ਪੋਥੀ

ਤਰਸੇ ਸਾਖੀ ਭਾਈ ਮਨੀ ਸਿੰਘ ਜੀ

ਸੰਮਤ ੧੯੪੭, ਈਸਵੀ ੧੮੯੦

ਪਥਰ ਦਾ ਛਾਪਾ

ਛਾਪਕ ਤੇ ਕਾਤਬ ਦਸਾਖਾ ਸਿੰਘ.

ਭਾਦੋਂ ਸੁਦਰ ਅਸ਼ਟਮੀ

ਨੂੰ ਸੰਪੂਰਨ ਹੋਈ

ਤ੍ਰਿਲੋਚਨ ਸਿੰਘ.

ਪੋਥੀ

# ਜਨਮਸਾਖੀ



ਆਗਿਆਨੁਸਾਰ ਮੀਯਾਂ ਚਰਾਗ ਦੀਨ ਵਾ ਸਰਾਜ ਦੀਨ
ਕੇ ਪੋਥੀ ਜਨਮਸਾਖੀ ਮੁਸਤਫਾਈ ਛਾਪੇ ਖਾ
ਨੇ ਮੇਂ ਛਪੀ ਬਾਹਿਤਮਾਮ ਹਾਫਜ਼ ਮਹਮਦ ਦੀਨ



੧ਓ ਸਤਿਨਾਮੁ
ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

ਨਾਮ ਸਭ ਦੇਵਾਂ ਦਾ ਦੇਵ ਹੈ॥ ਕੋਈ ਦੇਵੀ ਨੂੰ ਮਨਾਉਂਦਾ ਹੈ॥ ਕੋਈ ਸਿਵ ਨੂੰ ਕੋਈ ਗਣੇਸ ਨੂੰ॥ ਕੋਈ ਹੋਰ ਦੇਵਤਿਆਂ ਨੂੰ॥ ਗੁਰੂ ਕੇ ਸਿਖ ਸਤਿਨਾਮ ਨੂੰ ਅਰਾਧਤੇ ਹੈਂ ਜਿਸ ਕਰਕੇ ਸਭ ਵਿਘਨ ਨਾਸ ਹੋਂਦੇ ਹਨ॥ ਤਾਂ ਤੇ ਸਤਿ ਨਾਮ ਕਾ ਮੰਗਲਾਚਾਰ ਆਦਿ ਰਖਿਆ ਗਿਆ ਹੈ॥

ਇਕ ਸਮੇਂ ਭਾਈ ਮਨੀ ਸਿੰਘ ਥੀਂ ਸਿਖਾਂ ਪ੍ਰਸਨ ਕੀਤਾ ਕਿ ਗੋਸਟ ਜਨਮ
ਸਾਖੀ ਪਹਿਲੀ ਪਾਤਿਸਾਹੀ ਦੀ ਅਰ ਉਸਦੇ ਵਿਛੋੜੇ ਮੇਲ ਵਾਲਿਆਂ ਨੇ
ਈ ਜੁਗਤਾਂ ਅਣਬਣਦੀਆਂ ਪਾਇ ਦਿਤੀਆਂ ਹੈਨ ਜਿਸ ਨੂੰ ਸੁਣਕੇ ਸਿ
ਦਾ ਸਿਦਕ ਗੁਰੂ ਵਲੋਂ ਘਟ ਜਾਂਦਾ ਹੈ॥ ਜੈਸੇ ਦੂਧ ਮੇਂ ਪਾਣੀ ਰਲਾਇ ਦਿ
ਤੇ ਹੰਸ ਜਿਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ॥ ਤੈਸੇ ਤੁਸੀਂ ਮਹਾਂ ਹੰਸ ਹੋ।
ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਕੇ ਬਚਨ ਭਿੰਨ ਭਿੰਨ ਕਰ ਦੇਵੋ॥ ਤਾਂ
ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇਂ ਪੰਜਮੇਂ ਪਾਤਿਸਾਹ ਸ੍ਰੀ
ਜੀ ਦੀ ਮ੍ਰਜਾਦਾ ਕੀਤੀ ਹੈ ਤਿਸ ਸਮੇਂ ਸਿਖਾਂ ਅਰਦਾਸ ਕੀਤੀ
ਮ੍ਰਜਾਦਾ ਕੋਈ ਹੋਈ ਨਹੀਂ ਮਤਿ ਪੰਜ ਮੇਲਾਂ ਵਾਲੇ ਜਨਮ ਸਾ
ਤਾਂ ਪਾਇਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰ
ਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ
ਸਵਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨ ਗੇ॥
ਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨ
ਰ ਸਿਖਾਂ ਕਹਿਆ ਹਿ ਤਾਂ ਸਾਖੀ ਸੂਚਨ ਕੀਤੀ ਜੋ

ਹੈ ਤੁਸੀ ਕਿਰਪਾ ਕਰਕੇ ਉਸਦੀ ਟੀਕਾ ਵਿਸਥਾਰ ਨਾਲ ਕਰ ਦੇਵੋ॥ ਜੋ ਸਿਖਾਂ ਨੂੰ ਸੁਣਕੇ ਸਰਧਾ ਉਪਜੇ ਤਾਂ ਭਾਈ ਮਨੀ ਸਿੰਘ ਜੀ ਕਹਿਆ ਜੈਸੇ ਹੀਰੇ ਜੋ ਹਸਤੀ ਕਰਕਰ ਉਠਾਇਆ ਨਹੀਂ ਜਾਤਾ ਅਰ ਤਲਾਊ ਕੇ ਕਣ ਸੇ ਮੁੰਡ ਚਲ ਪਰਬਤ ਚੁਕਿਆ ਨਹੀ ਜਾਤਾ ਤੈਸੇ ਮੁਝ ਸੇ ਸ੍ਰੀ ਬਾਬੇ ਜੀ ਕੀ ਗੋਸਟ ਦੀ ਟੀਕ ਕੀਤੀ ਨਹੀਂ ਜਾਂਦੀ॥ ਪਰ ਜੈਸੇ ਤਰੂ ਪੁਰਖ ਨਦੀ ਕੇ ਬੀਚ ਕਨੇ ਹੂੰਗ ਜਾਤੇ ਹੈਂ ਤਾਂ ਉਸ ਰਾਹੂ ਅਣਜਾਣੂ ਭੀ ਪਾਰ ਲੰਘ ਜਾਤੇ ਹੈਂ॥ ਤੈਸੇ ਮੈਂ ਭਾਈ ਗੁਰਦਾਸ ਜੀ ਦੀ ਵਾਰ ਕੇ ਮੁਖ ਰਖਕੇ ਉਸਦੇ ਅਨੁਸਾਰ ਅਤੇ ਜੋ ਦਸਵੀਂ ਪਾਤਿਸ਼ਾਹੀ ਦੇ ਦਰਬਾਰ ਥੀਂ ਸਾਖੀਆਂ ਸੁਣੀਆਂ ਹੈਨ ਉਨਾਂ ਦੇ ਅਨੁਸਾਰ ਜੋ ਕੁਛ ਮੇਰੀ ਤੁਛ ਬੁਧ ਮੇਂ ਆਂਵਦਾ ਹੈ ਸੋ ਮੈਂ ਤੁਸਾਂ ਦੇ ਅਗੇ ਟੀਕਾ ਸੁਣਾਂਵਦਾ ਹਾਂ॥

ਪਹਿਲੀ ਪਉੜੀ ਭਾਈ ਗੁਰਦਾਸ ਜੀ ਦੀ ਵਾ[ਰ] ਗਿਆਨ ਰਤਨਾਵਲੀ ਦੀ॥

ਨਮਸਕਾਰ ਗੁਰਦੇਵ ਕਉ ਸਤਿ ਨਾਮੁ ਜਿਸ ਮੰਤ੍ਰ ਸੁਣਾਇਆ॥ ਭਵਜਲ ਵਿਚੋਂ ਕਢਿਕੈ ਮੁਕਤਿ ਪਦਾਰਥ ਮਾਹਿ ਸਮਾਇਆ॥ ਜਨਮ ਮਰਨ ਭਉ ਕਟਿਆ ਸੰਸਾ ਰੋਗੁ ਵਿਜੋਗੁ ਮਿਟਾਇਆ॥ ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿ[ਚਿ] ਦੁਖ ਸਬਾਇਆ॥ ਜਮ ਡੰਡੁ ਸਿਰਹੁੰ ਨ ਉਤਰੈ ਸਾਕਤ ਦੁਰਜਨ[ਮੁ ਜਨ]ਮੁ ਗਵਾਇਆ॥ ਚਰਨ ਗਹੇ ਗੁਰਦੇਵ ਕੇ ਸਤਿ ਸਬਦੁ ਦੇ [...] ਕਮਾਇਆ॥ ਭਾਇ ਭਗਤਿ ਗੁਰਪੁਰਬ ਕਰਿ ਨਾਮੁ ਦਾ[...] ਨੁ ਦ੍ਰਿੜਾਇਆ॥ ਜੇਹਾ ਬੀਉ ਤੇਹਾ ਫਲੁ ਪਾਇਆ॥

ਭਾਈ ਜੀ ਦਾ ਬਚਨ ਹੈ ਮੈਂ ਜੋ ਨਮਸਕਾਰ ਕਰਤਾ ਹੋਂ ਸੋ [...] ਕਰਤਾ ਹੋਂ ਜੋ ਸਤਿਗੁਰ ਦੇਵ ਰੂਪ ਹੈ ਦੇਵ ਕਹੀਏ ਚੇਤਨ [...] ਸ੍ਵਾਮੀ ਜਿਨਾਂ ਨੇ ਕਿਰਪਾ ਕਰਕੇ ਸਤਿਨਾਮ ਕਾ ਮੰਤ੍ਰ [...] ਆ ਹੈ ਤੇ ਅਗਿਆਨ ਰੂਪੀ ਭਉ ਜਲ ਸੇ ਸਬਦ [...] ਕੇ ਸਿਖਾਂ ਕੋ ਅਰ ਗਿਆਨ ਰੂਪੀ ਚਪਾ ਦੇਕੇ [...] ਕੋ ਦੁਖ ਥੇ ਅਰ ਹਰਖ ਸੋਗ ਆ[...]

ਮੰਨ ਦੇਹਨ ਸੋ ਸਤਿਨਾਮ ਦਾ ਮੰਤ੍ਰ ਦੇਕਰ ਅਰ ਨਿਤ ਪ੍ਰਤਿ ਦਾ ਨੇਮ ਕਰਾਇਕ
ਰ ਅਤੇ ਅੰਤ੍ਹਕਰਨ ਸੁਧ ਕਰਕੈ ਆਤਮ ਗਿਆਨ ਦੀ ਸੋਝੀ ਪਾਇੰਦ
ਤੀ ਹੈ ਜੇਤਾਂਹੀ ਤੇ ਗੁਰੂ ਕੇ ਸਿਖ ਆਪ ਨੂੰ ਅਸਥੂਲ ਸਰੀਰ ਅਤੇ ਲਿੰਗ
ਸਰੀਰ ਦਾ ਸਾਖੀ ਜਾਣਦੇ ਹਨ ਅਰ ਜੋ ਜਨਮ ਮਰਨ ਦਾ ਸਿਸ ਅਤੇ ਭ
ਉ ਸੀ ਸੋ ਸਭ ਸਤਿਗੁਰੂ ਦੇਵ ਨੇ ਕਟ ਦਿਤਾ ਹੈ ॥ ਅਤੇ ਜੋਹੜੇ ਆਗਿਆ
ਨੀ ਜੀਵ ਸਬਦ ਨੂੰ ਸੁਣ ਪੜ੍ਹ ਕੇ ਪ੍ਰਤੀਤ ਨਾ ਕਰਨਗੇ ਸੋਈ ਪਛੁਤਾਵ
ਨਗੇ ਅਰ ਜਮ ਕਾ ਡੰਡ ਉਨ ਕੇ ਸਿਰਹੁ ਨਾਂ ਉਤਰੇਗਾ ਅਤੇ ਉਹ ਜੂਏ ਜਨ
ਮ ਹਾਰ ਜਾਵਹਿੰਗੇ ਅਰ ਜੋਹੜੇ ਗੁਰਾਂ ਦੇ ਚਰਨ ਜੋ ਸਾਧ ਸੰਗਤ ਹੈ ਤਹਾਂ
ਨੇਮ ਨਾਲ ਤੁਰਕੇ ਜਾਵਣਗੇ ਅਤੇ ਗੁਰੂ ਕੇ ਸਬਦ ਨੂੰ ਸੁਣ ਪੜ੍ਹ ਕੇ ਮਨ
ਵਿਚ ਵਸਾਵਨਗੇ ਅਰ ਸੁਆਸ ਸੁਆਸ ਵਾਹਿਗੁਰੂ ਦਾ ਨਾਮ ਜਪ ਕੇ
ਅਰ ਆਤਮ ਗਿਆਨ ਨੂੰ ਪ੍ਰਾਪਤ ਹੋਕੇ ਮੁਕਤਿ ਦੇ ਅਧਿਕਾਰੀ ਹੋਣਗੇ ਨਿ
ਤਾ ਪ੍ਰਤਿ ਗੁਰੂ ਭਗਤ ਸਿਖਾਂ ਨੈਲ ਕਰਨਗੇ ਅਰ ਅੰਮ੍ਰਿਤ ਵੇਲੇ ਉਠ
ਕਰ ਇਸਨਾਨ ਕਰਨਗੇ ਅਰ ਨਾਮੁ ਜਪਨਗੇ ਅਰ ਵੈਰਖਾਵਨਗੇ ਸੋ
ਜੈਸੇ ਬੀਜ ਫਲਾਂ ਵਿਚ ਪ੍ਰਤਖ ਦ੍ਰਿਸਟ ਆਂਵਦਾ ਹੈ ਤੈਸੇ ਉਨ ਕੇ ਮਿਲਨੇ ਕ
ਰ ਵਾਹਿਗੁਰੂ ਚਿਤਿ ਆਵੈਗਾ ਅਤੇ ਆਤਮ ਗਿਆਨ ਹੋਵੇਗਾ ॥ ਤਾਂ ਸਿ
ਖਾਂ ਪ੍ਰਸਨ ਕੀਤਾ ਗ ਤੁਸਾਂ ਬਚਨ ਕੀਤਾ ਹੈ ਕਿ ਵਾਹਿਗੁਰੂ ਸਰਬ ਵਿਚ
ਵਿਆਪ ਰਹਿਆ ਹੈ ਜੋ ਹੋਰਨਾਂ ਦੇ ਮਿਲਨ ਕਰ ਦ੍ਰਿਸਟ ਕਿਉਂ ਨਹੀਂ ਆ
ਵਦਾ ਤਾਂ ਭਾਈ ਮਨੀ ਸਿੰਘ ਜੀ ਕਹਿਆ ਕਿ ਜੈਸੇ ਬੀਜ ਕਾਠ ਵਿਚ ਭੀ ਅਰ
ਫੁਲਾਂ ਤੇ ਪਤ੍ਰਾਂ ਵਿਚ ਭੀ ਬਿਆਪਿਆ ਹੋਇਆ ਹੈ ਪਰ ਫਲਾਂ ਵਿਚੋਂ ਹੀ
ਦ੍ਰਿਸਟ ਆਂਵਦਾ ਹੈ ਤੈਸੇ ਵਾਹਿਗੁਰੂ ਤਾਂਮਸੀ ਸਾਤਕੀ ਰਾਜਸੀ ਸਰਬਤ੍ਰ ਹੀ
ਰਚੀ ਬਿਰਾਜਿਆ ਹੂਆ ਹੈ ਪਰ ਗੁਰਮੁਖਾਂ ਵਿਚ ਪ੍ਰਤਖ ਦ੍ਰਿਸਟ ਆਂਵਦਾ
ਹੈ ਅਰ ਜੈਸੇ ਸਾਰੀ ਪ੍ਰਿਥਮੀ ਮੇਂ ਜਲ ਹੈ ਪਰ ਜਿਥੇ ਖੂਹ ਕਢੀਦਾ ਹੈ ਤਿਥੇ
ਨਿਰਵਰ ਹੋਕੇ ਜਲ ਸਭ ਸੇ ਦਾ ਕਾਰਜ ਕਰਦਾ ਹੈ ਤੈਸੇ ਜਿਨਾਂ ਦਾ ਅਗਿ
ਆਨ ਦਾ ਅਵਰਨ ਦੂਰ ਹੋ ਗਿਆ ਹੈ ਤਿਨਾਂ ਨੂੰ ਮਿਲ ਕੇ ਵਾਹਿਗੁਰੂ ਪ੍ਰਾਪ

ਤਿ ਹੁੰਦਾ ਹੈ॥ ਪਉੜੀ ॥ਪ੍ਰਥਮੇਂ ਸਾਸ ਨ ਮਾਸ ਸੁੰਨਿ ਅੰਧ ਧੁੰਧ ਕਛੂ ਖਬ੍ਰ
ਨ ਪਾਈ॥ ਰਕਤ ਬਿੰਦ ਕੀ ਦੇਹ ਰਚ ਪੰਚ ਤਤ ਕੀ ਜੜਤ ਜੜਾਈ॥ ਪਉਣ
ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ॥ ਪੰਚਮ ਵਿਚ ਅਕਾਸ
ਕਰ ਕਰਤਾ ਛਠਮ ਆਦਿਸ੍ਰ ਸਮਾਈ॥ ਪੰਚ ਤਤ ਪੰਚੀਸ ਗੁਨ ਸਤ੍ਰ ਮਿਤ੍ਰ
ਮਿਲ ਦੇਹ ਬਣਾਈ॥ ਖਾਣੀ ਬਾਣੀ ਚਲਤ ਕਰ ਆਵਾਗਉਣ ਚਲਿਤ ਦਿ
ਖਾਈ॥ ਚੌਰਾਸੀ ਲਖ ਜੋਨ ਉਪਾਈ॥ ॥੨॥ ॥ਪ੍ਰਥਮੇ ਮਹਾ
ਰਾਜ ਨੇ ਚਾਹਿਆ ਜੋ ਮੈਂ ਮਾਇਆ ਦੇ ਆਸਰੇ ਕਰਕੈ ਸ੍ਰਿਸਟ ਉਤਪਤਿ ਕਰਾਂ
ਤਦੋਂ ਨਾਂ ਸਾਸ ਨਾਂ ਮਾਸ ਨਾਂ ਸੂਰਜ ਨਾਂ ਚੰਦ੍ਰਮਾਂ ਸੀ ਅਰ ਅੰਧ ਧੁੰਧ ਸੀ ਤੰ
ਮਹਾਰਾਜ ਨੇ ਅਪਣੀ ਕਲਾ ਕਰ ਮਾਇਆ ਸੇ ਅਹੰਕਾਰ ਉਤਪਤ ਕੀਤਾ ਸੋ
ਅਹੰਕਾਰ ਤੀਨ ਰੂਪ ਧਾਰਤਾ ਭਇਆ ਸੋ ਕੌਨ ਰੂਪ ਰਾਜਸੀ ਅਰ ਤਾਮ
ਸੀ ਅਰ ਸਾਤਕੀ ਸੋ ਰਾਜਸੀ ਅਹੰਕਾਰ ਸੇ ਬ੍ਰਹਮਾ ਉਤਪਤਿ ਭਇਆ
ਅਰ ਉਸਨੂੰ ਜਗਤ ਉਤਪਤਿ ਕਰਨ ਦੇ ਕਾਰਜ ਲਾਇਆ॥ ਅਰ ਸਾਤ
ਕੀ ਅਹੰਕਾਰ ਸੇ ਬਿਸਨ ਉਤਪਤਿ ਭਇਆ ਤਿਸ ਕਉ ਜਗਤ ਕੀ ਪਾਲਨਾ
ਸਉਂਪੀ॥ ਅਰ ਤਾਮਸੀ ਅਹੰਕਾਰ ਤੇ ਸਿਵ ਉਤਪਤਿ ਭਇਆ ਤਿਸਨੂੰ
ਜਗਤ ਦੇ ਸੰਘਾਰ ਦੇ ਕਾਰਜ ਲਾਇਆ। ਅਰ ਬ੍ਰਹਮੇ ਨੇ ਵੀਚਾਰ ਕਰ
ਕੇ ਤੀਨ ਗੁਣਾਂ ਕੀ ਸ੍ਰਿਸਟ ਉਤਪਤਿ ਕੀਤੀ ਜੋ ਤਾਮਸੀ ਗੁਣ ਸੇ ਪੰਚ ਤਤ
ਉਤਪਤਿ ਕੀਤੇ ਅਰ ਪੰਜਾਂ ਤਤਾਂ ਦੀ ਦੇਹ ਰਚੀ॥ ਅਰ ਰਾਜਸੀ ਗੁਣ ਥੀਂ ਇੰ
ਦ੍ਰੀਆਂ ਉਤਪਤਿ ਕੀਤੀਆਂ ਸੋ ਉਨਾਨੂੰ ਦੇਹ ਨਾਲ ਰਲਾਇਆ॥ ਅਰ ਸਾਤਕੀ
ਗੁਣ ਥੀਂ ਚਾਰੇ ਅੰਤਾਹਕਰਨ ਅਤੇ ਇੰਦ੍ਰੀਆਂ ਕੇ ਦੇਵਤੇ ਰਚੇ ਅਰ ਰਕਤ
ਬੀਰਜ ਸੇ ਇਸਤ੍ਰੀ ਪੁਰਖ ਕੀ ਉਤਪਤਿ ਰਚੀ॥ ਸੋ ਜੇ ਕਦੀ ਮਾਤਾ ਦੀ ਰ
ਕਤ ਵਿਸੇਸ ਹੋਵੇ ਤਾਂ ਇਸਤ੍ਰੀ ਉਤਪਤਿ ਹੋਤੀ ਹੈ ਅਰ ਜੇ ਪਿਤਾ ਦਾ ਬੀਰਜ
ਵਿਸੇਸ ਹੋਵੇ ਤਾਂ ਪੁਰਖ ਉਤਪਤਿ ਹੋਤਾ ਹੈ ਅਰ ਜੇ ਦੋਨੋ ਸਮ ਹੋਨ ਤਾਂ ਨ
ਪੁੰਸਕ ਜਨਮਤਾ ਹੈ॥ ਤਾਂ ਸਿਖਾਂ ਪ੍ਰਸਨ ਕੀਤਾ ਜੀ ਇਸਤ੍ਰੀ ਸੰਗਿ ਅਨ
ਸੂਤਾ ਕਿਸ ਪ੍ਰਕਾਰ ਹੋਂਦੀ ਹੈ ਅਰ ਪੁਰਖ ਨਿਪੁੰਸਕ ਕਿਸ ਪ੍ਰਕਾਰ ਹੋਂਦਾ ਹੈ

ਤਾਂ ਭਾਈ ਜੀ ਕਹਿਆ ਜੇ ਪੁਰਖ ਕਾ ਬੀਰਜ ਗਾੜ੍ਹਾ ਹੋਵੈ ਅਰ ਇਸਤ੍ਰੀ ਕੀ
ਰਕਤ ਪਤਲੀ ਹੋਵੈ ਤਾਂ ਇਸਤ੍ਰੀ ਸਿਢ ਉਤਪਤਿ ਹੋਤੀ ਹੈ ਅਰ ਜੇ ਇਸਤ੍ਰੀ
ਕੀ ਰਕਤ ਸੰਘਣੀ ਹੋਵੈ ਅਰ ਪੁਰਖ ਕਾ ਬੀਰਜ ਪਤਲਾ ਹੋਵੈ ਪਰ ਸਮਾਨ
ਹੋਵੈ ਤਾਂ ਪੁਰਖ ਨਿਪੁੰਸਕ ਹੋਤਾ ਹੈ॥ ਜੋ ਬ੍ਰਹਮਾਂ ਨੇ ਪਉਣ ਅਰ ਪਾਣੀ ਬੈ
ਸੰਤਰ ਧਰਤੀ ਅਕਾਸ ਇਨਾਂ ਪੰਜਾਂ ਤਤਾਂ ਦਾ ਸਰੀਰ ਰਚਿਆ ਅਰ ਆਪ
ਕਰਤਾ ਇਸ ਦੇ ਵਿਚ ਆਦ੍ਰਿਸੂਤੇ ਬੈਠਾ ਅਰ ਪੰਜ ਤਤ ਭੀ ਪਚੀਸ ਗੁਣਾਂ
ਕੀਤੇ ਹੈਨ ਤਾਂ ਏਹ ਦੇਹ ਰਚੀ ਹੈ॥ ਤਾਂ ਸਿਖਾਂ ਪ੍ਰਸਨ ਕੀਤਾ ਕਿ ਪੰਜਾਂ ਤਤਾਂ ਨੂੰ
ਪਚੀਸ ਭਾਗ ਬ੍ਰਹਮੇ ਨੇ ਕਿਸ ਪ੍ਰਕਾਰ ਕੀਤਾ ਹੈ॥ ਅਰ ਪੰਜ ਤਤ ਤਾਂ ਪਰਸ
ਪਰ ਵਿਰੋਧੀ ਸੇ ਇਹ ਕਿਉਂ ਕਰ ਇਕਠੇ ਹਿਕੇ ਹੈਂ॥ ਤਾਂ ਭਾਈ ਜੀ ਨੇ ਕਹਾ ਕਿ
ਪ੍ਰਥਮੇ ਬ੍ਰਹਮਾਂ ਨੇ ਪੰਜ ਮਾਸੇ ਪੰਜੇ ਤਤ ਉਤਪਤਿ ਕੀਤੇ ਅਰ ਜੇ ਆਪਸ
ਵਿਚ ਭਿੰਨ ਭਿੰਨ ਰਹਿਣ ਤਾਂ ਸਰੀਰ ਨ ਬਣੇ ਅਰ ਆਪਸ ਵਿਚ ਰਲਨ ਨ
ਭੀ ਨਾਹੀ ਜੋ ਇਕ ਦੂਸਰੇ ਦਾ ਵਿਰੋਧੀ ਤਾਂ ਬ੍ਰਹਮਾਂ ਨੇ ਅਕਾਸ ਵਿਚੋਂ ਚਾਰ ਰ
ਤੀਆਂ ਕਢਕੇ ਬਾਕੀ ਦੇ ਚਵਾਂ ਤੱਤਾਂ ਨੂੰ ਦੇ ਦਿਤੀਆਂ ਇਕ ਇਕ ਕਰਕੇ॥
ਅਰ ਫੇਰ ਦੂਸਰੇ ਤਤ ਵਿਚੋਂ ਚਾਰ ਰਤੀਆਂ ਕਢਕੇ ਇਕ ਰਤੀ ਅਕਾਸ ਨੂੰ
ਦਿਤੀ ਅਰ ਤਿੰਨ ਰਤੀਆਂ ਬਾਕੀ ਦੇ ਤਿੰਨਾਂ ਤੱਤਾਂ ਨੂੰ ਵੰਡ ਦਿਤੀਆਂ॥ ਅਰ
ਫੇਰ ਤੀਸਰੇ ਤਤ ਵਿਚੋਂ ਚਾਰ ਰਤੀਆਂ ਕਢਕੇ ਇਕ ਇਕ ਰਤੀ ਵੰਡ ਦਿਤੀ
ਅਰ ਫਿਰ ਚੌਥੇ ਤਤ ਨੂੰ ਭੀ ਇਸੀ ਤਰਹਿ ਅਰ ਪੰਜਵੇਂ ਤਤ ਨੂੰ ਭੀ ਵੰਡਿਆ
ਤਾਂ ਸਭ ਤਤ ਫੇਰ ਮਾਸਾ ਮਾਸਾ ਹੀ ਹੋ ਗਏ ਅਰ ਆਪਸ ਵਿਚ ਭੀ ਮਿਲ
ਗਏ॥ ਤਾਂ ਫੇਰ ਪੰਜਾਂ ਤਤਾਂ ਦੀ ਦੇਹ ਰਚੀ॥ ਫੇਰ ਸਿਖਾਂ ਪ੍ਰਸਨ ਕੀਤਾ ਕਿ
ਪੰਜੇ ਤਤ ਦੇਹੀ ਵਿਚ ਦਿਖਾਲ ਦੇਵੋ ਤਾਂ ਅਸੀ ਜਾਣੀਏਂ ਗੇ॥ ਤਾਂ ਭਾਈ ਜੀ
ਕਹਿਆ ਪੋਲ ਜੋ ਦੇਹ ਕੇ ਬੀਚ ਹੈ ਸੋ ਅਕਾਸ ਕਾ ਤਤ ਹੈ ਅਰ ਪ੍ਰਾਣ ਜੋ
ਹੈਨ ਸੋ ਪਉਣ ਕਾ ਤਤ ਹੈ ਅਰ ਜਠਰ ਅਗਨ ਜੋ ਅਹਾਰ ਕਉ ਪਚਾਵ
ਦੀ ਹੈ ਸੋ ਬੈਸੰਤਰ ਕਾ ਤਤ ਹੈ ਅਰ ਰੁਧਰ ਅਰ ਮੂਤ੍ਰ ਕਾ ਅਰ ਲਾਲਾਂ ਜੋ ਸ
ਰੀਰ ਕੇ ਬੀਚ ਹੈਂ ਸੋ ਜਲ ਕਾ ਤਤ ਹੈ॥ ਅਰ ਸਰੀਰ ਅਰ ਅਸਥਿ ਜੋ

ਹੈਨ ਸੋ ਪ੍ਰਿਥਮੀ ਕਹਤ ਹੈ ਇਨ ਪੰਜ ਤਤਾਂ ਹੀ ਕੇ ਪਚੀਸ ਗੁਣ ਕਰ ਕੇ ਦੇਹ ਰਚੀ ਹੈ ਅਰ ਆਪ ਮਹਾਰਾਜ ਅੰਤਰਜਾਮੀ ਹੋਕੇ ਬਿਰਾਜਿਆ ਹੈ ਤਾਂ ਵਿਰੋਧੀ ਤਤ ਬਾਹਰ ਖੇਲਤੇ ਹਨ ਅਰ ਤਿਸ ਹੀ ਤੇ ਚਾਰ ਖਾਣੀਆਂ ਕੀਤੀਆਂ ਹੈਨ ਅਰ ਚਾਰ ਬਾਣੀਆਂ ਕੀਤੀਆਂ ਹੈਨ ॥ ਅਰ ਜਗਤ ਜਨਮ ਮਰਨ ਦਾ ਚਲਿਤ ਬਣਾਇਆ ਹੈ ॥ ਤਾਂ ਸਿਖਾਂ ਪ੍ਰਸ਼ਨ ਕੀਤਾ ਜੀ ਚਾਰ ਖਾਣੀਆਂ ਕੌਣ ਹੈਨ ਅਤੇ ਚਾਰ ਬਾਣੀਆਂ ਕੌਣ ਹੈਨ ॥ ਤਾਂ ਭਾਈ ਜੀ ਕਹਿਆ ਕਿ ਖਾਣੀਆਂ ਅੰਡਜ, ਜੇਰਜ, ਉਤਭੁਜ, ਸੇਤਜ, ਏਹ ਹਨ, ਅੰਡੇ ਥੀਂ ਜੋ ਜਨਾਵਰ ਆਦਿਕ ਉਤਪਤਿ ਹੋਤੇ ਹੈਂ ਸੋ ਅੰਡਜ ਖਾਨ ਹੈ ॥ ਅਰ ਜੇਰ ਥੀਂ ਜੋ ਮਨੁਖ ਆਦਿਕ ਹੋਤੇ ਹੈਂ ਸੋ ਜੇਰਜ ਖਾਣ ਹੈ ॥ ਅਰ ਪ੍ਰਿਥਮੀ ਸੇ ਜੋ ਬਨਾਸਪਤੀ ਉਪਜੀ ਹੈ ਸੋ ਉਤਭੁਜ ਖਾਣ ਹੈ ॥ ਅਰ ਜੋ ਮੁੜ੍ਹਕੇ ਸੇ ਸ੍ਰਿਸ਼ਟੀ ਉਤਪਤਿ ਹੋਤੀ ਹੈ ਸੋ ਸੇਤਜ ਖਾਣ ਹੈ ॥ ਜੈਸੇ ਪਰਬਤਾਂ ਕੇ ਮੁੜ੍ਹਕੇ ਸੇ ਧਾਤਾਂ ਹੋਤੀਆਂ ਹੈਨ ਅਰ ਪ੍ਰਿਥਵੀ ਕੇ ਮੁੜ੍ਹਕੇ ਸੇ ਖੁੰਬਾਂ ਤੇ ਭੰਬੂ ਆਦਿਕ ਹੋਤੇ ਹੈਂ ਅਰ ਪਸੂਆਂ ਕੇ ਮੁੜ੍ਹਕੇ ਸੇ ਚਿਚੜ ਆਦਿਕ ਅਰ ਮਨੁਖਾਂ ਦੇ ਮੁੜ੍ਹਕੇ ਸੇ ਜੂੰਆਂ ਆਦਿਕ ਅਰ ਬ੍ਰਿਛਾਂ ਦੇ ਮੁੜ੍ਹਕੇ ਸੇ ਗੀਰ ਤੇ ਲਾਖ ਆਦਿਕ ਹੋਤੀਆਂ ਹੈ ਸੋ ਏਹ ਸੇਤਜ ਖਾਣ ਹੈ ॥ ਤਾਂ ਸਿਖਾਂ ਪ੍ਰਸ਼ਨ ਕੀਤਾ ਜੀ ਚਾਰ ਬਾਣੀਆਂ ਕੌਨ ਹੈਨ ॥ ਤਾਂ ਭਾਈ ਜੀ ਕਹਿਆ ਕਿ ਪ੍ਰਥਮੇਂ ਬ੍ਰਹਮਾਂ ਨੇ ਸ੍ਰਿਸ਼ਟੀ ਉਤਪਤਿ ਕੀਤੀ ਅਰ ਧਿਆਨ ਕੀਤਾ ਜੋ ਇਨਾਂ ਦਾ ਵਿਵਹਾਰ ਤੇ ਪਰਮਾਰਥ ਕਿਓਂ ਕਰ ਸਿਧ ਹੋਵੇਗਾ ਤਾਂ ਉਸਦੇ ਧਿਆਨ ਸੇ ਬਾਣੀ ਉਤਪਤਿ ਹੋਈ ਅਰ ਬ੍ਰਹਮੇ ਕਹਾ ਤੈਨੇ ਜਗਤ ਦੇ ਉਧਾਰ ਵਾਸਤੇ ਕੀਤਾ ਹੈ ਤੂੰ ਚਾਰ ਪ੍ਰਕਾਰ ਦੀ ਹੋਇਕੇ ਨਾਭ ਮੇਂ ਨਿਵਾਸ ਕਰ ਅਰ ਪਸੰਤੀ ਹੋਇਕੇ ਰਿਦੇ ਮੇਂ ਬਸ ਅਰ ਮਧਮਾ ਹੋਇਕੈ ਕੰਠ ਮੇਂ ਨਿਵਾਸ ਕਰ ਅਰ ਬੈਖਰੀ ਹੋਇਕੇ ਰਸਨ ਉਪਰ ਬਾਸ ਕਰ ਜੋ ਬੈਖਰੀ ਦੁਆਰਾ ਸਭ ਵਿਵਹਾਰ ਸਿਧ ਹੋਵੈਂ ਅਰ ਪਰਮਾਰਥ ਨੂੰ ਚਾਰੇ ਬਾਣੀਆਂ ਸਵਾਰਨ ॥ ਤਾਂ ਬਾਣੀ "ਅਰ ਦਾਸ ਕੀਤੀ ਕਿ ਮੈ ਹਰਿਨਾਮ ਬਿਨਾ ਪਰਮਾਰਥ ਸਿਧ ਨਹੀ ਕਰ ਸਕਦੀ ਅਰ ਵਿਵਹਾਰ ਦੀ ਕ੍ਰਿਆ ਆਦਿ

ਕਾਰਬਿਨਾ ਸਿਧ ਨਹੀਂ ਕਰ ਸਕਦੀ॥ ਤਾਂਤੇ ਭੁਸੰਵੇਦਾਂ ਮੇਂ ਉਪਦੇਸ ਕ
ਰਨੇਂ ਜੋ ਪਰਮਾਰਥ ਵਾਲੇ ਮੇ ਨੂੰ ਨਾਮ ਸੇ ਜੁਗਤ ਧਿਆਵਨ ਅਰ ਵਿਵ
ਹਾਰ ਵਾਲੇ ਮੇ ਨੂੰ ਨਾਮ ਸੇ ਜੁਗਤ ਧਿਆਵਨ ਅਰ ਵਿਵਹਾਰ ਵਾਲੇ ਜੈਸ
ਅਧਿਕਾਰ ਦੇਖਨੇ ਜੋ ਰਾਜਸੀ ਸਾਤਕੀ ਤਾਮਸੀ ਤੈਸਾ ਹੀ ਧਿਆਵਨ
ਅਰ ਤੈਸੇ ਹੀ ਬਾਣੀ ਉਚਾਰਨ ਕਰਨ ਤਾਂ ਕਾਰਜ ਸਿਧ ਹੋਵਨਗੇ॥ ਫੇਰ
ਸਿਖਾਂ ਪ੍ਰਸਨ ਕੀਤਾ ਜੀ ਪੰਜ ਤਤ ਪਚੀਸ ਪ੍ਰਕਾਰ ਕਿਉਂਕਰ ਹੋਏ ਹੈਨ॥
ਤਾਂ ਭਾਈ ਜੀ ਕਹਿਆ ਇਕਾ ਇਕ ਤਤ ਦੀਆਂ ਪੰਜ ਪੰਜ ਕਿਰਤਾਂ ਸਰੀਰ ਵਿ
ਚ ਵਸਦੀਆਂ ਹੈਨ ਪਰ ਜੈਸੇ ਮਨੁਖ ਆਪਸ ਮੇਂ ਭਾਜੀ ਵਿੜਦੇ ਹੈਨ ਅਰ
ਸੁਖੀ ਵਸਦੇ ਹੈਨ॥ ਤੈਸੇ ਪੰਜਾਂ ਤਤਾਂ ਨੇ ਭੀ ਇਕਾ ਇਕ ਪ੍ਰਕਿਰਤ ਆਪਨੀ
ਚੌਹਾਂ ਤਤਾਂ ਮੇਂ ਪਾਈ ਹੈ ਅਰ ਚੌਹਾਂ ਤਤਾਂ ਸੇ ਲੈਕਰ ਆਪਣੇ ਵਿਚ ਪੂਰੀਆਂ
ਕੀਤੀਆਂ ਹੈਨ ਤਾਂ ਦੇਹ ਸੁਖੀ ਵਸਨੇ ਲਗੀ ਹੈ॥ ਤਾਂ ਸਿਖਾਂ ਪ੍ਰਸਨ ਕੀਤਾ
ਜੋ ਇਨ ਤਤਾਂ ਵਿਚ ਆਪਣੀ ਅੰਸ ਕਉਣ ਹੈ ਅਤੇ ਵੰਡੇ ਕਿਓਂਕਰ ਹੈਨ॥
ਤਾਂ ਭਾਈ ਜੀ ਕਹਿਆ ਜੋ ਅਕਾਸ ਦੇ ਪੰਜ ਅੰਸ ਹੈਨ। ਇਕ ਲੋਭ ਦੂਜਾ
ਕਾਮ ਤੀਜਾ ਕ੍ਰੋਧ ਚੌਥਾ ਮੋਹ ਪੰਜਵਾਂ ਮਤਸਰ। ਏਹ ਪੰਜ ਅਕਾਸ ਦੇ ਅੰ
ਸ ਹੈਨ॥ ਅਗੇ ਪਉਣ ਦੇ ਪੰਜ ਅੰਸ ਸੁਣੋਂ ਜੋ ਧਾਵਣਾਂ ਪਸਰਨਾ ਉਛ
ਲਨਾਂ ਚੋਚਲਾਈ ਸੰਕੋਚਨਾ॥ ਅਰ ਤੇਜ ਕੇ ਪੰਜ ਏਹ ਹੈਨ ਖੁਧਿਆ ਤ੍ਰਿਖਾ
ਨਿੰਦ੍ਰਾ ਆਲਸ ਕ੍ਰਾਂਤੀ॥ ਅਰ ਜਲ ਦੇ ਪੰਜ ਅੰਸ ਏਹ ਧਨ ਰੇਤ ਸ੍ਵੇਦ
ਪਿਤ ਲਾਲਾਂ ਰਕਤ॥ ਅਰ ਪ੍ਰਿਥਮੀ ਦੇ ਪੰਜ ਏਹ ਹੈਨ ਅਸਥ ਮਾਸ ਨਾੜੀ
ਤੁਚਾ ਰੋਮ॥ ਸੋ ਏਹ ਪੰਜਾਂ ਤਤਾਂ ਦੇ ਪੰਜੀ ਅੰਸ ਹੈਨ॥ ਤਾਂ ਸਿਖਾਂ ਪੁਛਿ
ਆ ਵੰਡੇ ਕਿਓਂਕਰ ਹੈਨ॥ ਤਾਂ ਭਾਈ ਜੀ ਕਹਿਆ ਕਿ ਜੇੜ੍ਹੇ ਪੰਜ ਅੰਸ ਆ
ਕਾਸ ਨੂੰ ਮਿਲਦੇ ਹੈਨ ਸੋ ਲੋਭ ਉਸ ਦਾ ਆਪਨਾਂ ਅੰਸ ਹੈ ਅਰ ਰੋਮ ਪ੍ਰਿ
ਥੀ ਕੀ ਅੰਸ ਹੈਨ ਅਤੇ ਲਾਲਾਂ ਜਲ ਕਾ ਅੰਸ ਹੈਨ ਅਰ ਨਿੰਦ੍ਰ ਕਾ ਤੇਜ ਕਾ
ਅੰਸ ਹੈਨ ਅਤੇ ਪਸਰਨਾ ਪਉਣ ਕਾ ਅੰਸ ਹੈ ਏਹ ਪੰਜ ਅਕਾਸ ਨੂੰ ਮਿਲੇ
ਹੈਨ॥ ਅਤੇ ਪੌਣ ਨੂੰ ਪੰਜ ਏਹ ਮਿਲੇ ਹੈਨ ਜੋ ਧਾਵਨਾਂ ਉਸ ਕਾ ਆਪਣਾ

ਅੰਸ ਹੈ ਅਰ ਤ੍ਰੁਚਾ ਪ੍ਰਿਥਵੀ ਕਾ ਅੰਸ ਹੈ ਅਤੇ ਸ੍ਵੇਦ ਜਲ ਕਾ ਅੰਸ ਹੈ ਅਰ ਤ੍ਰਿਖਾ ਤੇਜ ਕਾ ਅੰਸ ਹੈ ਸੋ ਏਹ ਪੰਜ ਪਉਣ ਕੋ ਮਿਲੇ ॥ ਅਰੁ ਤੇਜ ਕਉ ਏਹ ਪੰਜ ਮਿਲੇ ਹੈਨ ਜੋ ਖੁਧਿਆ ਉਸ ਦਾ ਆਪਣਾ ਅੰਸ ਹੈ ਅਰ ਨੀਂਦ੍ਰ ਪ੍ਰਿਥਵੀ ਕਾ ਅੰਸ ਹੈ ਅਰ ਪਿਤ ਜਲ ਕਾ ਅੰਸ ਹੈ ਅਤੇ ਉਛਲਣਾ ਪਉਣ ਕਾ ਅੰਸ ਹੈ ॥ ਅਰ ਕ੍ਰੋਧ ਆਕਾਸ ਕਾ ਅੰਸ ਹੈ ਸੋ ਏਹ ਪੰਜ ਤੇਜ ਕਉ ਮਿਲੇ ਹੈਨ ॥ ਅਰ ਜਲ ਕੋ ਏਹ ਪੰਜ ਮਿਲੇ ਹੈਨ ਜੋ ਰੇਤ ਉਸ ਕਾ ਆਪਣਾ ਅੰਸ ਹੈ ਅਰ ਮਾਸ ਪ੍ਰਿਥਵੀ ਕਾ ਅੰਸ ਹੈ ਅਰ ਕ੍ਰਾਂਤ ਤੇਜ ਕਾ ਅੰਸ ਹੈ ਅਰ ਚੰਚਲਤਾ ਪਉਣ ਕਾ ਅੰਸ ਹੈ ਅਰ ਮੋਹ ਆਕਾਸ ਕਾ ਅੰਸ ਹੈ ਸੋ ਏਹ ਪੰਜ ਜਲ ਕੋ ਮਿਲੇ ਹੈਨ ॥ ਅਰ ਪ੍ਰਿਥਵੀ ਕੋ ਪੰਜ ਏਹ ਮਿਲੇ ਹੈਨ ਜੋ ਅਸਥਿ ਉਸ ਕਾ ਆਪਣਾ ਅੰਸ ਹੈ ॥ ਅਰ ਰਕਤ ਜਲ ਕਾ ਅੰਸ ਅਰ ਆਲਸ ਤੇਜ ਕਾ ਅੰਸ ਅਰ ਸੰਕੋਚਨਾ ਪਉਣ ਕਾ ਅੰਸ ਅਰ ਬਖੀਲੀ ਆਕਾਸ ਕਾ ਅੰਸ ਹੈ ਸੋ ਏਹ ਪੰਜ ਪ੍ਰਿਥੀ ਕਉ ਮਿਲੇ ਹੈਨ ॥ ਤਾਂ ਤੇ ਸਤ੍ਰਾਂ ਅਰ ਮਿਤ੍ਰਾਂ ਨੇ ਦੇਹੀ ਮੈ ਏਕਠਾ ਨਿਵਾਸ ਕੀਤਾ ਹੈ ਸੋ ਇਸ ਕਰਕੇ ਚਉਰਾਸੀਹ ਲਖ ਜੋਨੀਆ ਜੋ ਕਿ ਉਤਪਾਤਿ ਹੋਈ ਹੈ ॥ ਤਾਂ ਫੇਰ ਸਿਖਾਂ ਪ੍ਰਸਨ ਕੀਤਾ ਕਿ ਅਸੀਂ ਤਾਂ ਮਨੁਖਾਂ ਦੀ ਵਾਰਤਾ ਪੁਛਦੇ ਹਾਂ ਅਰ ਚਉਰਾਸੀ ਨਾਲ ਸਾਨੂੰ ਕੁਛ ਪਰਜੋਜਨ ਨਹੀਂ ਤਾਂ ਭਾਈ ਜੀ ਤੀਜੀ ਪਉੜੀ ਕੀਤੀ ॥ ਚਉਰਾਸੀ ਲਖ ਜੋਨਿ

ਵਿਚ ਉਤਮ ਜਨਮੁ ਮਨਸ ਦੇਹੀ ॥ ਅਖੀਂ ਵੇਖਣ ਕਰਨ ਸੁਣ ਮੁਖ ਸੁਭ ਬੋਲਣ ਬਚਨ ਸਨੇਹੀ ॥ ਹਥੀਂ ਕਾਰ ਕਮਾਵਣੀ ਪੈਰੀਂ ਚਲ ਸਤਿਸੰਗਿ ਮਿਲੇਹੀ ॥ ਕਿਰਤ ਵਿਰਤ ਕਰ ਧਰਮ ਦੀ ਖਟ ਖਵਾਲਣ ਕਾਰ ਕਰੇਹੀ ॥ ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹ ਸਮਝ ਸੁਣੇਹੀ ॥ ਗੁਰਭਾਈ ਸੰਤੁਸਟ ਕਰ ਚਰਣਾਮਤ ਲੈ ਮੁਖਿ ਪਵੇਹੀ ॥ ਪੈਰੀ ਪਵਣ ਨ ਛੋਡੀਐ ਕਲੀਕਾਲ ਰਹਰਾਸ ਕਰੇਹੀ ॥ ਆਪ ਤਰੇ ਗੁਰ ਸਿਖ ਤਰੇਹੀ ॥ ੩ ॥

ਤਿਸ ਦਾ ਪਰਮਾਰਥ ਭਾਈ ਜੀ ਕਹਿੰਦੇ ਹੈਂ ਚਉਰਾਸੀਹ ਲਖ ਜੋਨਿ ਦਾ ਰਾਜਾ ਮਨੁਖ ਕੀਤਾ ਹੈ ਕਿਉਂਕਿ ਹੋਰ ਸਭ ਜੂਨਾਂ ਪਰਾਧੀਨ ਹੈਨ ਅਰ ਮਨੁਖ ਸੁਆ°

ਧੀਨ ਹੈ ਤਾਂਤੇ ਮਨੁਖ ਕੋ ਇਹ ਸਮਝਨ ਚਾਹੀਦਾ ਹੈ ਕਿ ਮੈਨੂੰ ਭਗਵੰਤ ਨੇ ਅ
ਖੀਆਂ ਜੋ ਦਿਤੀਆਂ ਹੈਨ ਸੋ ਗੁਰਾਂ ਅਰ ਸੰਤਾਂ ਅਰ ਪੋਥੀਆਂ ਗ੍ਰੰਥਾਂ ਦੇ ਦਰ
ਸਨ ਵਾਸਤੇ ਦਿਤੀਆਂ ਹੈਨ ਅਰ ਕਰਨ ਜੋ ਦਿਤੇ ਹੈਨ ਸੋ ਈਸਰ ਉਸਤਤਿ
ਅਰ ਗੁਰ ਉਸਤਤਿ ਅਰ ਸੰਤਾਂ ਦੀਆਂ ਬਾਣੀਆਂ ਦੇ ਸੁਣਨ ਵਾਸਤੇ ॥ ਅ
ਰ ਰਸਨਾ ਜੋ ਭਗਵੰਤ ਨੇ ਦਿਤੀ ਹੈ ਸੋ ਮਹਾਰਾਜ ਦਾ ਨਾਮ ਅਰ ਬਾਣੀ ਦੇ ਪ
ੜਨ ਵਾਸਤੇ ਅਰ ਮਿਠਾ ਬੋਲਨ ਵਾਸਤੇ ॥ ਅਰ ਹੱਥ ਜੋ ਦਿਤੇ ਹੈਨ ਸੋ ਦਾਨ ਅ
ਤੇ ਗੁਰਾਂ ਅਰ ਸੰਤਾਂ ਦੀ ਟਹਿਲ ਵਾਸਤੇ ਦਿਤੇ ਹਨ ॥ ਅਰ ਪੈਰ ਜੋ ਦਿਤੇ ਹੈਨ
ਸੋ ਪਰਉਪਕਾਰ ਅਰ ਸਤਸੰਗਿ ਦੇ ਮਾਰਗ ਦੇ ਟੁਰਨ ਵਾਸਤੇ ਦਿਤੇ ਹੈਨ
ਅਰ ਵਿਹਾਰ ਜੋ ਦਾਸਿਆ ਹੈ ਸੋ ਧਰਮ ਦੀ ਕਿਰਤ ਕਰਕੇ ਵੰਡ ਖਾਣ ਵਾਸਤੇ
ਅਰ ਮਨ ਜੋ ਦਿਤਾ ਹੈ ਸੋ ਗੁਰਬਾਣੀ ਦੀ ਗੰਮਤਾ ਵਾਸਤੇ ਦਿਤਾ ਹੈ ॥ ਸੋ ਇ
ਸ ਪ੍ਰਕਾਰ ਜੋ ਸਮਝਦੇ ਹਨ ਤਿਨਾਂ ਗੁਰਮੁਖਾਂ ਦਾ ਜਨਮ ਸਕਾਰਥ ਹੈ
ਅਰ ਜੋ ਗੁਰਾਂ ਕੀਆਂ ਬਾਣੀਆਂ ਪੜ੍ਹਦੇ ਹਨ ਅਰ ਸੁਣਦੇ ਭੀ ਹਨ ਅਰ ਹੋ
ਰਨਾਂ ਨੂੰ ਭੀ ਉਪਦੇਸ ਕਰਦੇ ਹਨ ਅਰ ਲਿਖਦੇ ਭੀ ਹਨ ਅਰ ਗੁਰੂ ਕੇ ਸਿ
ਖਾਂ ਦੇ ਚਰਨ ਧੋਇ ਕਰ ਪੀਂਦੇ ਹਨ ਅਰ ਜੇ ਆਪਣੇ ਪਾਸ ਪਦਾਰਥ
ਹੈ ਤਾਂ ਭੋਜਨ ਬਸਤ੍ਰ ਆਦਿਕ ਦਰਬ ਕਰਕੇ ਸਿਖਾਂ ਦੀ ਟਹਿਲ ਸੇਵ ਕ
ਰਦੇ ਹਨ ਅਰ ਜੇ ਆਪਣੇ ਪਾਸ ਗਿਆਨ ਧਿਆਨ ਅਰ ਕੀਰਤਨ ਹੈ
ਤੇ ਇਸ ਵਸਤ ਦੇ ਜੋ ਗਾਹਕ ਹਨ ਤਿਨਾਂ ਨੂੰ ਐਸੇ ਪਦਾਰਥ ਦੇਕਰ ਸੰਤੁ
ਸ੍ਟ ਕਰਦੇ ਹਨ ਅਰ ਸਰਧਾ ਨਾਲ ਗੁਰੂ ਕੇ ਸਿਖਾਂ ਨੂੰ ਵਾਹਗੁਰੂ ਜੀ ਕੀ ਫ
ਤੇ ਬੁਲਾਉਂਦੇ ਹਨ ਅਰ ਮਨ ਨੀਵਾਂ ਕਰਕੇ ਸਿਖਾਂ ਦੇ ਚਰਨਾਂ ਵਲ ਧਿਆ
ਨ ਰਖਦੇ ਹਨ ਸੋ ਤਿਨਾਂ ਦੀ ਮਹਿਮਾ ਕੁਛ ਕਹੀ ਨਹੀਂ ਜਾਂਦੀ ॥ ਪਰ ਐਸੇ
ਵਰਤਾਂ ਸਾਹਿਬ ਦਸਵੇਂ ਪਾਤਿਸਾਹ ਜੀ ਨੇ ਅਪਨੇ ਮੁਖਾਰਬਿੰਦ ਥੀ ਭੀ ਉ
ਚਰੇ ਹਨ ਸੋ ਸੁਣੋ ॥ ਜੋ ਇਕ ਦਿਨ ਸਾਹਿਬ ਦਸਵੇਂ ਪਾਤਿਸਾਹ ਜੀ ਨੇ
ਬਚਨ ਕੀਤਾ ਕਿ ਜੋ ਕੋਈ ਅੱਗੋਂ ਦੇ ਸਿਖਾਂ ਨੂੰ ਵਾਹਗੁਰੂ ਜੀ ਕੀ ਫਤਹ ਬੁ
ਲਾਂਵਦਾ ਹੈ ਉਸ ਵਲ ਮੇਰਾ ਮੁਖ ਹੁੰਦਾ ਹੈ ॥ ਅਰ ਜੋ ਪਿਛੋਂ ਬੁਲਾਉਂਦਾ ਹੈ

ਉਸਵਲ ਮੇਰਾ ਸਜਾ ਮੋਢਾ ਹੁੰਦਾ ਹੈ ਅਰ ਜੋ ਪਿਛੋਂ ਹੌਲੀ ਭੀ ਬੁਲਾਉਂਦਾ ਹੈ ਉ
ਸ ਵਲ ਭੀ ਮੇਰਾ ਖਬਾ ਮੋਢਾ ਹੁੰਦਾ ਹੈ ॥ ਅਰ ਜੇ ਪਿਛੋਂ ਭੀ ਨਹੀ ਬੁਲੰਦਾ ਉ
ਸ ਵਲ ਮੇਰੀ ਪਿਠ ਹੁੰਦੀ ਹੈ ॥ ਸੋ ਏਹ ਕਲੀ ਕਾਲ ਦੀ ਰਹੁਰਾਸ ਹੈ ॥ ਅ
ਰ ਜੋ ਗੁਰੂ ਕੇ ਸਿਖਾਂ ਦੇ ਅਗੇ ਨਿਵ ਚਲਦੇ ਹਨ ਸੋ ਆਪ ਭੀ ਤਰਦੇ ਹਨ ਤੇ
ਹੋਰਨਾਂ ਦਾ ਉਧਾਰ ਭੀ ਕਰਦੇ ਹਨ ॥ ਫੇਰ ਸਿਖਾਂ ਪ੍ਰਸਨ ਕੀਤਾ ਕਿ ਸ੍ਰਿਸ੍ਟਿ ਜੋ
ਆਦਿ ਉਤਪਤਿ ਹੋਈ ਹੈ ਸੋ ਕਿਸ ਪ੍ਰਕਾਰ ਹੋਈ ਹੈ ਅਰ ਬ੍ਰਹਮਾ ਬਿਸ
ਨ ਮਹੇਸ ਇਹ ਤੀਨੋਂ ਹੀ ਹੈਂ ਕਿ ਹੋਰ ਭੀ ਹਨ ਅਰ ਅਵਿਤਾਰ ਦਸ ਹੀ ਹੈਂ ਕਿ
ਬਹੁਤੇ ਹੈਨ ॥ ਤਾਂ ਭਾਈ ਜੀ ਕਹਿਆ ਜੋ ਵਾਹਿਗੁਰੂ ਕੀ ਲੀਲਾ ਕਾ ਅੰਤ ਨ
ਹੀਂ ਪਾਇਆ ਜਾਂਦਾ ਤਾਂ ਫਿਰ ਚਉਥੀ ਪਉੜੀ ਭਾਈ ਜੀ ਕਹੀ

ਨਿਰੰਕਾਰ ਅਕਾਰ ਕਰ ਏਕੰਕਾਰ ਉਪਸਾਉ ਪਸਾਰਾ ॥ ਪੰਚ ਤਤ ਪਰਵਾਨ
ਕਰਿ ਘਟਿ ਘਟਿ ਅੰਦਰਿ ਤ੍ਰਿਭਵਣ ਸਾਰਾ ॥ ਕਾਦਰ ਕਿਨੈਂ ਨ ਲਖਿਆ
ਕੁਦਰਤ ਸਾਜ ਕੀਆ ਅਵਤਾਰਾ ॥ ਇਕਦੂ ਕੁਦਰਤ ਲਖ ਕਰਿ ਲਖਬਿ
ਅੰਤ ਅਸੰਖ ਅਪਾਰਾ ॥ ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ
ਸੁਮਾਰਾ ॥ ਇਕਸ ਇਕਸ ਬ੍ਰਹਮੰਡ ਵਿਚ ਦਸ ਦਸ ਕਰਿ ਅਉਤਾਰਾ ਕੇ
ਤੇ ਵੇਦ ਬਿਆਸ ਕਾਰਿ ਕਈ ਕਤੇਬ ਮਹੰਮਦ ਯਾਰਾ ॥ ਕੁਦਰਤ ਇਕ ਏਤਾ ਪ

ਸਾਰਾ ॥ ੪ ॥ ਤਿਸਕਾ ਵਿਚਾਰ ॥ ਤਾਂ ਭਾਈ ਜੀ ਬਚਨ ਕੀਤਾ ਕਿ ਪ੍ਰਥ
ਮੇਂ ਵਾਹਿਗੁਰੂ ਨੇ ਚਾਹਿਆ ਜੋ ਮੈਂ ਏਕ ਦਾ ਅਨੇਕ ਹੋਵਾਂ ਤਾਂ ਓਅੰਕਾਰ ਦੀ
ਧੁਨ ਉਪਜੀ ਅਰ ਉਸ ਧੁਨ ਥੀਂ ਮਾਇਆ ਹੋਈ ਅਰ ਮਾਇਆ ਥੀਂ ਬ੍ਰ
ਹਮੰਡ ਰਚੇ ਪਰ ਜੈਸੇ ਗੂਲਰ ਕੇ ਬ੍ਰਿਛ ਸਾਥ ਅਨੇਕ ਫਲ ਹੋਤੇ ਹੈਂ ਤੈਸੇ ਮਾ
ਇਆ ਕੇ ਰੋਮ ਰੋਮ ਸੇ ਕਈ ਬ੍ਰਹਮੰਡ ਉਤਪਤ ਭੁਏ ਅਰ ਪੰਜਾਂ ਤਤਾਂ ਦੀ ਰ
ਚਨਾ ਰਚੀ ॥ ਅਰ ਜਿਸ ਤਰਾਂ ਏਕ ਏਕ ਗੂਲਰ ਮੈਂ ਚੌਦਾਂ ਚੌਦਾਂ ਘਰ ਹੋਤੇ
ਹੈਂ ਅਰ ਏਕ ਏਕ ਘਰ ਮੈਂ ਕਈ ਜੀਵ ਹੋਤੇ ਹੈਂ ਅਰ ਕਈ ਸੂਖਮ ਅਰ ਕ
ਈ ਅਸਥੂਲ ਹੋਤੇ ਹੈਂ ਤਿਸੀ ਤਰਾਂ ਏਹ ਬ੍ਰਹਮੰਡ ਰਚੇ ਅਰ ਚਉਦਾਂ ਘਰਾਂ
ਕੇ ਸਮਾਨ ਚਉਦਾਂ ਪੁਰੀਆਂ ਰਚੀਆਂ ਅਰ ਸੂਖਮ ਕੇ ਅਸਥਾਨ ਸੀਅ

ਜੰਤ ਰਚੇ ਅਰ ਅਸਥੂਲ ਜੀਆਂ ਕੇ ਅਸਥਾਨ ਰਿਖੀਸਰ ਮੁਨੀਸੁਰ ਅਰ ਦੇਵਤੇ ਅਰ ਅਵਤਾਰ ਰਚੇ॥ ਪਰ ਸ੍ਰੀ ਕਾਦਰ ਅੰਤਰਿਜਾਮੀ ਹੋਕੇ ਸਭਨਾਂ ਮੈਂ ਅਲਖ ਹੋ ਰਿਹਾ ਹੈ ਅਰ ਫੁਰਸ਼ ਜੋ ਅਵਦਾ ਹੈ ਸੋ ਕੁਦਰਤ ਹੀ ਫੁਰਸ਼ ਅਵਦਾ ਹੈ ਅਰ ਇਕਸ ਇਕਸ ਬ੍ਰਹਮੰਡ ਵਿਚ ਦਸ ਦਸ ਅਵਤਾਰ ਉਤਪਤਿ ਕੀਤੇ ਅਰ ਕਈ ਵੇਦ ਵਿਆਸ ਕਲਪ ਮੇਂ ਉਪਾਏ ਅਰ ਖਪਾਏ ਅਰ ਕਈ ਮਹੰਮਦ ਅਰ ਕਈ ਕਿਤੇਬਾਂ ਉਤਪਤਿ ਕੀਤੀਆਂ ਅਰ ਕਲਪ ਕਲਪ ਮੈਂ ਕਈ ਵੇਦ ਕੀਏ ਸੋ ਇਕ ਮਹਾਰਾਜ ਦੀ ਮਾਇਆ ਕੇ ਰੋਮ ਰੋਮ ਮੈਂ ਕਈ ਬ੍ਰਹਮੰਡ ਰਚੇ॥ ਤਾਂ ਸਿਖਾਂ ਪ੍ਰਸ਼ਨ ਕੀਤਾ ਜੋ ਚਉਦਾਂ ਪੁਰੀਆਂ ਇਸ ਬ੍ਰਹਮੰਡ ਮੈਂ ਕੌਨ ਹੈਨ॥ ਤਾਂ ਭਾਈ ਜੀ ਕਹਿਆ ਕਿ ਸਤ ਅਕਾਸ਼ ਅਰ ਸਤ ਪਤਾਲ ਸੋ ਸਭ ਪਤਾਲ ਏਹ ਹੈਨ॥ ਦੋਹਰਾ ॥ਅਤਲ ਪਤਲ ਪੁਨਿ ਬਿਤਲ ਲਭੁਨ ਸੁਤਲ ਰਸਾਤਲ ਜਾਨ। ਤਲਾਤਲ ਮਾਤਲ ਕਵਿ ਕਹਤ ਸਪਤ ਪਤਾਲ ਬਖਾਨ। ਅਰ ਸਪਤ ਅਕਾਸ਼ ਏਹ ਹਨ॥ ਦੋਹਰਾ ਪ੍ਰਿਥਵੀ ਅੰਤਰਿਖ ਸੁਰਭੂਨ ਬਹੁਰੋ ਮਹਤ ਬਨਾਇ। ਜਨ ਤਪ ਸਤ ਅਕਾਸ਼ ਏਹ ਬੁਧ ਜਨ ਦੇਹੁ ਬਤਾਇ। ਬਹੁਰੋ ਏਕ ਏਕ ਸਰੀਰ ਵਿਚ ਤੀਨ ਤੀਨ ਲੋਕ ਰਖੇ ਹਨ॥ ਕਟ ਜੋ ਹੈ ਸੋ ਪ੍ਰਿਥਵੀ ਲੋਕ ਹੈ ਅਰ ਕਟ ਸੇ ਉਪਰ ਜੋ ਸੀਸ ਪ੍ਰਯੰਤ ਹੈ ਸੋ ਅਕਾਸ਼ ਹੈ ਅਰ ਕਟ ਸੇ ਨੀਚੇ ਚਰਨ ਪ੍ਰਜੰਤ ਸਪਤ ਪਤਾਲ ਹੈਂ॥ ਤਾਂ ਸਿਖਾਂ ਨੇ ਪ੍ਰਸ਼ਨ ਕੀਤਾ ਚਾਰ ਜੁਗ ਕਿਸ ਪ੍ਰਕਾਰ ਉਪਜੇ ਹਨ ਅਤੇ ਅਉਤਾਰ ਕੇਹੜੇ ਕੇਹੜੇ ਹੋਏ ਹਨ ਅਰ ਰਾਜੇ ਜੁਗਾਂ ਦੇ ਕਉਣ ਕਉਣ ਹੋਏ ਹੈਨ ਤਾਂ ਪਉੜੀ ਚਲੀ॥

॥ਚਾਰ ਜੁਗ ਕਰ ਥਾਪਨਾ ਸਤਿਜੁਗ ਤ੍ਰੇਤਾ ਦੁਆਪੁਰ ਸਾਜਾ। ਚਉਥਾ ਕਲਜੁਗ ਥਾਪਿਆ ਚਾਰ ਵਰਨ ਚਾਰੋਂ ਕੇ ਰਾਜਾ। ਬ੍ਰਾਹਮਣ ਛਤ੍ਰੀ ਵੈਸ ਸੂਦ੍ਰ ਜੁਗ ਜੁਗ ਏਕੋ ਵਰਨ ਬਿਰਾਜਾ। ਸਤਿਜੁਗ ਹੰਸ ਅਵਤਾਰ ਧਰ ਸੋਹੰ ਬ੍ਰਹਮ ਨ ਦੂਜਾ ਪਾਜਾ। ਏਕੋ ਬ੍ਰਹਮ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜਾ। ਕਰਨ ਤਪਸਿਆ ਬਨ ਵਿਖੇ ਵਖਤ ਗੁਜਾਰਨ ਪਿੰਨੀ ਸਾਗੋ। ਲਖ ਵਰਿਆਂ ਦੀ ਆਰਜਾ ਕੋਠੇ ਕੋਟ ਨ ਮੰਦਰ ਸਾਜੇ

ਨਏਕ ਬਿਨਸੈ ਇਕ ਅਸਥਿਰ ਗਾਜੇ॥੫॥੬॥੭॥੮॥੯॥੧੦॥

ਬਹੁੜੋ ਮਹਾਰਾਜ ਨੇ ਚਹੁ ਜੁਗਾਂ ਦਾ ਚਕ੍ਰ ਕੀਤਾ ਸੋ ਜੈਸੇ ਚਕ੍ਰ ਭ੍ਰਮਤਾ ਹੈ
ਤੈਸੇ ਚਾਰੋਂ ਜੁਗਾਂ ਕੇ ਆਵਣ ਜਾਵਣ ਕਰ ਸਭਨਾਂ ਦੀ ਆਰਜਾ ਘੀਟ ਹੋਤੀ ਜਾ-
ਤੀ ਹੈ॥ ਜੋ ਪ੍ਰਿਥਮੇਂ ਸਤਿਜੁਗ ਕੀਤਾ ਹੈ ਅਰ ਬਹੁੜੋ ਤ੍ਰੇਤਾ ਕੀਤਾ ਅਰ
ਫੇਰ ਦੁਆਪੁਰ ਅਰ ਪੁਨਹ ਕਲਜੁਗ ਸਾਜਿਆ ਹੈ ਅਰ ਬ੍ਰਹਮਣ ਸ-
ਤਜੁਗ ਕੇ ਰਾਜੇ ਕੀਤੇ ਅਰ ਛਤ੍ਰੀ ਤ੍ਰੇਤਾ ਕੇ ਰਾਜੇ ਕੀਤੇ ਅਰ ਵੈਸ ਦੁਆਪੁ-
ਰ ਕੇ ਅਰ ਸੂਦ੍ਰ ਕਲਜੁਗ ਕੇ ਭੂਪ ਰਚੇ ਹਨ॥ ਸੋ ਸਤਿਜੁਗ ਵਿਖੇ ਸਨ-
ਕਾਦਿਕੋਂ ਨੇ ਬ੍ਰਹਮੇ ਸੇ ਪ੍ਰਸਨ ਕੀਤਾ ਕਿ ਮਨ ਵਿਖਿਓਂ ਮੇਂ ਲੀਨ ਹੋਰਿਹਾ ਹੈ
ਅਰ ਵਿਖੈ ਮਨ ਮੇਂ ਲੀਨ ਹੋਏ ਹਨ ਸੋ ਏਹ ਆਪਸ ਮੇਂ ਭਿੰਨ ਭਿੰਨ ਕਿਸ
ਪ੍ਰਕਾਰ ਹੋਵੇਂ ਜੋ ਮਨ ਨਿਰਮਲ ਹੋਕੇ ਬ੍ਰਹਮ ਨੂੰ ਪਛਾਣੇ॥ ਤੋ ਉਸ ਸਮੇਂ ਬ੍ਰ-
ਹਮਾ ਸ੍ਰਿਸਟੀ ਕੇ ਸਾਜਨ ਮੇਂ ਲਗਾ ਹੋਇਆ ਸੀ ਅਰ ਉਤਰ ਇਸ ਕਾ ਬ੍ਰ-
ਹਮਾਂ ਸੇ ਨ ਆਇਆ ਤਾਂ ਬ੍ਰਹਮੇ ਨੇ ਨਾਰਾਇਣ ਕਾ ਧਿਆਨ ਕੀਤਾ ਤੋ ਮਹਾ-
ਰਾਜ ਹੰਸ ਅਵਿਤਾਰ ਧਾਰਕੇ ਪ੍ਰਗਟ ਆਨ ਹੋਏ ਅਰ ਬ੍ਰਹਮੇ ਨੇ ਉਠਕਰ
ਪ੍ਰਦਖਣ ਕੀਤੀ ਬਹੁੜੋ ਬ੍ਰਹਮੇ ਦੇ ਕਹੇ ਸੇ ਸਨਕਾਦਿਕਾਂ ਹੰਸ ਅਵਤਾਰ
ਸੇ ਪ੍ਰਸਨ ਕੀਤਾ ਕਿ ਤੂ ਕੌਣ ਹੈਂ ਅਰ ਕਹਾਂ ਸੇ ਆਇਆ ਹੈਂ ਤਾਂ ਹੰਸ ਨੇ ਕ-
ਹਿਆ ਕਿ ਇਹ ਸਰੀਰ ਤੋ ਪੰਜਾਂ ਤਤਾਂ ਕਾ ਹੈ ਤੁਮ ਕੌਨ ਸੇ ਤਤ ਕੇ ਪੂਛਤੇ ਹੋ
ਅਰ ਜੇ ਆਤਮਾ ਕੋ ਪੂਛਤੇ ਹੋ ਤੋ ਆਤਮਾ ਤੁਮਾਰੇ ਅਰ ਹਮਾਰੇ ਮੇਂ ਏਕ ਹੀ ਹੈ
ਅਰ ਆਤਮੇ ਮੇਂ ਤੋ ਆਵਣ ਜਾਵਣ ਹੈ ਹੀ ਨਹੀਂ ਅਰ ਪੰਜ ਤਤ ਜੜ ਹੈਨ
ਅਰ ਇਨ ਮੇਂ ਆਵਣ ਜਾਵਣ ਦੀ ਸਕਤ ਕਹਾਂ ਹੈ॥ ਤਾਂ ਸਨਕਾਦਿਕਾਂ ਨੇ ਕਹਿ-
ਆ ਜੇ ਆਤਮਾਂ ਵਿਆਪਕ ਏਕ ਹੀ ਹੈ ਤਾਂ ਦ੍ਰਿਸ੍ਟ ਕਿਉਂ ਨਹੀਂ ਆਵਦਾ॥ ਤਾ
ਹੰਸ ਕਹਿਆ ਮਨ ਵਿਖਿਆਂ ਦੀ ਵਾਸਨਾ ਕਰਕੇ ਮੈਲਾ ਹੋਇਆ ਹੂਆ ਹੈ
ਅਰ ਜੈਸੇ ਮੈਲੇ ਜਲ ਮੇਂ ਮੁਖ ਦ੍ਰਿਸਟ ਨਹੀਂ ਆਵਤਾ ਤੈਸੇ ਮੈਲੇ ਮਨ ਮੇਂ
ਆਤਮਾਂ ਦ੍ਰਿਸਟ ਨਹੀਂ ਆਵਦਾ॥ ਤਾਂ ਫੇਰ ਸਨਕਾਦਿਕਾਂ ਨੇ ਪੁਛਿਆ ਕਿ
ਮਨ ਵਿਖਿਆਂ ਸੇ ਕਿਸ ਪ੍ਰਕਾਰ ਨਿਰਮਲ ਹੋਵੇ ਤਾਂ ਬਚਨ ਹੋਇਆ ਜੋ ਨਾਮ

ਕੀ ਉਪਾਸਨਾ ਨਿਹਕਾਮ ਹੋਇ ਕਰਿ ਕੀਜੈ ਅਰ ਗਿਆਨ ਕਰ ਜਗਤ ਕਉ ਮਿ
ਥਿਆ ਜਾਣੈ ॥ ਅਰ ਦੂਸਰਾ ਉਪਾਉ ਇਹ ਹੈ ਕਿ ਮਨ ਕੀ ਹੰਗਤਾ ਕੋ ਜੋ ਮਨ ਅ
ਰ ਜਗਤ ਕਾ ਬੀਜ ਹੈ ਤਿਸ ਕੋ ਨਿਰਅਭਿਮਾਨ ਕੀ ਅਗਨ ਕਰ ਦਗਧ ਕਰੇ
ਅਰ ਇਹ ਸਮਝੈ ਕਿ ਮਨ ਅਰ ਵਿਖੇ ਸਭ ਝੂਠੇ ਹੈਂ ਅਰ ਮੈਂ ਇਨ ਕਾ ਸਾਖੀ
ਹੌਂ ਕ੍ਯੋਂਕਿ ਸੋਈ ਬ੍ਰਹਮਵੇਦ ਕਾ ਵਕ ਹੈ ਜੋ ਏਹ ਜਾਣੈ ਕਿ ਮੈਂ ਹੀ ਬ੍ਰਹਮ ਹੌਂ
ਅਰ ਇਹ ਪਾਣ ਜੋ ਹੈ ਸੋ ਮਨ ਬੀਚ ਆਨ ਪੜਾ ਹੈ ॥ ਸੋ ਜਬ ਇਸ ਪ੍ਰਕਾ
ਰ ਹੰਸ ਨੇ ਉਤਰ ਕਹਾ ਤੋ ਸਨਕਾਦਿਕੋਂ ਸਮੇਤ ਜੇਤੇ ਪਾਸੀ ਥੇ ਸਭ ਮਾਇਆ
ਕੇ ਮੋਹ ਕੋ ਤਿਆਗ ਕਰ ਬਨ ਮੈਂ ਤਪ ਸਾਧਿਆ ਅਰ ਜੋਗ ਸਾਧਨ ਕਰਤੇ ਭ
ਏ ਅਰ ਸਾਗ ਕੀ ਪਿੰਨੀ ਸੇ ਗੁਜਰਾਨ ਕਰਤੇ ਭਏ ਅਰ ਸਚ ਕੇ ਬੋਲਣ ਅ
ਰ ਕੇਹੈ ਅਰ ਮਿੱਠਾ ਨੂੰ ਨਾ ਬਣਾਵਨ ॥ ਜੋ ਜਿਨ ਜਿਨ ਗੋਬਿੰਦ ਕਾ ਭਜਨ ਕੀਤਾ
ਸੋ ਅਸਥਿਰ ਰਹੇ ਅਰ ਜਿਨੋਂ ਨੇ ਭਜਨ ਨਾ ਕੀਤਾ ਸੋ ਬਿਨਸ ਗਏ ॥

ਪਉੜੀ ਛੇਵੀਂ ਚਲੀ ॥ ਤ੍ਰੇਤੇ ਛਤ੍ਰੀ ਰੂਪ ਧਰ ਸੂਰਜ ਬੰਸੀ ਬਡ ਅਵਤਾਰਾ ॥ ਨਉ
ਹਿਸੇ ਗਈ ਆਰਜਾ ਮਾਇਆ ਮੋਹ ਅਹੰਕਾਰ ਪਸਾਰਾ ॥ ਦੁਆਪੁਰ ਜਾਦਵ ਵੇਸ
ਕਰ ਜੁਗ ਜੁਗ ਅਉਧ ਘਟੈ ਆਚਾਰਾ ॥ ਰਿਗਵੇਦ ਮਹਿ ਬ੍ਰਹਮ ਕ੍ਰਿਤ ਪੂਰਬ
ਮੁਖ ਸੁਭ ਕਰਮ ਬਿਚਾਰਾ ॥ ਖਤ੍ਰੀ ਥਾਪੇ ਜੁਜਰ ਵੇਦ ਦਖਣ ਮੁਖ ਬਹੁ ਦਾਨ
ਦਾਤਾਰਾ ॥ ਵੈਸੋਂ ਥਾਪਿਆ ਸਿਆਮ ਵੇਦ ਪਛਮ ਮੁਖ ਕਰ ਸੀਸ ਨਿਵਾ
ਰਾ ॥ ਰਿਗ ਨੀਲੀ ਜੁਜਰ ਪੀਤ ਸ੍ਵੇਤੰਬਰ ਕਰ ਸਿਆਮ ਸੁਧਾਰਾ ॥ ਤ੍ਰਿ
ਹੁ ਜੁਗੀ ਤ੍ਰੈ ਧਰਮ ਉਚਾਰਾ ॥੬॥ ॥ ॥ ॥ ॥ ॥ ॥

ਤ੍ਰੇਤੇ ਮੈਂ ਮਹਾਰਾਜ ਜੀ ਨੇ ਸੂਰਜ ਕੀ ਕੁਲ ਵਿਖੇ ਅਰ ਰਘੁਵੰਸੀਆਂ ਕੇ ਗ੍ਰਹਿ
ਵਿਖੇ ਸ੍ਰੀ ਰਾਮ ਜੀ ਕਾ ਸਰੂਪ ਧਾਰਿਆ ਸੋ ਕਿਸ ਕਾਰਨ ਜੋ ਏਕ ਪਗ ਧਰ
ਮ ਕਾ ਖਿਸਕ ਗਿਆ ਸੀ ਅਰ ਲੋਕਾਂ ਵਿਖੇ ਬਹੁਤ ਗਿਲਾਨ ਉਤਪਤਿ ਹੋ ਗ
ਈ ਸੀ ਅਤੇ ਮਾਇਆ ਕਾ ਮੋਹ ਅਰ ਅਹੰਕਾਰ ਉਪਜ ਆਇਆ ਸੀ ਅ
ਰ ਮੋਹ ਸੇ ਮਨੁਖੋਂ ਕੀ ਆਰਬਲਾ ਘਟ ਗਈ ਸੀ ਤਾਂ ਤੇ ਧਰਮ ਕੇ ਥੰਭਨ ਵਾ
ਸਤੇ ਮਹਾਰਾਜ ਨੇ ਅਵਤਾਰ ਧਾਰਿਆ ॥ ਅਰ ਦੁਆਪੁਰ ਵਿਖੇ ਦੇ ਪੌ

ਧਰਮ ਦੇਖਿ ਸਕ ਗਏ ॥ ਅਰ ਜੋ ਸਤਜੁਗ ਵਿਖੇ ਜੀਵਾਂ ਦੀ ਲਖ ਬਰਸ ਦੀ ਆਰਜਾ ਸੀ ਅਰ ਬ੍ਰਹਮਣ ਰਾਜੇ ਸੇ ਅਰ ਤ੍ਰੇਤੇ ਵਿਖੇ ਦਸ ਹਜਾਰ ਬਰਸ ਦੀ ਆਰਜਾ ਅਰ ਖਤ੍ਰੀ ਰਾਜੇ ॥ ਸੋ ਦੁਆਪੁਰ ਵਿਖੇ ਹਜਾਰ ਬਰਸ ਦੀ ਆਰਜਾ ਹੂਈ ਅਰ ਵੈਸ ਰਾਜੇ ਭਏ ॥ ਤੋ ਮਹਾਰਾਜ ਜੀ ਨੇ ਸਦਵਾਂ ਕੇ ਘਰ ਅਵਤਾਰ ਧਾਰਿਆ ਅਰ ਅਹੀਰੋਂ ਕੇ ਘਰ ਮੇ ਜਾਇ ਪਲੇ ॥ ਅਰ ਤ੍ਰੇਤੇ ਵਿਖੇ ਜੋ ਸ੍ਰੀ ਰਾਮ ਚੰਦ ਜੀ ਨੇ ਅਵਤਾਰ ਧਾਰਿਆ ਸੀ ਸੋ ਰਾਜਾ ਦਸਰਥ ਪਿਤਾ ਅਰ ਕੁਸਾਲਿਆ ਮਾਤਾ ਸੀ ਅਰ ਚਤੁਰ ਬਯੂਹ ਅਵਤਾਰ ਧਾਰਨ ਕੀਆ ਸੀ ਜੋ ਰਾਮ ਲਖਮਣ ਭਰਤ ਸਤ੍ਰਘਨ ਚਾਰੋਂ ਭਾਈ ॥ ਅਰ ਜਬ ਦੁਆਪੁਰ ਮੈਂ ਭਗਵਾਨ ਨੇ ਅਵਤਾਰ ਧਾਰਿਆ ਤੋ ਵਾਸਦੇਵ ਪਿਤਾ ਅਰ ਮਾਤਾ ਦੇਵਕੀ ॥ ਔਰ ਨੰਦ ਅਤੇ ਜਸੋਧਾ ਦੇ ਗ੍ਰਿਹ ਵਿਖੇ ਕ੍ਰੀੜਾ ਕਰਤੇ ਭਏ ਅਰ ਚਤੁਰ ਬਯੂਹ ਅਵਤਾਰ ਏਹ ਜੋ ਕ੍ਰਿਸਨ ਬਲਭੱਦ੍ਰ ਪਰਦੁਮਨ ਅਤੇ ਅਨਰੁਧ ਧਾਰਿਆ ਸੀ ॥ ਅਰ ਸਤਜੁਗ ਕੇ ਸਮੇਂ ਵਿਖੇ ਰਿਗਵੇਦ ਬ੍ਰਹਮਾਂ ਕੇ ਪੂਰਬ ਮੁਖ ਕੇ ਅਗਰ ਹੈ ਸੀ ਅਰ ਪੂਰਬ ਪਖ ਵਿਖੇ ਸਭ ਕਰਮ ਕਰਤੇ ਸਨ ਅਰ ਉਤ੍ਰ ਪਖ ਵਿਖੇ ਬ੍ਰਹਮਾਂ ਕਾ ਪਠਨ ਨਾਂ ਸੋ ਇਹ ਸਤਜੁਗ ਕਾ ਵੀਚਾਰ ਕਰਿਆ ਸੀ ॥ ਅਰ ਤ੍ਰੇਤੇ ਜੁਗ ਵਿਖੇ ਜੁਜਰ ਵੇਦ ਬ੍ਰਹਮੇ ਕੇ ਦਖਣ ਮੁਖ ਅਗਰ ਸੀ ਅਰ ਖਤ੍ਰੀ ਰਾਜੇ ਸੇ ਅਰ ਸੂਰਮਤ ਅਤੇ ਦਾਨ ਧਰਮ ਥਾਪਿਆ ਸੀ ਅਰ ਦੁਆਪੁਰ ਜੁਗ ਵਿਖੇ ਸਿਆਮ ਵੇਦ ਬ੍ਰਹਮਾ ਕੇ ਪਛਮ ਮੁਖ ਅਗਰ ਸੀ ਅਰ ਧਰਮ ਦੀ ਕਿਰਤ ਕਰਕੇ ਵਿਰਖਣ ਵੈਸਾਂ ਕਾ ਧਰਮ ਥਾਪਿਆ ਸੀ ॥ ਪੁਨਾ ਰਿਗਵੇਦ ਕਾ ਨੀਲ ਵਸਤ੍ਰ ॥ ਅਰ ਜੁਜਰ ਵੇਦ ਕਾ ਪੀਤ ਬਸਤਰ ॥ ਅਰ ਸਾਮ ਵੇਦ ਕਾ ਸ੍ਵੇਤ ਵਸਤ੍ਰ ਕਿਆ ਰੋਮਾਲ ਹੈ ਸਨ ਸੋ ਏਹ ਦੁਆਪੁਰ ਕਾ ਸਾਮ ਵੇਦ ਸੀ ॥ ਜਬ ਏਹ ਤੀਨੇਂ ਜੁਗੋਂ ਕੇ ਤੀਨੋਂ ਧਰਮ ਹੇ ਤਾਂ ਸਿਖਾਂ ਪ੍ਰਸਨ ਕੀਤਾ ਕਿ ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਜੀ ਨੇ ਸਾਮ ਵੇਦ ਸਤਜੁਗ ਕਾ ਕਹਿਆ ਹੈ ਅਰ ਰਿਗ ਵੇਦ ਤ੍ਰੇਤੇ ਕਾ ਕਹਿਆ ਹੈ ਅਰ ਜੁਜਰ ਵੇਦ ਦੁਆਪੁਰ ਕਾ ਕਹਿਆ ਹੈ ॥ ਤਾਂ ਭਾਈ ਜੀ ਨੇ ਕਹਿਆ ਜੋ ਕਲਪਾਂ ਕਲਪਾਂ ਦੀ ਮ੍ਰਿਜਾਦਾ ਭਿੰਨ ਭਿੰਨ ਹੁੰਦੀ ਹੈ ॥ ਓਹ ਅਵਰ ਕਲਪ ਕੀ ਮ੍ਰਿਜਾ

ਦਾ ਹੈ ਅਰ ਇਹ ਔਰ ਕਲਪ ਕੀ ਮ੍ਰਿਜਾਦਾ ਹੈ ਸੋ ਇਸ ਮੇਂ ਸੰਸਾ ਨਹੀ ਕਰਨਾ ਫੇਰ ਸਿਖਾਂ ਪ੍ਰਸਨ ਕੀਤਾ ਜੋ ਕਲਜੁਗ ਦਾ ਕਉਨ ਧਰਮ ਹੈ ਅਰ ਕਉਨ ਵੇਦ ਹੈ ਅਰ ਕਿਆ ਉਪਦੇਸ ਹੈ ਤਾਂ ਭਾਈ ਜੀ ਸਤਵੀਂ ਪੌੜੀ ਕਹੀ ॥ ਕਲਜੁ

ਗ ਚਉਥਾ ਥਾਪਿਆ ਸੂਦ੍ਰ ਬਿਰਤ ਜਗ ਮਹਿ ਵਰਤਾਈ ॥ ਕਰਮ ਸੁ ਰਿਗ ਜੁਜਰ ਸਾਮ ਦੇ ਕਰੇ ਜਗਤ ਰਿਦ ਬਹੁ ਸੁਕਚਾਈ ॥ ਮਾਇਆ ਮੋਹੀ ਮੇਦਨੀ ਕਲ ਕਲ ਵਾਲੀ ਸਭ ਭਰਮਾਈ ॥ ਉਠੀ ਗਿਲਾਨ ਜਗਤ ਵਿਚ ਹਉਮੈ ਅੰਦਰ ਜਲੈ ਲੁਕਾਈ ॥ ਕੋਇ ਨ ਕਿਸੇ ਪੂਜਦਾ ਊਚ ਨੀਚ ਸਭ ਗਤ ਬਿਸਰਾਈ ॥ ਭਏ ਬਿਅਦਲੀ ਪਾਤਿਸਾਹੁ ਕਲ ਕਾਤੀ ਉਮਰਾਵ ਕਸਾਈ ॥ ਰਹਿਆ ਤਪਾਵਸੁ ਤ੍ਰਿਹੁ ਜੁਗੀ ਚੌਥੇ ਜੁਗ ਜੋ ਦੇਇ ਸੁ ਪਾਈ ॥ ਕਰਮ ਭ੍ਰਿਸਟ ਸਭ ਭਈ ਲੁਕਾਈ ॥੭॥

ਤਾਂ ਭਾਈ ਜੀ ਨੇ ਕਹਿਆ ਚਉਥਾ ਕਲਜੁਗ ਥਾਪਿਆ ਤੇ ਤਿਸ ਕਾ ਇਹ ਧਰਮ ਰਖਿਆ ਜੋ ਅਥਰਬਣ ਵੇਦ ਅਰ ਸੂਦਰ ਰਾਜੇ ਅਰ ਪਰਮੇਸਰ ਕੇ ਨਾਮ ਕੀ ਉਪਾਸਨਾ ॥ ਸੋ ਸੂਦਰਾਂ ਮੇ ਪਰਸਪਰ ਵਿਰੋਧ ਹੋਇਆ ਤਾਂ ਤੇ ਅਥਰਬਨ ਕਾ ਕਹਿਆ ਕੋਊ ਮੰਨੇ ਨਹੀ ॥ ਅਰ ਜੋ ਰਿਗ ਕਾ ਕਰਮ ਬ੍ਰਹਮ ਕਾ ਪਛਾਨਨਾ ਸੀ ਅਰ ਜੁਜਰ ਕਾ ਕਰਮ ਜੱਗਾਂ ਕਾ ਕਰਨਾ ਅਰ ਸਾਮ ਵੇਦ ਕਾ ਕਰਮ ਤਪ ਕਰਨਾ ਅਰ ਦਾਨ ਕਰਨਾ ਸੀ ਸੋ ਭੀ ਜੀਵਾਂ ਸੇ ਹੋਇ ਨ ਸਕਿਆ ਅਰ ਮਾਇਆ ਕਾ ਮੋਹ ਸਭ ਧਰਤੀ ਮੈਂ ਵਰਤ ਗਇਆ ਅਰ ਪਾਪਾਂ ਨੇ ਜਗਤ ਕਉ ਤ੍ਰਾਹ ਮਾਹਿ ਦੀਆ ਅਰ ਅਹੰਕਾਰ ਪਰਗਟ ਹੋਇਆ ਅਰ ਜਗਤ ਮੈਂ ਗਿਲਾਨੀ ਅਰ ਈਰਖਾ ਉਠੀ ਜੋ ਪਿਤਾ ਸੇ ਪੂਤ ਅਰ ਭਾਈ ਸੇ ਭਾਈ ਈਰਖਾ ਕਰੇ ਅਰ ਕੋਈ ਕਿਸੇ ਕੀ ਪੂਜਾ ਭੀ ਨ ਕਰੇ ਅਰ ਜੋ ਊਚ ਕਰਮ ਵਾਲਿਆਂ ਕੀ ਪਹਿਚਾਨ ਥੀ ਸੋ ਰਹਿ ਗਈ ਅਰ ਨੀਚ ਸਾਸਤ੍ਰ ਪੜ੍ਹਹਿ ਅਰ ਆਪ ਕਮਾਵਹਿ ਨਹੀਂ ਜੋਰੋਂ ਲੋਕ ਹੋਰੋਂ ਚਤੁਰਾਈਆਂ ਦਸਣ ਸੋ ਐਸੇ ਪੁਰਸ ਕਲਜੁਗ ਮੈਂ ਸਾਧ ਕਹਾਵਹਿ ਅਰ ਜੋ ਮਸਖਰੇ ਅਰ ਬਦ ਕਰਮਾਂ ਵਾਲੇ ਤਿਨ ਕੀ ਪੂਜਾ ਹੋਵੈ ਅਰ ਪਾਤਿਸਾਹੁ ਅਤੇ ਰਾਜੇ ਬੇਅਦਲੀ ਹੋਇ ਬੈਠੇ ਸੋਗੋਂ ਉਲਟੀ ਵਾੜ ਖੇਤ ਕਉ ਖਾਣ ਲਗੀ ਅਰ ਉਮਰਾਵ ਅਤੇ ਕਾਜੀ ਵਢੀ ਲੈ ਕਰ ਹੱਕ

ਨੂੰ ਦੂਰ ਕਰਨ ਲਗ ਪਏ ਅਰ ਜੋ ਸਤਿ ਜੁਗ ਅਤੇ ਤ੍ਰੇਤੇ ਅਰ ਦੁਆਪੁਰ ਕਾ ਤਪ ਦਸ਼ਾ ਥਾ ਕਿ ਸਤ ਜੁਗ ਮੇਂ ਜੋ ਏਕ ਖੋਟਾ ਕਰਮ ਕਰੇ ਤਉ ਸਾਰੇ ਦੇਸ ਕਉ ਦੁਖ ਹੋਵੈ ਅਰ ਤ੍ਰੇਤੇ ਮੇਂ ਜੋ ਏਕ ਖੋਟਾ ਕਰਮ ਕਰੈ ਤੋ ਨਗਰ ਕੋ ਦੁਖ ਹੋਵੈ ਅਰ ਦੁਆਪੁਰ ਮੇਂ ਕਰੇ ਤੋ ਨਾਨਕੇ ਅਰ ਦਾਦਕੇ ਬੀਸ ਕੋ ਦੁਖ ਹੋਵੈ ਸੋ ਇਹ ਤਪ ਦਸ਼ ਜਾਂਦਾ ਰਿਹਾ॥ ਅਰ ਕਲਜੁਗ ਮੇਂ ਜੋ ਕਰੇ ਸੋਈ ਪਾਵੇ॥ ਪਰ ਕਰਮ ਧਰਮ ਸੇ ਸਭ ਲੋਕ ਭ੍ਰਿਸ਼ਟ ਹੋ ਗਏ ਹੈਂ॥ ਤਾਂ ਫੇਰ ਸਿਖਾਂ ਪ੍ਰਸ਼੍ਨ ਕੀਤਾ ਜੀ ਚਾਰੇ ਵੇਦਾਂ ਅਰ ਖਟ ਸ਼ਾਸਤ੍ਰਾਂ ਕੇ ਕਰਮ ਕਉਨ ਹੈਂ ਤਾਂ ਫਿਰ ਅਰਦੀ

ਪੌੜੀ ਚਲੀ ॥ ਚਾਰੇ ਵੇਦਾਂ ਕੇ ਧਰਮ ਮਥ ਖਟ ਸ਼ਾਸਤ੍ਰ ਸਾਖੀ ਰਿਖ ਸੁਣਾਵੈ॥
ਬ੍ਰਹਮਾਦਿਕ ਸਨਕਾਦਿਕਾਂ ਜਿਉਂ ਤ੍ਰਿਹ ਕਹਾ ਤਿਵੈਂ ਜਗ ਗਾਵੈ॥ ਗਾਵਨ ਪੜ੍ਹਨ ਬਿ
ਚਾਰ ਬਹੁ ਕੋਟਿ ਮਧੀ ਵਿਰਲਾ ਗਤਿ ਪਾਵੈ॥ ਇਹ ਅਚਰਜ ਮਨ ਆਵੰਦੀ ਪੜ੍ਹਨ
ਗੁੜ੍ਹਨ ਕੁਝ ਭੇਦ ਨ ਆਵੈ॥ ਜੁਗ ਜੁਗ ਏਕੋ ਵਰਨ ਹੈ ਕਲਿਜੁਗ ਕਿਉਂ ਬਹੁਤੇ ਦਿਖ
ਲਾਵੈ॥ ਜਿਉਂ ਕਰ ਕਥਿਓ ਤ੍ਰਿਹੁ ਜੁਗੀ ਕਥਿ ਪੜ੍ਹ ਕਹੇ ਤੁਸਾਂ ਨਹੀਂ ਜਾਵੈ॥ ਜਿਉਂ ਕਰ ਕਥਿ
ਆਚਾਰ ਵੇਦ ਖਟ ਸ਼ਾਸਤ੍ਰ ਸਿੰਘਿ ਸਾਖ ਸੁਣਾਵੈ॥ ਆਪੋ ਆਪਣੇ ਮਤ ਸਭ ਗਾਵੈ॥੯॥

ਜੋ ਭਾਈ ਜੀ ਕਹਿਤੇ ਹੈਂ ਜਬ ਸਤ ਜੁਗ ਬੀਤ ਤ੍ਰੇਤਾ ਆਇਆ ਅਰ ਮਹਾਰਾਜ ਨੇ ਆਪਣੀ ਕਲਾ ਛੀਆਂ ਰਿਖੀਆਂ ਮੇਂ ਪਾਇ ਦਈ ਅਰ ਖਟ ਰਿਖੋਂ ਨੇ ਬੀਚਾਰਿਆ ਜੋ ਚਾਰੋਂ ਵੇਦਾਂ ਕਾ ਤਤ ਪਰ ਜਨ ਤ੍ਰੇਤੇ ਅਰ ਦੁਆਪੁਰ ਕੇ ਜੀਵ ਸਮਝ ਨਹੀਂ ਸਕਤੇ ਕੋਈ ਕਿ ਦੁਆਦਸ ਮਹਾਂਵਾਕ ਚਾਰੋਂ ਬੇਦਾਂ ਕੇ ਹੈਂ ਜੈਸੇ ਰਿਗ ਵੇਦ ਨੇ ਪ੍ਰਗਿਆਨੰਦ ਬ੍ਰਹਮ ਕਹਾ ਹੈ ਸੋ ਪ੍ਰਗਿਆ ਕਹੀਏ ਬੁਧ ਅਰ ਆਨੰਦ ਕਹੀਏ ਆਨੰਦ ਅਰ ਬ੍ਰਹਮ ਕਹੀਏ ਵਿਆਪਕ ਸੋ ਜੈਸੇ ਸਰਬ ਜਲੋਂ ਮੇਂ ਏਕ ਸੂਰਜ ਕਾ ਪ੍ਰਤਿਬਿੰਬ ਦ੍ਰਿਸ਼ਟਿ ਆਂਵਦਾ ਹੈ ਤੈਸੇ ਸਰਬ ਬੁਧੋਂ ਮੇਂ ਏਕ ਬ੍ਰਹਮ ਦ੍ਰਿਸ਼ਟਿ ਆਂਵਦਾ ਹੈ॥ ਅਰ ਜੁਜਰ ਵੇਦ ਨੇ ਅਹਿ ਬ੍ਰਹਮ ਅਸਮਿ ਕਹਾ ਹੈ ਸੋ ਅਹਿ ਕਹੀਏ ਜੀਵ ਅਰ ਬ੍ਰਹਮ ਕਹੀਏ ਈਸ਼ਰ ਅਰ ਅਸਮਿ ਕਹੀਏ ਵਾਹਿਗੁਰੂ ਕੀ ਸਤਿਆ॥ ਅਰ ਸਿਆਮ ਵੇਦ ਨੇ ਤਤ੍ਵਮਸਿ ਕਹਾ ਹੈ ਸੋ ਤਤੁ ਜੋ ਈਸ਼ਰ ਹੈ ਅਰ ਤ੍ਵੰ ਜੋ ਜੀਵ ਹੈ ਅਸਿ ਕਹੀਏ ਸੋਈ ਬ੍ਰਹਮ ਹੈ॥ ਅਰ ਅਥ

ਰ ਬਣ ਬੇਦ ਨੇ ਆਪੈ ਆਤਮਾ ਬ੍ਰਹਮ ਕਹਾ ਹੈ ਕਿਆ ਏਹੀ ਆਤਮਾ ਬ੍ਰਹਮੁ ਹੈ ॥ ਸੋ ਖਟ ਰਿਖੀਆਂ ਨੇ ਚਹੁੰ ਵੇਦਾਂ ਕੇ ਧਰਮ ਮਥ ਕਰ ਖਟ ਸਾਸਤ੍ਰ ਕੀਤੇ ॥ ਅਰ ਜੈਸੇ ਬ੍ਰਹਮਾਦਿਕਾਂ ਨੇ ਅਰ ਸਨਕਾਦਿਕਾਂ ਨੇ ਵੇਦਾਂ ਕੀਆਂ ਕਥੀਆਂ ਸੇ ਕਥਾ ਸੋਈ ਖਟ ਸਾਸਤ੍ਰਾਂ ਨੇ ਪ੍ਰਗਟ ਕੀਆ ਹੈ ਅਰ ਗਾਉਂਦੇ ਅਰਥਨ ਦੇ ਅਤੇ ਵਿਚਾਰਦੇ ਰਹੁਤੇ ਹੈਨ ਪਰ ਮਨਿ ਕੇ ਕੋਈ ਵਿਰਲਾ ਗਤਿ ਕੋ ਪ੍ਰਾਪਤਿ ਹੋਤਾ ਹੈ ਸੋ ਏਹ ਬੜਾ ਅਸਚਰਜ ਹੈ ਕਿ ਸ੍ਰਵਨ ਪੜ੍ਹਨ ਤੇ ਰਿਦੇ ਕੀ ਮੈਲ ਨਹੀ ਉਤਰਦੀ ॥ ਅਰ ਕਲਜੁਗ ਮੈਂ ਤ੍ਰਿਹੁ ਜੁਗੋਂ ਮੈਂ ਕਰਮ ਗੁਪਤ ਹੋ ਗਏ ਜੋ ਤਿਨਲੇ ਲੋਕਾਂ ਕਾ ਭਰਮ ਨਹੀਂ ਜਾਂਦਾ ॥ ਅਰ ਜਿਉਂ ਕਰ ਚਾਰ ਬੇਦਾਂ ਕਾ ਰਿਦਾ ਹੈਸੀ ਸੋਈ ਖਟ ਸਾਸਤ੍ਰਾਂ ਨੇ ਕਹਿ ਸੁਨਾਇਆ ॥ ਤਾਂ ਸਿਖਾਂ ਪ੍ਰਸਨ ਕੀਤਾ ਜੀ ਖਟ ਸਾਸਤ੍ਰਾਂ ਨੇ ਕਿਆ ਕਹਿਆ ਹੈ ॥ ਪਉੜੀ ਨਾਵੀ ਚਲੀ ॥ ੨੪

ਗੋਤਮ ਤਪੇ ਵਿਚਾਰ ਕੈ ਰਿਗ ਵੇਦ ਕੀ ਕਥਾ ਸੁਣਾਈ। ਨਿਆਇ ਸਾਸਤ੍ਰ ਕ
ਉ ਮਥ ਕਰ ਸਬਾ ਬਿਧਿ ਕਰਤੇ ਹਥ ਜਣਾਈ। ਸਭ ਕਿਛੁ ਕਰਤੇ ਵਸ ਹੈ ਹੋਰ
ਬਾਤ ਵਿਚ ਚਲੈ ਨ ਕਾਈ। ਦੂਜੀ ਸਿਰੀ ਕਰਤਾਰ ਹੈ ਆਪ ਨਿਆਰਾ ਕਰ ਦਿਖ
ਲਾਈ। ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰ ਭਰਮ ਭੁਲਾਈ। ਸੋਹੰ
ਬ੍ਰਹਮ ਛਪਾਇ ਕੇ ਪੜਦਾ ਭਰਮ ਕਰਤਾਰ ਸੁਨਾਈ। ਰਿਗ ਕਹੈ ਸੁਣ ਗੁਰਮੁ
ਖੋ ਆਪੇ ਆਪ ਨ ਦੂਜੀ ਰਾਈ। ਸਤਿਗੁਰ ਬਿਨ ਨ ਸੋਝੀ ਪਾਈ ॥ ੯ ॥

ਤਾਂ ਭਾਈ ਜੀ ਨੇ ਕਹਿਆ ॥ ਰਿਗ ਵੇਦ ਕੋ ਮਥ ਕਰ ਗੋਤਮ ਤਪੇ ਨੇ ਨਿਆਇ ਸਾਸਤ੍ਰ ਉਤਪਤਿ ਕੀਤਾ ਅਰ ਐਉਂ ਕਹਾ ਜੋ ਈਸ੍ਰ ਸੂਤ੍ਰਧਾਰ ਤਾਂ ਹੈ ਅਰ ਜੀਵ ਪੁਤਲੀਆਂ ਹੈਂ ਸੋ ਜੈਸੇ ਸੂਤ੍ਰਧਾਰ ਪ੍ਰੇਰਨ ਕਰਤਾ ਹੈ ਅਰ ਪੁਤਲੀਆਂ ਕ੍ਰਿਆ ਕਰਤੀਆਂ ਹੈਂ ਤੈਸੇ ਈਸ੍ਰ ਕਰਤਾਰ ਪ੍ਰੇਰਨ ਕਰ ਰਿਹਾ ਹੈ ਅਰ ਇਹ ਜੀਵ ਪ੍ਰੇਰੇ ਕਰਮ ਤੇ ਹੈਂ ਪਰ ਕਰਤਾ ਕਿਨੇ ਦੇਖਿਆ ਨਾਹੀ ਸਭ ਕੁਦਰਤ ਕੇ ਹੀ ਭਰਮ ਮੈਂ ਭੂਲੇ ਹੂਏ ਹੈਂ ॥ ਅਰ ਜੋ ਪ੍ਰਾਗੀ ਅਨੰਦ ਬ੍ਰਹਮ ਰਿਗ ਵੇਦ ਨੇ ਕਹਾ ਸੋ ਜਗਤ ਤੇ ਛਿਪ ਗਿਆ ਹੈ ਅਰ ਨਿਆਇ ਸਾਸਤ੍ਰ ਕਹਿੰਦਾ ਹੈ ਕਿ ਸੁਣੋ ਹੇ ਗੁਰਮੁਖੋ ਆਪੇ ਆਪ ਸੋਹੰ ਬ੍ਰਹਮ ਹੈ ਅਰ ਦੂਜਾ ਰਾਈ ਮਾਤ੍ਰ ਭੀ ਨਹੀਂ ਹੂਆ

ਪਰ ਸਤਿਗੁਰੂ ਕੇ ਮਿਲੇ ਬਿਨਾ ਸੋਝੀ ਨਹੀ ਹੁੰਦੀ ਤਾਂਤੇ ਤੁਮ ਸਤਿਗੁਰ ਕੀ ਸਰਨ ਜਾਵੋ ॥ ਅਗੇ ਪਉੜੀ ਦਸਵੀਂ ਚਲੀ ॥ ॥ ॥ ॥ ॥

ਫਿਰ ਜੈਮਨ ਰਿਖੁ ਬੋਲਿਆ ਜੁਜਰ ਵੇਦ ਮਥ ਕਥਾ ਸੁਨਾਵੈ। ਕਰਮਾ ਉਤੇ ਨਿਬੜੈ
ਦੇਹੀ ਮਧ ਕਰੈ ਸੋ ਪਾਵੈ। ਥਾਪਸ ਕਰਮ ਸੰਸਾਰ ਵਿਚ ਕਰਮ ਵਾਸ ਕਰ ਆਵੈ
ਜਾਵੈ। ਸਹਸਾ ਮਨ ਦਾ ਨ ਚੁਕਈ ਕਰਮਾਂ ਅੰਦਰ ਭਰਮ ਭੁਲਾਵੈ। ਕਰਮ ਵ
ਰਤਨਿ ਜਗ ਕੀਏ ਇਕੋ ਮਾਇਆ ਬ੍ਰਹਮ ਕਹਾਵੈ। ਜੁਜਰ ਵੇਦ ਕਉ ਮਥਨ
ਕਰਿ ਤਤ ਬ੍ਰਹਮ ਵਿਚ ਭਰਮ ਮਿਲਾਵੈ। ਕਰਮਾ ਦ੍ਰਿੜਾਇ ਜਗਤ੍ਰ ਵਿਚ ਕ
ਰਮ ਬੰਧ ਕਰਿ ਆਵੈ ਜਾਵੈ। ਸਤਿਗੁਰ ਬਿਨਾ ਨ ਸੋਝੀ ਪਾਵੈ। ੧੦ ॥ ॥ ॥ ॥

ਭਾਈ ਜੀ ਕਹਤੇ ਹੈਂ ਫਿਰ ਜੈਮਨ ਰਿਖ ਨੇ ਜੁਜਰ ਵੇਦ ਕਉ ਮਥ ਕਰ ਮੀਮਾਂਸ ਸ਼ਾਸਤ੍ਰ ਨਿਕਾਲਿਆ ਅਰ ਕਰਮਾ ਕਾ ਬੰਧਨ ਕਹਾ ਜੋ ਕਰਮ ਹੀ ਜਗਤ ਕੇ ਉਤਪਤਿ ਕਰਤੇ ਹਨ ਜੈਸੇ ਜੋ ਪਿਛੇ ਕਰਮ ਕੀਏ ਹਨ ਸੋ ਅਬ ਭੋਗੇਗਾ ਅਰ ਜੋ ਇਸ ਸਰੀਰ ਮੇਂ ਕੀਏ ਹੈ ਸੋ ਆਗੇ ਭੋਗਾਹਿਗੇ ॥ ਅਰ ਕਰਮਾਂ ਕਾ ਬੰਧਨੀ ਜੀਉ ਹੈ ॥ ਪਰ ਇਸ ਕੇ ਮਨ ਸੇ ਸੰਸਾ ਨਿਵਰਤ ਨਹੀ ਹੋਤਾ ਅਰ ਜੇ ਸਤਿਗੁਰੂ ਕਉ ਮਿਲੇ ਅਰ ਨਿਹਕਾਮ ਕਰਮ ਕਰੇ ਅਰ ਨਾਮ ਕੀ ਉਪਾਸਨਾ ਦ੍ਰਿੜ ਰਖੇ ਤਾਂ ਇਸ ਕਾ ਸੰਸਾ ਕਟੀਏਗਾ ॥ ਪਉੜੀ ਯਾਰਵੀਂ ॥

ਬਿਆਸ ਵੇਦ ਕਉ ਸੋਧ ਕਰਿ ਮਾਥਿ ਵਿਦਿਆ ਬਿਆਸ ਸੁਣਾਇਆ। ਕਥਨੀ
ਬਦਨੀ ਬਾਹਰਾ ਆਪੇ ਆਪਣਾ ਬ੍ਰਹਮ ਜਣਾਇਆ। ਨਦਰੀ ਕਿਸੇ ਨ ਲਿਆ
ਵਈ ਹਉਮੈ ਅੰਦਰ ਭਰਮ ਭੁਲਾਇਆ। ਆਪ ਪੁਜਾਇ ਜਗਤ ਵਿਚ ਭਾਉ
ਭਗਤ ਦਾ ਮਰਮੁ ਨ ਪਾਇਆ। ਤ੍ਰਿਪਤ ਨ ਆਵੀ ਵੇਦ ਮਥਿ ਅਗਨੀ ਅੰਦਰ
ਤਪਤਿ ਤਪਾਇਆ। ਮਾਇਆ ਡੰਡ ਨ ਉਤਰੇ ਜਮ ਡੰਡੇ ਬਹੁ ਦੁਖ ਰੂਆਇਆ।
ਨਾਰਦ ਮੁਨਿ ਉਪਦੇਸਿਆ ਮਾਥਿ ਭਾਗਵਤ ਗੁਨ ਗੀਤ ਕਰਾਇਆ। ਬਿਨ
ਸਰਨੀ ਕੋ ਕੋਇ ਤਰਾਇਆ। ੧੧ ॥ ॥ ॥ ॥ ॥ ॥ ॥ ॥ ॥

ਭਾਈ ਜੀ ਕਹਤੇ ਹੈਂ ਬਹੁੜ ਮਹਾਰਾਜ ਨੇ ਅਪਨੀ ਕਲਾ ਪਾਇ ਕਰ ਅਰ ਬਤੀਸ ਸ਼ੁਭ ਲਖਣ ਦੇਖ ਕਰ ਬਿਆਸ ਜੀ ਨੂੰ ਵੇਦਾਂ ਦੇ ਵਿਭਾਗ ਵਾਸਤੇ ਉਤਪ

ਤਿ ਕੀਤਾ ਜੋ ਤਿਸ ਜਨੇ ਵੇਦੰਤ ਸਾਸਤ੍ਰ ਪ੍ਰਗਟ ਕੀਤਾ ਅਰ ਵੇਦੰਤ੍ਰ ਕਾ ਏ
ਹ ਧਰਮ ਕਹਾ ਕਿ ਜੈਸੇ ਸੂਰਜ ਨ ਆਪ ਕੋ ਜਾਣੈ ਤਉ ਭੀ ਸੂਰਜ ਹੈ ਐ
ਸੇ ਗਿਆਨ ਅਰ ਅਗਿਆਨ ਇਨ ਦੋਨੋ ਕਾ ਸਾਖੀ ਰੂਪੀ ਜੀਉ ਬ੍ਰਹਮ
ਹੈ॥ ਅਰ ਜੋ ਅਵਿਦਿਆ ਕੋ ਅੰਗੀਕਾਰ ਕਰ ਕੈ ਕਹਿਤਾ ਹੈ ਕਿ ਮੈ ਆਪ
ਕਉ ਨਹੀ ਜਾਣਤਾ ਤਾਂ ਤੇ ਬ੍ਰਹਮ ਭਾਉ ਮੇਂ ਭੇਦ ਕਛੁ ਨਹੀਂ ਅਰ ਜੋ ਕਰਮ ਹੈ ਸ
ਭ ਮਿਥਿਆ ਹੈ ਅਰ ਬ੍ਰਹਮ ਕੇ ਹੀ ਜਾਣਨੇ ਤੇ ਮੁਕਤਿ ਹੈ ਪਰ ਵੇਦਾਂਤਿਓਂ ਅ
ਰ ਜੋਤਿਓਂ ਮੈਂ ਹਉਂ ਅਰ ਮੈਂ ਬੁਧ ਅਨ ਪਰਗਟ ਹੋਈ ਜੋ ਅਪ ਕਰਮ ਕਰੈਂ ਅ
ਰ ਮੁਖ ਸੇ ਕਹੈਂ ਹਮ ਬ੍ਰਹਮ ਹੈਂ ਅਰ ਹੋਰ ਕਿਸੀ ਕਉ ਨਦਰ ਮੈਂ ਨਹੀ ਆਵਣਿ
ਅਰ ਆਪਣੀ ਹੀ ਪੂਜਾ ਕਰਾਵੈਂ ਅਰ ਭਾਉ ਭਗਤ ਜੋ ਥੀ ਸੋ ਜਗਤ ਤੇ ਧਪ
ਗਈ ਤਾਂ ਸਾਰ ਵੇਦ ਮਥਨ ਕਰ ਕੇ ਵੇਦੰਤ ਸ਼ਾਸਤ੍ਰ ਕੀਆ ਅਰ ਚਾਰੋ ਵੇਦੋ
ਕੇ ਮਥ ਕਰ ਮਹਾਭਾਰਤ ਕੀਆ ਤਉ ਭੀ ਜੋ ਹਉਮੈਂ ਕੀ ਤ੍ਰਿਪਤ ਸੀ ਸੋ ਨਾ
ਮਿਟੀ ਤਾਂ ਫਿਰ ਵਿਆਸ ਜੀ ਨੇ ਵਿਚਾਰਿਆ ਕਿ ਜੈਸੇ ਮੇਰੀ ਹਉਮੈ ਕੀ ਤ੍ਰਪ
ਤਿ ਨਹੀਂ ਮਿਟੀ ਤੈਸੇ ਮਾਇਆ ਕਾ ਤੇਤ ਭੀ ਨਹੀ ਮਿਟਿਆ ਹੋਵੇਗਾ ਅਰ
ਜਮ ਕਾ ਤੇਰ ਭੀ ਨਹੀਂ ਮਿਟਿਆ ਹੋਵੇਗਾ ਤਾਂ ਨਾਰਦ ਮੁਨੀ ਪਾਸ ਆਪਣੀ ਬਿ
ਰਥਾ ਕਹੀ ਅਰ ਕਹਾ ਕਿ ਮੇਰੇ ਮਨ ਕੀ ਤ੍ਰਪਤ ਨਹੀਂ ਮਿਟੀ ਅਰ ਸਾਂਤ ਨਹੀਂ
ਆਈ॥ ਤਾਂ ਨਾਰਦ ਮੁਨਿ ਨੇ ਬਚਨ ਕੀਤਾ ਕਿ ਤੁਮ ਨੇਂ ਮਹਾਰਾਜ ਕੇ ਅਵਤਾਰੋਂ
ਕੇ ਗੁਣ ਨਹੀਂ ਗਾਏ ਤਾਹੀਂ ਤੇ ਤੁਝੇ ਸਾਂਤ ਨਹੀਂ ਆਈ॥ ਫਿਰ ਵਿਆਸ ਜੀ ਕਹਾ
ਕਿ ਮੈਂ ਨੇ ਮਹਾਭਾਰਤ ਮੇਂ ਸ੍ਰੀ ਕ੍ਰਿਸਨ ਭਗਵਾਨ ਕੇ ਗੁਣ ਗਾਏ ਹਨ॥ ਅਰ ਹਰਿਵੰ
ਸ ਮੇਂ ਸਭਨਾਂ ਅਵਤਾਰਾਂ ਕੇ ਗੁਣ ਗਾਏ ਹੈਨ ਤਾਂ ਨਾਰਦ ਜੀ ਕਹਾ ਜੋ ਮਹਾਂਭਾ
ਰਤ ਮੇ ਗੁਣ ਕਹੇ ਹੈਂ ਸੋ ਤੋ ਕੇਵਲ ਪਾਂਡਵਾਂ ਕੀ ਕਥਾ ਕੇ ਸੰਗੇ ਕਹੇ ਹੈਂ ਅਰ
ਮੁਖ ਕਰ ਕੇ ਭੀ ਨਹੀਂ ਗਾਏ ਗਵਨ ਕਰ ਕੇ ਗਾਏ ਹੈਂ ਸੋ ਅਬ ਜਸ ਮੇ ਮੈ ਕਹਿਤਾ
ਹੌ ਸੋ ਕਰੋ ਫਿਰ ਆਪ ਕਾ ਮਨ ਸਾਂਤ ਹੋ ਜਾਵੇਗਾ ॥ ਤੋ ਨਾਰਦ ਜੀ ਕਹਾ ਪ੍ਰਥ
ਮੇ ਬ੍ਰਹਮਾ ਜੋ ਜਗਤ ਕੇ ਉਤਪਤਿ ਕਰਨ ਲਗਾ ਤੋ ਚਾਰੋ ਵੇਦ ਭੀ ਪੜ੍ਹੇ ਪਰ
ਉ ਸਕੇ ਸਾਂਤ ਨ ਆਈ ਤਾਂ ਬਿਸਨ ਮਹਾਰਾਜ ਅਗੇ ਬ੍ਰਹਮੇ ਨੇ ਬੇਨਤੀ ਕੀਤੀ

ਤਬ ਮਹਾਰਾਜ ਨੇ ਬ੍ਰਹਮੇ ਕੋ ਚਤੁਰ ਸਲੋਕੀ ਭਾਗਵਤ ਕਾ ਉਪਦੇਸ਼ ਕੀਤ ਤੋ ਫਿਰ ਬ੍ਰਹਮਾ ਕੋ ਸ਼ਾਂਤਿ ਆ ਗਈ॥ ਬਹੁੜੇ ਮੈਂ ਭੀ ਦਛ ਪ੍ਰਜਾਪਤਿ ਕੇ ਸਰਾਪ ਕਰਕੇ ਭਰਮਤਾ ਫਿਰਤਾ ਥਾ ਅਰ ਮੁਝੇ ਭੀ ਸਾਂਤ ਨਹੀਂ ਸੀ ਆਵਤੀ ਅਰਾਗ ਆਰਾਧਿਆਨ ਭੀ ਬਹੁਤ ਕੀਆ ਤਉ ਭੀ ਮਨ ਕੋ ਸ਼ਾਂਤਿ ਨਾ ਆਈ ਤਬ ਮੈਂ ਬ੍ਰਹਮਾ ਜੀ ਕੇ ਪਾਸ ਜਾਇ ਕਰ ਬੇਨਤੀ ਕੀਤੀ ਅਰ ਬ੍ਰਹਮਾ ਜੀ ਨੇ ਉਸੀ ਚਤੁਰ ਸਲੋਕੀ ਭਾਗਵਤ ਕਾ ਉਪਦੇਸ ਕੀਤਾ ਤਬ ਫਿਰ ਮੁਝ ਕਉ ਭੀ ਸਾਂਤਿ ਆਈ ਸੋ ਅਬ ਮੈਂ ਉਸੀ ਚਤੁਰ ਸਲੋਕੀ ਭਾਗਵਤ ਕਾ ਉਪਦੇਸ ਕਰਤਾ ਹੂੰ ਤੁਮ ਸੁਨੋ ਅਰ ਇਸੀ ਭਾਗਵਤ ਕਾ ਬਿਸਥਾਰ ਕਰਕੇ ਸ੍ਰੀ ਭਗਵਾਨ ਕੇ ਗੁਣ ਗਾਵੋ ਤਬ ਤੁਝ ਕੋ ਭੀ ਸਾਂਤਿ ਆ ਜਾਵੇਗੀ॥ ਤਾਂ ਵਿਆਸ ਜੀ ਨੇ ਬੇਨਤੀ ਕੀਤੀ ਕਿ ਜੌਨ ਸੇ ਸਲੋਕ ਮਹਾਰਾਜ ਨੇ ਬ੍ਰਹਮਾ ਜੀ ਕੋ ਉਪਦੇਸ ਕੀਏ ਥੇ ਸੋ ਮੁਝ ਕੋ ਭੀ ਕ੍ਰਿਪਾ ਕਰਕੇ ਸੁਣਾਈਏ ਤਾਂ ਨਾਰਦ ਜੀ ਕਹਿਣੇ ਲਗੇ॥ ਅਥ ਸ੍ਰੀ ਚਤੁਰ ਸਲੋਕੀ ਭਾਗਵਤ ਲਿਖ੍ਯਤੇ।

॥ਗਯਾਨੰ ਪਰਮ ਗੁਹਯੰ ਮੇ ਯਦਿ ਵਿਗਯਾਨ ਸਮਨਿਤੰ। ਸਰਹਸ੍ਯੰ ਤਦੰਗੰਚ ਗ੍ਰਹਾਣ ਗਦਿਤੰ ਮਯਾ॥੧॥ ਯਾਵਾਨਹੰ ਯਥਾਭਾਵੋ ਯਦ੍ਰੂਪ ਗੁਣ ਕਰਮਕ: ਤਥੈਵ ਤੱਤ੍ਵ ਵਿਗਯਾਨ ਮਸਤੁ ਤੇ ਮਦਨੁਗ੍ਰਹਾਤ॥੨॥ ਅਹਮੇਵਾ ਸਮੇਵਾ ਗ੍ਰੇਨਾਨ੍ਯਦ ਯਤ ਸਦ ਸਤਪਰੰ। ਪਸਚਾਦਹੰ ਯਦੇਤੱਚ ਯੋਵਸ਼ਿਸ਼੍ਯੇਤ ਸੋਸਮ੍ਯਹੰ॥੩॥ ਰਿਤੇਰਥੰ ਯਤ ਪ੍ਰਤੀਯੇਤ ਨ ਪ੍ਰਤੀਯੇਤ ਚਾਤਮਨਿ। ਤਦ ਵਿਦ੍ਯਾਦਾਤਮਨੋ ਮਾਯ ਯਥਾ ਭਾਸੋ ਯਥਾ ਤਮ:॥੪॥ ਯਥਾ ਮਹਾਂਤਿ ਭੂਤਾਨਿ ਭੂਤੇਸ਼ੂਚਾਵ ਚੇਸ਼੍ਵਨੁ॥ਪ੍ਰਵਿਸ਼੍ਟਾਨਿ ਨ ਪ੍ਰਵਿਸ਼੍ਟਾਨਿ ਤਥਾ ਤੇਸ਼ੁ ਨ ਤੇਸ਼੍ਵਹੰ॥੫॥ ਏਤਾਵਦੇਵ ਜਿਗਯਾਸ੍ਯੰ ਤੱਤ੍ਵ ਜਿਗਯਾਸੁਨਾਤਮਨ:। ਅੰਨ੍ਵੈ ਵ੍ਯਤਿਰੇਕਾਭ੍ਯਾਂ ਯਤ ਸ੍ਯਾਤ ਸਰਬਤ੍ਰ ਸਰਬਦਾ॥੬॥ ਏਤਨ ਮਤੰ ਸਮਾਤਿਸ਼੍ਟ ਪਰਮੇਣ ਸਮਾਧਿਨਾ। ਭਵਾਨ ਕਲਪ ਵਿਕਲਪੇਸ਼ੁ ਨ ਵਿਮੁਹ੍ਯਤਿ ਕਰ੍ਹਿਚਿਤ॥੭॥ ॥ਜਾ ਏਹ ਚਤੁਰ ਸਲੋਕੀ ਮੂਲ ਅਰ

ਤੀਨ ਸਲੋਕ ਉਪਦੇਸ ਕੇ ਨਾਰਦ ਜੀ ਨੇ ਵਿਆਸ ਪ੍ਰਤਿ ਕਹੇ ਸ੍ਲੋਕ
ਹਾ ਇਨੀ ਸਲੋਕਾਂ ਕਰਕੇ ਸ੍ਰੀ ਭਾਗਵਤ ਵਿਸਥਾਰ ਸਾਹਿਤ ਕਰ ਜੈਸੇ ਬੀਜ
ਸੇ ਬ੍ਰਿਛ ਉਤਪਤਿ ਹੂਆ ਕਰਤਾ ਹੈ ਤੈਸੇ ਇਸ ਚਤੁਰ ਸਲੋਕੀ ਸੇ ਸ੍ਰੀ ਭਾ
ਗਵਤ ਮਹਾਂ ਪੁਰਾਨ ਉਤਪਤਿ ਹੋਵੈਗਾ ਤਬ ਤੁਝ ਕੋ ਸਾਂਤਿ ਪ੍ਰਾਪਤਿ ਹੋਵੈ
ਗੀ। ਤਾਂ ਫਿਰ ਵਿਆਸ ਜੀ ਨੇ ਪ੍ਰਸਨ ਕੀਆ ਕਿ ਇਨ ਸਲੋਕਾਂ ਕਾ ਅਰਥ
ਭੀ ਕ੍ਰਿਪਾ ਕਰਕੇ ਸੁਨਾਵੋ ਤਾਂ ਨਾਰਦ ਜੀ ਨੇ ਕਹਾ ਕਿ ਤੈਂ ਨੇ ਵਿਆਕਰਨ ਬ
ਨਾਏ ਹੈਂ ਤਾਂ ਤੇ ਤੁਮ ਕੋ ਅਰਥ ਕੀ ਭੀ ਗੰਮਤਾ ਹੋਵੇਗੀ ਤਾਂ ਵਿਆਸ ਜੀ ਨੇ
ਕਹਾ ਜੇ ਕਰ ਅਨੇਕ ਤੈ ਹੂਆ ਅਰ ਗੰਮਤਾ ਹੋਵੈ ਭੀ ਪਰ ਤਉ ਭੀ ਗੁਰਾਂ ਕੀ ਜੁਬਾਨ ਤੇ
ਸੁਨੇ ਬਿਨਾਂ ਸਾਂਤਿ ਨਹੀਂ ਆਵਤੀ ਜੈਸੇ ਏਕ ਪੱਕਾ ਫਲ ਬ੍ਰਿਛ ਸੇ ਗਿਰੇ ਅਰ
ਪ੍ਰਿਥੀ ਪਰ ਗਿਰ ਕਰ ਫੂਟ ਜਾਵੈ ਅਰ ਧੂੜ ਉਸ ਮੇਂ ਮਿਲ ਜਾਵੈ ਤੋ ਸ੍ਵਾਦ ਉਸ
ਕਾ ਘਟ ਜਾਤਾ ਹੈ ॥ ਅਰ ਦੂਸਰਾ ਫਲ ਬ੍ਰਿਛ ਸੇ ਤੋੜਿਓ ਅਰ ਟਾਣੀਆਂ ਉਪਰੋਂ
ਹੋਇ ਕਰ ਆਵੈ ਅਰ ਅਗੇ ਪੁਰਸ ਸੇਤੀ ਪਸਾਰ ਕਰ ਖੜਾ ਹੋਵੈ ਅਰ
ਫਲ ਆਉਂਦਾ ਹੀ ਬੋਚ ਲਵੈ ਸੋ ਤਿਸ ਫਲ ਕਾ ਰਸ ਜੈਸੇ ਕਾ ਤੈਸੇ ਬਣਿਆ
ਰਹਿਤਾ ਹੈ ॥ ਤਿਸੀ ਤਰਾਂ ਅਨ ਤੈਂ ਕੇ ਜਾਣਨੇ ਸੇ ਸਾਂਤਿ ਨਹੀਂ ਆਵਤੀ ਅਰ
ਭਗਵਾਨ ਸੇ ਬ੍ਰਹਮਾ ਨੇ ਜੈਸੇ ਸੁਣਾ ਹੈ ਅਰ ਬ੍ਰਹਮਾ ਸੇ ਤੁਮ ਨੇ ਅਰ ਤੁਮਾ
ਰੀ ਰਸਨਾ ਸੇ ਮੈਂ ਸੁਣੋਂਗਾ ਤਾਂ ਮੁਝ ਕੋ ਸਾਂਤ ਆਵੇਗੀ ॥ ਤਾਂ ਨਾਰਦ ਨੇ ਕ
ਹਾ ਜੋ ਭਗਵਾਨ ਕਾ ਬਿਦਾਇਕ ਹੈ ਕਿ ਮੇਰੇ ਨਾਮ ਕੀ ਸਰਨ ਬਿਨਾ ਉਧਾਰ
ਕਿਸੀ ਕਾ ਨਹੀਂ ਹੋਤਾ ਸੋ ਪ੍ਰਥਮੇਂ ਭਗਵਾਨ ਜੀ ਨੇ ਬ੍ਰਹਮਾ ਜੀ ਕੋ ਸਲੋਕ ਉ
ਪਦੇਸ ਕੇ ਕਹੇ ਹੈਂ ਕਿ ਹੇ ਬ੍ਰਹਮਨ ਗਿਆਨ ਮੈਂ ਨੇ ਪਰਮ ਗੁਹਜ ਰਖਯਾ ਅਰ
ਵਿਗਯਾਨ ਤੇ ਭਗਤੀ ਕੇ ਅੰਗੋਂ ਸੇ ਸਮੇਤ ਅਰ ਨਾਮ ਤੇ ਦਾਨ ਅਰ ਇਸਨਾ
ਨ ਅੰਗਾਂ ਸਮੇਤ ਸੋ ਤੁਮ ਲੇਹ ਮੈਂ ਤੇਰੇ ਕੋ ਦੇਤਾ ਹੋਂ ॥ ਬਹੁੜੋ ਨਾਰਦ ਜੀ
ਦੂਸਰੇ ਸਲੋਕ ਕੀ ਟੀਕਾ ਕਰੀ ਕਿ ਜੈਸਾ ਮੈਂ ਹੋਂ ਅਰ ਜੈਸਾ ਮੇਰਾ ਭਾਉ ਹੈ
ਅਰ ਜੈਸਾ ਮੇਰਾ ਰੂਪ ਹੈ ਅਰ ਜੈਸੇ ਮੇਰੇ ਗੁਣ ਹੈਂ ਅਰ ਜੈਸੇ ਮੇਰੇ ਕਰਮ
ਹੈਂ ਤੈਸੇ ਹੀ ਤੂ ਇਨ ਸਲੋਕੋਂ ਮੈਂ ਮਾਨ ਮੇਰੀ ਕ੍ਰਿਪਾ ਕਰਕੇ ॥੨॥ ਪੁਨਾ

ਤੀਸਰੇ ਸਲੋਕ ਕੀ ਟੀਕਾ ਕਰੀ ਕਿ ਮੈਂ ਹੀ ਜਗਤ ਕੀ ਆਦਿ ਹਾਂ ਅਰ ਸਰ
ਬ ਸੂਖਮ ਅਸਥੂਲ ਕਾ ਪਰ ਅਰ ਮੇਰੇ ਸੇ ਬਿਨਾ ਨਿਰਗੁਨ ਸਰਗੁਨ ਕੁਛ
ਨਹੀਂ ਸੀ ਅਤੇ ਅਬ ਭੀ ਮੈਂ ਹੀ ਹੋਂ ਅਰ ਜਬ ਜਗਤ ਮੁਝ ਮੈਂ ਲੀਨ ਹੋ ਜਾਵੇਗ
ਤਬ ਪਾਛੇ ਭੀ ਮੈਂ ਹੀ ਰਹੋਂਗਾ ਸੋ ਇਹ ਪ੍ਰਥਮ ਸਲੋਕ ਚਤਰ ਸਲੋਕੀ ਕਾ ਕਹਾ
॥ ਬਹੁਰੋਂ ਦੂਜਾ ਸਲੋਕ ਕਹਾ ਤਿਸ ਕਾ ਬਿਚਾਰ ਕਿ ਜੇਹੜੀ ਮਾਇਆ ਅਸੰ
ਤ ਹੈ ਸੋ ਸਤ ਪਈ ਭਾਸਤੀ ਹੈ ਅਰ ਜੋ ਮੈਂ ਸਤ ਹੋਂ ਤਿਸ ਕੋ ਕੋਈ ਜਾਣ ਨਹੀਂ
ਸਕਤਾ ਸੋ ਏਹੋ ਮੇਰੀ ਮਾਇਆ ਜਾਣ ਅਰ ਜੈਸੇ ਏਕ ਚੰਦ੍ਰਮਾ ਕੇ ਦੋ ਚੰਦ੍ਰਮ
ਦੇਖ ਦ੍ਰਿਸ਼ਟੀ ਕਰਕੇ ਨਦਰ ਆਵਤੇ ਹੈਂ ਅਰ ਰਾਹੂ ਅਕਾਸ ਮੈਂ ਇਸਥਿਤ ਭੀ
ਹੈ ਪਰ ਚੰਦ੍ਰਮਾ ਅਰ ਸੂਰਜ ਕੇ ਸੰਗ ਮਾ ਬਿਨਾ ਦ੍ਰਿਸ਼ਟ ਨਹੀਂ ਆਵਤਾ।
ਤੈਸੇ ਹੀ ਮੇਰੀ ਮਾਇਆ ਹੈ ਨਹੀਂ ਪ੍ਰਭੂ ਦ੍ਰਿਸਟ ਆਵਤੀ ਹੈ ਅਰ ਮੈਂ ਸੰਤ
ਹੋਂ ਪ੍ਰਭੂ ਸੰਤਾਂ ਕੇ ਸੰਗ ਬਿਨਾ ਦ੍ਰਿਸਟ ਨਹੀਂ ਆਵਤਾ ॥ ਬਹੁਰੋਂ ਤੀਸਰੇ ਸਲੋ
ਕ ਕਾ ਪਰਮਾਰਥ ਕਹਾ ਕਿ ਜੈਸੇ ਪੰਜੇ ਭੂਤ ਤੇਜ ਵਾਉ ਪ੍ਰਿਥਵੀ ਅਕਾਸ
ਜਲ ਅਪਨੇ ਕਾਰਜਾਂ ਮੈਂ ਭੀ ਹੈਂ ਅਰ ਨਿਆਰੇ ਭੀ ਹੈਂ ॥ ਤੈਸੇ ਮੈਂ ਸਭ ਕੇ
ਸਾਥ ਭੀ ਦੇ ਰਹਾ ਹੋਂ ਅਰ ਨਿਆਰਾ ਭੀ ਹੋਂ ਸੋ ਤੈਸੇ ਤੂੰ ਮੁਝੇ ਅਨਵਿਵੇਕ ਕ
ਰ ਦੇਖ ਅਨਵਿਵੇਕ ਕਰ ਸਭ ਬਿਸਥਾਰ ਮੁਝ ਸੇ ਹੀ ਹੂਆ ਹੈ ਅਰ ਵਿਵੇਕ
ਕਰ ਮੁਝ ਸੇ ਬਿਨਾ ਕੁਛ ਰਹਿਤਾ ਨਹੀਂ ਜਾਂ ਏਹ ਚਾਰ ਸਲੋਕ ਕਹੇ ਤਾਂ ਪੰਜਮ
ਸਲੋਕ ਸੰਬੋਧਨ ਕਾ ਬ੍ਰਹਮਾ ਕੋ ਕਹਾ ਕਿ ਜਬ ਤੂੰ ਏਹ ਮੇਰਾ ਗਿਆਨ ਚਿ
ਤ ਮੈਂ ਰਖੇਂਗਾ ਤੌ ਜਗਤ ਕੀ ਉਤਪਤਿ ਅਰ ਪ੍ਰਲੈ ਕਾ ਤੁਝ ਕੋ ਮੋਹ ਨਾ ਵਿਆ
ਪੇਗਾ ਅਰ ਸਦਾ ਸਾਂਤਿ ਰਹੇਗੀ ਤਾਂ ਸਿਖਾਂ ਨੇ ਪ੍ਰਸ਼ਨ ਕੀਤਾ ਜੋ ਬਤੀਸ ਸੁਭ ਲ
ਛਣ ਕਉਣ ਸੇ ਹੈਨ ਜੇਹੜੇ ਮਹਾਰਾਜ ਜੀ ਨੇ ਬਿਆਖਿਆ ਕਰਿ ਦੀਏ ਥੇ ਤਾਂ ਭਾਈ ਜੀ
ਕਹਾ ਕਬਿਤ੍ਰ॥ ॥ਸੁਕ੍ਰਿਤ ਪ੍ਰਮਾਨ ਕੁਲਰੂਪ ਕ੍ਰਿਆਵੰਤ ਸਦਾ ਸਜਨ ਸੁਭ
ਧ ਸਤ ਸੀਲ ਬ੍ਰਤਧਾਰੀ ਹੈ।ਵਿਚਖਣ ਵਿਨੈ ਜਪ ਵਿਸ੍ਵਾਸ ਵਿਦਨੀਕ ਰੂਪ
ਨਿਰਲੋਭ ਦਾਇਆ ਦਾਨ ਦੈਨ ਉਪਕਾਰੀ ਹੈ।ਤੁਛ ਨਿਦ੍ਰਾ ਇੰਦ੍ਰੀ ਜਿਤ ਸੁਰ
ਪਰਕਾਸ ਬੁਧਿ ਹਰਿ ਗੁਰ ਮਾਤ ਪਿਤ ਭਗਤਿ ਪਿਆਰੀ ਹੈ।ਸਾਸਤ੍ਰ ਰਾਗ ਧਰਮ ਰ

ਮਿਤ੍ਰ ਭੂਟ ਬਾਸ ਕਾਮ ਬਤੀ ਸੁਭ ਲਛਣ ਨਾਰ ਜਗਤ ਮਝਾਰੀ ਹੈ॥ ਜ
ਬ ਏਹ ਕਬਿਤ ਭਾਈ ਮਨੀ ਸਿੰਘ ਨੇ ਕਹਾ ਤਾਂ ਸਿਖਾਂ ਪ੍ਰਸਨ ਕੀਤਾ ਕਿ ਏ
ਹ ਲਛਣ ਮਨੂੰ ਵਿਸਥਾਰ ਨਾਲ ਸੁਨੋਵੋ ਤਾਂ ਭਾਈ ਜੀ ਨੇ ਕਹਿਆ ਜੋ ਪਹਿ
ਲਾ ਸੁਕ੍ਰਿਤ ਨਾਮ ਪੁੰਨ ਕਾ ਹੈ ਅਤੇ ਜੋ ਜਪੁ ਤਪੁ ਹੋਮ ਆਦਿਕੋਂ ਕੇ ਸਭੀ ਪੁੰ
ਨ ਹੋਵੈਂ ਤਿਸ ਕੋ ਸੁਕ੍ਰਿਤ ਕਹੀਏ ਹੈ॥ ਅਰ ਦੂਜਾ ਪਰਮਾਨ ਕਹਾ ਹੈ ਸੋ ਮਹਾ
ਰਾਜ ਕੀ ਮਾਇਆ ਕੇ ਅਸਤ ਜਾਣਨਾ ਏਹ ਪ੍ਰਮਾਨ ਹੈ॥ ਤੀਸਰਾ ਕੁਲ ਸੋ
ਉਤਮ ਖਤ੍ਰੀ ਬ੍ਰਾਮਣ ਹੋਵੈ॥ ਚੌਥਾ ਰੂਪ ਸੁੰਦਰ॥ ਪੰਜਵਾਂ ਕ੍ਰਿਆ ਸੋ ਵੇਦੋਂ ਅ
ਤ ਗ੍ਰੰਥੋਂ ਕੇ ਅਨੁਸਾਰ॥ ਛਠਵਾਂ ਸਰਬ ਕਾ ਸੁਜਨ॥ ਸਪਤਵਾਂ ਉਤਮ ਬੁਧ
॥ ਅਸਟਮ ਸਤ ਵਾਦੀ॥ ਨੌਵਾਂ ਸੀਲਵਨ॥ ਦਸਵਾਂ ਬ੍ਰਤਾਂ ਕੇ ਧਾਰਨ ਹਾਰਾ॥
ਯਾਰਵਾਂ ਬਿਚਖਣ ਜੋ ਦਿਬ੍ਯ ਦ੍ਰਿਸ੍ਰ ਦੇਖਣ ਵਾਲਾ॥ ਬਾਰਵਾਂ ਨਿਮ੍ਰਤਾ ਵਾ
ਲਾ॥ ਤੇਰਵਾਂ ਜਪੁ ਪਾਠੁ ਧਰਮ ਅਰਥ ਸਦੀਵ ਕਰਨ ਵਾਲਾ॥ ਚੌਧਵਾਂ ਗੁ
ਰੂ ਕੇ ਵਚਨ ਪਰ ਪ੍ਰਤੀਤ॥ ਪੰਦ੍ਰਵਾਂ ਸਭ ਸੇ ਅਗੇ ਨੀਵਾਂ ਚਲਣਾ॥ ਸੋਲਵਾਂ
ਨਿਰਲੋਭ ਜੋ ਕਿਸੀ ਬਾਰਤਾ ਕਾ ਲੋਭ ਨ ਕਰੇ॥ ਸਤਾਰਵਾਂ ਸਭਸ ਪਰਦਾਇ
ਆ ਰਖਣੀ॥ ਅਠਾਰਵਾਂ ਜੋ ਆਪਸ ਪਾਸ ਵਿਦ੍ਯਾ ਧਨ ਮਾਇਆ ਹੋਵੈ
ਸੋ ਦਾਨ ਕਰਨਾ॥ ਉਨੀਸਵਾਂ ਪਰਉਪਕਾਰੀ॥ ਵੀਹਵਾਂ ਨਿਦ੍ਰਾ ਅਲਪ ਕਰ
ਨੀ॥ ਇਕੀਸਵਾਂ ਇੰਦ੍ਰੀਆਂ ਕਾ ਜੀਤ ਰਖਣਾ॥ ਬਾਈਸਵਾਂ ਸਰੀਰ ਨੂੰ ਜਲ
ਮਿਤ੍ਰਕਾ ਕਰ ਪਵਿਤ੍ਰ ਰਖਣਾ ਅਤੇ ਰਿਦੇ ਕੋ ਰਾਗ ਦ੍ਵੈਖ ਕੀ ਮੈਲ ਸੇ ਨਿਆਰਾ
ਰਖਣਾ॥ ਤੇਈਸਵਾਂ ਸੁਭ ਪ੍ਰਕਾਸ ਜੋ ਆਪਨੇ ਅਨਭਉ ਕਰ ਸਭ ਕੁਛ ਸਮ
ਝ ਲੈਣਾ॥ ਚੌਬੀਸਵਾਂ ਮਹਾਰਾਜ ਕੀ ਭਗਤ॥ ਪਚੀਸਵਾਂ ਮਾਤਾ ਕੀ ਭਗਤ
ਛਬੀਸਵਾਂ ਪਿਤਾ ਕੀ ਭਗਤਿ॥ ਸਤਾਈਸਵਾਂ ਗੁਰਾਂ ਕੀ ਭਗਤਿ॥ ਅਠਾ
ਈਸਵਾਂ ਵਾਸਨਾ ਜੀਤਣ ਕੀ ਬੁਧਿ॥ ਉਨਤੀਸਵਾਂ ਸਾਸਤ੍ਰ ਵਿਦ੍ਯਾ॥ ਤੀ
ਸਵਾਂ ਧਰਮ ਕਾ ਗਿਆਤ॥ ਇਕਤੀਸਵਾਂ ਸੰਜਮ ਕਾ ਅਹਾਰੀ॥ ਬਤੀਸਵਾਂ ਕ
ਮਨ ਕੇ ਬਸ ਕਰਨ ਹਾਰਾ ਅਤੇ ਮੈਤਾਂ ਸਬ ਪ੍ਰੀਤ ਅਰ ਪਿਆਰ ਕਰਨੇ ਹਾਰ
ਸੋ ਇਹ ਬਤੀਸ ਲਛਣ ਸੁਭ ਮਹਾਰਾਜ ਜੀ ਨੇ ਵਿਆਸ ਮੇਂ ਪਾਏ ਹਨ॥ ਫਿਰ

ਸਿਖਾਂ ਪ੍ਰਸਨ ਕੀਤਾ ਜੀ ਕਈ ਕਹਿਤੇ ਹੈਂ ਜੋ ਬਿਆਸ ਜੀ ਬ੍ਰਹਮਾ ਕਾ ਅਵਤਾਰ
ਹੈ ਅਰ ਕਈ ਕਹਿਤੇ ਹੈਂ ਬਿਸਨ ਕਾ ਅਵਤਾਰ ਹੈ ਅਰ ਕਈ ਕਹਿਤੇ ਹੈ ਜੋ ਬ੍ਰਿ
ਆਸ ਕੇ ਖਟ ਅੰਗੋਂ ਸੇ ਖਟ ਰਿਖੀ ਹੋਏ ਹੈਂ ਕਈ ਕਹਿਤੇ ਹੈਂ ਜੋ ਪੰਜ ਰਿਖੀ ਭਿੰਨ
ਹੈਂ ਅਰ ਬਿਆਸ ਜੀ ਭਿੰਨ ਹੈਂ ॥ ਤਾਂ ਭਾਈ ਜੀ ਨੇ ਕਹਾ ਕਲਪਾਂ ਕਲਪਾ ਮੇਂ
ਬਿਆਸ ਹੋਂਦੇ ਆਏ ਹੈਂ ਜੋ ਏਹ ਕਲਪਾ ਕਾ ਭੇਦ ਹੈ ਪ੍ਰੰਤੂ ਇਸ ਕਲਪ ਮੇਂ
ਬਿਆਸ ਜੀ ਬ੍ਰਹਮਾ ਕਾ ਅਵਤਾਰ ਹੂਆ ਹੈ ਅਰ ਵੇਦਾਂ ਕਾ ਵਿਭਾਗ ਕੀਆ
ਹੈ ਸ ਅਰ ਬ੍ਰਮੇ ਮਨ ਮੇਂ ਗਰਬ ਕੀਆ ਤੋ ਮਹਾਰਾਜ ਨੇ ਕਾਲ ਚਕ੍ਰ ਸੇ ਤ੍ਰ
ਸ ਕੇ ਖਟ ਅੰਗ ਭਿੰਨ ਕਰ ਦੀਏ ਅਰ ਸਿਰ ਕਾਟੇ ਤੋ ਓਹੀ ਬਿਆਸ ਹੂਆ ਅ
ਰ ਦੋਨੋ ਭੁਜਾ ਸੇ ਗੋਤਮ ਅਰ ਜੈਮਨ ਹੂਏ ਅਰ ਛਾਤੀ ਸੇ ਕਪਲ ਮੁਨਿ ਹੂ
ਆ ਅਰ ਦੋਨੋਂ ਪਾਉਂ ਸੇ ਸੇਸ ਨਾਗ ਅਰ ਕਨਿ ਰਿਖ ਏਹ ਹੂਏ ਹੈਂ ॥ ਤਾਂ
ਸਿਖਾਂ ਨੇ ਪ੍ਰਸਨ ਕੀਤਾ ਜੀ ਬ੍ਰਹਮੇ ਕੋ ਸ੍ਰਾਪ ਕਿਉਂ ਕਰ ਹੂਆ ਬ੍ਰਹਮਾ ਤੋ ਜਗ
ਤ ਕਾ ਕਰਤਾ ਸੀ ॥ ਤਾਂ ਭਾਈ ਜੀ ਕਹਾ ਕਿ ਜਿਸ ਸਮੇਂ ਬ੍ਰਹਮਾ ਨੇ ਮਹਾਰਾਜ ਕੋ
ਦ੍ਵਾਦਸ ਮਹਾਵਾਕੇ ਸੇ ਸੰਪੂਰਨ ਜੀਵ ਥੀਏ ਅਰ ਜਗਤ ਕੇ ਉਤਪਤ ਕਰਨ
ਲਗਾ ਤਾਂ ਬ੍ਰਹਮੇ ਕੇ ਮਨ ਵਿਚ ਗਰਬ ਆਇਆ ਜੋ ਮੇਰੇ ਬਿਨਾ ਹੋਰ ਕ
ਰਤਾ ਕੋਈ ਨਹੀ ਤਬ ਮਹਾਰਾਜ ਕੇ ਕੋਪ ਸੇ ਬ੍ਰਹਮ ਲੋਕ ਤੇ ਪ੍ਰਿਥਵੀ ਪਰ
ਗਿਰ ਪੜਾ ਅਰ ਦੀਨ ਹੋਇ ਕੇ ਅਰ ਤਪ ਕਰਕੇ ਬੇਨਤੀ ਕਰਨ ਲਗਾ ਤ
ਬ ਮਹਾਰਾਜ ਕੀ ਆਗਿਆ ਆਈ ਕਿ ਤੂ ਸਤ ਜਨਮ ਧਾਰ ਕੇ ਮੇਰੇ ਅਵ
ਤਾਰਾਂ ਦੀ ਉਪਾਸਨਾ ਕਰੈਂਗਾ ਤਾ ਫਿਰ ਬ੍ਰਹਮ ਲੋਕ ਕੋ ਪ੍ਰਾਪਤ ਹੋਵੇਂਗਾ ਤਾਂ
ਬ੍ਰਹਮਾਂ ਨੇ ਦਸ ਲਖ ਬਰਸ ਤਪ ਕਰਕੇ ਫਿਰ ਪੂਛਾ ਤੋ ਆਗਿਆ ਆਈ
ਕਿ ਮੁਝ ਨਿਰਗੁਣ ਸਰੂਪ ਕਉ ਤੋ ਉਸਤਤਿ ਨਿੰਦਿਆ ਸਮਾਨ ਹੈ ਪਰ ਮੈ
ਨੇ ਪ੍ਰਿਥਮੇਂ ਬਿਸਨ ਕੋ ਵਰ ਦੀਆ ਥਾ ਕਿ ਤੇਰੇ ਮੇਂ ਅਰ ਮੇਰੇ ਮੇਂ ਭੇਦ ਕੁਛ
ਨਹੀ ਅਰ ਜਬ ਜਬ ਮੇਰੇ ਸੰਤਾਂ ਕੋ ਕੋਈ ਦੁਖ ਦੇਵੇ ਤਬ ਤਬ ਤੁਮ ਅਵਤਾ
ਰ ਧਾਰ ਕੇ ਸੰਤਾਂ ਦੀ ਰਖਿਆ ਕਰਨੀ ਅਰ ਦੁਸਟਾਂ ਕਾ ਨਾਸ ਕਰਨਾ ਅਰ
ਜੋ ਜੋ ਤੇਰੇ ਨਾਮ ਕਾ ਜਾਪ ਜਪੈਂਗੇ ਤਿਨਾਂ ਕਾ ਭੀ ਮੈਂ ਉਧਾਰ ਕਰ ਲੇਵਉਂਗਾ

ਤਤੇ ਤੂ ਮਹਾਰਾਜ ਕੇ ਸਪਤ ਜਨਮ ਕਾ ਜਸ ਗਾਉ॥ ਸੋ ਪ੍ਰਥਮੇ ਬ੍ਰਹਮੇ
ਬਾਲਮੀਕ ਕਾ ਅਵਿਤਾਰ ਧਾਰਿਆ ਅਰ ਰਮਾਇਣ ਕਾ ਜਸੁ ਗਾਇਆ
ਬਹੁੜੇ ਬ੍ਰਹਮੇ ਕਸਪ ਕਾ ਅਵਿਤਾਰ ਧਾਰਿਆ ਅਰ ਦਛ ਪ੍ਰਜਾਪਤਿ ਕੀ
ਆਂ ਤੇਰਾਂ ਬੇਟੀਆਂ ਵਰੀਆਂ ਅਰ ਜੇਤੇ ਰਿਖੀ ਮਹਾਰਾਜ ਕੇ ਅਸਿ ਅਵਿ
ਤਾਰ ਹੂਏ ਥੇ ਤਿਨ ਕੀ ਸੋਭਾ ਕਰੀ॥ ਬਹੁੜ ਜਬ ਰਾਜੇ ਬਲ ਕੇ ਗਰਬ
ਉਤਪਤਿ ਹੂਆ ਤਬ ਉਸ ਕੀ ਸਹਾਇਤਾ ਵਾਸਤੇ ਸੁਕ੍ਰ ਅਵਤਾਰ ਧਾਰ
ਕਰ ਅਰ ਨਿੰਦਿਆ ਕੇ ਸਾਥ ਮਿਲਾਇ ਕਰ ਮਹਾਰਾਜ ਕੀ ਉਪਮਾ ਬਲ
ਕੋ ਸੁਨਾਈ ਕਿ ਇਹ ਬੜੇ ਛਲੀਆ ਹੈ ਅਰ ਇਸ ਨੇ ਮਧ ਕੀਟਭ ਆਦਿ
ਬੜੇ ਬੜੇ ਦੁਸਟ ਮਾਰੇ ਹੈਂ ਔਰ ਅਬ ਏਹ ਬਾਵਨ ਰੂਪ ਧਾਰ ਕੇ ਤੇਰੇ ਪਾਸ
ਆਇਆ ਹੈ ਸੋ ਤੂਧ ਇਸ ਕਉ ਦਾਨ ਨਹੀ ਦੇਣਾ॥ ਅਰ ਬਹੁੜ ਦੇਵ
ਤਿਆਂ ਮਹਾਰਾਜ ਕੀ ਸੇਵਾ ਕਰੀ ਤਾਂ ਬ੍ਰਹਮਾ ਬ੍ਰਹਸਪਤ ਰੂਪ ਧਾਰ ਕੇ ਦੇ
ਵਤਿਆਂ ਕਾ ਗੁਰੂ ਆਣ ਹੂਆ ਅਰ ਇੰਦਰ ਕੋ ਬਿਸਨ ਕੀ ਉਪਾਸਨਾ
ਸੁਣਾਈ॥ ਪੁਨ ਦੁਆਪੁਰ ਮੇ ਜਬ ਕ੍ਰਿਸਨ ਅਵਿਤਾਰ ਹੂਏ ਤਬ ਬ੍ਰਹਮ
ਬਿਆਸ ਕਾ ਅਵਿਤਾਰ ਧਾਰਿਆ ਅਰ ਸ੍ਰੀ ਭਾਗਵਤ ਕਾ ਗ੍ਰੰਥ ਕੀਆ ਅ
ਰ ਸਭ ਅਵਿਤਾਰੋਂ ਕੀ ਉਪਮਾ ਸੁਣਾਈ ਅਰ ਅਠਾਰਾ ਪਰਬ ਮਹਾਭਾਰ
ਥ ਕੇ ਕੀਏ ਸੋ ਏਹ ਪੰਜਮਾਂ ਅਵਿਤਾਰ ਬ੍ਰਹਮਾ ਕਾ ਭਾਇਆ ਅਰ ਜਬ
ਵਿਆਸ ਨੇ ਗਰਬ ਕੀਆ ਤਬ ਕਾਲ ਚੱਕ੍ਰ ਸੇ ਖਟ ਅੰਗੋਂ ਕੇ ਖਟ ਰਿਖ
ਹੋ ਜਾਤੇ ਭਏ ਅਰ ਤਿਨੋਂ ਨੇ ਖਟ ਸਾਸਤ੍ਰ ਕੀਏ ਤਾਂ ਛੇਵਾਂ ਅਵਿਤਾਰ ਬ੍ਰ
ਮਾਂ ਕਾ ਖਟ ਰਿਖ ਵਿਆਸੋ ਹੋਤ ਭਾਇਆ॥ ਬਹੁੜੇ ਕਲਜੁਗ ਭਾਇਆ
ਤਬ ਸਤਵਾਂ ਅਵਿਤਾਰ ਰਾਜਾ ਬਿਕ੍ਰਮਾਜੀਤ ਭਾਇਆ ਅਰ ਰਘੁਵੰਸੀ
ਆਂ ਕੀ ਕਥਾ ਸੁਣਾਈ॥ ਬਹੁੜੇ ਅਠਵਾਂ ਅਵਿਤਾਰ ਕਾਲਦਾਸ ਸੋ ਲਾਕ
ਛ ਸਪਨੇ ਹੋਤ ਭਾਇਆ॥ ਤਬ ਸਿਖਾਂ ਪ੍ਰਸਨ ਕੀਤਾ ਜੀ ਖੋੜਸ ਕਲਾ ਕੌ
ਣ ਹੈਨ॥ ਸਲੋਕ॥ ਖੋੜਸ ਕਲਾ ਬਖਾਨੀਏ ਗਿਆਨ ਧਿਆਨ ਹ
ਰਜਨਾ ਸੰਜਮ ਧਰਮ ਬਿਦਿਆ ਕਲਾ ਪੁਨ ਅਧਿਆਤਮ ਮਾਨਾ॥

॥ਅਸਟਮ ਅਕਲ ਕਲਾ ਕਹੀ ਦਾਇਆ ਦਾਨ ਪੁਨ ਨੇਮ ਜਤ ਸਤ
ਬ੍ਰਹਮ ਪਛਾਣਨਾ ਸਰਬ ਰਤ ਤਤ ਪ੍ਰੇਮ ॥ ਸੋ ਭਾਈ ਜੀ ਕਾਹਿਆ ਏਹ ਹੈ ॥
ਤਾਂ ਸਿਖਾਂ ਨੇ ਪ੍ਰਸਨ ਕੀਤਾ ਕਿ ਇਹ ਖੋਲ੍ਹ ਸਕਲ ਬਿਸਥਾਰ ਕਰਕੇ ਕਹੋ ॥ ਤਾਂ
ਭਾਈ ਜੀ ਕਹਾ ॥ ਪ੍ਰਥਮੇ ਗਯਾਨ ਕਲਾ ਹੈ ਜੋ ਸਰਬ ਮੈਂ ਵਾਹਿਗੁਰੂ ਕੋ ਜਾ
ਣਨਾ ॥ ਦੂਜੀ ਧਿਆਨ ਕਲਾ ਹੈ ਜੋ ਮਹਾਰਾਜ ਦੇ ਕਿਸੇ ਸਰੂਪ ਵਿਚ ਧਿਆ
ਨ ਠਹਿਰਾਵਣਾ ਕਿਆ ਆਪਣੇ ਅੰਗ ਕੇ ਬੀਚ ਧਿਆਨ ਠਹਿਰਾਵਣਾ
॥ਤੀਜੀ ਹਠ ਕਲਾ ਹੈ ਕਿ ਜੋ ਸੁਭ ਕਰਮ ਕਰਨੇ ਹੋਵੈਂ ਸੋ ਹਠ ਕਰਕੇ ਕਰ ਛੋਡਣਾ
ਅਰ ਆਲਸ ਨਹੀਂ ਕਰਣਾ ॥ ਚੌਥੀ ਸੰਜਮ ਕਲਾ ਹੈ ਜੋ ਸ੍ਵਾਸ ਅਪਨੇ ਮਹਾ
ਰਾਜ ਕੇ ਭਜਨ ਮੇਂ ਲਾਵਣੇ ਅਤੇ ਹੋਰ ਕਾਲ ਜੋ ਕਰਨੀ ਹੋਵੇ ਸੋ ਸੰਜਮ ਨਾਲ ਕ
ਰਨੀ ਅਰ ਪਦਾਰਥ ਭੀ ਧਰਮ ਦੇ ਅਰਥ ਲਾਵਣੇ ਅਰ ਹੋਰ ਜੋ ਕੁਛ ਖਰਚਣਾ
ਹੋਵੇ ਸੋ ਭੀ ਸੰਜਮ ਨਾਲ ਖਰਚਣਾ ॥ ਪੰਜਮੀ ਧਰਮ ਕਲਾ ਹੈ ਜੋ ਧਰਮ ਕ
ਰਨਾ ਅਰ ਪਾਪ ਨਹੀਂ ਕਰਨਾ ॥ ਖਸ਼ਟੀ ਵਿਦ੍ਯਾ ਕਲਾ ਹੈ ਜੋ ਸਰਬ ਵਿਦ੍ਯਾ ਮੈਂ
ਪ੍ਰਬੀਣ ਹੋਵਣਾ ॥ ਸਪਤਮੀ ਆਧਿਆਤਮ ਕਲਾ ਹੈ ਜੋ ਸਰੀਰ ਅਰ ਆਤ
ਮੇ ਕੋ ਭਿੰਨ ਭਿੰਨ ਜਾਣਨਾ ॥ ਅਠਵੀਂ ਅਕਲ ਕਲਾ ਹੈ ਜੋ ਅਪਣੀ ਬੁਧ ਕੋ
ਉਜਲ ਰਖਣਾ ॥ ਨੌਵੀ ਦਇਆ ਕਲਾ ਹੈ ਜੋ ਸਰਬ ਜੀਵਾਂ ਪਰ ਦਾਇਆ
ਰਖਣੀ ॥ ਦਸਵੀ ਦਾਨ ਕਲਾ ਹੈ ਕਿ ਜੋ ਪਾਸ ਹੋਵੇ ਸੋ ਗੁਰੂ ਕੇ ਨਮਿਤ ਦੇਣਾ
ਯਾਰਵੀ ਨੇਮ ਕਲਾ ਹੈ ਕਿ ਜੋ ਨੇਮ ਬੰਨਣਾ ਸੋ ਨਿਬਾਹੁਣਾ ॥ ਬਾਰਵੀਂ ਜ
ਤ ਕਲਾ ਹੈ ਕਿ ਜੋ ਅਤੀਤ ਹੋਵੈ ਤਉ ਬੀਰਜ ਗਿਰਨ ਨ ਦੇਣਾ ਅਰ ਜੋ ਗ੍ਰਿ
ਹਸਤੀ ਹੋਵੈ ਤਉ ਆਪਣੀ ਇਸਤ੍ਰੀ ਬਗੈਰ ਹੋਰ ਪਾਸੇ ਧਿਆਨ ਨ ਕਰਨਾ
ਅਰ ਤੇਰਵੀਂ ਸਚ ਕਲਾ ਹੈ ਜੋ ਸਚ ਬੋਲਣਾ ਅਰ ਸਤ ਕਮਾਵਣਾ ॥ ਚੌਦਵੀਂ ਬ੍ਰ
ਹਮ ਕਲਾ ਹੈ ਜੋ ਬ੍ਰਹਮ ਕਾ ਪਛਾਣਨਾ ॥ ਪੰਦ੍ਰਵੀਂ ਰਤ ਤਤ ਕਲਾ ਹੈ ਜੋ ਸਰਬ ਰਤ
ਗੀਆਂ ਮੈਂ ਸੁਚੇਤ ਹੋਣਾ ॥ ਸੋਲਵੀ ਪ੍ਰੇਮ ਕਲਾ ਹੈ ਜੋ ਪ੍ਰੇਮ ਮਹਾਰਾਜ ਕੇ ਨਾਮ ਕਾ
ਹੋਣਾ ॥ ਸੋ ਏਹ ਸੋਲਾਂ ਕਲਾ ਸਪਨ ਕਾਲੂ ਦਾਸ ਭਾਇਆ ਸੋ ਏਹ ਅਰੂਪ
ਧਾਰ ਕਰ ਅਰ ਗੁਣਾਨੁਵਾਦ ਤਿਸ ਕੇ ਗਾਇ ਕਰ ਬ੍ਰਹਮਾ ਬ੍ਰਹਮ ਲੋਕ ਨੂੰ ਜਾਇ ਪ੍ਰਾਪ

ਤ੍ਰਿਭੁਜਾ॥ ਸੋ ਏਹ ਕਲਪ ਮੈਂ ਬਿਆਸ ਜੀ ਬ੍ਰਹਮੇ ਕਾ ਅਵਤਾਰ ਹੂਆ

ਪਉੜੀ ਬਾਰਵੀਂ ਭਲੀ। ॥ਦੁਆਪੁਰ ਜੁਗ ਬੀਤਤ ਭਏ ਕਲ ਜੁਗ ਕੇ ਸਿਰ
ਛਤ੍ਰ ਫਿਰਾਈ। ਵੇਦ ਅਥਰਬਣ ਥਾਪਿਆ ਉਤਰ ਮੁਖ ਗੁਰਮੁਖ ਗੁਨ ਗਾ
ਈ। ਕਲਪ ਰਿਖੀਸਰ ਸਾਂਖ ਮਤ ਅਥਰਬਣ ਬੇਦ ਕੀ ਰਿਚਾ ਸੁਨਾਈ। ਗਿ
ਆਨ ਮਹਾਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ। ਗਿਆਨ ਬਿਨਾ ਨ
ਹੀ ਪਾਈਐ ਜੇ ਕੋਈ ਕੋਟਿ ਜਤਨ ਕਰ ਧਾਈ। ਕਰਮ ਜੋਗ ਦੇਹੀ ਕਰੇ ਸੋ ਅਨਿ
ਤ ਖਿਨ ਟਿਕੈ ਨ ਰਾਈ। ਗਿਆਨ ਸਮੇਤ ਸੁਖ ਰੂਪ ਹੈ ਜਨਮ ਮਰਨ ਕਾ ਭਰਮ
ਚੁਕਾਈ। ਗੁਰਮੁਖ ਗਿਆਨੀ ਸਹਜਿ ਸਮਾਈ॥੧੨॥=॥=॥=॥=॥

ਤਾਂ ਭਾਈ ਜੀ ਕਹਿਆ ਕਿ ਜਬ ਦੁਆਪੁਰ ਜੁਗ ਬੀਤ ਗਿਆ ਅਰ ਦੁ
ਆਪੁਰ ਜਗ ਕਾ ਸਾਮ ਬੇਦ ਬਿਆਸ ਜੀ ਨੇ ਥਾਪਿਆ ਤਬ ਕਲਜੁ
ਗ ਕੇ ਸਿਰ ਪਰ ਛਤ੍ਰ ਫਿਰਿਆ ਤਾਂ ਅਥਰਬਣ ਬੇਦ ਕਉ ਤੀਨ ਰਿਖੀਆਂ
ਥਾਪਿਆ ਸੋ ਉਤ੍ਰ ਮੁਖ ਅੰਗਰਾ ਜੋ ਬ੍ਰਹਮੇ ਕੇ ਬੇਦ ਥਾ ਤਿਸ ਕੋ ਪ੍ਰਥਮੇ ਕਪ
ਲ ਰਿਖੀਸਰ ਨੇ ਥਾਪਿਆ ਅਰ ਸਾਂਖ ਸਾਸਤ੍ਰ ਪਰਗਟ ਕੀਤਾ ਅਰ ਕ
ਹਾ ਕਿ ਦੇਹ ਅਨਿਤ ਹੈ ਅਰ ਜੀਵ ਗਿਆਨ ਰੂਪ ਸਤ ਹੈ ਸੋ ਤੁਸੀ ਦੇ
ਹ ਕਾ ਅਭਿਮਾਨ ਨਿਵਿਰਤ ਕਰੋ ਅਤੇ ਅੱਨ੍ਹੈ ਵਿਵੇਕ ਕਰਕੇ ਜੀਉ ਸਭ
ਕਾ ਸਾਖੀ ਜਾਣੋ ਅਰ ਨਿਸਚੈ ਕਰੋ ਕਿ ਗਿਆਨ ਬਿਨਾ ਮਹਾਰਸ ਪ੍ਰਾਪਤ
ਨਹੀਂ ਹੋਤਾ ਅਤੇ ਕਰਮ ਅਰ ਜੋਗ ਅਗਿਆਨ ਕੋ ਮਿਟਾਇ ਨਹੀਂ ਸਕ
ਤੇ॥ ਜੈਸੇ ਤਾਰਿਆਂ ਕਾ ਪ੍ਰਕਾਸ਼ ਅਰ ਦੀਪਕ ਕਾ ਉਜਿਆਰਾ ਰਾਤ ਕੋ ਮਿਟਾ
ਇ ਨਹੀਂ ਸਕਤਾ ਤੈਸੇ ਅਉਰ ਜਤਨ ਅਗਿਆਨ ਕੋ ਮਿਟਾਇ ਨਹੀਂ ਸ
ਕਤੇ॥ ਸੋ ਜੈਸੇ ਰਾਤ ਕੇ ਅੰਧੇਰੇ ਕੇ ਮਿਟਾਉਨ ਨੂੰ ਏਕ ਹੀ ਸੂਰਜ ਸਾਮਰਥ
ਹੈ॥ ਤੈਸੇ ਅਗਿਆਨ ਕੇ ਮਿਟਾਉਣ ਕੋ ਏਕ ਗਿਆਨ ਸਾਮਰਥ ਹੈ॥ ਤਾਂ
ਤੇ ਜੋ ਗੁਰਾਂ ਕੋ ਮਿਲਕੇ ਗਿਆਨ ਕੋ ਪ੍ਰਾਪਤਿ ਹੋਤੇ ਹੈਂ ਅਰ ਸਤਿਗੁਰਾਂ ਕੇ ਕ
ਹੇ ਅਨੁਸਾਰ ਸੰਜਮ ਭੀ ਕਰਤੇ ਹੈਂ ਤੋ ਉਨਕਾ ਅਗਿਆਨ ਸਹਜੇ ਹੀ ਮਿਟ
ਜਾਤਾ ਹੈ ਜੈਸੇ ਪੁਰਖ ਵੈਦ ਸੇ ਔਖਧੀ ਭੀ ਖਾਵੈ ਔਰ ਸੰਜਮ ਭੀ ਕਰੈ ਤਾਂ

ਤਿਸ ਕਾ ਰੋਗ ਸੀਘ੍ਰ ਹੀ ਮਿਟ ਜਾਤਾ ਹੈ ਸੋ ਤੈਸੇ ਹੀ ਜੋ ਸਿਖ ਸਤਿਗੁਰਾਂ
ਕਾ ਸਬਦ ਭੀ ਸੁਣੇ ਅਤੇ ਸਿਖੀ ਦੀਆਂ ਰਹਿਤਾਂ ਭੀ ਰਖੇ ਤਿਸ ਨੂੰ ਗਿ
ਆਨ ਪ੍ਰਾਪਤਿ ਹੁੰਦਾ ਹੈ ॥ ਅਗੇ ਪਉੜੀ ਤੇਰਵੀਂ ਚਲੀ ॥ ॥

॥ਬੇਦ ਅਥਰਬਣ ਮਥਨਿ ਕਰ ਗੁਰਮੁਖ ਬਾਸੇਖਕ ਗੁਣ ਗਾਵੈ ॥ ਜੇਹਾ ਬੀ
ਜੈ ਸੋ ਲੁਣੈ ਸਮੇਂ ਬਿਨਾ ਫਲੁ ਹਥਿ ਨ ਆਵੈ ॥ ਹੁਕਮੈ ਅੰਦਰ ਸਭ ਕੋ ਮੰਨੈ ਹੁਕ
ਮ ਸੋ ਸਹਜਿ ਸਮਾਵੈ ॥ ਆਪੈ ਕਛੂ ਨ ਹੋਵਈ ਬੁਰਾ ਭਲਾ ਨਾ ਮਨਿ ਵਸਾਵੈ
॥ਜੈਸਾ ਕਰੇ ਤੈਸਾ ਲਹੈ ਰਿਖ ਕਨਾਦਿਕ ਭਾਖ ਸੁਣਾਵੈ ॥ ਸਤਿਜੁਗ ਕਾ ਅਨਿ
ਆਉ ਸੁਣ ਫੇੜੈ ਇਕ ਸਭ ਜਗਤ ਮਰਾਵੈ ॥ ਤ੍ਰੇਤੇ ਨਗਰੀ ਪੀੜੀਐ ਦੁਆ
ਪੁਰ ਵੰਸ ਕੁਵੰਸ ਕੁਹਾਵੈ ॥ ਕਲਜੁਗ ਜੋ ਫੇੜੈ ਸੋ ਪਾਵੈ ॥੧੩॥੨॥੨॥

ਭਾਈ ਜੀ ਕਹਤੇ ਹੈਂ ਬਹੁਤੇ ਕਨ ਰਿਖ ਨੇ ਅਥਰਬਣ ਬੇਦ ਮਥਿਆ ਅਰ
ਬਾਸੇਖਕ ਸਾਸਤ੍ਰ ਕੀਆ ਅਰ ਉਸ ਮੇਂ ਸਮਾ ਪ੍ਰਧਾਨ ਰਖਿਆ ਜੋ ਸਮੇ
ਸਿਰ ਖੇਤੀ ਹੋਤੀ ਹੈ ਅਰ ਸਮੇ ਬਿਨਾ ਨਹੀਂ ਹੋਤੀ ਸੋ ਤੈਸੇ ਸੁਭ ਸਮੇ ਸੁਭ
ਕਰਮ ਹੋਤਾ ਹੈ ਅਰ ਅਸੁਭ ਸਮੇ ਨਹੀਂ ਹੋਤਾ ਸੋ ਤੁਸਾਂ ਸਮਾਂ ਵਿਚਾਰ ਕੇ ਕ
ਰਮ ਕਰਨਾ ਤਾਂ ਤੇ ਗੁਰਮੁਖਾਂ ਨੇ ਨਿਰਨੈ ਕੀਆ ਕਿ ਕਲਜੁਗ ਜੋ ਹੈ ਸੋ
ਮਹਾਰਾਜ ਕੇ ਨਾਮ ਕਾ ਸਮਾ ਹੈ ਸੋ ਤੁਸਾਂ ਮਹਾਰਾਜ ਕੀ ਆਗਿਆ ਮੰ
ਨੀ ਕਰ ਮੰਨਣੀ ਅਰ ਨਾਮੁ ਜਪਣਾ ਕਯੋਂ ਕਿ ਅਗਲੇ ਜੁਗਾਂ ਮੇਂ ਬਡੇ
ਅਨਿਆਉਂ ਸੇ ॥ ਜੈਸਾ ਕਿ ਸਤਜੁਗ ਮੇਂ ਏਕ ਕੋਈ ਅਪਕਰਮ ਕਰੇ
ਤੋ ਸਾਰੇ ਦੇਸ ਕੋ ਡੰਡੁ ਹੋਂਦੇ ਅਰ ਤ੍ਰੇਤੇ ਜੁਗ ਮੇਂ ਏਕ ਕੋਈ ਪਾਪ ਕਰੇ ਤੋ ਸ
ਗੀ ਨਗਰੀ ਕੋ ਪੀੜਾ ਹੋਂਦੇ ਅਰ ਦੁਆਪੁਰ ਮੇਂ ਜੋ ਕੋਈ ਪਾਪ ਕਰੇ ਤਾਂ ਉ
ਸ ਕੇ ਨਾਨਕੇ ਅਰ ਦਾਦਕੇ ਪਰਵਾਰ ਕੋ ਦੁਖ ਹੋਂਦੇ ਅਤੇ ਕਲਜੁਗ ਮੇਂ ਜਿ
ਸ ਹੱਥ ਕਰੇ ਉਸ ਹੀ ਹੱਥ ਪਾ ਲੇਵੇ ॥ ਬਹੁਤੇ ਔਰ ਜੁਗਾਂ ਮੇਂ ਹਜਾਰ ਬਰਖ
ਤਪ ਕਰੇ ਅਰ ਬ੍ਰਤ ਨੇਮ ਕਰੇ ਤਾਂ ਜੋ ਕੁਛ ਤਿਸ ਕੋ ਫਲ ਹੋਤਾ ਥਾ ਸੋ ਤੈਸਾ
ਕਲਜੁਗ ਮੇਂ ਚਾਰ ਘੜੀਆਂ ਕਥਾ ਕੀਰਤਨ ਅਰ ਨਾਮ ਜਪੇ ਤੇ ਤਿਨ ਕੋ ਫ
ਲ ਪ੍ਰਾਪਤਿ ਹੋਤਾ ਹੈ ॥ ਸੋ ਇਸ ਪ੍ਰਕਾਰ ਹੋਰਨ ਜੁਗਾਂ ਸੇ ਏਹ ਵਿਸੇਖ ਹੈ

॥ਪਉੜੀ ਚਉਪਦੀ ਰਬੀ ॥ਸੇਸ ਨਾਗ ਪਤੰਜਲ ਮਥਿਆ ਗੁਰਮੁਖ ਸਾਸ
ਤ੍ਰ ਨਾਗ ਸੁਣਾਈ॥ਵੇਦ ਅਥਰਬਣ ਬੋਲਿਆ ਜੋਗ ਬਿਨਾ ਨਹੀਂ ਭਰਮ ਚੁ
ਕਾਈ॥ਜਿਉਂ ਕਰ ਮੈਲੀ ਆਰਸੀ ਸਿਕਲ ਬਿਨਾ ਨਹੀਂ ਮੁਖ ਦਿਖਲਾਈ॥
॥ਜੋਗ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵ ਲਾਈ॥ਅਸ਼ਟ ਦ
ਸਾ ਸਿਧ ਨਉ ਨਿਧੀ ਗੁਰਮੁਖ ਜੋਗੀ ਚਰਨ ਲਗਾਈ॥ਤ੍ਰਿਹੁ ਜੁਗਾਂ ਕੀ ਬਾ
ਸਨਾ ਕਲਜੁਗ ਪਾਤੰਜਲ ਵਿਚ ਪਾਈ॥ਹਥੋ ਹਥੀ ਪਾਈਐ ਭਗਤਿ ਜੋਗ
ਕੀ ਪੂਰਬ ਕਮਾਈ॥ਨਾਮ ਦਾਨ ਇਸ਼ਨਾਨ ਸੁਭਾਈ॥੧੫॥੮॥੮॥੮॥

ਭਾਈ ਜੀ ਕਹਤੇ ਹੈਂ ਕਿ ਬਹੁੜੇ ਸੇਸ ਨਾਗ ਰਿਖੀਸਰ ਨੇ ਅਥਰਬਣ ਬੇਦ ਕੋ ਮਥ ਕਰ ਪਾਤੰਜਲ ਸਾਸਤ੍ਰ ਕੀਆ ਅਰ ਸਮਝਾਇਆ ਜੋ ਹੇ ਭਾਈ ਬੇਦ ਅਥਰਬਣ ਇਉਂ ਕਹਤਾ ਹੈ ਕਿ ਜੈਸੇ ਮੈਲੀ ਆਰਸੀ ਸਿਕਲ ਕੀਏ ਬਿਨਾ ਮੁਖ ਨਹੀਂ ਦਿਖਾਵਤੀ ਤੈਸੇ ਅੰਤਹਕਰਨ ਅਸਟਾਂਗ ਜੋਗ ਬਿਨਾ ਸੁਧ ਨਹੀਂ ਹੋਤਾ ਅਰ ਆਤਮਕਾ ਦਰਸਨ ਪ੍ਰਾਪਤਿ ਨਹੀਂ ਹੋਤਾ ॥ਅਰ ਜੋ ਜੋਗ ਸਾਧਨ ਕਰਤਾ ਹੈ ਅਰ ਅਕਾਸ਼ਰੂਪੀ ਉਦਰ ਮੇਂ ਖ੍ਰਾਧਿਆ ਸਹਾਰਤਾ ਹੈ ਤਾਂ ਉਸ ਮੇਂ ਅਨਾਹਤ ਰੂਪੀ ਧੁਨਾ ਖੁਲਤੀਆਂ ਹੈਂ ਅਰ ਤਿਸ ਕੀ ਲਿਵ ਧੁਨ ਸਾਥ ਲਗ ਜਾਤੀ ਹੈ ਅਰ ਜੋ ਤਿਸਕਾ ਦਰਸਨ ਕਰਤਾ ਹੈ ਤਬ ਅਠਾਰਾਂ ਸਿਧੀ ਔਰ ਨਉ ਨਿਧੀਓਂ ਤਿਸ ਕਾਮੀ ਜੋਗੀ ਪਿਛੈ ਲਗੀਆਂ ਫਿਰਤੀਆਂ ਹੈਂ ਅਤੇ ਓਹ ਇਸ੍ਰਤੀ ਨਹੀਂ ਕਰਤਾ ਤਾਂ ਤੇ ਗੁਰਮੁਖਾਂ ਨੇ ਬੀਚਾਰ ਕਰ ਭਗਤ ਜੋਗ ਪ੍ਰਮਾਨ ਰਖਾ ਹੈ ਸੋ ਇਸ ਨਾਨ ਕਰਨਾ ਅਰ ਦਾਨ ਦੇਨਾ ਅਰ ਨਾਮ ਜਪਣਾ ਅਰ ਸਤ ਸੰਗ ਕਰਨਾ॥ਪੌੜੀ ਪੰਦ੍ਰਵੀਂ

ਜੁਗ ਜੁਗ ਮੇਰ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥ਫਿਰ ਫਿਰ ਫੇਰ ਵਟਾ
ਈਐ ਗਿਆਨੀ ਹੋਇ ਮਰਮ ਕਉ ਪਾਵੈ॥ਸਤਿਜੁਗ ਦੂਜਾ ਭਰਮ ਕਰ ਤ੍ਰੇਤੇ ਵਿ
ਚ ਜੋਨੀ ਫਿਰ ਆਵੈ॥ਤ੍ਰੇਤੇ ਕਰਮਾ ਬਾਧਤੇ ਦੁਆਪੁਰ ਫਿਰ ਅਵਤਾਰ ਕ
ਰਾਵੈ॥ਦੁਆਪੁਰ ਮਮਤਾ ਅਹੰਕਰ ਹਉਮੈ ਅੰਦਰ ਗਰਬ ਗਲਾਵੈ॥ਤ੍ਰਿ
ਹੁ ਜੁਗਾਂ ਕੇ ਕਰਮ ਕਰ ਜਨਮ ਮਰਨ ਸੰਸਾ ਨ ਚੁਕਾਵੈ॥ਫਿਰ ਕਲਜੁਗ ਅੰਦਰ

ਫੇਰ ਧਰ ਕਰਮਾਂ ਅੰਦਰ ਫੇਰ ਫਸਾਵੈ॥ ਅਉਸਰ ਚੁਕਾ ਹਥਿ ਨ ਆਵੈ॥੧੫॥

ਭਾਈ ਜੀ ਕਹੈਂ ਜੁਗਾਂ ਜੁਗਾਂ ਮੈਂ ਜਿਨ ਕੇ ਆਤਮ ਗਿਆਨ ਹੂਆ ਹੈ ਤਿਨ ਕੇ ਤੋ ਵਾਸਨਾ ਕਾ ਅੰਕੂਰ ਦਗਧ ਭਇਆ ਅਰ ਜੋ ਜਨ ਸੇ ਆਗਿਆਨੀ ਹੈਂ ਜੋ ਵਾਸਨਾ ਕੇ ਜਾਲ ਸੇ ਬੰਧੇ ਹੂਏ ਫੇਰ ਫੇਰ ਜੁਗੋਂ ਮੇਂ ਸਰੀਰ ਧਾਰਤੇ ਹੈਂ॥ ਜੈਸੇ ਸਤਿਜੁਗ ਮੇਂ ਜਿਨ ਕਾ ਭਰਮ ਰਹਾ ਹੈ ਸੋ ਜੂਨ ਮੇਂ ਭਰਮਤੇ ਭਰਮਤੇ ਫੇਰ ਤ੍ਰੇਤੇ ਮੇਂ ਮਾਨੁਖ ਜਨਮ ਧਾਰਤੇ ਹੈਂ ਅਰ ਤ੍ਰੇਤੇ ਮੇਂ ਭੀ ਜੋ ਅਗਿਆਨ ਕਰ ਕਰਮੋਂ ਕੇ ਜੇਵੜੇ ਮੇਂ ਬਾਧੇ ਰਹੇ ਸੋ ਬਹੁਤ ਜੂਨ ਭੋਗ ਕਰ ਫੇਰ ਦੁਆਪੁਰ ਮੇਂ ਮਾਨਸ ਜਨਮ ਧਾਰਤੇ ਹੈਂ ਅਰ ਦੁਆਪੁਰ ਮੇਂ ਭੀ ਜੋ ਔ ਮੇਂ ਰੀ ਜੋ ਹਉਮੈ ਮੈਂ ਹੈ ਤਿਸ ਕੇ ਸਾਥ ਬਾਂਧੇ ਹੂਏ ਗਰਭ ਜੂਨ ਮਾਹਿ ਫਿਰਤੇ ਹੈਂ ਅਰ ਫੇਰ ਕਲਜੁਗ ਅੰਦਰ ਜਨਮ ਲੇਤੇ ਹੈਂ ਅਰ ਕਲਜੁਗ ਮੇਂ ਭੀ ਜੋ ਸਤਿਗੁਰੂ ਕਉ ਮਿਲੈ ਸੋ ਤੌ ਨਾਮ ਕੀ ਉਪਾਸਨਾ ਕਰ ਗਿਆਨ ਕਉ ਪ੍ਰਾਪਤਿ ਹੋਤਾ ਹੈ ਅਰ ਜੋ ਆਗਿਆਨੀ ਗੁਰੂ ਕਉ ਮਿਲੈ ਤੌ ਫਿਰ ਕਰਮਾ ਅੰਦਰ ਫਸਾ ਰਹਿੰਦਾ ਹੈ॥ ਤਾਂ ਤੇ ਇਹ ਸਮਾਂ ਬੀਤਿਆ ਫਿਰ ਹੱਥ ਨਹੀਂ ਅਵਤਾ ਅਰ ਪਛਤਾਵਾ ਹੀ ਰਹਿ ਜਾਤਾ ਹੈ॥ ਤਾਂ ਸਿੱਖਾਂ ਪ੍ਰਸਨ ਕੀਤਾ ਜੀ ਕਲਜੁਗ ਕੀ ਸਾਧਨਾ ਭੀ ਕ੍ਰਿਪਾ ਕਰ ਕਹੋ॥

॥ਪਉੜੀ ਸੋਲਵੀਂ ਚਲੀ॥ ॥

॥ਕਲਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੈ ਨ ਕਾਈ॥ ਬਿਨ ਭਜਨ ਭਗਵਾਨ ਕੇ ਭਾਉ ਭਗਤ ਬਿਨ ਠਉਰ ਨ ਪਾਈ॥ ਲਹੇ ਕਮਾਣਾ ਏਤ ਜੁਗਿ ਪਿਛਲੀ ਜੁੱਗੀ ਕਰੀ ਕਮਾਈ॥ ਪਾਇਆ ਮਾਨਸ ਦੇਹ ਕੈ ਐਥੈ ਚੁਕਿਆਂ ਠਉਰ ਨ ਠਾਈ॥ ਕਲਜੁਗ ਕੇ ਉਪਕਾਰ ਸੁਣ ਜੈਸੇ ਬੇਦ ਅਥਰਬਣ ਗਾਈ॥ ਭਾਉ ਭਗਤਿ ਪਰਵਾਣ ਹੈ ਜਗੱਗ ਹੋਮ ਗੁਰ ਪੁਰਬ ਕਰਾਈ॥ ਕਰ ਕੈ ਨੀਚ ਸਦਾਵਣਾ ਤਾਂ ਪ੍ਰਭ ਅੰਦਰ ਲੇਖੇ ਪਾਈ॥ ਕਲਜੁਗ ਨਾਵੈਂ ਕੀ ਵਡਿਆਈ॥੧੬॥

ਭਾਈ ਜੀ ਕਹਤੇ ਹੈਂ ਕਲਜੁਗ ਕੀ ਸਾਧਨਾ ਸੁਣੋ ਕਿ ਹੋਰ ਕੋਈ ਕਰਮ ਧਰਮ ਤੇ ਨਹੀਂ ਆਂਵਦਾ ਪਰ ਇਕ ਭਜਨ ਭਗਵਾਨ ਕਾ ਅਰ ਇਕ ਭਾਉ ਭਗਤਿ ਤੇ ਹੋਇ ਆਂਵਦੀ ਹੈ ਅਰ ਸੋਈ ਕਲਜੁਗ ਮੇਂ ਲੇਖੇ ਪੜਤੀ ਹੈ॥ ਅਰ

ਪਿਛਲੇ ਸੁਭ ਕਰਮੋਂ ਕੇ ਫਲ ਕਲ ਜੁਗ ਮੈਂ ਮਨੁਖ ਜਨਮ ਪਾਇਆ ਹੈ ਸੋ ਇਥੇ ਜੋ ਮਹਾਰਾਜ ਦਾ ਨਾਮ ਜੀਵਨ ਜਪੇ ਗਾ ਤਾਂ ਐਗੇ ਠੌਰ ਕਾਈ ਨਹੀ॥ ਅਰ ਕਲਜੁਗ ਕੇ ਧਰਮ ਅਥਰਬਣ ਵੇਦ ਨੇ ਐਸੇ ਕਹੇ ਹੈਂ ਕਿ ਭਉਭਗਤ ਕਰਨੀ ਅਰ ਨਾਮੁ ਜਪਣਾ ਅਰ ਜਗੋਹੋਮ ਸੋ ਜਗ ਹੋਮ ਕਲਜੁਗ ਕੇ ਏਹ ਹੈਂ ਕਿ ਅੰਮ੍ਰਿਤ ਪ੍ਰਸਾਦਿ ਗੁਰਭਾਈਆਂ ਅਰ ਸਿਖਾਂ ਕਉ ਖੁਲਾਵਣਾ ਅਰ ਆਪ ਕੇ ਨੀਰ ਸਦਾਵਣਾ॥ ਤਾਂ ਤੇ ਕਲਜੁਗ ਮੈਂ ਏਕ ਨਾਮ ਹੀ ਕੀ ਵਡਿਆਈ ਹੈ॥ ਤਾਂ ਫੇਰ ਸਿਖਾਂ ਪ੍ਰਸਨ ਕੀਤਾ ਕਿ ਜਬ ਏਕ ਜੁਗ ਬੀਤਤਾ ਹੈ ਅਰ ਦੂਸਰਾ ਆਵਣੇ ਲਗਤਾ ਹੈ ਤੋ ਕਿਆ ਵਰਤਾਰਾ ਵਰਤਤਾ ਹੈ

ਪੌੜੀ ਸਤਾਰਵੀਂ ਚਲੀ ॥ਜੁਗਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਅ
ਵਰਤਾਰਾ ਉਠੇ ਗਿਲਾਨ ਜਗਤ ਵਿਚ ਵਰਤੇ ਪਾਪ ਭ੍ਰਸਿਟ ਸੰਸਾਰਾ ਵਰਨਾਵ
ਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ ਨਿੰਦਿਆ ਚਲੈ ਵੇਦ ਕੀ
ਸਮਝਨ ਨਾਹਿ ਅਗਿਆਨ ਗੁਬਾਰਾ ਬੇਦ ਗ੍ਰੰਥ ਗੁਰ ਹਟਿ ਹੈ ਜਿਸੁ ਲਗਿ ਭਉਜ 27
ਲ ਪਾਰਿ ਉਤਾਰਾ ਸਤਿਗੁਰ ਬਾਝੁ ਨ ਬੁਝੀਐ ਜਿਚਰ ਧਰੇ ਨ ਪ੍ਰਭੁ ਅਵਤਾਰਾ
ਗੁਰ ਪ੍ਰਮੇਸ਼ਰ ਇਕੁ ਹੈ ਸਚਾ ਸਾਹੁ ਜਗਤ ਵਣਜਾਰਾ ਚੜੈ ਸੂਰ ਮਿਟ ਜਾਇ ਅੰਧਾਰਾ

॥੧੭॥ ਤਾਂ ਭਾਈ ਜੀ ਨੇ ਬਚਨ ਕਹਾ ਜਬ ਜੁਗ ਉਲਟਨੇ ਕਾ ਸਮਾ ਆਵਤਾ ਹੈ ਤਬ ਜਗਤ ਮੈਂ ਗਿਲਾਨ ਵਰਤ ਜਾਤੀ ਹੈ ਅਰ ਵਰਨ ਵਾਲੋਂ ਕੇ ਹੋਰ ਵਰਨਾਂ ਵਾਲੇ ਨਹੀਂ ਭਾਵਤੇ ਅਰ ਭਾਈਆਂ ਕੋ ਭਾਈ ਨਹੀਂ ਭਾਵਤੇ ਅਰ ਜੈਸੇ ਬਾਂਸ ਆਪਸ ਮੈਂ ਖਹਿ ਕਰ ਬਨ ਕਉ ਦਗਧ ਕਰਤੇ ਹੈ ਤੈਸੇ ਆਪਸ ਮੈਂ ਖਹਿ ਖਹਿ ਕਰ ਜੀਵ ਅਪਨੇ ਧਰਮ ਕਰਮ ਤੇ ਹੀਨ ਹੋਇ ਜਾਤੇ ਹੈਂ ਅਰ ਪਾਪ ਕਰਨੇ ਮੈਂ ਸਭ ਜਗ ਵਰਤ ਜਾਤਾ ਹੈ ਅਰ ਵੇਦ ਪੁਰਾਨ ਕੀ ਸਮਝ ਜੀਵ ਨਹੀਂ ਰਖਤੇ ਅਰ ਵੇਦੋਂ ਕੇ ਪਾਠ ਕਰਨ ਵਾਲੇ ਭੀ ਪਾਪੋਂ ਮੈਂ ਵਰਤ ਜਾਤੇ ਹੈਂ ਅਰ ਲੋਕ ਵੇਦੋਂ ਕੀ ਨਿੰਦਿਆ ਕਰਤੇ ਹੈਂ ਅਰ ਤੁਛ ਬੁਧ ਕਰ ਤਤ ਪਰਨ ਸਮਝ ਨਹੀਂ ਸਕਤੇ ਸੋ ਜੈਸੇ ਕਿਸੀ ਹਟੀ ਵਾਲੇ ਕੀ ਹਟ ਪਰ ਸੌਦਾ ਹੋਤਾ ਹੈ ਤੈਸੇ ਚਾਰੋ ਵੇਦ ਈਸਰ ਕੀ ਹਟ ਹੈ ਅਰ ਗਿਆਨ ਰੂਪੀ ਸੌਦਾ ਹੈ॥ ਜੈਸੇ

ਵੇਦੋਂ ਕੋ ਪੜ੍ਹਤੇ ਸੁਨਤੇ ਹੈਂ ਤਿਨ ਕੇ ਪਾਪ ਕਟੀਤੇ ਹੈਂ ਅਰ ਤਿਨ ਕਉ ਗਿਆ
ਨ ਅਰ ਭਗਤਿ ਅਰ ਸੁਭ ਕਰਮ ਪ੍ਰਾਪਤਿ ਹੋਤੇ ਹੈਂ॥ ਅਰ ਗ੍ਰੰਥ ਸਾਹਿਬ
ਸਤਿਗੁਰੂ ਦਾ ਹਟ ਹੈ॥ ਅਰ ਜੋ ਇਸ ਕਉ ਸੁਣਤੇ ਪੜ੍ਹਤੇ ਹੈਂ ਤਿਨ ਕਉ
ਸਤਿਗੁਰੂ ਨਾਮ ਕੇ ਜਹਾਜ਼ ਪਰ ਚੜ੍ਹਾਇ ਕਰ ਅਗਿਆਨ ਕੇ ਭਉਜ
ਲ ਸੇ ਪਾਰ ਉਤਾਰ ਦੇਤਾ ਹੈ ਕਿਉਂਕਿ ਸੋਈ ਮਹਾਰਾਜ ਬ੍ਰਹਮਾ ਕਾ ਸਰੂਪ ਧ
ਰ ਕਰ ਵੇਦਾਂ ਕਉ ਪ੍ਰਗਟ ਕਰਦਾ ਹੈ ਅਰ ਸੋਈ ਮਹਾਰਾਜ ਸਤਿਗੁਰੂ ਕਾ
ਰੂਪ ਧਾਰ ਕੈ ਵੇਦਾਂ ਕੇ ਧਰਮ ਕੋ ਗ੍ਰੰਥ ਜੀ ਕੀ ਬਾਣੀ ਮੈ ਪ੍ਰਗਟ ਕੀਆ ਹੈ
ਕਿਉਂ ਕਿ ਸਤਿਗੁਰਾਂ ਕੇ ਅਵਿਤਾਰ ਧਾਰੇ ਬਿਨਾ ਵੇਦੋਂ ਕੇ ਗਿਆਨ ਕੀ ਸਮਝ
ਜੀਵਾਂ ਕੋ ਨਹੀ ਪ੍ਰਾਪਤਿ ਹੋਂਦੀ ਤਾਂਤੇ ਗੁਰੂ ਪਰਮੇਸਰ ਏਕ ਹੀ ਹੈਂ ਕਿਉਂ ਜੋ ਈ
ਸਰ ਰਿਜਕ ਦੇਣੇ ਕਾ ਸਾਹ ਹੈ ਅਰ ਸਤਿਗੁਰੂ ਗਿਆਨ ਦੇਣੇ ਕਾ ਸਾਹ ਹੈ
ਸੋ ਜੈਸੇ ਸੂਰਜ ਕੀਆਂ ਕਿਰਣਾਂ ਸੇ ਅੰਧੇਰਾ ਮਿਟ ਜਾਤਾ ਹੈ ਤੈਸੇ ਸਤਿਗੁ
ਰ ਕੇ ਸਬਦ ਸੇ ਅਗਿਆਨ ਦੂਰ ਹੋ ਜਾਤਾ ਹੈ ਤਾਂ ਸਿਖਾਂ ਪ੍ਰਸਨ ਕੀਤਾ ਜੈਸੇ ਔਰ
ਜੁਗਾਂ ਮੈ ਅਵਿਤਾਰ ਹੋਤੇ ਆਏ ਹੈਂ ਤੈਸੇ ਕਲਜੁਗ ਕੋ ਕੌਨ ਅਉਤਾਰ ਹੈ॥

॥ਅਠਾਰਵੀ ਪੌੜੀ ਚਲੀ ॥ਕਲਜੁਗ ਬੋਧ ਅਵਿਤਾਰ ਹੈ ਬੋਧ ਅਬੋਧ ਨ ਦ੍ਰਿ
ਸ੍ਟੀ ਆਵੈ॥ ਕੋਇ ਨ ਕਿਸੈ ਵਰਜਈ ਸੋਈ ਕਰੈ ਜੋਈ ਮਨਿ ਭਾਵੈ॥ ਕਿਸੇ ਪੁਜਾਈ
ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ॥ ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹ ਕ੍ਰੋਧ ਬਹੁ ਵਾ
ਦ ਵਧਾਵੈ॥ ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ॥ ਕੋਈ ਪੂ
ਜੈ ਚੰਦ ਸੂਰ ਕੋਈ ਧਰਤਿ ਅਕਾਸ ਮਨਾਵੈ॥ ਪਉਣ ਪਾਣੀ ਬੈਸੰਤਰੋ ਧਰਮ
ਰਾਜ ਕੋਈ ਤ੍ਰਿਪਤਾਵੈ॥ ਫੋਕਟ ਧਰਮੀ ਭਰਮਿ ਭੁਲਾਵੈ॥੧੮॥੮॥੮॥੮॥

ਤਾਂ ਭਾਈ ਜੀ ਨੇ ਕਹਿਆ ਕਿ ਸਤਿਜੁਗ ਮੇ ਚਾਰ ਅਵਿਤਾਰ ਹੋਏ ਹਨ॥ ਪ
ਹਲਾ ਕਛ ਦੂਜਾ ਮਛ ਤੀਜਾ ਨਰਸਿੰਘ ਚੌਥਾ ਬੈਰਾਹ ਅਰ ਚਾਰੇ ਪੈਰ
ਧਰਮ ਕੇ ਹੂਏ ਹੈਂ ਪਹਿਲਾ ਸਤ ਦੂਜਾ ਜਤ ਤੀਜਾ ਤਪ ਚੌਥਾ ਨਾਮ॥
ਅਰ ਤ੍ਰੇਤੇ ਮੈਂ ਤੀਨ ਅਵਿਤਾਰ ਹੋਏ ਹੈਂ ਜੋ ਪਹਿਲਾ ਬਾਵਨ ਦੂਜਾ ਪਰ
ਸਰਾਮ ਤੀਜਾ ਰਾਮ ਅਰ ਤੀਨੋ ਹੀ ਪੈਰ ਧਰਮ ਕੇ ਹੂਏ ਹੈਂ ਜੋ ਪਹ

ਲਾ ਗਿਆ ਦੂਸਰਾ ਤਪ ਤੀਸਰਾ ਨਾਮ ॥ ਅਰ ਜੋ ਸੁਤ ਸੀ ਸੋ ਖੀਣ ਹੋਇ
ਗਇਆ ॥ ਅਰ ਦੁਆਪੁਰ ਮੇਂ ਦੋ ਅਵਿਤਾਰ ਹੂਏ ਹੈਂ ਪਹਿਲਾ ਸ੍ਰੀ
ਕ੍ਰਿਸਨ ਦੂਸਰਾ ਬੋਧ ॥ ਅਰ ਦੋ ਹੀ ਪੈਰ ਧਰਮ ਕੇ ਜੋ ਪਹਿਲਾ ਤਪ
ਅਰ ਦੂਸਰਾ ਨਾਮ ॥ ਅਰ ਜੋ ਬੋਧ ਅਵਤਾਰ ਦੁਆਪੁਰ ਕਾ ਹੈ ਸੋਈ
ਕਲਜੁਗ ਕੇ ਅੰਤ ਤਕ ਨਿਹਕਲੰਕ ਅਵਤਾਰ ਹੋਏ ਤੇ ਤੱਕ ਵਰਤਤਾ ਹੈ
ਅਰ ਧਰਮ ਕਾ ਪੈਰ ਭੀ ਇਕ ਹੀ ਰਹਿ ਜਾਤਾ ਹੈ ਅਰ ਇਹੋ ਜੋ ਨਾਮ ਹੈ
ਸੋ ਨਿਹਕਲੰਕ ਕੇ ਹੂਏ ਭੀ ਨਿਹਕਲੰਕ ਕਾ ਮਿਤ੍ਰ ਹੋਇ ਵਰਤਤਾ ਹੈ
ਅਰ ਬੋਧ ਜੋ ਕਹਿਤੇ ਹੈਂ ਸੋ ਅੋਬੋਧ ਕੋ ਕਹਿਤੇ ਹੈ ਅਰ ਜਿਸਕਾ ਸ
ਰੂਪ ਮਨ ਕੇ ਸਮਝਣੇ ਮੇਂ ਅਰ ਇੰਦ੍ਰੀਆਂ ਕੇ ਦੇਖਣੇ ਮੇਂ ਨ ਆਵੈ
ਜਗਤ ਉਸ ਕਉ ਜਗੰਨਾਥ ਕਾ ਸਰੂਪ ਕਰ ਜਾਣੈ ॥ ਅਰ ਕਲਜੁਗ
ਮੇਂ ਕੋਈ ਕਿਸੇ ਕੋ ਵਰਜਤੇ ਨਹੀਂ ਅਰ ਕਿਸੇ ਕਾ ਕੋਈ ਵਰਜਿਆ ਭੀ ਨ
ਰਹੇ ॥ ਅਰ ਜੋ ਪੁਰਖ ਪ੍ਰਿਤਮਾ ਕੋ ਪੂਜੇ ਤਾਂ ਇਸਤ੍ਰੀ ਕਬਰਾਂ ਕੋ ਪੂਜੇ
ਅਰ ਪੁਤ੍ਰ ਮੜ੍ਹਿਆਂ ਕੋ ਪੂਜੇ ॥ ਅਰ ਜੋ ਭਾਈ ਸਤਿਗੁਰੂ ਕਉ ਪੂਜੈ ਤ
ਭੈਣ ਸਰਵਰ ਕਉ ਪੂਜੇ ਅਰ ਕੋਈ ਸੂਰਜ ਕੋ ਅਰ ਕੋਈ ਚੰਦ੍ਰਮਾ ਕੋ
ਕੋਈ ਕਿਸੀ ਦੇਵਤਾ ਕੋ ਅਰ ਕੋਈ ਕਿਸੀ ਦੇਵਤਾ ਕੋ ਸੋ ਆਪੋ ਆਪਣਾ
ਇਸਟ ਉਪਾਸਨਾ ਕਰਨ ਅਰ ਇਕਸੇ ਘਰ ਮੇਂ ਬਹੁਤ ਮਤੇ ਹੋ ਜਾਣ
ਅਰ ਇਸਤ੍ਰੀ ਪੁਰਖ ਕਾ ਕਹਿਆ ਨ ਮੰਨੇ ਅਰ ਪੁਰਖ ਇਸਤ੍ਰੀ ਕਾ
ਕਹਿਆ ਨ ਮੰਨੇ ਅਰ ਪੁਰਖ ਇਸਤ੍ਰੀ ਜਿਤੇ ਹੋ ਜਾਣ ਅਰ ਸਨਾਤ
ਨਕੀ ਉਪਾਸਨਾ ਛਿਪ ਜਾਵੈ ਅਰ ਕੋਈ ਤੰਤ੍ਰ ਕੋਈ ਮੰਤ੍ਰ ਸਾਧੇ ਅਰ
ਕੋਈ ਪਾਖੰਡ ਕਰੇ ਅਰ ਕੋਈ ਕਲਹ ਕਰੇ ਅਰ ਕੋਈ ਕ੍ਰੋਧ ਵਧਾਵੇ
ਕੋਈ ਵਾਦ ਕਰੇ ਸੋ ਏਕ ਦੂਸਰੇ ਕਾ ਕਹਿਆ ਨ ਭਾਵੇ ਅਰ ਏਕ ਦੂਜੇ
ਸਾਥ ਈਰਖਾ ਕਰੈਂ ਅਰ ਨਿੰਦਿਆ ਕਰੈਂ ਅਰ ਜੋ ਦੋ ਪੁਰਖ ਭੀ ਹੋਵੈਂ
ਤਾ ਏਕ ਦੂਜੇ ਕਾ ਵਿਸਾਹੁ ਨ ਕਰੈਂ ਅਰ ਏਕ ਦੂਜੇ ਕਾ ਬੁਰਾ ਚਿਤਵੈਂ ਅ
ਰ ਇਕ ਧਰਮ ਪਰ ਕੋਈ ਨ ਚਲੈ ਅਰ ਕੋਈ ਪੌਣ ਅਰ ਕੋਈ ਪਾ

ਨੀ ਕੋ ਮੰਨੇ ਅਰ ਕੋਈ ਦੇਵੀ ਅਰ ਕੋਈ ਦੇਵਤਿਆਂ ਕੋ ਅਰ ਕੋਈ ਧਰਮਰਾਇ ਕੇ ਨਿਮਿਤ ਜਗ ਕਰੇ ਅਰ ਭਗਵਤ ਕੇ ਨਾਮ ਕੋ ਅਰ ਸੰਤਾਂ ਕੋ ਕੋਈ ਨ ਮੰਨੇ ਅਰ ਜੋ ਨਾਮ ਜਪੇ ਉਸ ਕਉ ਦੇਖ ਲਗਾਵੈਂ ਸੋ ਜਬ ਐਸੇ ਪਾਪ ਵਰਤਤੇ ਹੈਂ ਤਬ ਜੁਗ ਪਲਟ ਜਾਤਾ ਹੈ ਅਰ ਮਹਾਰਾਜ ਅਵਤਾਰ ਧਾਰ ਕੇ ਧਰਮ ਕੀ ਰਖਿਆ ਕਰਤਾ ਹੈ ਪਉੜੀ ਉਨੀਸਵੀਂ ਚਲੀ

ਭਈ ਗਿਲਾਨ ਜਗਤ੍ਰ ਵਿਚ ਚਾਰ ਵਰਨ ਆਸ੍ਰਮ ਉਪਾਏ। ਦਸ ਨਾਮ ਸੰਨਿਆ
ਸੀਆਂ ਜੋਗੀ ਬਾਰਹਿ ਪੰਥ ਚਲਾਏ। ਜੰਗਮ ਤੇ ਸਰੇਵੜੇ ਦਗੇ ਦਿਗੰਬਰ ਵਾਦ
ਕਰਾਏ। ਬ੍ਰਹਮਣ ਬਹੁ ਪ੍ਰਕਾਰ ਕਰ ਸਾਸਤ੍ਰ ਵੇਦ ਪੁਰਾਣ ਲੜਾਏ। ਖਟ ਦਰ
ਸਨ ਬਹੁ ਵੈਰ ਕਰ ਨਾਲ ਛਤੀਸ ਪਾਖੰਡ ਰਲਾਏ। ਤੰਤ ਮੰਤ੍ਰ ਰਸਾਇਣਾਂ ਕਰਾ
ਮਾਤ ਕਾਲਖ ਲਪਟਾਏ। ਇਕਸ ਤੇ ਬਹੁ ਰੂਪ ਕਰਿ ਰੂਪ ਕਰੂਪੀ ਘਣੇ ਦਿਖਾ
ਏ। ਕਲਜੁਗ ਅੰਦਿਰਿ ਭਰਮ ਭੁਲਾਏ॥੧੯॥

ਕਲਜੁਗ ਮੇਂ, ਕਿ ਜੋ ਕੋ ਕੋਈ ਵਰਜਣ ਵਾਲਾ ਨ ਹੂਆ ਤਾਂ ਚਾਰ ਵਰਨ ਕੀ ਆਪਸ ਮੇਂ ਗਿਲਾਨ ਹੂਈ ਅਰ ਚਾਰ ਆਸ੍ਰਮ ਭੀ ਏਕ ਦੂਸਰੇ ਕੀ ਨਿੰਦਿਆ ਕਰੈਂ ਅਰ ਦਸ ਨਾਮ ਸੰਨਿਆਸੀ ਅਰ ਬਾਰਾ ਪੰਥ ਜੋਗੀ ਆਪਸ ਮੇਂ ਬਖੀਲੀ ਕਰੈਂ ਅਰ ਜੰਗਮ ਸਰੇਵੜੇ ਦਿਗੰਬਰ ਆਪਸ ਮੇਂ ਦਗਾ ਕਰੈਂ ਅਰ ਵਾਦ ਕਰੈਂ ਅਰ ਪੰਡਿਤ ਅਰ ਜੋਤਕੀ ਸਾਸਤ੍ਰ ਵੇਦ ਪੁਰਾਣ ਪੜ੍ਹ ਕੇ ਆਪਸ ਮੇਂ ਵਾਦ ਕਰੈਂ ਅਰ ਕੋਈ ਕਿਸੇ ਕਾ ਕਹਿਆ ਨਾ ਮੰਨੇ ਛਿਅ ਛਿਅ ਪਾਖੰਡ ਅਰ ਏਕ ਏਕ ਦਰਸਨ ਆਪ੍ਰਆਪਨਾ ਲ ਰਲਾਏ ਅਰ ਏਕ ਦੂਜੇ ਸਾਥ ਵਾਦ ਵਗਤਿਆ ਕੋਈ ਤੰਤ੍ਰ ਕੋਈ ਮੰਤ੍ਰ ਸਾਧੇ ਅਰ ਕੋਈ ਰਸਾਇਣ ਅਰ ਕੋਈ ਵੈਦਗੀ ਸੀਖੇ ਅਰ ਪ੍ਰਮੇਸਰ ਕੇ ਨਾਮ ਕਾ ਆਸਰਾ ਭੂਲ ਗਿਆ ਅਰ ਮਨ ਕੋ ਇਕਾਗਰ ਕਰਕੇ ਜੋ ਪ੍ਰਮੇਸਰ ਕੇ ਨਾਮ ਸੈਂ ਜੋੜਨਾ ਥਾ ਸੋ ਮਨ ਬਹੁਤੇ ਕਰੂਪਾਂ ਸਿਉਂ ਰਚ ਰਿਹਿਆ ਅਰ ਕਲਜੁਗ ਮੇਂ ਭਰਮ ਕਰ ਸਾਰਾ ਜਗਤ ਭੂਲ ਗਿਆ ਤਾਂ ਮਹਾਰਾਜ ਨੇ ਆਪਣੀ ਸ਼ਕਤਿ ਕੋ ਮਹਿਮਦ ਮੇਂ ਪਾਇ ਕਰ ਅਰ ਦੇਸ ਕਾ ਪੈਗੰਬ

ਉਤਪਤ ਕੀਆ ॥ ਪਉੜੀ ਬੀਸਵੀਂ ਚਲੀ ॥ ਬਹੁ ਵਾਟੀ ਜਗ ਚਲੀਆਂ ਤਬ
ਹੀ ਭਏ ਮਹੰਮਦ ਯਾਰਾ ॥ ਕੌਮ ਬਹਤਰ ਸੰਗ ਕਰ ਬਹੁ ਬਿਧ ਵੈਰ ਵਿਰੋਧ ਪਸਾਰਾ ॥
ਰੋਜ਼ੇ ਈਦ ਨਮਾਜ਼ ਕਰ ਕਰਮੀ ਬੰਦ ਕੀਆ ਸੰਸਾਰਾ ॥ ਪੀਰ ਪੈਕੰਬਰ ਔਲੀਏ
ਗਉਸ ਕੁਤਬ ਬਹੁ ਭੇਖ ਸਵਾਰਾ ॥ ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀ ਮਾਸੀਤ
ਉਸਾਰਾ ॥ ਮਾਰਨ ਗਊ ਗਰੀਬ ਨੋ ਧਰਤੀ ਉਪਰ ਪਾਪ ਬਿਥਾਰਾ ॥ ਕਾਫਰ ਮੁ
ਲਹਦ ਇਰਮਨੀ ਰੂਮੀ ਜੰਗੀ ਦੁਸਮਨ ਦਾਰਾ ॥ ਪਾਪੇ ਦਾ ਵਰਤਿਆ ਵਰਤਾਰਾ ॥੨੦॥

ਭਾਈ ਜੀ ਕਹੈਂ ਜਾਂ ਬਹੁਤੇ ਪੰਥ ਕਲਜੁਗ ਵਿਚ ਵਰਤ ਗਏ ਤਾਂ ਮਹੰਮਦ ਪੈਕੰਬਰ ਕੇ ਪਾਪ ਕੇ ਮਿਟਾਵਣ ਵਾਸਤੇ ਅਰ ਨਾਮ ਕੇ ਜਪਾਵਣ ਵਾਸਤੇ ਅਰ ਉਪਾਸਨਾ ਕੇ ਦ੍ਰਿੜ੍ਹ ਕਰਨ ਵਾਸਤੇ ਉਤਪਤ ਕੀਤਾ ਪਰ ਅਗਯਾਨੀਆਂ ਜੀਆਂ ਨੇ ਤਿਸਕਾ ਉਪਦੇਸ਼ ਨ ਮੰਨਿਆ ਤਾਂ ਤਿਸ ਕੇ ਭੀ ਬਹੁਤ ਗਫਿਲ ਹੋ ਗਏ ਅਰ ਬਹੁਤ ਵਿਰੋਧ ਪਸਰ ਗਿਆ ਅਰ ਹਿੰਦੂਆਂ ਕੇ ਕਰਮ ਪੂਜਾ ਬ੍ਰਤ ਆਦਿਕ ਘਟ ਗਏ ਅਰ ਨਿਮਾਜ਼ ਅਤੇ ਰੋਜ਼ੇ ਈਦਾਂ ਪਸਰ ਗਏ ਅਰ ਜੇ ਕਿਸੇ ਮੈਂ ਕੁਛ ਕਲਾ ਹੋਵੈ ਸੋ ਪੀਰ ਹੋ ਬੈਠੇ ਅਰ ਕੋਈ ਆਪਨੇ ਪੈਕੰਬਰ ਕਹਾਵੈ ਅਰ ਕੋਈ ਆਪਨੇ ਔਲੀਆ ਕਹਾਵੈ ਅਰ ਕੋਈ ਗੌਂਸ ਕੋਈ ਕੁਤਬ ਬਹੁਤੇ ਹੀ ਭੇਖ ਬਣ ਖਲੋਤੇ ਅਰ ਹਿੰਦੂਆਂ ਗਰੀਬਾਂ ਤੇ ਜ਼ਲਮ ਕਰਨ ਲਗੇ ਅਰ ਠਾਕੁਰ ਦੁਆਰਿਆਂ ਕੋ ਢਾਹਿ ਕਰ ਮਸੀਤਾਂ ਉਸਾਰਨ ਅਰ ਗਊਆਂ ਬ੍ਰਾਹਮਣਾਂ ਗਰੀਬਾਂ ਨੂੰ ਮਾਰਨ ਅਰ ਧਰਤੀ ਉਤੇ ਪਾਪ ਪਸਰ ਗਿਆ ਅਰ ਜੋ ਉਨਕਾ ਬਚਨ ਨਾ ਮੰਨੇ ਉਸਕਾ ਨਾਮ ਕਾਫਰ ਧਰਨ ਅਰ ਜੋ ਉਨ ਸੇ ਬਿਪ੍ਰੀਤ ਹੋਇ ਕੇ ਵਰਤੇ ਉਨ ਕੋ ਮੁਲਹਦ ਕਹਾਨ ਅਰ ਕਈ ਇਰਮਨੀ ਅਰ ਕਈ ਰੂਮੀ ਕਈ ਜੰਗੀ ਕਈ ਦੁਸਮਨ ਦਾਰ ਕਹਾਵਨ ਸੋ ਮਹਾਂ ਮੋਹ ਕਾ ਪਸਾਰਾ ਪਸਰ ਗਿਆ ॥ ਆਗੇ ਪਉੜੀ ਇਕੀ

ਸਵੀਂ ਚਲੀ ॥ ਚਾਰ ਵਰਨ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ ॥
ਖੁਦੀ ਬਖੀਲੀ ਤਕਬਰੀ ਖਿੰਚੋਤਾਣ ਕਰੇਨ ਧਿਙਾਣੇ ॥ ਗੰਗ ਬਨਾਰਸ ਹਿੰਦੂਆਂ
ਮੱਕਾ ਕਾਬਾ ਮੁਸਲਮਾਣੇ ॥ ਸੁੰਨਤ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ ॥

॥ਰਾਮ ਰਹੀਮ ਕਹਾਇਦੇ ਇਕ ਨਾਮ ਦੁਇ ਰਾਹ ਭੁਲਾਣੇ॥ਬੇਦ ਕਤੇਬ ਭੁਲਾ
ਇਕੈ ਮੋਹੇ ਲਾਲਚ ਦੁਨੀ ਸੈਤਾਣੈ॥ਸਚ ਕਿਨਾਰੇ ਰਹਿ ਗਇਆ ਖਹਿ
ਮਰਦੇ ਬਾਮਣ ਮਉਲਾਣੇ॥ਸਿਰੋ ਨ ਮਿਟੈ ਆਵਣ ਜਾਣੈ॥੨੧॥੮॥ਚਾ੮॥

॥ਭਾਈ ਜੀ ਕਹੈ ਅਗੇ ਚਾਰ ਵਰਨ ਹਿੰਦੂਆਂ ਕੇ ਹੈਸਨ ਫੇਰ ਚਾਰ ਮਜ਼ਬ
ਮੁਸਲਮਾਨਾਂ ਕੇ ਭੁਏ ਅਰ ਏਕ ਦੂਸਰੇ ਕੇ ਸਾਥ ਬਖੀਲੀ ਕਰਨ ਅਰ
ਗਰਬ ਕਰਨ ਅਰ ਆਪੋ ਆਪਣ ਤਾਣ ਦਿਖਾਵਣ ਅਰ ਜੋ ਅਗੇ ਹਿ
ਦੂ ਥੇਗਾ ਅਰ ਕਾਂਸ਼ੀ ਕੋ ਪੂਜਦੇ ਸਨ ਸੋ ਮੁਸਲਮਾਨ ਕੇ ਮਕੇ ਔਰ ਮਦੀ
ਨੇ ਕੋ ਪੂਜਨ ਲਗੇ ਅਰ ਹਿੰਦੂਆਂ ਕਾ ਧਰਮ ਤਿਲਕ ਜਨੇਊ ਸੀ ਸੋ ਮੁ
ਸਲਮਾਨਾਂ ਕਾ ਧਰਮ ਸੁੰਨਤ ਭੁਈ ਅਰ ਹਿੰਦੂ ਰਾਮ ਕਹਿਨ ਮੁਸਲਮਾਨ
ਰਹੀਮ ਕਹਿਨ ਸੋ ਏਕ ਦੂਸਰੇ ਸਾਥ ਦ੍ਵੈਖ ਰਖਨ ਅਰ ਵੇਦੋਂ ਕਤੇਬੋਂ ਕਾ
ਉਪਦੇਸ ਭੂਲ ਗਿਆ ਅਰ ਲਾਲਚ ਮਾਇਆ ਕਾ ਪਸਰ ਪਾਇਆ ਬ੍ਰ
ਹਮਣ ਅਰ ਮੁਲਾਂ ਆਪਸ ਮੈਂ ਲੜ ਲੜ ਕਰ ਮਰਨ ਅਰ ਵੇਦ ਕਤੇਬ ਕੇ
ਵਰਨ ਕੇ ਈ ਕਮਟੈਨਗੀਂ ਸੋ ਸਾਰੇ ਹੀ ਜਗਤ ਮੈਂ ਪਾਪ ਵਰਤ ਗਿਆ

॥ਪੌੜੀ ਬਾਈਸਵੀਂ ਚਲੀ॥ ॥ਚਾਰੇ ਜਾਗੇ ਚਹੁੰ ਜੁਗੀਂ ਪੰਚਾਇਣ ਆਪ
ਪ੍ਰਭੁ ਹੋਇਆ॥ਆਪੇ ਪਟੀ ਕਲਮ ਆਪ ਆਪਿ ਲਿਖਣ ਹਾਰਾ ਹੋਆ॥
॥ਬਾਝ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧ ਲੋਆ॥ਵਰਤਿਆ ਪਾ
ਪ ਜਗਤ੍ਰ ਤੇ ਧਉਲ ਉਡੀਣਾ ਨਿਸ ਦਿਨ ਰੋਆ॥ਬਾਝ ਦਇਆ ਬਲ ਹੀਣ
ਹੋਂ ਨਿਘਰ ਚਲਹੁ ਰਸਾਤਲ ਟੋਆ॥ਖੜਾ ਇਕਤੇ ਪੈਰ ਤੇ ਪਾਪ ਸੰਗ ਬਹੁ
ਭਾਰਾ ਹੋਆ॥ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੇ ਜਗ ਵਿਚ ਕੋਆ
॥ਧਰਮ ਧਉਲ ਪੁਕਾਰੇ ਤਲੇ ਖੜੋਆ॥੨੨॥੮॥ਚਾ੮॥ਚਾ੮॥ਚਾ੮॥

ਭਾਈ ਜੀ ਕਹੈਂ ਜਬ ਬਹੁਤ ਪਾਪ ਧਰਤੀ ਤੇ ਹੋਣ ਲਾਗ ਪਏ ਤਾਂ ਧੌਲ
ਨੇ ਧਰਮ ਰੂਪ ਥਾ ਸੋ ਧਰਤੀ ਕਾ ਭਾਰ ਉਠਾਇ ਨ ਸਕਿਆ ਅਰ ਦ
ਇਆ ਦਾਨ ਪ੍ਰਿਥਵੀ ਤੇ ਹੋਣੋ ਰਹਿ ਗਈਆ ਤਾਂ ਧਰਮ ਨੇ ਪੁਕਾਰ ਕੀਤੀ
ਜੋ ਮੈਂ ਕਲਜੁਗ ਵਿਚ ਇਕ ਪੈਰ ਤੇ ਖੜਾ ਹਾਂ ਅਰ ਤੀਨ ਪੈਰੋਂ ਕਾ ਬਲ ਘ

ਰਖਿਆ ਸੀ ॥ ਸੋ ਅਬ ਪਾਪ ਕਰ ਏਕ ਪੈਰ ਕਾ ਬਲ ਭੀ ਖੀਨ ਹੋ ਗਿਆ
ਤਾਂਤੇ ਅਬ ਮੈਂ ਰਸਾਤਲ ਕੋ ਚਲਾ ਜਾਤਾ ਹੋਂ ਸੋ ਜੈਸੇ ਤੁਮ ਚਾਰ ਜੁਗੋਂ ਮੈਂ ਈ
ਸਰ ਅਵਤਾਰ ਧਾਰ ਕੇ ਵੇਦ ਕੇ ਧਰਮ ਕੀ ਮ੍ਰਿਜਾਦਾ ਰਖਦੇ ਆਏ ਹੋ ਜੋ
ਕਿ ਸਤਜੁਗ ਮੈਂ ਹੰਸ ਅਵਿਤਾਰ ਧਾਰਿਆ ਹੈ ਅਰ ਤ੍ਰੇਤੇ ਮੈਂ ਰਾਮ ਅਵਿ
ਤਾਰ ਧਾਰਿਆ ਹੈ ਅਰ ਦੁਆਪੁਰ ਮੈਂ ਕ੍ਰਿਸਨ ਅਵਤਾਰ ਧਾਰਿਆ ਹੈ
ਅਰ ਕਲਜੁਗ ਮੈਂ ਨਿਹਕਲੰਕ ਅਵਤਾਰ ਅਬ ਤੈਸੇ ਸਾਧ ਅਵਤਾਰ ਧਾ
ਰ ਕਰ ਪੰਜਵਾਂ ਵੇਦ ਅਪਨੀ ਬਾਣੀ ਕਾ ਗੈਬ ਜੀ ਬਨਾਓ ਕਿਉਂਕਿ ਜਗਤ
ਮੈਂ ਬਿਸਨ ਭਗਤ ਦ੍ਰਿੜ੍ਹ ਹੋਵੈ ਅਰ ਮਹਾ ਮੋਹ ਕਾ ਬਲ ਘਟ ਜਾਵੈ ਤਾਂ ਮੁਝੇ
ਭੀ ਬਿਸਮ ਹੋ ਜਾਵੈ ਸੋ ਜਬ ਧਰਮ ਨੇ ਮਹਾਰਾਜ ਕੇ ਅਗੇ ਐਸੀ ਪੁਕਾਰ ਕੀਤੀ
ਅਰ ਮਹਾਰਾਜ ਨੇ ਧਉਲ ਕੀ ਪੁਕਾਰ ਸੁਣੀ ਤਾਂ ਧਿਆਨ ਕੀਤਾ ਜੋ ਇਸ
ਕਾ ਮੈਂ ਉਧਾਰ ਕਰੋਂ ਤਾਂ ਮਹਾਰਾਜ ਕੇ ਧਿਆਨ ਸੇ ਗੁਰੂ ਨਾਨਕ ਜੀ ਕਾ ਸਰੂ
ਪ ਪਰਗਟ ਹੂਆ ਤਾਂ ਮਹਾਰਾਜ ਨੇ ਆਗਿਆ ਕਰੀ ਕਿ ਮੈਨੇ ਆਪਣਾ ਸ
ਰੂਪ ਪਰਗਟ ਕੀਆ ਹੈ ਸੋ ਤੂੰ ਜਗਤ ਮੈਂ ਜਾਇ ਕਰ ਮੇਰੇ ਨਾਮ ਕਾ ਜਸ
ਕਰਵਾਇ ਅਰ ਅਗੇ ਮੈਨੇ ਰਖੀਸਰ ਮੁਨੀਸਰ ਭੇਜੇ ਹੈਨ ਅਰ ਉਨੋਂ ਨੇ
ਅਪਣੇਂ ਸਾਸਤ੍ਰੋਂ ਅਰ ਪੁਰਾਣੋਂ ਮੈਂ ਧਰਮ ਕਾ ਉਪਦੇਸ ਕੀਆ ਪਰ ਕ
ਲਜੁਗ ਮੈਂ ਜੋ ਮਹਾ ਮੋਹ ਪਸਾਰਿਆ ਹੂਆ ਹੈ ਤਾਂਤੇ ਪੜ੍ਹਤੇ ਸੁਣਤੇ ਹੈਂ ਅਰ
ਕਮਾਵਤੇ ਨਹੀਂ ਸੋ ਅਬ ਤੂੰ ਜਾਇ ਕੇ ਮੇਰਾ ਨਾਮ ਜਗਤ ਕੋ ਦ੍ਰਿੜਾਇ ॥
ਅਰ ਸਤਜੁਗ ਮੇ ਮੇਰੀ ਭਗਤ ਕਸਪ ਅਤੇ ਅਦਿਤਿਆ ਕੀਤੀ ਸੀ
ਅਰ ਮੁਝ ਸੇ ਏਹ ਵਰ ਮੰਗਿਆ ਸੀ ਕਿ ਮੇਰੇ ਘਰ ਤੁਮ ਸਾਰਖਾ ਬੇਟਾ ਹੋਵੈ
ਸੋ ਤਿਨ ਵਾਰ ਉਸਨੇ ਏਹੀ ਵਰ ਮੰਗਿਆ ਤਾਂ ਮੈਨੇ ਕਹਾ ਮੁਝ ਸਾਰਖਾ ਅ
ਵਰ ਨਹੀਂ ਮੈਂ ਹੀ ਤੁਮਾਰੇ ਘਰ ਉਤਪਤ ਹੋਵਊਂਗਾ ਪਰ ਦੋ ਜੁਗ ਮੈਂ ਈ
ਸਰ ਅਵਤਾਰ ਧਾਰੋਂਗਾ ਅਰ ਏਕ ਜੁਗ ਮੈਂ ਗੁਰ ਅਵਤਾਰ ਧਾਰੋਂਗਾ
ਸੋ ਤ੍ਰੇਤੇ ਮੈਂ ਰਿਖੀਸਰ ਦਸਰਥ ਪਿਤਾ ਅਰ ਕੁਸਲਿਆ ਮਾਤਾ
॥ ਤਾਂ ਮੈਂ ਰਾਮ ਅਵਤਾਰ ਧਾਰ ਕੇ ਰਾਵਣ ਆਦਿਕ ਦੁਸਟਾਂ ਕਾ ਨਾਸ ਕੀ

ਆ॥ ਅਰ ਦੁਆਪੁਰ ਮੇਂ ਮਾਤਾ ਦੇਵਕੀ ਅਰ ਪਿਤਾ ਵਸਦੇਵ ਹੂਏ ਤਾਂ ਮੈਂ
ਨੇ ਸ੍ਰੀ ਕ੍ਰਿਸਨ ਅਵਿਤਾਰ ਧਾਰਕੇ ਦੈਤ ਵਕ੍ਰ ਅਰ ਕੰਸ ਸਿਸਪਾਲ ਆਦਿ
ਕ ਦੁਸ੍ਟਾਂ ਕਾ ਨਾਸ ਕੀਆ॥ ਅਰ ਅਬ ਕਲਜੁਗ ਮੇਂ ਮਾਤਾ ਤ੍ਰਿਪਤਾ ਅਰ
ਕਾਲੂ ਪਿਤਾ ਤਿਸਕੇ ਘਰ ਮੇਂ ਜਾਕੇ ਸਾਧ ਅਵਤਾਰ ਲੈਣਾ ਹੈ ਸੋ ਮੈਂ ਤੁਝੇ
ਆਪਣਾ ਹੀ ਪ੍ਰਕਾਸ ਕੀਆ ਹੈ ਤਾਂਤੇ ਤੂੰ ਜਾਹੁ ਅਰ ਅਵਤਾਰ ਧਾਰ ਅਰ ਏ
ਕ ਨਾਮ ਅਰ ਦੂਸਰੀ ਗਰੀਬੀ ਏਹ ਦੁਇ ਫਲ ਮੈਂ ਤੁਝੇ ਦੀਏ ਹੈਂ ਸੋ ਤੂੰ ਜਾ
ਦੁ ਅਰ ਜਗਤ ਮਾਹਿ ਵਰਤਾਇ ਅਰ ਮੇਰੀ ਭਗਤਿ ਕੀ ਦ੍ਰਿੜਤਾ ਦੇਕਰ ਕਾ
ਮ ਕ੍ਰੋਧ ਆਦਿਕ ਜੋ ਦੁਸ੍ਟ ਹੈਂ ਤਿਨੋਂ ਕੋ ਮਿਟਾਇ ਅਰ ਮਲੇਛ ਆਦਿਕ ਜੋ
ਪਾਪੀ ਹੈਂ ਤਿਨਕਾ ਬਲ ਖੀਨ ਕਰ ਅਰ ਭਾਉ ਭਗਤਿ ਦ੍ਰਿੜਾਇ ਅਰ ਨਾਨ
ਕ ਅਪਨਾ ਨਾਮ ਰਖਾਇਗਾ ਸੋ ਨਾਨਕ ਕਹੀਏ ਜੋ ਅਨੇਕ ਰੂਪ ਧਾਰਨੇ ਕ
ਹੈ ਅਰ ਭੀ ਏਕ ਰੂਪ ਰਹੇ ਸੋ ਤੂੰ ਤੇ ਮੈਂ ਅਨੇਕ ਭੀ ਹੈਂ ਅਰ ਏਕ ਭੀ ਹੈਂ ਤਾਂਤੇ
ਤੂੰ ਮੇਰਾ ਨਾਮ ਜਾਇਕਰ ਕਲਜੁਗ ਮੇਂ ਵਰਤਾਇ॥ ਤਾਂ ਪੌਣ ਕੋ ਆਗਿਆ
ਕਰੀ ਕਿ ਤੂੰ ਜਾਇਕੇ ਮਾਤਾ ਕੇ ਉਦਰ ਮੇਂ ਸੋਝੀ ਕਰ ਜੋ ਉਸਕੋ ਪੁਤ੍ਰ ਭਾਉ ਮਾ
ਲੂਮ ਹੋਵੇ ਅਰ ਮੈਂ ਉਸਕੇ ਪ੍ਰਸੂਤ ਕੇ ਸਮੇ ਅਵਤਾਰ ਆਨ ਧਾਰੋਂਗਾ। ਤਾਂ
ਗੁਰੂ ਨਾਨਕ ਜੀ ਨੇ ਅਰਦਾਸ ਕੀਤੀ ਜੋ ਜੀ ਆਪਨੇ ਅਗੇ ਵਡੇ ਰਿਖੀਸ
ਰ ਮੁਨੀ ਸਰ ਭੇਜੇ ਹੈਂ ਅਰ ਉਨਕੇ ਕਹੇ ਭੀ ਜੀਵ ਧਰਮ ਅਰ ਭਗਤਿ ਕੋ ਨ
ਹੀ ਲਗੇ ਤਬ ਮੇਰੇ ਕਹੇ ਕਬ ਲਗੈਂਗੇ ਤਾਂ ਮਹਾਰਾਜ ਬੋਲਿਆ ਕਿ ਤੇਰੇ ਅ
ਰ ਮੇਰੇ ਮੈਂ ਭੇਦ ਕਛੁ ਨਹੀ ਜੋ ਮੈਂ ਸੋ ਆਹਾਂ ਅਰ ਤੂੰ ਸੋਈ ਹੈਂ ਸੋ ਤੇਰੀ ਭਗਤਿ
ਕੀ ਛਾਇਆ ਜਗਤ ਤੇ ਵਰਤ ਜਾਵੇਗੀ ਅਰ ਜੈਸੇ ਰਵਿ ਕਾ ਪ੍ਰਕਾਸ ਸਗ
ਲੇ ਪਦਾਰਥੋਂ ਪਰ ਵਰਤ ਜਾਤਾ ਹੈ ਅਰ ਫਰਕ ਕਾ ਨਹੀਂ ਵਰਤਤਾ ਤੈਸੇ ਤੇਰੀ
ਛਾਇਆ ਸਭ ਨੰ ਪਰ ਵਰਤ ਜਾਵੇਗੀ॥ ਕਹੋ ਕਿਉਂ ਨ ਦੇਖੋਂ ਕਿ ਮੈਨੇ ਚੌਦਾਂ
ਵਿਦ੍ਯਾ ਦੇਕਰ ਭੇਜਿਆ ਹੈ ਤਾਂਤੇ ਉਨਕੀ ਬਾਣੀ ਕੀ ਛਾਇਆ ਨਹੀਂ ਵਰ
ਤੀ ਅਰ ਤੁਝੇ ਸੰਤ ਦੇਕਰ ਭੇਜਿਆ ਹੈ ਸੋ ਤੇਰੀ ਬਾਣੀ ਕੀ ਛਾਇਆ ਵਰਤ
ਜਾਵੇਗੀ॥ ਤਾਂ ਗੁਰੂ ਨਾਨਕ ਜੀ ਮੱਥਾ ਟੇਕਿਆ ਅਰ ਕਹਾ ਜੋ ਮੈਂ ਤੁਝੇ ਗੁਰੂ

ਕੀਆ ਹੈ ਤਾਂ ਬਚਨ ਹੋਇਆ ਮੈਂ ਤੇਰਾ ਗੁਰੂ ਤੂੰ ਜਗਤ ਕਾ ਗੁਰੂ ਸੋ ਤੂੰ ਜਾ
ਇਕੇ ਕਲਜੁਗ ਮੈਂ ਅਵਤਾਰ ਲੈ ਅਉ ਮੇਰੀ ਭਗਤ ਦ੍ਰਿੜਾਇ ॥ ਤਾਂ
ਗੁਰੂ ਨਾਨਕ ਜੀ ਨੇ ਅਵਤਾਰ ਧਾਰਿਆ ॥੫॥੫॥੫॥੫॥੫॥

ਜਨਮ

ਸੰਮਤ ੧੫੨੬ ਵੈਸਾਖ ਮਾਸ ਸੁਕਲ ਪਖ ਤ੍ਰਿਤੀਆ ਥਿਤ ਸਵਾ ਪਹਿਰ
ਰਾਤ ਰਹਿੰਦੀ ਸੁਭ ਮਾਸ ਸੁਭ ਦਿਨ ਸੁਭ ਨਿਖਤ੍ਰ ਸੁਭ ਵਾਰ ਸੁਭ ਥਿਤ ਸੁਭ ਮ
ਹੂਰਤ ਸੁਭ ਘੜੀ ਮਾਤਾ ਤ੍ਰਿਪਤਾ ਅਰ ਪਿਤਾ ਕਾਲੂ ਕੇ ਗ੍ਰਿਹਿ ਆਣ ਅਵਤਾਰ
ਧਾਰਿਆ ਅਰ ਆਪਣਾ ਚਤੁਰਭੁਜ ਰੂਪ ਦਿਖਾਇਆ ਤਾਂ ਮਾਤਾ ਪਿਤਾ ਨੇ
ਡੰਡਉਤ ਕਰੀ ਅਰ ਤੇਤੀਸ ਕਰੋੜੀ ਦੇਵਤਿਓਂ ਨੇ ਭੀ ਆਨ ਨਮਸਕਾਰ ਕੀਆ
ਅਰ ਚਉਰਾਸੀ ਹੀ ਸਿਧ ਨਉਂ ਨਾਥ ਛੇ ਜਤੀ ਬਵੰਜਾ ਬੀਰ ਸਭਨਾਂ ਨੇ ਆਨ
ਨਮਸਕਾਰ ਕੀਆ ਅਰ ਰਾਗ ਰਾਗਨੀਆਂ ਨਮਸਕਾਰ ਕੀਆ ਅਰ ਦੇਵਤੇ
ਵੀਆਂ ਅਰ ਰਿਖੀਸਰ ਤਪੀਸਰ ਜਿਤਨੇ ਉਤਮ ਪੁਰਖ ਸੇ ਸਭਨੇ ਆਨ ਨ
ਮਸ ਕਾਰ ਕੀਆ ਕਿਓਂ ਕਿ ਕਲਜੁਗ ਦੇ ਉਧਾਰ ਵਾਸਤੇ ਆਪ ਨਿਰੰਕਾਰ
ਆਨ ਅਵਤਾਰ ਲੀਆ ਹੈ ॥ ਅਰ ਗੁਰੂ ਨਾਨਕ ਜੀ ਨੇ ਰਾਗ ਅਰ ਰਾਗਨੀਆਂ
ਸੇ ਪੂਛਾ ਜੋ ਤੁਮਾਰੇ ਅੰਗ ਪ੍ਰਤਿ ਅੰਗ ਤ੍ਰੇੜ ਕਿਉਂਕਰ ਹੂਏ ਹੈਂ ਤਾਂ ਉਨਨੇਂ ਪੁਕਾ
ਰ ਕਰੀ ਜੋ ਜਗਤ ਕੇ ਲੋਕ ਏਕ ਤੇ ਸਮੇ ਪਾਇ ਨਹੀਂ ਗਾਵਤੇ ਹੂਸਰ ਰਾਗ ਕੋਈ

ਭਾਈ ਮਨੀ ਸਿੰਘ ਜੀ ਦੀਆਂ ਬਹੁਤ ਜਨਮ ਸਾਖੀਆਂ ਏਕੀਆਂ ਪਰੰਤੂ ਖੁਦ ਮਨੀ ਸਿੰਘ ਜੀ ਕਾਲੀਆਂ ਜੀ ਦੀ ਵਸੂ ਲਿਖਿਆ

ਹੋਤਾ ਹੈ ਅਰ ਰਾਗਨੀ ਕਿਸੀ ਮੇਂ ਗਾਵਤੇ ਹੈਂ॥ ਅਰ ਰਾਗਨੀ ਕੋਈ ਹੋਤੀ ਹੈ
ਰਾਗ ਕਿਸੇ ਸਾਥ ਮਿਲਾਵਤੇ ਹੈਂ ਜੋ ਔਧੇ ਆਪਣੇ ਸਰੂਪ ਮੇਂ ਨਹੀ ਗਾਵਤੇ
ਤਾਹੀ ਤੇ ਹਮਾਰੇ ਅੰਗ ਖੀਣ ਹੂਏ ਹੈਂ ਸੋ ਤੁਮਾਰੀ ਕ੍ਰਿਪਾ ਕੀ ਦ੍ਰਿਸਟਿ ਮੇਂ ਫੇਰ ਸੁੰ
ਦਰ ਹੋਇ ਆਵਹਿਂਗੇ ਤਾਂ ਸਤਿਗੁਰਾਂ ਨੇ ਕ੍ਰਿਪਾ ਦ੍ਰਿਸਟਿ ਕੀਤੀ ਉਨਾਂ ਦੇ ਅੰਗ
ਸੁੰਦਰ ਹੋਇ ਆਏ ਤਾਂ ਉਨਾਂ ਅਰਦਾਸ ਕੀਤੀ ਜੋ ਫੇਰ ਅਸਾਡੇ ਅੰਗ ਕਬਹੂ
ਛੀਣ ਨਾ ਹੋਵੈਂ ਤਾਂ ਬਚਨ ਹੋਇਆ ਮੈਂ ਬਾਣੀ ਕਰੋਂਗਾ ਸੋ ਰਾਗ ਪਾਇ ਕਰ ਕਰੋਂ
ਗਾ ਅਰ ਸਭ ਲੋਕ ਸਮੇਂ ਅਨੁਸਾਰ ਗਾਵਹਿਂਗੇ ਤਾਂ ਤੇ ਤੁਮਾਰੇ ਅੰਗ ਸਦਾ
ਸੁੰਦਰ ਰਹੈਂਗੇ ਸੋ ਇਹ ਬਚਨ ਕਹਿ ਕਰ ਸਭ ਦੇਵਤਿਆਂ ਕਉ ਵਿਦਾ ਕੀਆ
ਅਰ ਮਾਤਾ ਪਿਤਾ ਕਉ ਆਗਿਆ ਕਰੀ ਜੋ ਅਬ ਮੈਂ ਬਾਲਕ ਰੂਪ ਧਾਰਤਾ ਹੋਂ
ਸੋ ਮਾਤਾ ਪਿਤਾ ਉਪਰ ਮਾਇਆ ਕਾ ਜਾਲ ਡਾਲ ਕਰ ਬਾਲਕ ਰੂਪ ਧਾਰਤੇ
ਭਏ ਤਬ ਬਾਲਕ ਨੇ ਰੁਦਨ ਕੀਆ ਅਰ ਮਾਤਾ ਪਿਤਾ ਨੇ ਜਾਣਿਆ
ਕਿ ਮੁਝੇ ਸੁਪਨ ਆਇਆ ਥਾ ॥ ਪਉੜੀ ਤੇਈਸਵੀਂ ਚਲੀ ॥ ਸੁਣੀ
ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ ॥ ਚਰਨ ਧੋਇ ਰਹਰਾਸਿ
ਕਰਿ ਚਰਣਾਮ੍ਰਿਤ ਸਿਖਾਂ ਪੀਲਾਇਆ ॥ ਪਾਰਬ੍ਰਹਮ ਪੂਰਨ ਬ੍ਰਹਮ ਕਲਜੁਗ ਅੰਦਰ
ਇਕ ਦਿਖਾਇਆ ॥ ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਇਆ ॥
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਇਆ ॥ ਉਲਟਾ ਖੇਲ ਪਿਰੰਮ ਦਾ
ਪੈਰਾਂ ਉਪਰ ਸੀਸ ਨਿਵਾਇਆ ॥ ਕਲਜੁਗ ਬਾਬੇ ਤਾਰਿਆ ਸਤਿਨਾਮ ਪੜ੍ਹ
ਮੰਤ੍ਰ ਸੁਣਾਇਆ ॥ ਕਲਿ ਤਾਰਨ ਗੁਰੂ ਨਾਨਕ ਆਇਆ ॥੨੩॥੮॥੮॥
ਭਾਈ ਜੀ ਕਹੈ ਹੈਂ ਕਿ ਮਹਾਰਾਜ ਨੇ ਜੋ ਆਗਿਆ ਕਰੀ ਸੀ ਕਿ ਤੁਝ ਕਉ ਸ
ਤ ਦਿਤੀ ਹੈ ਸੋ ਤਿਸ ਸਮੇਂ ਚਉਦਾਂ ਵਿਦਿਆ ਤਿਸ ਕੀਆਂ ਦਾਸੀਆਂ ਨ
ਾ ਦਿਤੀਆਂ ਹੈਸਨ ਤਾਂ ਸਿਖਾਂ ਪ੍ਰਸਨ ਕੀਤਾ ਜੋ ਚਉਦਾਂ ਵਿਦਿਆ ਕਉਣ
ਹੈਨ ॥ ਤਾਂ ਭਾਈ ਜੀ ਕਿਹਾ ॥ ਛੰਦ ॥ ਸ੍ਰੀ ਅਖਰ ਜਲਤਰਨ ਚਕਿਤ ਸਾਅ
ਉਰ ਸਾਵਿਣਾ ॥ ਜੋਤਕ ਜੋਤ ਪ੍ਰਬੀਨ ਰਾਗ ਖਟ ਰਾਗਨ ਗਾਇਨਾ ॥ ਕੋ
ਕਲਾ ਵਿਆਕਰਨ ਔਰ ਬਾਜੰਤ੍ਰ ਬਜਾਇਨਾ ॥ ਤੁਰ ਤੇਰਨ ਨਾਨਿਰਤ ਅਉ

ਰ ਸਠਧਨਖ ਚਲਾਇਨਾ ਗਿਆਨ ਕਰਨ ਅਉ ਚਤੁਰਗੀ ਏਤਨਾਮ ਵਿਦਯਾ
ਧਰੋ ਏਹੁ ਚਤਰਦਸ ਜਗਤ ਮੈਂ ਚਤਰ ਸਮਝ ਮਨ ਮੈਂ ਧਰੋ॥ ਤਾਂ ਸਿਖਾਂ
ਪ੍ਰਸਨ ਕੀਤਾ ਜੋ ਇਹ ਵਿਦਯਾ ਵਿਸਥਾਰ ਕਰ ਕਹੋ ਤਾਂ ਭਾਈ ਜੀ ਕਹਾ ਜਗਤ ਕ
ਉ ਜੌਨਸੀਆਂ ਚਉਦਾਂ ਵਿਦਯਾ ਮਿਲੀਆਂ ਹੈਨ ਸੋ ਭਿੰਨ ਹਨ ਅਰ ਜੌਨਸੀ
ਆਂ ਵਿਦਿਆਂ ਸਾਤ ਸਮੇ ਗੁਰੂ ਨਾਨਕ ਜੀ ਕਉ ਬਖਸੀਆਂ ਹੈਨ ਸੋ ਭਿੰਨ
ਹਨ॥ ਸੋ ਜਗਤ ਕੀ ਵਿਦਿਆ ਪ੍ਰਥਮੇ ਸ੍ਰੀ ਅਖਰ ਹੈ ਸ੍ਰੀ ਅਖਰ ਕਹੀ
ਐ ਜੋ ਅਖਰਾਂ ਕਾ ਪਾਠ ਅਰ ਛੰਦ ਬੰਦ ਧਾਰਨ ਸੰਜੁਗਤ ਪੜ੍ਹਨਾ ਅਰ
ਸਮਝਨ ਦੂਸਰੀ ਵਿਦਿਆ ਜਲ ਨਦੀਆਂ ਕਉ ਤਰ ਜਾਣਾ ਤੀਸੀ ਵਿਦਿਆ
ਚਕਿਤਸਾ ਚਕਿਤਸਾ ਕਹੀਏ ਜੋਗ ਅਰ ਔਖਧ ਕਾ ਸਮਝਣਾ ਚੌਥੀ ਰਸ
ਾਇਣ ਰਸਾਇਣ ਕਹੀਏ ਪਾਰੇ ਆਦਿਕ ਧਾਤਾਂ ਕਾ ਮਾਰਨਾ ਪੰਜਵੀ ਜੋਤਕ ਜੋ
ਗ੍ਰਿਹ ਨਛਤ੍ਰ ਕੀ ਜੋਤਕ ਉਦੇ ਅਸਤ ਜਾਨਨਾਂ ਛੇਵੀਂ ਵਿਦਯਾ ਰਾਗ ਜੋ ਖਟ ਰਾ
ਗ ਅਰ ਤੀਸ ਰਾਗਨੀਆਂ ਅਰ ਅਠਤਾਲੀਸ ਪੁਤ੍ਰ ਉਨਕੇ ਬੇਟੇ ਇਤਿਆਦਿਕ
ਗਾਵਨੇ ਅਰ ਸਮਝਣੇ ਸਪਤ ਕੋਕ ਵਿਦਯਾ ਕੋਕ ਕਹੀਏ ਜੋ ਇਸਤ੍ਰੀ ਪੁ
ਰਖ ਕੇ ਕਾਮ ਬਿਲਾਸ ਆਸਣ ਭੇਤ ਜਾਣਨੇ ਅਸਟਮ ਵਿਦਯਾ ਵਿਆ
ਕਰਨ ਵਿਆਕਰਨ ਕਹੀਏ ਜੋ ਸਿਧ ਧਾਤਾਂ ਇਤਿਆਦਿਕ ਅਖਰਾਂ ਕੀਆਂ
ਪਛਾਨਣੀਆਂ ਅਰ ਨੌਮੀ ਵਿਦਿਆ ਜੋ ਸਬ ਵਜੰਤ੍ਰ ਵਜਾਵਣੇ ਅਰ ਸਮ
ਝਣੇ ਅਰ ਦਸਵੀ ਘੋੜੇ ਕਾ ਦਉੜਾਵਨਾਂ ਅਰ ਠਹਿਰਾਵਣਾ ਅਰ ਵਾਗ
ਤ੍ਰੋੜਿਆਵਨਾ॥ ਅਰ ਯਾਰਵੀਂ ਨਿਰਤੇ ਕੀ ਨਿਰਤ ਕਰਨੀ ਅਰ ਸਮਝਣੀ ਤੀ
ਅਰ ਬਾਰਵੀਂ ਧਨਖ ਬਾਣ ਆਦਿਕ ਸਸਤ੍ਰਾਂ ਕਾ ਚਲਾਵਨਾ ਅਰ ਚਾਵਨਾਂ
ਭੀ ਅਰ ਤੇਰਵੀਂ ਵਿਦਯਾ ਸਾਸਤ੍ਰ ਅਰ ਵੇਦ ਪੁਰਾਣੋਂ ਕਾ ਗਿਆਨ ਕਰਨਾਂ
ਅਰ ਚੌਧਵੀ ਸਭ ਕਲਾ ਮੈਂ ਚਤਰ ਹੋਵਣਾ ਸੋ ਇਹ ਜਗਤ ਕਉ ਮਿਲੀਆਂ
ਹੈਨ॥ ਅਰ ਗੁਰੂ ਨਾਨਕ ਜੀ ਸੰਤਾਂ ਕੇ ਸੰਤ ਦਿਤੀ ਹੈ ਅਰ ਤਿਸ ਕੇ ਸਾਥ
ਚੌਦਹਿ ਦਾਸੀਆਂ ਦਿਤੀਆਂ ਹੈਨ ਸੋ ਪ੍ਰਥਮੇ ਸ੍ਰੀ ਅਖਰ ਜੋ ਸਭ ਨਾਂ ਅ
ਖਰਾਂ ਕੇ ਸਿਰ ਪਰ ਹੋਵੇ ਸੋ ਕਹੀਏ ਰਾਰਾ ਅਰ ਮੰਮਾਂ॥ ਅਰ ਜਸ ਤਾਰਕ

ਹੀਏ ਅਵਿਦ੍ਯਾ ਰੂਪੀ ਨਦੀ ਸੇ ਤਰ ਜਾਣਾ ਅਰ ਚਕ੍ਰਿਤਸ ਕਹੀਏ ਮਨ ਕੀ ਮੈਲ ਕਾ ਧੋਵਨਾ ਅਰ ਗਾਇਨ ਕਹੀਏ ਗਿਆਨ ਕਾ ਸਮਝਨਾ ਅਰ ਜੋਤਕ ਕਹੀਏ ਸਰਬ ਮੈਂ ਚੈਤੰਨ ਜਾਨਣਾ ਅਰ ਰਾਗ ਕਹੀਏ ਮਹਾਰਾਜ ਕੀ ਕਥਾ ਅਰ ਕੀਰਤਨ ਕੇ ਪ੍ਰਸੰਨ ਹੋ ਕਰ ਗਾਵਨਾ ਅਰ ਸਮਝਣਾ ਅਰ ਕੋਕ ਕਹੀਏ ਮਾਇਆ ਰੂਪੀ ਨਟਣੀ ਕਾ ਛਲ ਨ ਖਾਵਣਾ ਅਰ ਵ੍ਯਾਕਰਨ ਕਹੀਏ ਕਰਮਾਂ ਕੋ ਸਮਝ ਕਰ ਸੁਭ ਕਰਮ ਕਰਨੇ ਅਰ ਅਸੁਭ ਹਟਾਵਨੇ ਅਰ ਬਾਜੰਤ੍ਰ ਕਹੀਏ ਕਰਮਾਂ ਕੇ ਸਮਝ ਕਰ ਇੰਦ੍ਰੀਆਂ ਰੋਕਣੀਆਂ ਅਰ ਦਸਵੇਂ ਦੁਆਰ ਕੀਆਂ ਧੁਨਾਂ ਸੁਣਨੀਆਂ ਅਰ ਤੁਰਕਤੋਰ ਕਹੀਏ ਕਿ ਮਨ ਰੂਪੀ ਘੋੜੇ ਕੀਆਂ ਵਾਗਾਂ ਵੱਸ ਰਖਣੀਆਂ ਅਰ ਨਟਨਿਰਤ ਕਹੀਏ ਈਸ੍ਵਰ ਕੇ ਕਲਾਧਾਰ ਜਗਤ ਕਾ ਪੇਖਣਾ ਅਰ ਸਮਝਣਾ ਅਰ ਧਨਖ ਕਹੀਏ ਬੁਧ ਰੂਪੀ ਧਨਖ ਮੈਂ ਸਰਧਾ ਰੂਪੀ ਬਾਣ ਸੰਧਾਨਣਾ ਅਰ ਗਿਆਨ ਕਹੀਏ ਸਰਬ ਮੈਂ ਵਾਹਿਗੁਰੂ ਕਾ ਰੂਪ ਦੇਖਣਾ ਅਰ ਚਾਤਰੀ ਕਹੀਏ ਕਿ ਜੋ ਕੁਛ ਵੇਦਨੈਂ ਅਰ ਸਤਿਗੁਰਾਂ ਨੇ ਕਹਿਆ ਹੈ ਤਿਸ ਮੇਂ ਆਪਣੇ ਮਨ ਕੋ ਕੇ ਸਮਝਾਇ ਕਰ ਸੁਚੇਤ ਰਖਨਾ ਸੋ ਇਹ ਚੌਦਾਂ ਵਿਦ੍ਯਾ ਸਤ ਸਮੇਤ ਗੁਰੂ ਨਾਨਕ ਜੀ ਸਿੰਤ ਵਾਸਤੇ ਲਿਆਏ ਹਨ ਅਰ ਜੋ ਚਾਰ ਅਖਰ ਵਾਹਿਗੁਰੂ ਕੇ ਜਾਪ ਕੇ ਸੋ ਗੁਰੂ ਨਾਨਕ ਜੀ ਕੋ ਚਤੁਰ ਵ੍ਯੂਹ ਅਵਤਾਰ ਮਿਲਿਆ ਹੈ ਜੋ ਵਵਾ ਵਾਸਦੇਵ ਦਾ ਅਵਤਾਰ ਅਰ ਹਾਹਾ ਹਰਿ ਕਾ ਅਵਤਾਰ ਅਰ ਗਗਾ ਗੁਰੂ ਕਾ ਅਵਤਾਰ ਅਰ ਰਾਰਾ ਰਾਮ ਕਾ ਅਵਤਾਰ ॥ ਅਰ ਮਹਾਰਾਜ ਕੀ ਆਗਿਆ ਗੁਰੂ ਨਾਨਕ ਜੀ ਕੋ ਭਈ ਹੈ ਜੋ ਏਹੀ ਅਖਰ ਜਾਪ ਕੀਏ ਹੂਏ ਕਾਮ ਕ੍ਰੋਧ ਦੁਸ੍ਟ ਆਦਿਕੋਂ ਕਾ ਨਾਸ ਕਰੈਂਗੇ ਤਉ ਗੁਰੂ ਨਾਨਕ ਜੀ ਚਾਰੋਂ ਹੀ ਅਖਰਾਂ ਕੋ ਰਸਨਾ ਪਰ ਧਾਰ ਕਰ ਬਾਲਕ ਰੂਪ ਧਾਰਤੇ ਭਏ ਤਬ ਸਾਰੇ ਕੁਟੰਬ ਮੈਂ ਵਧਾਈ ਭਈ ਜੋ ਕਾਲੂ ਕੇ ਘਰ ਵਡਾ ਸ੍ਰੇਸ਼ਟ ਸੁਭ ਪੁਤ੍ਰ ਜਨਮਿਆਂ ਹੈ ਤਬ ਕਾਲੂ ਨੇ ਬਹੁਤ ਲੋਕਾਂ ਕਉਂ ਦਾਨ ਦੀਆਂ ਅਰ ਮੰਗਤੇ ਗੁਣੀ ਬ੍ਰਾਹਮਣ ਸਭ ਅਘਾਇ ਕੇ ਪ੍ਰਸੰਨ ਹੋਏ ਅਰ ਗੁਰੂ ਨਾਨਕ ਕੇ ਪ੍ਰਗਟੇ ਤੇ ਜੋ ਅਗਿਆਨ ਕੀ ਧੁੰਧ ਸੀ ਸੋ ਸਭ ਮਿਟ ਗਈ

ਅਰ ਕਬਰੇਂ ਅਰ ਮੜ੍ਹੀਓਂ ਅਰ ਆਗੀਆਨੀ ਅਹੰਕੀ ਕੋ ਪੂਜਾ ਬੀ ਸੋ ਅ
ਗਈ ਜੈਸੇ ਸੂਰਜ ਪ੍ਰਕਾਸਤਾ ਹੈ ਤਾਂ ਤਾਰੇ ਛਪ ਜਾਂਦੇ ਹੈਂ ਅਰ ਅੰਧੇਰਾ ਭੀ
ਦੂਰ ਹੋ ਜਾਤਾ ਹੈ ਤੈਸੇ ਨਾਮ ਕੇ ਪ੍ਰਕਾਸਤੇ ਦ੍ਵੈਤ ਅਰ ਆਗਿਆਨ ਕਾ ਅੰਧੇ
ਰਾ ਸਭ ਮਿਟ ਜਾਤਾ ਹੈ ਅਰ ਜੈਸੇ ਸਿੰਘ ਕੇ ਬੋਲਣੇ ਸੇ ਮ੍ਰਿਗਾਵਲੀ ਸਭ
ਭਜ ਜਾਤੀ ਹੈ ਤੈਸੇ ਮਹਾਰਾਜ ਕੇ ਨਾਮ ਕਰ ਸਭ ਪਾਪ ਨਸਟ ਹੋ ਗਏ ਤਾਂ
ਅਕਾਸ ਬਾਣੀ ਭਈ ਕਿ ਜਿਥੇ ਬਾਬਾ ਨਾਨਕ ਪੈਰ ਧਰੇਗਾ ਸੋਈ ਪੂਜਾ ਕ
ਆਸਣ ਹੋਵੈਗਾ ਅਰ ਜਿਸ ਜਿਸ ਨਾਲ ਗੋਸਟ ਕਰੇਗਾ ਸੋ ਮੁਨੀਸਰ ਰਿ
ਖੀਸਰ ਅਰ ਪੀਰ ਪੈਕੰਬਰੋਂ ਕੇ ਆਸਣ ਭੀ ਪੂਜਣੇ ਜੋਗ ਹੋਵਹਿਗੇ ਅਰ
ਜੈਸੇ ਭੂਰੋਂ ਨੇ ਅਰ ਪੁਰਾਨੋਂ ਮੈਂ ਬਾਬੇ ਕੀ ਬਾਣੀ ਕੀ ਸਾਖ ਲਿਖੀ ਆਗੀ
ਸੋਈ ਗੰਥ ਪਰਵਾਣ ਹੋਵਹਿਗੇ ਕੋਕੇ ਕਿ ਇਸ ਨੇ ਮੇਰੇ ਨਾਮ ਕੀ ਗੰਗਾ ਜ
ਗਤ ਮੈਂ ਵਹਾਵਣੀ ਹੈ ਅਰ ਜੋ ਗੰਗਾ ਮੇਰੇ ਚਰਨੋਂ ਸੇ ਪ੍ਰਗਟ ਹੋਈ ਹੈ ਤੋ ਸ
ਮੁੰਦ ਕੇ ਸਨਮੁਖ ਭਈ ਇਸ ਨੇ ਮੁਖ ਕੀਆ ਹੈ ਜੋ ਉਸ ਗੰਗਾ ਮੈਂ ਜੋ ਸਨਾਨ ਕਰ
ਤੇ ਹੈਂ ਤਿਨ ਕੇ ਪਿਛਲੇ ਪਾਪ ਕਟੀਤੇ ਹੈਂ ਅਰ ਅਗੇ ਪਾਪਾਂ ਕੀ ਸਰਧਾ ਨਹੀ
ਮਿਟ ਸਕਤੀ ਪਰ ਇਸ ਕੀ ਰਸਨਾ ਮੈਂ ਜੋ ਬਾਣੀ ਉਚਾਰੇ ਹੋਵੇਗੀ ਸੋ ਮੇ
ਰੇ ਚਰਨੋਂ ਕੇ ਮੁਖ ਕਰੇਗੀ ਤਾਂ ਤੇ ਉਸ ਕਾ ਜੋ ਅਭਿਆਸ ਕਰੈਂਗੇ ਸੋ ਭੀ ਮੇ
ਰੇ ਚਰਨੋਂ ਕੇ ਆਨ ਪ੍ਰਾਪਤ ਹੋਵਹਿਗੇ ਅਰ ਤਿਨ ਕੇ ਪਿਛਲੇ ਪਾਪ ਭੀ ਕਟੇ
ਜਾਵਹਿਗੇ ਅਰ ਅਗੇ ਪਾਪਾਂ ਕੀ ਸਰਧਾ ਭੀ ਨ ਹੋਵੈਗੀ ਅਰ ਗੰਗਾ ਇਕ
ਹੀ ਸਥਾਨ ਪਰ ਵਹਤੀ ਹੈ ਇਸ ਨੇ ਪਿੰਡ ਪਿੰਡ ਅਰ ਗਾਉਂ ਗਾਉਂ ਮੈ ਧਰਮ
ਸਾਲ ਕਰਨੀਆਂ ਹੈਂ ਅਰ ਘਰ ਘਰ ਮੈਂ ਕਥਾ ਕੀਰਤਨ ਕੀ ਗੰਗਾ ਵਹਾਵ
ਣੀ ਹੈ ਅਰ ਚਾਰੋਂ ਕੂੰਟ ਅਰ ਨਵਾਂ ਖੰਡਾਂ ਕਾ ਉਧਾਰ ਕਰਨਾ ਹੈ ਅਰ ਇਸ ਨੇ
ਮੇਰੇ ਨਾਮ ਕਾ ਜਹਾਜ ਦੇਆ ਜੋ ਮੇਰੀ ਮਹਿਮਾ ਕਾ ਵਰਤਾਵਣਾ ਹੈ ਕ੍ਯੋਂਕਿ ਮੈਂ ਹੀ
ਇਸ ਕਾ ਰੂਪ ਧਾਰ ਕੇ ਗੁਰਮੁਖਿ ਕਲ ਮੈਂ ਪਰਗਟ ਹੂਆ ਹੋ ਜੋ ਇਸ ਕੇ
ਅਰ ਮੇਰੇ ਬੀਚ ਭੇਦ ਨਹੀ ਜਾਣਨਾ ਜਬ ਏਹ ਬਾਣੀ ਮਤਾ ਤ੍ਰਿਪਤਾ ਅਰ
ਪਿਤਾ ਕਾਲੂ ਨੇ ਸੁਣੀ ਤਿ ਬਹੁਤ ਪ੍ਰਸੰਨ ਹੋਏ ਅਰ ਗਦ ਗਦ ਹੋਕੇ ਗੁਰੂ

ਟੀਕਾ ਪਉੜੀ 23

ਗੁਰੂ ਨਾਨਕ ਜੀ ਕੀ ਸੇਵਾ ਟਹਲ ਕਰਨ ਲਗੇ ਅਰ ਜੋ ਕੋਈ ਬਾਲਕ ਕੇ ਕੋ ਬੁਲਾਵੈ ਤਾਂ ਬਾਲਕ ਹਸ ਕੇ ਮੁਖ ਲਗੇ ਅਰ ਜੇ ਪੰਘੂੜੇ ਮੇਂ ਡਾਲੇ ਤਾਂ ਪ੍ਰਾਣ ਕੋ ਰੋਕ ਕੇ ਸਮਾਧ ਲਗਾ ਰਹੇ ਅਰ ਜੋ ਮਾਤਾ ਦੂਧ ਪੀਆਵੈ ਤੋ ਹਸ ਕਰ ਦੂਧ ਪੀਐ ਅਰ ਬਾਲਕ ਪਿਛਲੀ ਰਾਤ ਜਾਗੇ ਤਾਂ ਉਸ ਕੇ ਮਾਤਾ ਪਿਤਾ ਭੀ ਜਾਗਨ ਅਰ ਬਾਲਕ ਕੇ ਕੋ ਭੀ ਇਸਨਾਨ ਕਰਾਵਨ ਅਰ ਆਪ ਭੀ ਕਰਨ॥ ਅਰ ਨਾਮ ਭੀ ਜਪਨ ਤਾ ਦਿਨ ਦਿਨ ਉਨ ਕੇ ਘਰ ਮਾਇਆ ਵਧਦੀ ਜਾਵੈ ਸੋ ਦਾਨ ਪੁੰਨ ਬਹੁਤ ਕਰਨ ਅਰ ਜਬ ਬਾਬਾ ਬਰਸਾ ਦਿਨ ਕਾ ਹੂਆ ਤਾਂ ਉਨ੍ਹੋਂ ਨੇ ਬਰਸ ਗੰਢ ਕੀਤੀ ਅਰ ਬਡੇ ਬ੍ਰਾਮਣ ਭੋਜ ਕੀਆ ਤਾਂ ਬਾਬਾ ਬੈਠਣ ਸੀਖਿਆ ਅਰ ਚਉਕੜੀ ਮਾਰ ਕਰ ਸਿਧ ਆਸਣ ਕਰ ਬੈਠੇ ਅਰ ਪ੍ਰਾਣਾਂ ਕੇ ਬੀਚ ਵਾਹਿਗੁਰੂ ਕਾ ਜਾਪ ਕਰੇ ਸੋ ਜਬ ਡੇਢ ਬਰਸ ਕਾ ਹੂਆ ਤਾਂ ਬੋਲਣ ਸੀਖਿਆ ਅਰ ਜਾਂ ਬੋਲੇ ਤਾਂ ਵਾਹਿਗੁਰੂ ਬੋਲੇ ਅਰ ਜਾਂ ਦੋ ਬਰਸ ਕਾ ਹੂਆ ਤਾਂ ਖਲੋਵਨ ਸੀਖਿਆ ਅਰ ਮੋਤੀਆਂ ਕੇ ਸਮਾਨ ਦੰਦੀਆਂ ਨਿਕਲੀਆਂ ਅਰ ਜੋ ਖੇਡੇ ਤੋ ਦੇਵਤਿਆਂ ਅਰ ਅਉਤਾਰਾਂ ਕੀਆਂ ਪ੍ਰਤਮਾਂ ਕੇ ਸਾਥ ਖੇਲਿਆ ਕਰੇ॥ ਅਰ ਘਰ ਕੀਆਂ ਵਹੀਆਂ ਅਰ ਕਾਗਤਾਂ ਕੀਆਂ ਪੋਥੀਆਂ ਬਣਾਵੈ ਉਪਰ ਹਛੇ ਰੁਮਾਲ ਚੜ੍ਹਾਵੈ ਅਰ ਜੇ ਬਾਲਕ ਖੇਡਨ ਵਾਸਤੇ ਬੁਲਾਵਨ ਤਾਂ ਕਹੇ ਮੈਂ ਪੋਥੀ ਪੜ੍ਹਦਾ ਹਾਂ॥ ਸੋ ਬਰਸ ਬਰਸ ਮੇਂ ਬਾਬੇ ਕੀ ਗੰਢ ਹੋਵੇ ਅਰ ਦਾਨ ਪੁੰਨ ਬਹੁਤ ਹੋਵੈਂ ਅਰ ਜਬ ਤੀਨ ਬਰਸ ਕਾ ਹੂਆ ਤਾਂ ਏਕ ਦਿਨ ਮਾਤਾ ਅਰ ਪਿਤਾ ਕੇ ਪਾਸ ਆ ਬੈਠੇ ਤਾਂ ਉਨ੍ਹਾਂ ਪੂਛਾ ਤੂੰ ਕੌਨ ਸੀ ਪੋਥੀ ਪੜ੍ਹਦਾ ਹੈਂ ਤਾਂ ਬਾਬੇ ਕਹਾ ਮੈਂ ਸਪਤ ਸਲੋਕੀ ਗੀਤਾ ਪੜ੍ਹਤਾ ਹੂੰ॥ ਤਾਂ ਉਨ੍ਹਾਂ ਨੇ ਕਹਾ ਸਾਨੂੰ ਭੀ ਸੁਣਾਇ ਤਾਂ ਬਾਬਾ ਬੋਲਿਆ ਕਿ ਸੁਣੋ

ਸਪਤ ਸਲੋਕੀ ਗੀਤਾ ਕੋ॥ ॥੬॥੮॥੮॥ ਸਲੋਕ॥

ਓਅੰਮਿਤੇਕਾਖਰੰ ਬ੍ਰਹਮ ਵਿਆਹਰਨ ਮਾਮਨੁਸਿਮਰਨ ਯਪ੍ਰ
ਯਾਤਿ ਤਜੇ ਦੇਹੰ ਸੁਯਾਤਿ ਪਰਮੰਗਤੰ॥੧॥ ਕਵਿ ਪੁਰਾਣ ਅਨੁਸਾਸਤਾ
ਰੰ ਆਣੋ ਅਣੀਅੰਸ ਮਾਇ ਸਮਰਨਾ ਸਰਵ ਸਧਾਤਾਰੰ ਅਚਿੰ

ਤ੍ਰਰੂਪੰ ਮਦਤਵਰਣੰਤ ਮਸਾ ਪ੍ਰਸਤਤਾ॥੨॥ ਅਸਥਾਨੇ ਰਿਖੀਕੇਸ
ਤਵ ਪ੍ਰਕੀਰਤਿਆ ਜਗਤ ਪ੍ਰਹਰਖੇਤ ਅਨਤ੍ਰਜਰੇਤਾ ਰਾਖਾਸਭੀ
ਤਾਨਿ ਦਿਸੋ ਦ੍ਰਵੰਤਿ ਨਮਸੰਤੇ ਚ ਸਰਵੇ ਸਿਧ ਸੰਘਾਃ॥੩॥ ਸਰਬਤ੍ਰ
ਪਾਣਪਦੰਤਾਰਿ ਸਰਬਤੋਖਿ ਸਿਰੋ ਮੁਖੀ॥ ਸਰਬ ਸ੍ਰੁਤਿ ਮਲੋਕੇਸ
ਬ੍ਰਮਾਵਰਤਿ ਸਤਿ॥੪॥ ਉਰਧ ਮੂਲਮ ਧਃ ਸਾਖੰ ਸੁਥ੍ਰਯਾ ਸੰਪ੍ਰਾ
ਰਆਬ੍ਰਿਯੀ ਛਿੰਦਾਸਿ ਅਸਰ ਪਰਣਾਨਿਯ ਸਤੈਵੇਦ ਸਵੇਦਵਿਤਾ
॥੫॥ ਸਰਵਾਸਿਚਾਹਿ ਰਿਦੀ ਨਿਵਿਸੋਟ ਮਤਿ ਸਿਰਤਿਗਿਆ
ਨਮਪੋਹ ਨੀਚੀ ਵੇਦੈਸਵ ਸਰਗੀ ਮੇਵਵੇਦੋਯੋ ਵਿਦੰਤ੍ਰਿਤਵੇਦ
ਵਿਦੇਵ ਚਾਹੀ॥੬॥ ਮਨਮਨਾ ਭਵ ਮਦਿ ਭੁਗਤਿਆ ਮਦਿਯਾ ਜੀਮਾ
ਨਮਧਕਰੁ॥ ਮਾਮੇਵੈਸ਼ਸਮਾਦਿ ਯੁਗੇਤੇ ਮਨਅਨਮਤਿਪਰਾਇਣਾ॥

ਤਬ ਕਲੂ ਨੇ ਕਹਿਆ ਕਿ ਇਸ ਕਾ ਅਰਥ ਸੁਣਾਵੋ ਜੋ ਮੇਰੀ ਸਮਝ ਮੈਂ ਆਵੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਜੋ ਸ੍ਰੀ ਕ੍ਰਿਸ਼ਨ ਜੀ ਅਰਜਨ ਕੋ ਕਹਤੇ ਹੈਂ ਕਿ ਓਅੰਕਾਰ ਜੋ ਏਕ ਅਖਰ ਹੈ ਸੋ ਸਬਦ ਬ੍ਰਹਮ ਹੈ ਜੋ ਇਸ ਕੋ ਉਚਾਰਨ ਕਰਤਾ ਹੈ ਅਰ ਮੇਰਾ ਧਿਆਨ ਕਰਤਾ ਹੈ ਅਰੁ ਜੋ ਇਸ ਪ੍ਰਕਾਰ ਸਰੀਰ ਕੋ ਤਿਆਗਤਾ ਹੈ ਸੋ ਮੁਝ ਪਾਰਬ੍ਰਹਮ ਕੋ ਪ੍ਰਾਪਤ ਹੋਤਾ ਹੈ ਅਰ ਮੈਂ ਜੋ ਹੋਂ ਸੋ ਹੈ ਤਨੇ ਹੈਂ ਅਰ ਪੁਰਾਤਨ ਹੈਂ ਅਰ ਸੂਖਮ ਤੇ ਸੂਖਮ ਹੈ ਇਸ ਪ੍ਰਕਾਰ ਸੇ ਮੁਝੇ ਸਿਮਰਤੇ ਹੈਂ ਅਰ ਸਰਬ ਕਾ ਅਧਾਰ ਹੈਂ ਅਰ ਨਿਸਚਿਤ ਰੂਪ ਹੈਂ ਅਰ ਸੂਰਜ ਕੀ ਨਿਆਈਂ ਪ੍ਰਕਾਸ ਸਰੂਪ ਹੋ ਅਰ ਅਗਿਆਨ ਕੇ ਅੰਧੇਰੇ ਸੇ ਪਰੇ ਹੋ॥੨॥ ਜਿਸ ਅਸਥਾਨ ਬਿਖੇ ਮੇਰਾ ਕਥਾ ਕੀਰਤਨ ਹੋਤਾ ਹੈ ਤਿਸ ਕੀ ਮੈਂ ਰਖਿਆ ਕਰਤਾ ਹੋਂ ਅਰ ਰਾਖਸ ਆਦਿਕ ਉਸ ਸੇ ਭੈ ਮਾਨ ਕੇ ਭਾਗ ਜਾਤੇ ਹੈਂ ਅਰ ਸਿਧ ਆਦਿਕ ਸਭ ਨਮਸਕਾਰ ਕਰਤੇ ਹੈਂ॥੩॥ ਸਰਬ ਕੇ ਹਾਥ ਮੇਰੇ ਹਾਥ ਹੈਂ ਸਰਬ ਕੇ ਚਰਨ ਮੇਰੇ ਚਰਨ ਹੈਂ ਅਰ ਸਰਬ ਮੇਰੇ ਨੇਤ੍ਰ ਹੈਂ ਅਰ ਸਰਬ ਮੇਰੇ ਕਰਨ ਹੈਂ ਅਰ ਸਰਬ ਮੈਂ ਮੇਰੀ ਚੈਤੰਨਤਾ ਹੈ॥੪॥ ਏਹ ਜੋ ਬੈਰਾਗ ਰੂਪੀ ਬ੍ਰਿਛ ਹੈ ਸੋ ਬੈਕੁੰਠ ਇਸ ਕਾ ਊਚਾ ਸਿਰ ਹੈ ਅਰ ਤਲੇ ਕੀਆਂ ਪ੍ਰਗੀਆਂ ਇਸ

Talks of Vedanta

ਕੇ ਤੁਲ ਅਰ ਵੇਦ ਪੜ੍ਹਤੇ ਹੈਂ ਜੋ ਚਲਾਇਮਾਨ ਹੈਂ ਅਰ ਗਿਆਨੀ ਇਸਕੋਂ
ਸਤ ਕਹਿਤੇ ਹੈਂ ਅਰ ਵੇਦਾਂਤ ਜਿਸਕਾ ਫਲ ਹੈ ਜੋ ਇਸਕੋ ਅਸਤ ਜਾਣਤੇ ਹੈਂ
ਸੋਈ ਵੇਦੋਂ ਕਾ ਵੇਤਾ ਹੈ॥੫॥ ਸਰਬ ਕੇ ਹਿਰਦੇ ਵਿਖੇ ਮੈਂ ਨੇ ਅੰਤਰਜਾਮੀ ਹੋ ਕੇ ਨਿ
ਵਾਸ ਕੀਆ ਹੈ ਅਰ ਜੋ ਮੁਝ ਕਉ ਗਿਆਨ ਕਰਕੇ ਸਿਮਰਤੇ ਹੈਂ ਅਰ ਵੇਦ ਭੀ
ਸਭੇ ਮੁਝ ਹੀ ਕੋ ਜਣਾਵਤੇ ਹੈਂ ਅਰ ਵੇਦਾਂ ਕਾ ਅੰਤ ਮੈਂ ਹੀ ਸਤ ਰੂਪ ਹੋਂ॥੬॥
ਜੋ ਤੂੰ ਮੇਰੇ ਹੀ ਮੰਨਨ ਵਾਲਾ ਹੋ ਅਰ ਮੇਰਾ ਹੀ ਭਗਤ ਹੋ ਅਰ ਮੇਰਾ ਹੀ ਜਾ
ਜਿਕ ਹੋ ਅਰ ਮੁਝ ਹੀ ਕਉਂ ਨਮਸਕਾਰ ਕਰ ਅਰ ਮੁਝ ਹੀ ਕਉਂ ਦੇਖ ਅ
ਰ ਮੁਝ ਹੀ ਸਾਥ ਜੁੜ ਅਰ ਮੁਝ ਕੋ ਹੀ ਮਨਿ ਅਰ ਮੇਰੇ ਹੀ ਆਸਰੇ ਹੋ॥੭॥
ਜਬ ਇਹ ਸਪਤ ਸਲੋਕੀ ਕਾ ਅਰਥ ਬਾਬੇ ਮਾਤਾ ਪਿਤਾ ਕੋ ਸੁਨਾਇਆ
ਅਰ ਮਾਤਾ ਪਿਤਾ ਪ੍ਰਸੰਨ ਭੁਏ ਤਾਂ ਉਨ੍ਹੋਂ ਨੇ ਕਹਾ ਐਸੇ ਤੇਰੇ ਸਲੋਕ ਸੁਣਨੇ
ਵਾਲਾ ਕੋਈ ਨਦਰ ਨਹੀਂ ਆਂਵਦਾ ਜੋ ਤੂੰ ਕਿਸਨੂੰ ਸੁਨਾਉਂਦਾ ਹੈਂ ਤਾਂ ਬਾਬੇ ਕ
ਹਿਆ ਤੁਸੀਂ ਅਖੀਆਂ ਮੀਟੋ ਜੋ ਜਬ ਉਨ੍ਹੋਂ ਨੇ ਨੇਤ੍ਰ ਮੂੰਦੇ ਤਾਂ ਇੰਦ੍ਰ ਤੇ
ਆਦਿ ਲੈ ਕੇ ਸਭ ਦੇਵਤਾ ਅਰ ਰਿਖੀਸਰ ਮੁਨੀਸਰ ਸਭ ਹਾਥ ਜੋੜੂ
ਬੈਠੇ ਸੁਣਦੇ ਹਨ ਤਬ ਇੰਦ੍ਰ ਨੇ ਦੇਵਤਿਆਂ ਨੂੰ ਕਹਾ ਜੋ ਬਾਬੇ ਕੇ ਮਾਤਾ ਪਿ
ਤਾ ਆਏ ਹੈਂ ਜੋ ਇਨ ਕੋ ਬਿਵਾਨਾਂ ਊਪਰ ਚੜ੍ਹਾਇ ਕਰ ਸੁਰਗ ਲੇ ਜਾਵੋ
ਅਰ ਇਨ ਕੀ ਭਲੀ ਪ੍ਰਕਾਰ ਸੇਵਾ ਕਰੋ ਤਬ ਤਤਕਾਲ ਦੇਵਤੇ ਉਨ ਕਉ ਸੁ
ਰਗੋਂ ਮੈਂ ਲੇ ਗਏ ਅਰ ਭਲੇ ਦਿਬ ਭੋਗ ਉਨ ਕਉ ਭੁਗਾਏ ਜੋ ਬਾਰਾਂ ਬਰਸ ਤ
ਕ ਉਨ੍ਹੋਂ ਨੇ ਭਲੀ ਪ੍ਰਕਾਰ ਭੋਗ ਭੋਗੇ ਤਾਂ ਉਨ੍ਹੋਂ ਨੇ ਕਹਾ ਮੁਝੇ ਮਾਤ ਲੋਕ ਗੁਰੂ ਨਾ
ਨਕ ਜੀ ਪਾਸ ਲੇ ਚਲੋ ਤਬ ਦੇਵਤੇ ਉਨ ਕਉ ਲੇ ਆਏ ਅਰ ਜਬ ਉਨ੍ਹੋਂ ਨੇ
ਨੇਤ੍ਰ ਖੋਲੇ ਤੋ ਕਿਆ ਦੇਖੈਂ ਜੋ ਗੁਰੂ ਨਾਨਕ ਜੀ ਉਸੀ ਏਕ ਸਲੋਕ ਕਾ ਅਰਥ
ਪਏ ਕਰਤੇ ਹੈਂ ਤਾਂ ਉਨ੍ਹੋਂ ਨੇ ਕਹਾ ਇਹ ਬਡਾ ਅਸਚਰਜ ਹੈ ਜੋ ਅਸੀਂ ਬਾਰਾਂ
ਬਰਸ ਸੁਰਗ ਭੋਗ ਆਏ ਹੈਂ ਅਤੇ ਤੁਸੀਂ ਓਹੀ ਸਲੋਕ ਪਏ ਪੜ੍ਹਦੇ ਹੋ
ਤਾਂ ਬਾਬੇ ਨੇ ਕਹਾ ਮਹਾਰਾਜ ਕੀ ਮਾਇਆ ਕਾ ਕੁਛ ਅਸਚਰਜ ਨਹੀਂ ਕੋ
ਕਿ ਏਕ ਮਨੁਖ ਏਕ ਘੜੀ ਕੇ ਸੁਪਨੇ ਮੈਂ ਕਈ ਬਰਸ ਭੋਗ ਭੋਗਤਾ ਹੈ

ਤਾਂ ਉਨਿ ਨੇ ਕਹਾ ਅਸਾਂ ਸੁਪਨਾ ਦੇਖਾ ਹੈ ਕਿ ਪ੍ਰਤਖ ਦੇਖਾ ਹੈ ਤਾਂ ਸਤਿਗੁਰੂ ਨੇ
ਕਹਾ ਸਭ ਜਗਤ ਹੀ ਸੁਪਨਾ ਹੈ ਅਰ ਅਸੀ ਸੁਪਨੇ ਕੇ ਜੀਵਾਂ ਹਾਂ ਜੋਗੀਆਂ
ਨਬਿਨ ਪ੍ਰਤਖ ਕਹਾਂ ਹੈ ਤਾਂ ਤੇ ਤੁਸੀਂ ਮਹਾਰਾਜ ਕਾ ਨਾਮ ਜਪੋ ਅਰ ਸੰਤਾਂ ਕਾ
ਸੰਗ ਕਰੋ॥ ਤਾਂ ਬਾਬਾ ਬਰਸਾਂ ਚਹੁੰ ਕਾ ਹੋਇਆ ਅਰ ਬਾਲਕਿਆਂ ਨਾਲ ਭੀ
ਖੇਲੇ ਅਰ ਜਬ ਕੋਈ ਸੰਤ ਆਵੈ ਤਾਂ ਉਸ ਨੂੰ ਘਰ ਲਿਆਇਕੇ ਸੇਵਾ ਟਹਿ
ਲ ਭੀ ਬਹੁਤ ਕਰੇ ਅਰ ਦਿਨ ਦਿਨ ਉਨਾਂ ਦੇ ਘਰ ਸੰਪਦਾ ਵਧਦੀ ਜਾਵੇ॥
ਤਾਂ ਬਾਬਾ ਬਰਸਾਂ ਪੰਜਾਂ ਦਾ ਹੂਆ ਅਰ ਮਾਤਾ ਪਿਤਾ ਨੇ ਕਹਾ ਇਸ ਨੂੰ ਪਾਧੇ
ਦੇ ਪੜ੍ਹਨੇ ਪਾਈਏ ਤਾਂ ਭਲੇ ਦਿਨ ਅਰ ਨੇਰੇ ਦੇ ਆਇਤਵਾਰ ਅਰ ਭਲੀ
ਥਿਤ ਥਾਲ ਸਕਰ ਦਾ ਭਰਕੇ ਅਰ ਉਪਰ ਪੰਜ ਰੁਪਏ ਰਖਕੇ ਅਰ ਪੱਟੀ
ਤੇ ਬੁਧਕਾ ਬਾਬੇ ਦੇ ਹਥ ਦੇਕੇ ਪਾਧੇ ਪਾਸ ਲੈ ਗਏ ਅਰ ਰੁਪਏ ਪਾਧੇ ਦੇ
ਅਗੇ ਰਖੇ ਤਾਂ ਥਾਲ ਸਕਰ ਦਾ ਖੂਲ ਪਾਇਆ ਅਰ ਚਾਟੜੇ ਸਭੇ ਖਾਵਣ
ਲਗੇ ਤਾਂ ਪਾਂਧੇ ਕਹਿਆ ਇਸ ਕੀ ਭਗਤਿ ਤੇ ਸਾਰਾ ਜਗਤ ਵਸ ਹੋਵੇਗਾ ਤਾਂ
ਫੇਰ ਬਾਬੇ ਨੂੰ ਪਾਂਧੇ ਕਹਾ ਤੂ ਪੜ੍ਹ॥ ਸਬਦ ਦਾ ਸਿਆਹ ਓਅ ਸਤ॥ ਤਾਂ
ਬਾਬੇ ਕਹਾ ਤੂ ਇਸ ਕਾ ਅਰਥ ਜਾਣਤਾ ਹੈਂ ਤਾਂ ਪਾਂਧੇ ਕਹਾ ਤੁਸੀਂ ਕਿਰਪਾ ਕ
ਰਕੇ ਕਹੋ ਤਾਂ ਬਾਬੇ ਕਹਾ ਸਾਰਦਾ ਦੇਵੀ ਹੈ ਅਰ ਬ੍ਰਹਮਲੋਕ ਸੇ ਮਾਤ ਲੋਕ
ਮੈਂ ਆਂਵਦੀ ਹੈ ਅਰ ਜੋ ਉਸ ਕੇ ਸਿਅੱਖਰ ਉਚਾਰ ਕਰਾਈਏ ਤੋ ਆਪ ਭੀ
ਪਵਿਤ੍ਰ ਹੋਤੀ ਹੈ ਅਰ ਉਚਾਰ ਕਰਾਉਣ ਵਾਲੇ ਕੋ ਭੀ ਪਵਿਤ੍ਰ ਕਰਤੀ ਹੈ ਅਰ
ਸਰੀਰ ਜੇਤੇ ਕਹ ਹੈਂ ਸੋ ਸਭ ਭਸਮ ਰੂਪ ਹੈਂ ਅਰ ਵਾਹਿਗੁਰੂ ਸਤ ਹੈ ਅ
ਰ ਵਾਹਿਗੁਰੂ ਕਾ ਨਾਮ ਭੀ ਸਤ ਹੈ॥ ਤਾਂ ਪਾਂਧੇ ਕਹਾ ਕਾਲੂ ਤੇਰਾ ਪੁਤ੍ਰ ਸਾਂਸ
ਰੰ ਨੂੰ ਜਗਤ ਵਿਚ ਪਰਗਟ ਕਰੇਗਾ ਜੋ ਏਹ ਵਡਾ ਮਹਾਪੁਰਖ ਤੇਰੇ ਘ
ਰ ਪੈਦਾ ਹੋਇਆ ਹੈ ਤਾਂ ਕਾਲੂ ਬਾਬੇ ਨੂੰ ਘਰ ਲਿਆਇਆ ਅਰ ਲੋਕਾਂ
ਕਹਿਆ ਤੁਸੀਂ ਇਸ ਨੂੰ ਪੰਡਤਾਂ ਪਾਸ ਪੜ੍ਹਨ ਪਾਵੋ॥ ਤਾਂ ਇਕ ਬ੍ਰਾਹਮਨ
ਬਪੀ ਪੰਡਿਤ ਤਿਲਵੰਡੀ ਰਹਿੰਦਾ ਸੀ ਉਸ ਪਾਸ ਕਾਲੂ ਬਾਬੇ ਨੂੰ ਲੈ ਗਿਆ
ਤਾਂ ਉਸ ਪੜ੍ਹਾਇਆ ਤਾਂ ਸੀਖ ਗਤ ਤੇ ਮਸਵਾਣੀ ਅਰ ਕਾਨੀਆਂ ਲੈ

4 years
Age 4 years
Age 5 sent to school

ਅਤੇ ਮੈਂ ਇਸਨੂੰ ਬੈਰਾਖੜੀ ਲਿਖਦੇਵਾਂ ਤਾਂ ਬਾਬਾ ਬੋਲਿਆ ਸਿਰੀਰਾਗੁ
ਮਹਲਾ੧ ॥ ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ
ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਲਾ
ਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿ
ਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥ ਜਿਥੈ ਮਿਲਹਿ
ਵਡਿਆਈਆਂ ਸਦ ਖੁਸੀਆਂ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ ਜਿਨ
ਮਨਿ ਸਚਾ ਨਾਉ ॥੨॥ ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥
॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕਿ ਉਪਾਏ
ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥
੩॥ ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾ
ਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥ ਤਿਸ
ਦਾ ਪਰਮਾਰਥ ਬਾਬੇ ਬੋਲਿਆ ਕਿ ਜੋ ਤਨ ਮਾਇਆ ਦਾ ਮੋਹ ਹੈ ਸੋਈ ਜਨ
ਮ ਮਰਨ ਨੂੰ ਪ੍ਰਾਪਤ ਕਰਦਾ ਹੈ ਤਾਂ ਤੇ ਇਸਨੂੰ ਗਿਆਨ ਦੀ ਅਗਨਿ ਨਾਲ ਦ
ਘਦ ਕੀਚੇ ਅਰ ਜੋ ਗੁਰਾਂ ਦੇ ਬਚਨ ਦਾ ਅਭਿਆਸ ਕਰਨਾ ਹੈ ਸੋਈ ਘਸ
ਣਾ ਹੈ ਮਸ ਦਾ ਉਪਦੇਸ ਰੂਪੀ ਤਿੰਡੇ ਕੇ ਸਾਥੋਂ ਸੋ ਏਹ ਮਸ ਕੀਚੇ ॥ ਅਰ ਸੁਮਤ
ਆਪਣੀ ਕਾਗਦ ਕੀਚੇ ਅਰ ਭਾਉ ਜੋ ਸਾਧ ਸੰਗਤਿ ਨਾਲ ਪ੍ਰੀਤੀ ਕਰਨੀ ਹੈ
ਸੋ ਕਾਂਨੀ ਕੀਚੇ ਅਰ ਜੋ ਚਿਤ ਮਹਾਰਾਜ ਦੇ ਚਰਨ ਨਾਲ ਸਾਵਧਾਨ ਰਖਣਾ ਹੈ
ਸੋ ਲਿਖਾਰੀ ਕੀਚੇ ਅਰ ਗੁਰਾਂ ਕੇ ਬਚਨ ਪੁਛ ਕੇ ਆਪਨੀ ਮਤ ਉਪਰ ਲਿਖੇ ਸੋ
ਕਰਤੇ ਦਾ ਨਾਮ ਲਿਖੇ ਅਰ ਸਲਾਹ ਲਿਖੇ ਜਿਸ ਦਾ ਅੰਤ ਪਾਰਾਵਾਰ ਨਹੀ ਸੋ ਹੇ
ਬਾਬਾ ਪੰਡਿਤ ਜੋ ਏਹ ਲੇਖਾ ਲਿਖ ਜਾਣਦਾ ਹੈਂ ਤਾਂ ਆਪ ਭੀ ਲਿਖ ਅਤੇ ਮੈਨੂੰ ਭੀ
ਲਿਖਾਇ ਕਿਉਂ ਕਿ ਜਿਥੇ ਧਰਮਰਾਇ ਦੇ ਲੇਖਾ ਪੁਛੀਏਗਾ ਤਾਂ ਗੁਰਮੁਖਾਂ ਦੇ
ਹਥ ਗੁਰਾਂ ਦੇ ਸਬਦ ਦਾ ਨੀਸਾਨ ਹੋਵੇਗਾ ਅਰ ਤਿਨਾਂ ਦੇ ਅਗੇ ਧਰਮਰਾਇ
ਭੀ ਮਥਾ ਟੇਕੇਗਾ ਅਰ ਉਥੇ ਉਨਾਂ ਨੂੰ ਵਡਿਆਈਆਂ ਪ੍ਰਾਪਤਿ ਹੋਵਨਗੀਆ
ਕਿਉਂ ਕਿ ਜਿਨਾਂ ਦੇ ਮਨ ਵਿਚ ਮਹਾਰਾਜ ਦੇ ਭਜਨ ਦਾ ਚਾਉ ਹੈ ਸੋਈ ਇਸ ਲ

ਕ ਅਰ ਪਰਲੋਕ ਵਿਚ ਸੁਖੀ ਹਨ ਅਰ ਜਿਨਾਂ ਦੇ ਮਨਾਂ ਵਿਚ ਸਚਾ ਨਾਮ ਹੈ ਉਨ
ਦੇ ਹੀ ਮੁਖ ਉਤੇ ਧਰਮ ਦਾ ਤਿਲਕ ਹੋਵੇਗਾ ਸੋ ਜਿਨਾਂ ਦੇ ਪੂਰਬਲੇ ਕਰਮ ਹੋਵੇ
ਹੈ ਸੋਈ ਨਾਮ ਨੂੰ ਪ੍ਰਾਪਤ ਹੋਂਦੇ ਹੈਂ ਅਤੇ ਗਲਾਂ ਵਾਲੇ ਘਨੇਰੇ ਹੈਂ ਜੋ ਜੈਸੇ ਮੁਰਲੀ ਦੇ
ਇਕ ਪਾਸੇ ਫੂਕ ਮਾਰੀਦੀ ਹੈ ਅਤੇ ਦੂਸਰੇ ਪਾਸੇ ਨਿਕਲ ਜਾਂਦੀ ਹੈ ਤੈਸੇ ਆਗਿਆ
ਨੀ ਏਕ ਕਾਨ ਮੇਂ ਸਬਦ ਸੁਣਤੇ ਹੈਂ ਅਰ ਦੂਸਰੇ ਕਾਨ ਨਿਕਲ ਜਾਤਾ ਹੈ ॥ ਅਰ
ਇਕ ਆਂਵਦੇ ਹੈਂ ਫਿਰ ਚਲੇ ਜਾਂਦੇ ਹੈਂ ਅਰ ਮਾਤਾ ਪਿਤਾ ਛੁਟ ਛੁਟ ਕਰ ਰੰਗ ਰੰ
ਗੇ ਨਾਮ ਰਖਦੇ ਹੈ ਅਰ ਜਿਨਾਂ ਦਾਨ ਪੁੰਨ ਨਹੀਂ ਕੀਤਾ ਸੋ ਮੰਗਤੇ ਹੋਂਦੇ ਹਨ ਅਰ
ਜਿਨ ਕੀਤਾ ਹੈ ਸੋ ਸਾਹ ਹੁੰਦੇ ਹਨ ਅਰ ਜਿਨਾ ਸਤਸੰਗ ਕੀਤਾ ਹੈ ਸੋ ਸਾਧ ਹੁੰਦੇ
ਹਨ ਪਰ ਅਗੇ ਗਇਆ ਜਾਣੀਏਗਾ ਕਿਉਂ ਕਿ ਜਿਨਾਂ ਨਾਮ ਨਹੀਂ ਜਪਿਆ
ਅਰ ਵਿਕਾਰ ਕੀਤੇ ਹਨ ਸੋ ਨਰਕਾਂ ਵਿਚ ਪਉਣਗੇ ਅਰ ਮੈਨੂੰ ਵਾਹਿਗੁਰੂ ਦੇਖ
ਉ ਕਰ ਬਡਾ ਡਰ ਹੋਇਆ ਹੈ ਅਰ ਮੇਰੀ ਦੇਹ ਖਪ ਖਪ ਪਈ ਛਿਜਦੀ ਹੈ
ਕਿਉਂ ਕਿ ਜਿਨਾਂ ਦੇ ਨਾਮ ਪਾਤਸਾਹ ਅਤੇ ਖਾਨ ਸੇ ਸੋ ਆਪਣੀ ਹਬੀ ਖੋਹੋਂਦੇ
ਡਿਠੇ ਹਨ ਅਰ ਇਸ ਸਰੀਰ ਅਤੇ ਪਦਾਰਥਾਂ ਨਾਲ ਝੂਠਾ ਮੋਹ ਹੈ ਕਿਉਂ ਜੋ ਜ
ਸ ਵੇਲੇ ਸੰਦਾ ਆਵੇਗਾ ਉਠ ਜਾਈਏਗਾ ਅਰ ਨਾਲ ਕੁਛ ਨਾ ਨਿਭਸੀ ॥ ਸੋ ਜ
ਬ ਏਹ ਬਚਨ ਬਾਬੇ ਨੇ ਕਹਿਆ ਤਾਂ ਪੰਡਿਤ ਸੁਣਕੇ ਹੈਰਾਨ ਹੋਗਿਆ ਅ
ਰ ਪੰਡਿਤ ਕਹਿਆ ਤੂੰ ਤਾਂ ਬਾਲ ਹੈਂ ਇਹ ਬੁਧਿ ਤੈਨੋਂ ਕਿਥੋਂ ਪ੍ਰਾਪਤਿ ਹੋਈ ਹੈ ॥ ਤਾਂ
ਬਾਬੇ ਕਹਿਆ ਸੰਤਾਂ ਦੀ ਕਿਰਪਾ ਕਰਕੇ ਹੋਈ ਹੈ ਫਿਰ ਬਾਬੇ ਕਹਿਆ ਬ੍ਰਿਜ
ਨਾਥ ਤਾਂ ਭਗਵਾਨ ਦਾ ਨਾਮ ਹੈ ਸੋ ਤੂੰ ਆਪਣਾ ਨਾਮ ਕਿਉਂ ਰਖਾਇਆ ਹੈ ॥
ਤਾਂ ਪੰਡਿਤ ਕਹਿਆ ਕਿ ਗਊਆਂ ਦੇ ਬੈਠਣੇ ਦੀ ਜਗਾਂ ਨੂੰ ਬ੍ਰਿਜ ਕਹੀਦਾ ਹੈ ਅ
ਰ ਜੋ ਉਸਦਾ ਸੁਆਮੀ ਸੋ ਨਾਥ ਕਹੀਏ ਸੋ ਇਹ ਸਰੀਰ ਰੂਪੀ ਬ੍ਰਿਜ ਹੈ ਅ
ਰ ਇੰਦ੍ਰੀਆਂ ਰੂਪੀ ਗਊਆਂ ਹੈਨ ਅਰ ਜੋ ਤਿਸਦੇ ਉਠਾਵਣ ਬੈਠਾਵਣ ਦਾ ਪ੍ਰੇ
ਰਕ ਹੋਵੇ ਸੋ ਨਾਥ ਕਹੀਏ ॥ ਤਾਂਤੇ ਮੈਂ ਜੀਵ ਹੋਂ ਅਰ ਸਰੀਰ ਦਾ ਸਾਖੀ ਹੋਂ ਸੋ
ਇਸ ਵਾਸਤੇ ਬ੍ਰਿਜ ਨਾਥ ਕਹਤੇ ਹੈਂ ॥ ਤਾਂ ਫਿਰ ਪੰਡਿਤ ਕਹਿਆ ਤੁਸੀ ਪੱਟੀ
ਲਿਖੀ ਅਰ ਬਾਰਾਖੜੀ ਪੜੀ ਤਾਂ ਬਾਬੇ ਕਹਿਆ ਤੂੰ ਪੜ੍ਹਿਆ ਹੈਂ ਜੋ ਅਸਾਨੂੰ

ਪੜਾਵਨ ਹੈ ਤਾਂ ਪਾਂਡੇ ਕਹਿਆ ਮੈਂ ਸਭ ਕੁਛ ਪੜ੍ਹਿਆਂ ਹੈਂ ਤੂੰ ਸਸਾ ਕਹੁ
ਤਾਂ ਬਾਬਾ ਬੋਲਿਆ ॥ਆਸਾ ਮਹਲਾ੧ ਪਟੀ ਲਿਖੀ ॥ਸਸੈ ਸੋਇ
ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥ਸੇਵਤ ਰਹੇ ਚਿਤੁ ਜਿ
ਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ ॥੧॥ਮਨ ਕਾਹੇ ਭੂਲੇ
ਮੂੜ ਮਨਾ ॥ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ਤਾਂ ਬਾਬੇ ਕਹਿਆ
ਸੋਈ ਕਰਤਾ ਹੈ ਜਿਨਿ ਸ੍ਰਿਸਟਿ ਸਾਜੀ ਹੈ ਅਰ ਸਭਨਾਂ ਦਾ ਸਾਹਿਬੁ ਇਕੁ
ਹੈ ਜੋ ਜਿਨਾਂ ਨੇ ਚਿਤੁ ਲਾਇ ਕਰ ਸੇਵਿਆ ਹੈ ਆਇਆ ਤਿਨਾਂ ਦਾ ਹੀ ਸਫ
ਲ ਹੈ ਅਰ ਹੋਰ ਜਿਤਨੇ ਪੜਨ ਵਾਲੇ ਹੈਨ ਤਿਨਾਂ ਸਭਨਾਂ ਧਰਮਰਾਇ ਦਾ
ਲੇਖਾ ਦੇਣਾ ਹੈ ਅਰ ਮਨ ਭੁਲਾ ਹੋਇਆ ਮਨਸ ਜਨਮ ਖੋਂਦਾ ਹੈ ਅਰ
ਬਾਬਾ ਜੀ ਰਹਾਉ ਵਿਚ ਏਹ ਕਹਿੰਦੇ ਹਨ ਕਿ ਜੇਕਰ ਮਨ ਨਾਮ ਵਿਚ ਠ
ਹਿਰਦੇ ਤਾਂ ਇਸ ਨੂੰ ਲੇਖਾ ਦੇਣਾ ਨਹੀ ਪੈਂਦਾ ॥ ਤਾਂ ਫਿਰ ਪੰਡਤ ਕਹਿਆ
ਈਵੜੀ ਕਹੁ ਤਾਂ ਬਾਬੇ ਦੂਜੀ ਪੈੜੀ ਕੀਤੀ ॥ ॥ਈਵੜੀ ਆਦਿ ਪੁਰਖੁ
ਹੈ ਦਾਤਾ ਆਪੇ ਸਚਾ ਸੋਈ ॥ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿ
ਸੁ ਸਿਰਿ ਲੇਖੁ ਨ ਹੋਈ ॥੨॥ ਤਾਂ ਬਾਬੇ ਕਹਿਆ ਈਵੜੀ ਆਦਿ ਪੁਰਖ
ਕੀ ਸਕਤ ਹੈ ਅਰ ਸਰਬ ਦਾ ਦਾਤਾ ਸਚਾ ਹੈ ਜੋ ਇਨਾਂ ਅਖਰਾਂ ਵਿਚ ਜੋ
ਉਸਦੇ ਨਾਮ ਨੂੰ ਬੂਝਦੇ ਹਨ ਤਾਂ ਉਨਾਂ ਦੇ ਸਿਰ ਫੇਰ ਲੇਖ ਨਹੀਂ ਹੁੰਦਾ ॥
ਤਾਂ ਫਿਰ ਪੰਡਿਤ ਕਹਿਆ ਊੜਾ ਕਹੁ ਤਾਂ ਬਾਬੇ ਕਹਿਆ ॥ਊੜੈ ਉਪਮਾ ਤਾ
ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨੀ
ਸਚੁ ਕਮਾਇਆ ॥੩॥ ਬਾਬੇ ਕਹਿਆ ਊੜਾ ਨਾਮ ਓਅੰਕਾਰ ਦਾ ਹੈ ਅਰ
ਓਅੰਕਾਰ ਹੀ ਮਹਾਰਾਜ ਨੇ ਸ੍ਰਿਸਟਿ ਉਤਪਤਿ ਕੀਤੀ ਹੈ ਜੋ ਉਸਦਾ ਅੰਤ
ਨਹੀਂ ਪਾਇਆ ਜਾਂਦਾ ਅਰ ਊੜਾ ਅਖਰ ਕਹਿੰਦਾ ਹੈ ਤਿਸ ਹੀ ਦੀ ਉਪਮਾ
ਕਰੀਏ ਜੋ ਜਿਨਾਂ ਨੇ ਸਤਿਗੁਰਾਂ ਦੇ ਸਬਦ ਅਤੇ ਸੰਤਾਂ ਨੂੰ ਸੇਵਿਆ ਹੈ
ਉਨਾਂ ਨੂੰ ਹੀ ਗਿਆਨ ਦਾ ਫਲ ਪ੍ਰਾਪਤਿ ਹੋਇਆ ਹੈ ਅਰ ਜਿਨਾਂ ਸਾਚਿਆਂ
ਹੋਕੇ ਕਮਾਈ ਕੀਤੀ ਹੈ ਸੋਈ ਸੁਖੀ ਹੋਏ ਹਨ ॥੩॥ ॥ਙੰਙੈ ਙਿਆਨੁ

ਬੂਝੈ ਜੇ ਕੋਈ ਪੜਿਆ ਪੰਡਿਤ ਸੋਈ॥ ਸਰਬ ਜੀਆ ਮੈ ਏਕੋ ਜਾਣੈ ਤਾਂ ਹਉਮੈ
ਕਹੈ ਨ ਕੋਈ॥੪॥ ਙੰਙੈ ਅਖਰ ਕਹਿੰਦਾ ਹੈ ਕਿ ਜੋ ਗੁਰਾਂ ਦੇ ਗਿਆਨ ਨੂੰ ਬੁ
ਝਦਾ ਹੈ ਪੜਿਆ ਭੀ ਅਰ ਪੰਡਿਤ ਭੀ ਸੋਈ ਹੈ॥ ਅਰ ਜੇ ਸਰਬ ਜੀਆਂ ਵਿ
ਚ ਏਕ ਜਾਣੈ ਤਾਂ ਹਉਮੈ ਮਿਟ ਜਾਂਦੀ ਹੈ॥੪॥ ਕਕੈ ਕੇਸ ਪੁੰਡਰ ਜਬ ਹੂਏ
ਵਿਣੁ ਸਾਬੂਣੈ ਉਜਲਿਆ॥ ਜਮ ਰਾਜਾ ਕੇ ਹੇਰੂ ਆਏ ਮਾਇਆ ਕੈ ਸੰਗ
ਲ ਬੰਧਿ ਲਇਆ॥੫॥ ਕਕਾ ਅਖਰ ਕਹਿੰਦਾ ਹੈ ਕਿ ਕਾਲਿਆਂ ਕੇਸਾਂ ਨੂੰ
ਜੇ ਸਾਬਣ ਨਾਲ ਮਲ ਮਲ ਕੇ ਧੋਵੀਏ ਤਾਂ ਉਜਲ ਨਹੀਂ ਹੁੰਦੇ ਪਰ ਜਿਸ ਸਮੇ
ਚਿਟੇ ਕੇਸ ਆਂਵਦੇ ਹਨ ਤਾਂ ਸਾਬਨ ਤੇ ਬਿਨਾ ਹੀ ਉਜਲੇ ਹੋ ਜਾਂਦੇ ਹਨ ਸੋ ਪ੍ਰਿਥਮੇ
ਬੂੜ੍ਹੇ ਜੇਹੇ ਕੇਸ ਕੰਨ ਉਤੇ ਚਿਟੇ ਆਂਵਦੇ ਹਨ ਤੇ ਮਾਨੋ ਜਮਰਾਜੇ ਦੇ ਹੇਰੂ ਹਨ
ਅਰ ਓਹ ਮਾਨੁਖਾਂ ਦੇ ਕੰਨ ਵਿਚ ਕਹਿੰਦੇ ਹਨ ਕਿ ਜੈਸੇ ਖੇਤੀ ਪਕੀ ਹੋਈ ਹ
ਰੀ ਹੋ ਜਾਂਦੀ ਹੈ ਤੈਸੇ ਅਬ ਤੇਰੀ ਜੁਆਨੀ ਬਿਤੀਤ ਹੋ ਗਈ ਹੈ ਤਾਂ ਤੇ ਜੇ ਹੁਣ
ਤੂੰ ਨਾਮ ਜਪੇਂਗਾ ਅਰ ਸੰਤਾਂ ਦਾ ਸੰਗ ਕਰੇਂਗਾ ਤਾਂ ਤੇਰਾ ਮੁਖ ਉਜਲਾ ਹੋਵੇਗ
ਅਰ ਪਿਛਲੇ ਪਾਪ ਤੇਰੇ ਧੋਤੇ ਜਾਣਗੇ॥ ਅਰ ਜੇ ਹੁਣ ਭੀ ਢਿਸਨਾ ਕਰਦਾ ਰ
ਹੇਂਗਾ ਤਾਂ ਜਮ ਤੈਨੂੰ ਸੰਗਲ ਪਾ ਕੇ ਲੈ ਜਾਵਣਗੇ ਅਰ ਇਸ ਵੇਲੇ ਨੂੰ ਪਛੋਤਾ
ਵੇਂਗਾ॥੫॥ ਖਖੈ ਖੂੰਦਕਾਰ ਸਾਹ ਆਲਮ ਕਰਿ ਖਰੀਦਿ ਜਿਨਿ ਖਰਚ
ਦੀਆ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀਂ ਹੁਕਮ ਪਇ
ਆ॥੬॥ ਖਖਾ ਅਖਰ ਕਹਿੰਦਾ ਹੈ ਕਿ ਪਾਤਸਾਹ ਸਾਰੇ ਜਗਤ ਦੇ ਸਤਿ
ਗੁਰੂ ਹੈਨ ਕੈਸੇ ਕਿ ਜਿਨਾਂ ਨਾਮ ਰੂਪੀ ਧਨ ਦੇ ਕੇ ਸਾਰੇ ਜਗਤ ਨੂੰ ਮੁਲ ਲੀ
ਤਾ ਹੈ ਤਾਂ ਤੇ ਜੋ ਉਨਾਂ ਦੇ ਗਿਆਨ ਦੇ ਬੰਧਨ ਵਿਚ ਬੰਧੇ ਹਨ ਉਨਾਂ ਨੂੰ ਧਰਮ
ਰਾਇ ਦੇ ਬੰਧਨ ਨਹੀਂ ਪਹੁੰਦੇ ਅਰ ਉਨਾਂ ਦੇ ਉਪਰ ਹੋਰ ਕਿਸੇ ਦਾ ਹੁਕਮ ਭੀ
ਨਹੀਂ ਪਹੁੰਦਾ॥੬॥ ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿੰਦ ਗਰਬ
ਭਇਆ॥ ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨ ਵਾਹੈ ਤਈ ਕੀਆ॥੭॥
ਗਗਾ ਕਹਿੰਦਾ ਹੈ ਕਿ ਸ੍ਰੀ ਮਹਾਰਾਜ ਨੇ ਜਿਤਨੀ ਕੋ ਬ੍ਰਹਮੰਡ ਹੈਂ ਸੋ ਰਚੀ ਹੈ ਅ
ਰ ਜੀਵ ਬਨਾਏ ਹੈਂ ਸੋ ਇਹ ਜੀਵ ਗੋਵਿੰਦ ਨਾਲ ਗਰਬ ਕਰਦਾ ਹੈ ਅਰ ਜਿਸ

ਨੇ ਸਰੀਰ ਰੂਪੀ ਤੁੰਡੇ ਘੜੇ ਹੈਂ ਅਰ ਬ੍ਰਹਮੰਡ ਰੂਪੀ ਅਵਾ ਚਾੜ੍ਹਿਆ ਹੈ ਸੋ ਐਸਾ ਬ੍ਰਹਮੰਡ ਭੀ ਮਹਾਰਾਜ ਨੇ ਹੀ ਉਤਪਤ ਕੀਤਾ ਹੈ॥੮॥ ਘਘੇ ਘਾਲ ਸੇਵਕ ਜੇ ਘਾਲੈ ਸਬਦਿ ਗੁਰੂ ਕੇ ਲਾਗਿ ਰਹੈ॥ ਬੁਰਾ ਭਲਾ ਜੇ ਸਮ ਕਰ ਜਾਣੈ ਇਨ ਬਿਧ ਸਾਹਿਬ ਰਮਤ ਰਹੈ॥੯॥ ਘਘਾ ਕਹੰਦਾ ਹੈ ਕਿ ਜਿਨਾਂ ਨੇ ਗੁਰਾਂ ਦੇ ਸਬਦ ਦਾ ਅਭਿਆਸ ਕੀਤਾ ਹੈ ਅਰ ਸੰਤਾਂ ਦੀ ਸੇਵਾ ਟਹਿਲ ਰੂਪ ਘਾਲ ਘਾਲੀ ਹੈ ਅਰ ਗੁਰਾਂ ਦੇ ਸਬਦ ਨਾਲ ਲਗੇ ਰਹੇ ਹੈਂ ਅਰ ਦੁਖ ਸੁਖ ਨੂੰ ਸਮਾਨ ਜਾਤਾ ਨੇ ਸੋ ਇਸ ਪ੍ਰਕਾਰ ਕਰ ਸਾਹਿਬ ਨੂੰ ਪ੍ਰਾਪਤਿ ਹੋਏ ਹਨ॥੯॥ ਚਚੈ ਚਾਰ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰ ਜੁਗਾ॥ ਜੁਗ ਜੁਗ ਜੋਗੀ ਖਾਣੀ ਭੋਗੀ ਪੜਿਆ ਪੰਡਿਤ ਆਪ ਥੀਆ॥੧੦॥ ਚਚਾ ਅਖਰ ਕਹਿੰਦਾ ਹੈ ਕਿ ਤਿਸ ਵਾਹਿਗੁਰੂ ਨੇ ਜੀਆਂ ਦੇ ਗਿਆਨ ਵਸਤੇ ਚਾਰ ਵੇਦ ਸਾਜੇ ਹਨ ਅਰ ਚਾਰ ਖਾਣੀਆਂ ਅਰ ਚਾਰ ਜੁਗ ਬਣਾਏ ਹਨ ਸੋ ਪ੍ਰਭੂ ਸਭਨਾਂ ਜੁਗਾਂ ਵਿਚ ਨਿਆਰਾ ਭੀ ਹੈ ਅਰ ਸਭਨਾ ਖਾਣੀਆਂ ਵਿਚ ਭੋਗਦਾ ਭੀ ਰਹਿ ਹੈ ਅਰ ਪੰਡਿਤ ਹੋਕੇ ਉਪਦੇਸ ਭੀ ਓਹ ਕਰਦਾ ਹੈ॥ ਛਛੈ ਛਾਇਆ ਵਰਤੀ ਸਭ ਅੰਤਰ ਤੇਰਾ ਕੀਆ ਭਰਮੁ ਹੋਆ॥ ਭਰਮ ਉਪਾਇ ਭੁਲਾਈਅਨੁ ਆਪੇ ਤੇਰਾ ਕਰਮ ਹੋਆ ਤਿਨ ਗੁਰੂ ਮਿਲਿਆ॥੧੦॥ ਛਛਾ ਅਖਰ ਕਹਿੰਦਾ ਹੈ ਕਿ ਮਹਾਰਾਜ ਦੀ ਮਾਇਆ ਦੀ ਜੋ ਛਾਇਆ ਹੈ ਸੋ ਸਾਰੇ ਜਗਤ ਤੇ ਵਰਤੀ ਹੈ ਅਰ ਮਹਾਰਾਜ ਦੀ ਆਗਿਆ ਕਰਕੇ ਭਰਮ ਉਤਪਤਿ ਹੋਇਆ ਹੈ ਅਰ ਤਿਸ ਪ੍ਰਭੂ ਨੇ ਭਰਮ ਨੂੰ ਉਤਪਤ ਕਰਕੇ ਜਗਤ ਨੂੰ ਭੁਲਾਇਆ ਹੈ ਅਰ ਜਿਨਾਂ ਨੂੰ ਈਸਵਰ ਦੀ ਕ੍ਰਿਪਾ ਹੋਈ ਹੈ ਤਿਨਾਂ ਨੂੰ ਸਤਿਗੁਰੂ ਮਿਲਿਆ ਹੈ॥੧੦॥ ਜਜੈ ਜਾਨ ਮੰਗਤ ਜਨ ਜਾਚੈ ਲਖ ਚਉਰਾਸੀਹ ਭੀਖ ਭਵਿਆ॥ ਏਕੋ ਲੇਵੈ ਏਕੋ ਦੇਵੈ ਅਵਰ ਨ ਦੂਜਾ ਮੈਂ ਸੁਣਿਆ॥੧੧॥ ਜਜਾ ਕਹਿੰਦਾ ਹੈ ਕਿ ਅਸੀਂ ਮੰਗਤੇ ਦਾਨ ਮੰਗਦੇ ਹਾਂ ਜੋ ਚਉਰਾਸੀਹ ਲਖ ਜੂਨਾਂ ਵਿਚੋਂ ਅਸਾਂ ਭੀਖਿਆ ਕਰੀ ਕਹੇ ਕਿ ਇਕੋ ਤੂੰ ਦੇਵਣ ਲੇਵਣ ਵਾਲਾ ਹੈਂ ਔਰ ਦੂਜਾ ਕੋਈ ਨਹੀਂ॥੧੧॥ ਝਝੈ ਝੂਰ ਮਰਹੁ ਕਤ ਪ੍ਰਾਣੀ ਜੋ ਕਛੁ ਦੇਣਾ ਸੋ ਦੇ ਰਹਿਆ॥ ਦੇਦੇ ਵੇਖੈ ਹੁਕਮ ਚਲਾਏ ਜਿਉਂ ਜੀਆਂ ਕਾ ਰਿਜਕ ਪਾਇਆ॥

॥੧੩॥ਙੰਙਾ ਕਹਿੰਦਾ ਹੈ ਕਿ ਪ੍ਰਾਣੀ ਹੇ ਝੂਰਦੇ ਕਿਓਂ ਹੋ ਕਿਓਂ ਕਿ ਜਿਸ ਵੇਲੇ ਮਹਾ
ਰਾਜ ਨੇ ਪ੍ਰਾਣੀਆਂ ਨੂੰ ਉਤਪਤਿ ਕੀਆ ਹੈ ਸੋ ਜੋ ਕਿਛ ਤੁਹਾਡਾ ਰਿਜਕ ਹੈ ਸੋ ਤੁਹਾਡੇ
ਮਸਤਕ ਤੇ ਲਿਖ ਦਿਤਾ ਹੈ ਅਰ ਓਹ ਵਾਹਿਗੁਰੂ ਦੇਂਦਾ ਭੀ ਹੈ ਅਤੇ ਦੇਖਦਾ
ਭੀ ਹੈ ਅਰ ਆਪਣੇ ਹੁਕਮ ਵਿਚ ਭੀ ਚਲਾਉਂਦਾ ਹੈ॥੧੩॥ ਙਵੈ ਨਦਰਿ
ਕਰੇ ਜਾਂ ਦੇਖਾਂ ਦੂਜਾ ਕੋਈ ਨਾਹੀ॥ ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿ-
ਆ ਮਨ ਮਾਹੀ॥੧੩॥ ਙਙਾ ਕਹਿੰਦਾ ਹੈ ਕਿ ਜਾਂ ਮੈਂ ਦ੍ਰਿਸਟ ਕਰ ਦੇਖਦਾ ਹਾਂ
ਤਾਂ ਵਾਹਿਗੁਰੂ ਬਿਨਾ ਦੂਜਾ ਕੋਈ ਨਹੀ ਦਿਸਦਾ ਸੋ ਇਕੋ ਵਾਹਿਗੁਰੂ ਜੀ ਸਭ
ਨਾ ਥਾਵਾਂ ਵਿਚ ਰਵਿ ਰਹਿਆ ਹੈ ਅਰ ਸੋਈ ਅਸਾਡੇ ਮਨ ਵਿਚ ਵਸਦਾ ਹੈ
॥੧੩॥ ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥
ਟੈਂਕਾ ਅਖਰ ਕਹਿੰਦਾ ਹੈ ਕਿ ਪ੍ਰਾਣੀ ਓ ਕਪਟ ਕੀ ਕਰਦੇ ਹੋ ਖਬਰ ਨਹੀਂ ਘੜੀ
ਕਿ ਦੋ ਘੜੀਆਂ ਨੂੰ ਪ੍ਰਾਣ ਤਿਆਗ ਜਾਣੇ ਹਨ ਸੋ ਭੁਸੀ ਜੂਆ ਗਾਰੀਆਂ ਅਤੇ ਵੈ-
ਰਾਂ ਵਿਚ ਜਨਮ ਨ ਗਵਾਵੋ ਤਾਂਤੇ ਕੂੜ ਕੁਸਤ ਨੂੰ ਛਡ ਕੇ ਸਾਧ ਸੰਗਤ ਤੇ
ਗੁਰਾਂ ਦੀ ਸਰਨ ਹੈ ਤਿਸ ਨੂੰ ਪ੍ਰਾਪਤਿ ਹੋਵੋ॥੧੪॥ ਠਠੈ ਠਾਢਿ ਵਰਤੀ ਤਿ-
ਨ ਅੰਤਰਿ ਹਰਿ ਚਰਨੀ ਜਾਕਾ ਚਿਤੁ ਲਾਗਾ॥ ਚਿਤੁ ਲਾਗਾ ਸੇਈ ਜਨ ਨਿ-
ਸਤਰੇ ਤਉ ਪਰਸਾਦੀ ਸੁਖੁ ਪਾਇਆ॥੧੫॥ ਠਠਾ ਕਹਿੰਦਾ ਹੈ ਕਿ ਤਿ-
ਨਾਂ ਦੇ ਮਨ ਨੂੰ ਸਾਂਤ ਆ ਗਈ ਹੈ ਜਿਨਾਂ ਦਾ ਮਨ ਸਤਿਗੁਰਾਂ ਦੇ ਸਬਦ ਵਿ-
ਚ ਲਗਾ ਹੈ ਅਰ ਜੋ ਇਕਾਗਰ ਮਨ ਕਰਕੇ ਗੁਰਾਂ ਦੇ ਸਬਦ ਨਾਲ ਲਗਾ
ਹੈ ਤਿਸ ਦਾ ਨਿਸਤਾਰਾ ਹੁੰਦਾ ਹੈ ਅਰ ਸੁਖੀ ਭੀ ਸੋਈ ਹੁੰਦਾ ਹੈ॥੧੫॥ ਡ-
ਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ॥ ਤਿਸਹਿ ਸਰੇ-
ਵਹੁ ਤਾਂ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ॥੧੬॥ ਡਡਾ ਕ-
ਹਿੰਦਾ ਹੈ ਕਿ ਵਿਸਤਾਰ ਪ੍ਰਾਣੀ ਓ ਕਿਉਂ ਕਰਦੇ ਹੋ ਜੋ ਕੁਛ ਦ੍ਰਿਸਟ ਆਂਵਦਾ ਹੈ
ਸੋ ਤਾਂ ਸਭ ਚਲ ਜਾਏ ਮਾਨ ਹੈ ਤਾਂਤੇ ਵਾਹਿਗੁਰੂ ਨੇ ਸੇਵੋ ਸੁਖ ਪਾਵੋਗੇ ਸੋ ਕੈਸਾ
ਵਾਹਿਗੁਰੂ ਹੈ ਜੋ ਸਰਬ ਵਿਚ ਸਤਿਆ ਦੇ ਰਹਿਆ ਹੈ॥੧੬॥ ਢਢੈ

ਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥ ਕਰਿ ਕਰਿ ਵੇਖੈ ਹੁਕਮਿ ਚ
ਲਾਏ ਤਿਸੁ ਨਿਸਤਾਰੇ ਜਾਂ ਕਉ ਨਦਰਿ ਕਰੇ॥੧੭॥ ਢਢਾ ਕਹਿੰਦਾ ਹੈ ਕਿ
ਐਸਾ ਵਾਹਿਗੁਰੂ ਹੈ ਜੋ ਉਸਾਰਿਆਂ ਨੂੰ ਢਾਹੁੰਦਾ ਹੈ ਅਰ ਢਠਿਆਂ ਨੂੰ ਉਸਾਰ
ਦਾ ਹੈ ਸੋ ਜਿਉਂ ਤਿਸ ਦਾ ਭਾਣਾ ਹੈ ਸੋ ਵਰਤਦਾ ਹੈ ਅਰ ਓਹ ਆਪਣੇ ਹੁਕਮ
ਵਿਚ ਚਲਾਉਂਦਾ ਭੀ ਹੈ ਅਰ ਵੇਖਦਾ ਭੀ ਹੈ ਅਰ ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਕਰ
ਗੀਆਨ ਦੇਂਦਾ ਹੈ ਤਿਸ ਨੂੰ ਨਿਸਤਾਰਦਾ ਹੈ॥੧੭॥ ਣਾਣੈ ਰਵਤੁ ਰਹੈ ਘਟ
ਅੰਤਰਿ ਹਰਿ ਗੁਣ ਗਾਵੈ ਸੋਈ॥ ਆਪੇ ਆਪਿ ਮਿਲਾਏ ਕਰਤਾ ਪੁਨਰ
ਪਿ ਜਨਮੁ ਨ ਹੋਈ॥੧੮॥ ਣਾਣਾ ਕਹਿੰਦਾ ਹੈ ਕਿ ਸਰਬ ਵਿਚ ਵਾਹਿਗੁ
ਰੂ ਰਵਿਆ ਹੈ ਪਰ ਜੋ ਹਰੀ ਦੇ ਗੁਣ ਗਾਂਵਦਾ ਹੈ ਸੋਈ ਜਾਣਦਾ ਹੈ ਅਰ ਜਿ
ਨਾਂ ਨੂੰ ਵਾਹਿਗੁਰੂ ਆਪੇ ਸਾਧ ਸੰਗਤਿ ਵਿਚ ਮਿਲਾਇੰਦਾ ਹੈ ਤਾਂ ਫੇਰ ਉਨ
ਨੂੰ ਜਨਮ ਨਹੀਂ ਹੋਂਦਾ॥੧੮॥ ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾ
ਇਆ॥ ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ॥੧
੯॥ ਤਤਾ ਕਹਿੰਦਾ ਹੈ ਕਿ ਅਗਿਆਨ ਦਾ ਭਉਜਲ ਬੜਾ ਤਾਰੂ ਹੋਇਆ ਹੈ
ਸੋ ਜਿਸ ਦਾ ਅੰਤ ਨਹੀਂ ਪਾਇਆ ਜਾਂਦਾ ਅਰ ਨਾ ਕੋਈ ਬੇੜੀ ਹੈ ਨਾ ਤੁਲਾ ਹੈ
ਅਰ ਬਿਨਾ ਸਾਧ ਸੰਗਤਿ ਸਾਰਾ ਜਗਤ ਡੁਬਦਾ ਚਲਾ ਜਾਂਦਾ ਹੈ ਪਰ ਜਿ
ਸ ਨੂੰ ਤਾਰਨਾ ਹੁੰਦਾ ਹੈ ਸੋ ਸੋ ਤਿਸ ਨੂੰ ਸਾਧ ਸੰਗਤਿ ਮਿਲਾਇ ਕੇ ਤਾਰ ਲੈਂ
ਦਾ ਹੈ॥੧੯॥ ਥਥੈ ਥਾਨਿ ਥਾਨੰਤਰਿ ਸੋਈ ਜਾਂ ਕਾ ਕੀਆ ਸਭੁ ਹੋਆ॥ ਕਿ
ਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥੨੦॥ ਥਥਾ
ਕਹਿੰਦਾ ਹੈ ਕਿ ਥਾਨਾਂ ਵਿਚ ਅਤੇ ਥਾਹਰ ਭੀ ਵਾਹਿਗੁਰੂ ਹੀ ਬਿਆਪਿਆ ਹੋ
ਇਆ ਹੈ ਸੋ ਕੈਸਾ ਵਾਹਿਗੁਰੂ ਹੈ ਜਿਸ ਦਾ ਕੀਤਾ ਸਭ ਕਿਛੁ ਹੁੰਦਾ ਹੈ ਅਰ
ਮਾਇਆ ਦਾ ਭਰਮ ਜੋ ਜੋ ਹੈ ਸੁ ਕੂੜ ਹੈ ਅਰ ਜੋ ਵਾਹਿਗੁਰੂ ਦਾ ਭਾਣਾ ਹੈ ਸੋਈ
ਭਲਾ ਹੈ॥੨੦॥ ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥ ਦਦਾ
ਕਹਿੰਦਾ ਹੈ ਕਿ ਦੋਸ਼ ਕਿਸੇ ਨੂੰ ਨਹੀਂ ਦੇਣਾ ਚਾਹੀਦਾ ਕਯੋਂਕਿ ਜੋ ਜੋ ਜਿਸ ਦੇ

ਕਰਮ ਲਿਖੇ ਹੋਏ ਹਨ ਸੋਈ ਸੋਈ ਓਹ ਭੋਗਦਾ ਹੈ॥ ਅਰ ਹੋਰ ਸਭ ਜੀਅ ਜੰ
ਤ ਜੰਤ੍ਰ ਹੈਂ ਅਤੇ ਵਾਹਿਗੁਰੂ ਜੰਤ੍ਰੀ ਹੈ ਸੋ ਜਿਉਂ ਜਿਉਂ ਸ੍ਰੀ ਵਾਹਿਗੁਰੂ ਵਜਾਂਵਦ
ਹੈ ਤਿਉਂ ਤਿਉਂ ਵਜਦੇ ਹਨ॥੨੧॥ ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ
ਜਿਨਿ ਰੰਗ ਕੀਆ। ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕ
ਮੁ ਪਾਇਆ।੨੨॥ ਧਧਾ ਕਹਿੰਦਾ ਹੈ ਕਿ ਵਾਹਿਗੁਰੂ ਨੇ ਪ੍ਰਿਥਵੀ ਅਕਾ
ਸ਼ ਦੀ ਕਲਾ ਧਾਰ ਛਡੀ ਹੈ ਅਰ ਸਭ ਜੀਅ ਜੰਤ ਦੇ ਰੰਗ ਕੀਤੇ ਹਨ ਅਰ ਜੇਹੇ
ਜੇਹੇ ਜੀਵਾਂ ਦੇ ਕਰਮ ਹਨ ਤੇਹਾ ਤੇਹਾ ਵਾਹਿਗੁਰੂ ਜੀ ਨੇ ਦੇ ਛਡਿਆ ਹੈ। ਨਨ
ਨੈ ਨਾਹਿ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਾਲਿਆ। ਗਲੀ ਹਉ ਸੋਹਾਗਣਿ
ਭੈਣੇ ਕੰਤ ਨ ਕਬਹੂੰ ਮੈਂ ਮਿਲਿਆ।੨੩॥ ਨਨਾ ਕਹਿੰਦਾ ਹੈ ਕਿ ਨਾਹ ਜੋ
ਵਾਹਿਗੁਰੂ ਸਰਬ ਦਾ ਭਰਤਾ ਹੈ ਅਰ ਸਰਬ ਬਿਖੇ ਭੋਗਾਂ ਨੂੰ ਭੋਗਦਾ ਹੈ
ਅਰ ਸਰਬ ਦਾ ਦ੍ਰਿਸ਼ਟਾ ਹੈ ਸੋ ਉਸ ਨੂੰ ਕੋਈ ਵੇਖ ਨਹੀਂ ਸਕਦਾ।੨੩॥
ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ। ਦੇਖੈ ਬੂਝੈ
ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ।੨੪॥ ਪਪਾ ਕਹਦਾ ਹੈ
ਕਿ ਪਾਤਿਸਾਹੁ ਸਰਬ ਦਾ ਪਰਮੇਸਰ ਹੈ ਅਰ ਜਗਤ ਨੂੰ ਦੇਖਨ ਵਾਸਤੇ
ਲੀਲਾ ਰਚੀ ਹੈ ਸੋ ਦੇਖਦਾ ਭੀ ਹੈ ਅਰ ਜਾਣਦਾ ਭੀ ਹੈ ਅਰ ਸਰਬ ਵਿਚ ਰ
ਵਿ ਭੀ ਰਹਿਆ ਹੈ।੨੪॥ ਫਫੈ ਫਾਹੀ ਸਭੁ ਜਗੁ ਫਾਥਾ ਜਮ ਕੈ ਸੰਗਲਿ ਬੰ
ਧਿ ਲਾਇਆ। ਗੁਰ ਪਰਸਾਦੀ ਸੇ ਜਨ ਉਬਰੇ ਹਰਿ ਸਰਣਾਗਤਿ ਭਜਿ ਪ
ਇਆ।੨੫॥ ਫਫਾ ਅਖਰ ਕਹਿੰਦਾ ਹੈ ਕਿ ਸਾਰਾ ਜਗਤ ਮਾਇਆ ਦੀ
ਫਾਹੀ ਵਿਚ ਫਾਥਾ ਹੋਇਆ ਹੈ ਅਰ ਜਮ ਕੇ ਸੰਗਲ ਸੇ ਬੰਧਾਇਮਾਨ ਹੈ
ਪਰ ਜੇਹੜੇ ਸਾਧ ਸੰਗਤ ਦੀ ਸਰਨੀ ਪਏ ਹਨ ਸੋ ਗੁਰਾਂ ਦੀ ਕਿਰਪਾ ਕਰ
ਕੇ ਫਾਸਿਆਂ ਤੇ ਛੁਟ ਗਏ ਹਨ।੨੫॥ ਬਬੈ ਬਾਜੀ ਖੇਲਣ ਲਾਗਾ ਚਉ
ਪੜਿ ਕੀਤੇ ਚਾਰਿ ਜੁਗਾ। ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ
ਲਗਾ।੨੬॥ ਬਬਾ ਅਖਰ ਕਹਿੰਦਾ ਹੈ ਕਿ ਵਾਹਿਗੁਰੂ ਮਾਇਆ ਨੂੰ ਅੰਗੀਕ
ਰ ਕਰਕੈ ਚਾਰ ਜੁਗ ਕਾ ਚੌਪੜ ਕੀਤਾ ਹੈ ਅਰ ਚਉਰਾਸੀ ਲਖ ਜੂਨ ਖਾਨੇ ਕੀਤੇ

ਤਨ ਅਤੇ ਚਵੰ ਖਾਣੀਆਂ ਦੇ ਜੀਆਂ ਦੀਆਂ ਸਰੀਆਂ ਕੀਤੀਆਂ ਹੈਨ ਅਰ
ਤੀਨ ਗੁਣ ਕੇ ਪਾਸੇ ਕੀਤੇ ਹੈਨ ਅਤੇ ਆਪ ਬਾਜੀ ਖੇਲਣ ਲਗਾ ਹੈ ਪਰ ਜੈਸੇ
ਪਕੀਆਂ ਖੇਤਾਂ ਜਬ ਧਰਿਆ ਹੁੰਦੀਆਂ ਹਨ ਤਾਂ ਉਨਾਂ ਦਾ ਸਿਰ ਨੀਵਾਂ ਹੁੰਦਾ ਹੈ
ਅਰ ਜੇੜ੍ਹੀਆਂ ਕਚੀਆਂ ਹੁੰਦੀਆਂ ਹਨ ਉਨਾਂ ਦਾ ਸਿਰ ਉਚਾ ਹੁੰਦਾ ਹੈ ਤੈਸੇ ਗੁਰ
ਮੁਖਾਂ ਦਾ ਮਨ ਨੀਵਾਂ ਕਰਕੇ ਜਨਮ ਮਰਨ ਤਿਨਾਂ ਦਾ ਕਟ ਦਿਤਾ ਹੈ ਸ੍ਰ॥ ੨੬॥
ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪ੍ਰਸਾਦੀ ਜਿਨ ਕਉ ਭਉ ਪਾਇਆ॥ ਮਨ
ਮੁਖ ਫਿਰਹਿ ਨ ਚੇਤਹਿ ਮੂੜ੍ਹੇ ਲਖ ਚਉਰਾਸੀਹ ਫੇਰੁ ਪਾਇਆ॥ ੨੭ ਭਭਾ ਅ
ਖਰ ਕਹਿੰਦਾ ਹੈ ਕਿ ਜੋ ਗੁਰੂ ਕਾ ਸਬਦ ਭਾਲਤਾ ਹੈ ਸੋ ਨਾਮ ਅਰਗੀਆਂ ਨੂੰ
ਪੀ ਫਲ ਕੇ ਪ੍ਰਾਪਤਿ ਹੁੰਦਾ ਹੈ ਅਰ ਭਉਜਲ ਕੇ ਸੋ ਪਦ ਵਤ ਤਰ ਜਾਤਾ ਹੈ ਅਪ
ਰ ਜੋ ਗੁਰਾਂ ਕਾ ਬਚਨ ਨਹੀਂ ਮਾਨਤੇ ਅਰ ਮਨ ਕਾ ਕਹਿਆ ਵਰਤਤੇ ਹੈਂ ਸੋ
ਚਉਰਾਸੀਹ ਲਖ ਜੂਨ ਮੈਂ ਭ੍ਰਮਤੇ ਹੈਂ॥ ੨੭॥ ਮਮੈ ਮੋਹੁ ਮਰਣੁ ਮਧੁਸੂ
ਦਨੁ ਮਰਣੁ ਭਇਆ ਤਬ ਚੇਤਵਿਆ॥ ਕਾਇਆ ਭੀਤਰਿ ਅਵਰੋ ਪੜ੍ਹਿਆ ਮ
ਮਾ ਅਖਰੁ ਵੀਸਰਿਆ॥ ੨੮॥ ਮਮਾ ਅਖਰ ਕਹਿੰਦਾ ਹੈ ਕਿ ਜੋ ਅਪ
ਣੇ ਮਨ ਕੋ ਮਾਰਤਾ ਹੈ ਸੋਈ ਮਧੁਸੂਦਨ ਰੂਪ ਹੈ॥ ਅਰ ਮਾਇਆ ਦਾ ਮੋਹ
ਬਡ੍ਹਾ ਅਸਚਰਜ ਹੈ॥ ਤਾਂਤੇ ਜੋ ਪ੍ਰਾਣਾਂ ਦੇ ਹੁੰਦਿਆਂ ਨਹੀ ਸਮਝਦਾ ਸੋ ਅੰਤ
ਨੂੰ ਪਛੋਤਾਂਵਦਾ ਹੈ॥ ੨੮॥ ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ
ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ॥ ੨੯॥ ਯਯਾ ਅ
ਖਰ ਕਹਿੰਦਾ ਹੈ ਕਿ ਜੋ ਕੋਈ ਗੁਰਾਂ ਦਾ ਸਬਦ ਸਚ ਜਾਣ ਕਰ ਕਮਾਂਵਦਾ ਹੈ ਸੋ
ਫੇਰ ਜਨਮ ਨਹੀ ਆਂਵਦਾ ਪਰ ਸਤਿਗੁਰਾਂ ਦੇ ਮੁਖ ਦਾ ਕਹਿਆ ਗੁਰਮੁਖਿ ਪ
ਛਾਣਦੇ ਹਨ ਅਰ ਇਕ ਵਾਹਿਗੁਰੂ ਨੂੰ ਜਾਣ ਕੇ ਵੈਰ ਵਿਰੋਧ ਛਡ ਦਿੰਦੇ ਹਨ॥ ਰ
ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ॥ ਜੰਤ ਉਪਾਇ ਧੰਧੇ
ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ॥ ੩੦॥ ਰਾਰਾ ਅਖਰ ਕਹਿੰ
ਦਾ ਹੈ ਕਿ ਰਾਮ ਸਭ ਜੀਅ ਜੰਤ ਮੈਂ ਰਵਿ ਰਹਿਆ ਹੈ ਅਰ ਜੈਸੇ ਸਗਰੀ ਪ੍ਰਿਥਮੀ
ਮੈਂ ਜਲ ਰਮਿਆ ਹੂਆ ਹੈ ਅਰ ਜਹਾਂ ਕੂਪ ਖੋਦੀਤਾ ਹੈ ਤਹਾਂ ਹੀ ਜਲ ਪ੍ਰਕਾਸ

ਤਾ ਹੈ ਅਰ ਸੀਤਲ ਕਰਤਾ ਹੈ ਤੈਸੇ ਗੁਰਮੁਖਾਂ ਕੇ ਸੰਗ ਕਰਕੇ ਹੀ ਸਾਂਤਿ ਆਵ
ਦੀ ਹੈ ਪਰ ਜੋ ਨਾਮ ਜਪਤੇ ਹੈਂ॥੩੦॥ ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮ
ਇਆ ਮੋਹ ਕੀਆ॥ ਖਾਣਾ ਪੀਣਾ ਸਮ ਕਰ ਸਹਿਣਾ ਭਾਣੈ ਤਾ ਕੈ ਹੁਕਮਿ ਪ
ਇਆ॥੩੧॥ ਲਲਾ ਅਖਰ ਕਹਿੰਦਾ ਹੈ ਕਿ ਸਾਰੇ ਜਗਤ ਨੂੰ ਮਹਾਰਾਜ ਨੇ
ਧੰਧੇ ਲਾਇ ਛਡਿਆ ਹੈ ਅਰ ਮਾਇਆ ਕਾ ਮੋਹ ਮੀਠਾ ਲਾਇਆ ਹੈ ਸੋ ਜੋ
ਖਾਂਵਦਾ ਹੈ ਅਰ ਪੀਂਵਦਾ ਹੈ ਅਰ ਹਸਦਾ ਹੈ ਅਰ ਸੌਂਵਦਾ ਹੈ ਅਰ ਪਰਮੇ
ਸਰ ਦਾ ਨਾਮ ਭੂਲ ਗਿਆ ਹੈ॥੩੧॥ ਵਵੈ ਵਾਸਦੇਵ ਪਰਮੇਸਰ ਵੇਖਣ
ਕਉ ਜਿਨਿ ਵੇਸੁ ਕੀਆ॥ ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਗੁ
ਹਿਆ॥੩੨॥ ਵਵਾ ਅਖਰ ਕਹਿੰਦਾ ਹੈ ਕਿ ਵਾਸਦੇਵ ਪਰਮੇਸਰ ਜਿਸ
ਨੇ ਜਗਤ ਕਾ ਕਉਤਕ ਦੇਖਣ ਵਾਸਤੇ ਸਤਿਗੁਰਾਂ ਦਾ ਰੂਪ ਧਾਰਿਆ ਹੈ ਸੋ ਸ
ਭ ਜੀਆਂ ਮੈਂ ਸਤਾ ਦੇਕਰ ਦੇਖਤਾ ਹੈ ਤਾਂਤੇ ਜੋ ਉਸ ਕਾ ਹੁਕਮ ਸਤ ਕਰ ਮੰਨ
ਦੇ ਹਨ ਸੋਈ ਗੁਰਮੁਖਿ ਹਨ॥੩੨॥ ੜਾੜੈ ਰਾੜਿ ਕਰਹਿ ਕਿਆ ਪ੍ਰਾਣੀ
ਤਿਸਹਿ ਧਿਆਵਹੁ ਜਿ ਅਮਰੁ ਹੋਆ॥ ਤਿਸਹਿ ਧਿਆਵਹੁ ਸਚਿ ਸਮਾਵਹੁ
ਓਸੁ ਵਿਟਹੁ ਕੁਰਬਾਣੁ ਕੀਆ॥੩੩॥ ੜਾੜਾ ਅਖਰ ਕਹਿੰਦਾ ਹੈ ਕਿ ਪ੍ਰਾਣੀ
ਓਂ ਵਾਦ ਝਗੜੇ ਕਿਉਂ ਕਰਦੇ ਹੋ ਕਿਉਂਕਿ ਜੋ ਕੋਈ ਮਹਾਰਾਜ ਦਾ ਹੁਕਮ ਮੰਨਦਾ ਹੈ
ਤਿਸ ਤੋਂ ਸਤਿਗੁਰੂ ਕੁਰਬਾਣ ਕੁਰਬਾਣ ਹੋਤੇ ਹੈਂ॥੩੩॥ ਹਾਹੈ ਹੋਰੁ ਨ ਕੋਈ
ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥ ਹਰਿ ਨਾਮੁ ਧਿਆਵਹੁ ਹਰਿ ਨਾ
ਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥੩੪॥ ਹਾਹਾ ਅਖਰ
ਕਹਿੰਦਾ ਹੈ ਕਿ ਜਿਸ ਈਸ੍ਵਰ ਨੇ ਜੀਵ ਉਤਪਾਤਿ ਕੀਤੇ ਹਨ ਸੋਈ ਸਭਨਾਂ ਦੇ
ਰਿਜਕ ਦਾ ਦਾਤਾ ਹੈ॥ ਅਰ ਜਿਨਾ ਸਤਿਗੁਰਾਂ ਨੇ ਸਬਦ ਉਚਾਰਿਆ ਸੋਈ
ਆਨ ਕੇ ਦਾਤੇ ਹਨ ਤਾਂਤੇ ਈਸ੍ਵਰ ਅਰ ਸਤਿਗੁਰਾਂ ਬਿਨਾ ਹੋਰ ਦਾਤਾ ਕੋਈ ਨ
ਹੀਂ ਅਰ ਈਸ੍ਵਰ ਓਹ ਹੈ ਜੋ ਸਭਨਾਂ ਜੀਆਂ ਨੂੰ ਕਰਮਾਂ ਦੇ ਅਨੁਸਾਰ ਰਿਜਕ
ਪਹੁਚਾਵਦਾ ਹੈ॥੩੪॥ ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ
ਸੋ ਕਰਿ ਰਹਿਆ॥ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਏਵ ਕਹਿ

ਪਤੀ (੬੫)

ਆ॥੩੫॥ ਆਇਙ੍ਹਾ ਅਖਰ ਕਾਹਿੰਦਾ ਹੈ ਕਿ ਜਿਸ ਵਾਹਿਗੁਰੂ ਨੇ ਆਪ
ਸਿਰਠਿ ਕਰਿ ਛੋਡੀ ਹੈ ਅਰ ਜੋ ਕਿਛੁ ਵਾਹਿਗੁਰੂ ਨੇ ਕਰਨਾ ਹੈ ਸੋ ਕਰ ਰਹਿ
ਆ ਹੈ ਅਰ ਜੋ ਕਿਛੁ ਹੋਰ ਕਰੇ ਸੋ ਭੀ ਕਰਨੇ ਕੋ ਸਾਮਰਥ ਹੈ ਗੁਰੂ ਨਾਨਕ
ਜੀ ਕਹਿਤੇ ਹੈਂ ਕਿ ਮੈਂ ਤਿਸ ਕਾ ਕਵੀਸਰ ਹੋਕੇ ਹੇ ਪੰਡਿਤ ਤੁਝ ਕੋ ਮਹਾਰਾਜ
ਕੀ ਮਹਿਮਾਂ ਕਾ ਵਿਖਿਆਨ ਸੁਣਾਇਆ ਹੈ ਜੋ ਤੂੰ ਮਹਾਰਾਜ ਕਾ ਧਿਆਨ ਕਰ
ਅਰ ਧੰਧੇ ਕੀ ਵਿਦਿਆ ਨੂੰ ਕੇ ਤਿਆਗ ਕਰੈ ਕਿ ਜੇਹੜੀ ਵਿਦਿਆ ਲੋਕੋਂ ਕੇ ਉਪਰੇ
ਸਵਾਸਤੇ ਸਿਖੀ ਦੀ ਹੈ ਸੋ ਕੁਲਫ ਹੈ ਅਰ ਬੰਧਨ ਕਾ ਮੂਲ ਹੈ ਅਰ ਜੋ ਆਪ
ਦੇ ਕਮਾਉਣ ਵਾਸਤੇ ਸਿਖੀ ਦੀ ਹੈ ਸੋਈ ਤਾਲੀ ਹੈ ਅਰ ਬੰਧਨਾਂ ਕੇ ਖੋਲਨ
ਹਾਰੀ ਹੋਤੀ ਹੈ ਜੈਸੇ ਉਸੀ ਲੋਹੇ ਕਾ ਕੁਲਫ ਹੋਤਾ ਹੈ ਜੋ ਬੰਧਨ ਕਰਤਾ ਹੈ ਅਰ
ਉਸੀ ਲੋਹੇ ਕੀ ਤਾਲੀ ਹੋਤੀ ਹੈ ਸੋ ਬੰਧਨਾਂ ਕੋ ਛੁਡਾਵਤੀ ਹੈ॥ ॥ਜਬ ਬਾਇ
ਤਨ ਬਾਬਾ ਬੋਲਿਆ ਤਾਂ ਪੰਡਿਤ ਨੇ ਕਹਿਆ ਕਿ ਹੇ ਕਾਲੂ ਚਾਰੋਂ ਵੇਦੋਂ ਕੀ ਵਿਦਿ
ਆ ਜਗਤ ਮੇਂ ਗੁਪਤ ਹੋ ਰਹੀ ਸੀ ਜੋ ਅਬ ਤੇਰਾ ਪੁਤ੍ਰ ਚਹੁੰ ਵੇਦਾਂ ਕੇ ਪ੍ਰਕਾਸ
ਵਾਸਤੇ ਪ੍ਰਗਟ ਹੋਇਆ ਹੈ॥ ਫਿਰ ਜਬ ਬਾਬਾ ਅਠਾਰਹ ਬਰਸ ਕਾ ਹੋ
ਇਆ ਤਾਂ ਜੇ ਅੰਦਰ ਬੈਠੇ ਤਾਂ ਕਈ ਦਿਨ ਅੰਦਰ ਹੀ ਸਮਾਧੀ ਲਗੀ ਰਹੇ॥
ਅਰ ਜੇ ਨਦੀ ਤੇ ਬਾਹਰ ਜਾ ਬੈਠੇ ਤਾਂ ਉਥਾਂ ਹੀ ਸਮਾਧੀ ਲਗੀ ਰਹੇ ਅਤੇ ਜੇ
ਸਾਧਾਂ ਮਾਹਿ ਬੈਠੇ ਤਾਂ ਕਈ ਦਿਨ ਚਰਚਾ ਕਰਦਿਆਂ ਹੀ ਬੀਤ ਜਾਵਣ॥ ਅਰ
ਕਾਲੂ ਪਿਛੇ ਪ੍ਰਸਾਦਿ ਅਰ ਛਤੀਹ ਅੰਮ੍ਰਿਤ ਲਈ ਫਿਰੇ ਸੋ ਬਾਬਾ ਸਾਧਾਂ ਜੀ
ਤਾਂ ਨੂੰ ਖੁਵਾਲ ਛਡੇ॥ ਅਰ ਇਕ ਦਿਨ ਮਰਦਾਨਾ ਮਿਰਾਸੀ ਬਾਬੇ ਨੂੰ ਆਨ
ਮਿਲਿਆ ਸੋ ਤਦ ਲੋਕ ਫਰੀਦ ਜੀ ਦੀ ਜਾਤ੍ਰ ਨੂੰ ਜਾਂਦੇ ਸਨ ਤਾਂ ਮਰਦਾਨੇ
ਕਹਿਆ ਬਾਬਾ ਜੀ ਜੇ ਤੂੰ ਚਲੈਂ ਤਾਂ ਅਸੀਂ ਭੀ ਜਾਤ੍ਰੀ ਵਾਲਿਆਂ ਨਾਲ ਜਾਤ੍ਰ ਕ
ਰ ਆਈਏ ਤਾਂ ਬਾਬੇ ਆਖਿਆ ਜੇ ਤੂੰ ਅਸਾਡੇ ਨਾਲ ਪਕੀ ਰਿਫਾਕਤ ਕਰੇਂ ਤਾਂ
ਅਸੀ ਜਾਈਏ ਤਾਂ ਉਸ ਆਖਿਆ ਕਿ ਜੇ ਤੂੰ ਮੇਰੀ ਅਰ ਮੇਰੇ ਕੁਟੰਬੀਆਂ ਦੀ
ਖਬਰ ਲਵੇਂ ਤਾਂ ਮੈਂ ਕਿਓਂ ਨਹੀਂ ਰਿਫਾਕਤ ਕਰਦਾ ਤਾਂ ਬਾਬੇ ਕਹਿਆ ਰਾਗ
ਤੂੰ ਜਾਣਦਾ ਹੈਂ ਸੋ ਜੇ ਏਹੋ ਸਬਦ ਰਾਗ ਮੇ ਪਾਇਕੇ ਨਿਹਕਾਮ ਹੋਕੇ ਗਾਵੇਂਗਾ ਤਾਂ

ਤੇਰਾ ਪ੍ਰਲੋਕ ਸਿਧ ਹੋਵੈਗਾ ਅਤੇ ਜੋ ਇਹ ਸਬਦ ਤੇਰੇ ਵਿਸਵਾਸੇ ਗਾਵਨਗੇ
ਤਾਂ ਉਨਕਾ ਵਿਵਹਾਰ ਸਿਧ ਹੋਵੈਗਾ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਫਿ
ਰ ਬਾਬੇ ਕਹਿਆ ਤੂੰ ਅਖੀਆਂ ਮੀਟ ਤਾਂ ਉਸ ਅਖੀਆਂ ਮੀਟੀਆਂ ਤਾਂ ਕੀ ਦੇਖੇ
ਕਿ ਪਟਣ ਦੇ ਕੋਸ ਭੁਰ ਬਾਹਰ ਬਾਬਾ ਤੇ ਮੈਂ ਦੋਨੋ ਬੈਠੇ ਹੈਂ ਤਾਂ ਬਾਬੇ ਕਹਿਆ ਰ
ਬਾਬ ਵਜਾਉ॥ ਸਲੋਕ ॥ ਆਪੇ ਪਟੀ ਕਲਮ ਆਪ ਉਪਰ ਲੇਖ ਭੀ
ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥੧॥ ਦੂਜਾ ਕਾਹੇ ਸਿਮਰੀਐ ਜੰਮੈ
ਤੇ ਮਰ ਜਾਇ॥ ਏਕੋ ਸਿਮਰੋ ਨਾਨਕਾ ਜੋ ਜਲਿ ਥਲਿ ਰਹਿਆ ਸਮਾਇ॥੨॥
ਸੋ ਜਾਂ ਏਹ ਸਲੋਕ ਮਰਦਾਨੇ ਕਹਾ ਤਾਂ ਕਮਾਲ ਸੇਖ ਬ੍ਰਾਹਮ ਦਾ ਮੁਰੀਦ ਲਕ
ੜੀਆਂ ਚੁਗਣ ਆਇਆ ਹੋਇਆ ਸੀ ਸੋ ਉਸ ਨੇ ਸੁਣਕੇ ਅਪਨੇ ਪੀਰ ਨੂੰ ਆ
ਣ ਕਹਿਆ ਕਿ ਤੁਸੀਂ ਤਾਂ ਆਖਦੇ ਹੋ ਜੋ ਇਕ ਖੁਦਾਇ ਹੈ ਅਤੇ ਦੂਜਾ ਪੈਕੰਬਰ
ਹੈ ਪਰ ਇਕ ਫਕੀਰ ਬਣ ਵਿਚ ਬੈਠਾ ਹੈ ਓਹ ਕਹਿੰਦਾ ਹੈ ਜੋ ਇਕ ਖੁਦਾਇ
ਹੈ ਔਰ ਦੂਜਾ ਕੋਈ ਹੋਇਆ ਨਹੀਂ ਤਾਂ ਪੀਰ ਪੁਛਿਆ ਕਿ ਓਹ ਫਕੀਰ ਕੇਡੀ ਕ
ਆਰਜਾ ਦਾ ਹੈ ਤਾਂ ਉਸ ਆਖਿਆ ਕਿ ਆਰਜਾ ਉਸਦੀ ਅੱਠਾਂ ਬਰਸਾਂ ਦੀ
ਨਜਰ ਆਂਵਦੀ ਹੈ ਅਰ ਬੁਧ ਉਸਦੀ ਵਡੀ ਹੈ ਪਰ ਫਕੀਰਾਂ ਦਾ ਭੁਛ ਅਤ
ਭੀ ਨਹੀਂ ਪਾਇਆ ਜਾਂਦਾ ਜੋ ਜੇਹਾ ਸਰੂਪ ਚਾਹੁੰਦੇ ਹਨ ਤੇਹਾ ਧਾਰ ਲੈਂਦੇ ਹ
ਅਤੇ ਬਡੀਆਂ ਕਿਤਾਬਾਂ ਵਿਚ ਭੀ ਲਿਖਿਆ ਹੈ ਕਿ ਤਵੰਗਰੀ ਬਾ ਦਿਲ ਅਸ੍ਤ
ਨ ਬਮਾਲ॥ ਬਜੁਰਗੀ ਬਅਕਲ ਸਤ ਨ ਬਸਾਲ॥੧॥ ਕਿ ਵਿਕੇ ਕੇ ਬਅ
ਕਲ ਪੀਰ ਬਵਾਦ ਨਿ ਜਾਦੇ ਅਹਲੇ ਖਿਰਦ ਕਬੀਰ ਬਵਦਾ॥੨॥ ਬ
ਡਿਆਂ ਨੇ ਕਹਾ ਹੈ ਕਿ ਦਾਤ ਕਰਨੀ ਵਿਵੇਕਾ ਧਰਮ ਹੈ ਅਤੇ ਜੋ ਧਨ ਕੋਹੇ
ਤਾਂ ਧਨ ਤੇ ਸੂਮਾਂ ਪਾਸ ਭੀ ਹੁੰਦਾ ਅਰ ਓਹ ਦਾਨੇ ਤੇ ਨਹੀਂ ਕਰਦੇ ਅਰ ਛਤ੍ਰਿ
ਆਈ ਬੁਧ ਤੇ ਵੀਚਾਰ ਤੀਕਰ ਹੈ ਅਰ ਬੁਢੇ ਬਾਲੇ ਤੀਕਰ ਨਹੀਂ ਕਿਓਂਕਿ ਏ
ਕ ਬੁਢੇ ਅਗਿਆਨੀ ਹੋਤੇ ਹੈਂ ਅਰ ਬਾਲਕ ਗਿਆਨੀ ਹੋਤੇ ਹੈਂ ਸੋ ਜਿਸ ਬਾਲ
ਕੇ ਪਾਸ ਬੁਧ ਬੀਚਾਰ ਭਗਤ ਤਾਂ ਚਾਹੁੰਦਾ ਹੈ ਸੋਈ ਜਾਗਿਆਸੀਆਂ ਕੇ ਭਣੇ ਬ
ਣ ਹੁੰਦਾ ਹੈ ਤਾਂ ਪੀਰ ਨੇ ਕਹਾ ਚਲ ਉਸਦਾ ਦਰਸਨ ਕਰੀਏ ਪਰ ਜੋ ਉਸ ਆ

ਸਾਨੂੰ ਇਕ ਸੁ ਮਣਾਇ ਦਿਤਾ ਤਾਂ ਅਸੀ ਉਸਦੇ ਮੁਰੀਦ ਹੋਵਾਂਗੇ ਅਤੇ ਜੇਅ
ਸੀ ਉਸਨੂੰ ਦੇ ਸਮਝਾਵਾਂਗੇ ਤਾਂ ਅਸੀ ਉਸਨੂੰ ਮੁਰੀਦ ਕਰ ਲਵਾਂਗੇ
ਸੋ ਸੇਖ ਬ੍ਰਹਮ ਤੇ ਕਮਾਲ ਦੋਨੋ ਬਾਬੇ ਪਾਸ ਆਏ ਅਰ ਆਕੇ ਮਥਾ ਟੇਕਿ
ਆ ਤੇ ਕਹਿਆ ਫਕੀਰ ਸਲਾਮਲੇਕ ਤਾਂ ਬਾਬੇ ਕਹਿਆ ਅਲੇਕਕੇ ਸਲਾ
ਮ ਤਾਂ ਸੇਖ ਬ੍ਰਹਮ ਪੁਛਿਆ ਫਕੀਰ ਤੂੰ ਹਿੰਦੂ ਹੈਂ ਕਿ ਮੁਸਲਮਾਨ ਤਾਂ ਬਾਬੇ
ਕਹਿਆ ਸਲੋਕ ਹਿੰਦੂ ਕਹਾਂ ਤਾਂ ਮਾਰੀਆਂ ਮੁਸਲਮਾਨ ਭੀ ਨਾਹਿ ਪੰਚ
ਤਤੁ ਕਾ ਪੁਤਲਾ ਖੇਲੈ ਗੈਬੀ ਮਾਹਿ ॥ ਤਿਸਕਾ ਪਰਮਾਰਥ ਇਹ ਸਰੀ
ਰ ਪੰਜਾਂ ਤਤਾਂ ਕਾ ਪੁਤਲਾ ਹੈ ਅਰ ਪਰਮਾਤਮਾ ਇਸ ਮੇਂ ਗੁਪਤ ਵਰਤਤਾ ਹੈ
ਸੋ ਪੰਜ ਤਤ ਹਿੰਦੂ ਮੁਸਲਮਾਨ ਮੇਂ ਏਕ ਹੀ ਹੈਂ ਅਰ ਪਰਮਾਤਮਾ ਸਰਬ ਸ
ਰੀਰੋਂ ਮੇਂ ਸਤਾ ਦੇ ਰਹਾ ਹੈ ਤਾਂ ਤੇ ਹਿੰਦੂ ਮੁਸਲਮਾਨ ਕਿਸਨੂੰ ਕਹੀਏ ਏਕ ਹੀ
ਜੈਸੀਆਂ ਸਭਨੋਂ ਕੀਆਂ ਇੰਦ੍ਰੀਆਂ ਹੈ ਅਰ ਏਕ ਹੀ ਜੈਸਾ ਅਹਾਰ ਵਿਵਹਾ
ਰ ਹੈ ਤਾਂ ਪੀਰ ਕਹਿਆ ਕਿ ਜੋ ਏਕਤਾ ਕੇ ਬੈਤ ਆਪ ਕਹੇ ਹੈਂ ਸੋ ਅਬ ਮੁਝ
ਕਉ ਸੁਣਾਵਹੁ ਤਾਂ ਬਾਬੇ ਕਹਿਆ ਕਿ ਪਟੀ ਜੋ ਮਸਤਕ ਹੈ ਸੋ ਭੀ ਆਪ ਹੀ
ਭਗਵੰਤ ਹੋਇਆ ਹੈ ਅਰ ਕਲਮ ਜੋ ਲੇਖ ਹੈ ਸੋ ਭੀ ਆਪ ਹੀ ਹੋਇਆ
ਹੈ ਅਰ ਲਿਖਣਹਾਰ ਭੀ ਆਪ ਹੀ ਹੈ ਪਰ ਏਕ ਕੋ ਜੋ ਦੋਇ ਦੇਖਦਾ ਹੈ ਸੋ
ਭਰਮ ਦ੍ਰਿਸਟਿ ਕਰਕੇ ਦੇਖਤਾ ਹੈ ਜੈਸੇ ਭਰਮ ਦ੍ਰਿਸਟਿ ਕਰਕੇ ਏਕ ਚੰਦ੍ਰਮੇਂ ਕੇ ਦੋਇ
ਚੰਦ੍ਰਮੇਂ ਭਾਸਤੇ ਹੈਂ ਅਰ ਜੇ ਏਕ ਅਖੰਡ ਬ੍ਰਿਤ ਕਰ ਦੇਖੇ ਤਾਂ ਦੂਸਰਾ ਹੂਆ ਹੀ
ਨਹੀਂ ਜੈਸੇ ਸਰਬ ਜਲਹੁ ਮੇਂ ਸੂਰਜ ਕਾ ਪ੍ਰਤਬਿੰਬ ਏਕ ਹੀ ਹੈ ਤੈਸੇ ਵਾਹਿ
ਗੁਰੂ ਸਰਬ ਸਰੀਰਹੁ ਮੈਂ ਏਕ ਹੀ ਹੈ ॥ ੧ ॥ ਜੇ ਘਟਹੁ ਕੇ ਉਪਜਣੇ ਕਰ ਅ
ਕਾਸ ਭਿੰਨ ਭਿੰਨ ਹੂਆ ਹੋਵੈ ਤਉ ਜਣੀਐ ਜੋ ਦੂਜਾ ਹੈ ਅਰ ਜੇ ਘਟਹੁ ਕੇ ਉਪ
ਜਣੇ ਬਿਨਸਣੇ ਕਰ ਅਕਾਸ ਜਿਉਂ ਕਾ ਤਿਉਂ ਰਹੈ ਤਉ ਦੂਜਾ ਕਾਹੇ ਕਉ ਜਣੀਐ
॥ ੨ ॥ ਅਰ ਵੇਦਾਂਤ ਮੈਂ ਭੀ ਏਕ ਅਖੰਡ ਬ੍ਰਹਮ ਕਹਾ ਹੈ ਤਾਂ ਪੀਰ ਨੇ ਪੁਛਿਆ ਜੋ
ਸੇਖ ਫਰੀਦ ਨੇ ਸਲੋਕ ਕਹਿਆ ਹੈ ਕਿ ਫਰੀਦਾ ਜੋ ਤੈਂ ਮਾਰਨ ਮੁਕੀਆਂ ਤਿ
ਨਾ ਨ ਮਾਰੇ ਘੁੰਮਿ ਆਪਨੜੇ ਘਰ ਜਾਈਐ ਪੈਰ ਤਿਨਾਂ ਦੇ ਚੁੰਮਿ ॥ ਸੋ ਕਿ

ਕਰਕੇ ਇਸਦਾ ਵੀਚਾਰ ਸਾਨੂੰ ਬਤਾਵਹੁ ਤਾਂ ਬਾਬੇ ਕਹਿਆ ਜੋ ਸਤਬੀ ਰੂਪ ਹੈ
ਨ ਸੋ ਸਭਕਾ ਪ੍ਰਹਾਰ ਅਰ ਕੁਰ ਬਚਨ ਸਹਾਰਤੇ ਹਨ ਅਰ ਸੋਈ ਸਭਕੇ
ਸੇਬੋਂ ਵਿਸੇਖ ਹੋਤੇ ਹੈਂ ਜੈਸੇ ਪ੍ਰਿਥਵੀ ਸਭਤੇ ਨੀਚੇ ਹੋਇ ਰਹੀ ਹੈ ਤੇ ਸਭਕੇ
ਊਪਰ ਆਵਤੀ ਹੈ ਤੈਸੇ ਗੁਰਮੁਖ ਆਪਕੋ ਸਭਤੇ ਨੀਚਾ ਜਾਣਤੇ ਹੈਂ ਅਤੇ
ਸਭ ਤੇ ਊਚੇ ਹੋਵਤੇ ਹੈਂ ਤਾਂਤੇ ਫਰੀਦ ਨੇ ਕਹਿਆ ਹੈ ਕਿ ਜੋ ਤੁਝੇ ਦੁਰਬਚਨ ਕਹੇ
ਉਸਕਾ ਹੀ ਮੂੰਹ ਫੀਕਾ ਹੂਆ ਹੈ ਤੇਰਾ ਤੋ ਕੁਛ ਗਿਆ ਨਹੀਂ ਅਰ ਜੋ ਤੁਝੇ ਮੁਸਕ
ਪ੍ਰਹਾਰ ਕੀਆ ਹੈ ਤੋ ਜੈਸੇ ਉਸਕੇ ਹਾਥ ਕੋ ਦੁਖ ਹੂਆ ਹੈ ਤੈਸੇ ਤੇਰੇ ਸਰੀਰ ਕੋ ਹੂ
ਆ ਹੈ ਤਾਂਤੇ ਤੂ ਉਸਕੇ ਪਾਈਂ ਪਰ ਕੇ ਜਾਣੇ ਮੈਨੂੰ ਕਿਸ ਨੇ ਦੁਖ ਦੇਣਾ ਥਾ ਅ
ਬ ਤੇਰੇ ਹਾਥ ਸੋ ਜੋ ਮੁਸ਼ਟ ਲਗੀ ਸੋ ਅਬ ਮੇਰੇ ਦੁਖ ਕਾਟਣ ਵਾਲਾ ਹੂਆ ਹੈ ਅਰ
ਮੇਰਾ ਸਰੀਰ ਬਜਰ ਸਮਾਨ ਹੈ ਅਰ ਤੇਰਾ ਹਾਥ ਕੋਮਲ ਹੈ ਸੋ ਜੋ ਆਪਨੂੰ
ਦੁਖ ਪਹੁਚਿਆ ਹੈ ਤੋ ਕਿਰਪਾ ਕਰਕੇ ਬਖਸ਼ਣਾ ॥ ਤਾਂ ਸੇਖ ਬ੍ਰਹਮ ਕਹਾ

ਕਿ ਅਗੇ ਭੀ ਕਿਸੀ ਨੇ ਐਸਾ ਕੀਆ ਹੈ ਤਾਂ ਬਾਬੇ ਕਹਿਆ ਕਿ ਏਕ ਸਮੇਂ
ਬ੍ਰਹਮਾਂ ਅਰ ਵਿਸਨ ਅਰ ਮਹੇਸ ਜੋ ਤੀਨੋਂ ਕੇ ਮਨ ਮੇਂ ਆਈ ਕਿ ਤੀਨੋਂ ਹਮ ਉ
ਕ ਸਰਖੇ ਹੈਂ ਪਰ ਹਮ ਤੀਨੋ ਮੇਂ ਈਸਰ ਕਉਨ ਹੈ ਤਾਂ ਬ੍ਰਹਮੇਂ ਕਹਿਆ ਕਿ
ਮੈਂ ਜੋ ਜਗਤ ਨੂੰ ਉਤਪਤ ਕਰਤਾ ਹੋਂ ਤਾਂਤੇ ਮੈਂ ਈਸੁਰ ਹੋਂ ਅਰ ਵਿਸਨ ਕਹਾ
ਮੈਂ ਜੋ ਪਾਲਨ ਕਰਤਾ ਹੋਂ ਤਾਂਤੇ ਮੈਂ ਹੀ ਈਸਰ ਹੋਂ ॥ ਅਰ ਸਿਵ ਕਹਾ ਮੈਂ ਜੋ ਸੰ
ਘਾਰ ਕਰਤਾ ਹੋਂ ਸੋ ਮੈਂ ਹੀ ਈਸਰ ਹੋਂ ਤਬ ਸਿਵ ਨੇ ਆਪਨਾ ਲਿੰਗ ਅਸ
ਥਾਪਨ ਕੀਆ ਅਰ ਕਹਾ ਕਿ ਜੋ ਮੇਰੇ ਲਿੰਗ ਕਾ ਅੰਤ ਦੇਖ ਆਵੈ ਸੋ ਤਿਸਕੋ
ਮੈਂ ਈਸੁਰ ਜਾਨੈਂਗਾ ਸੋ ਏਕ ਓਰ ਬ੍ਰਹਮਾ ਗਇਆ ਅਰ ਏਕ ਓਰ ਵਿਸਨ
ਗਇਆ ਤਾਂ ਬ੍ਰਹਮਾ ਜਾਤਾ ਜਾਤਾ ਥਕ ਪੜਾ ਅਰ ਫਿਰਿ ਆਇਆ ਸੋ ਆ
ਇਕੇ ਕਹਿਆ ਕਿ ਮੈਂ ਅੰਤ ਪਾ ਆਇਆ ਹਾਂ ਅਰ ਵਿਸਨ ਜਾਤੇ ਜਾਤੇ ਵਿਚਾ
ਰਿਆ ਜੋ ਲਿੰਗ ਪਰਜੰਤ ਭੂਤੋਂ ਕਾ ਹੈ ਅਰ ਭੂਤ ਮਾਇਆ ਕੇ ਕਾਰਜ ਹੈਂ ਤਾਂਤੇ ਇ
ਨਕਾ ਅਸੰਤ ਜਾਣਨਾ ਇਹੀ ਅੰਤ ਹੈ ਤਾਂ ਵਿਸਨ ਭੀ ਫਿਰਿ ਆਇਆ ।
ਤਾਂ ਸਿਵ ਨੇ ਬ੍ਰਹਮੇ ਕਉਂ ਕਹਿਆ ਕਿ ਤੁਝ ਝੂਠ ਬੋਲਿਆ ਹੈ ਤਾਂਤੇ ਤੇਰੀ ਪ੍ਰਿ

ਤਥਾ ਪ੍ਰਿਥਵੀ ਤੇ ਪੂਜਨੇ ਜੋਗ ਨ ਹੋਵੇਗੀ ਤਾਂ ਬ੍ਰਹਮੇ ਕਹਿਆ ਕਿ ਮੇਰੀ ਬਾਣੀ ਜੋ ਪੂਜਣਗੇ ਤਿਨਾਂ ਕੋ ਮੁਕਤਿ ਮਿਲੈਗੀ ਅਰ ਤੇਰੀ ਪ੍ਰਤਿਮਾਂ ਕੋ ਜੋ ਭੁਧਰ ਅਰਮਜਿ ਕਰ ਪੂਜਨਗੇ ਸੋ ਭੂਤਹੁ ਅਰ ਗਣਹੁ ਕੀ ਗਤਿ ਕਉ ਪ੍ਰਾਪਤਿ ਹੋਵਹਿਗੇ ਤੌ ਵਿਸਨੂੰ ਜੋਗ ਮਾਇਆ ਕੋ ਅੰਗੀਕਾਰ ਕਰਕੇ ਸੇਸਨਾਗ ਕੀ ਸੇਜਾ ਪਰ ਸੋਇ ਗਇਆ ਅਰ ਸਿਵ ਇੰਦ੍ਰੀਆਦੂ ਅਰ ਵਾਸਨਾ ਕੋ ਰੋਕ ਕੇ ਸਮਾਧਾ ਬਿਖੇ ਇਸਥਿਤ ਹੋਇ ਗਇਆ ਅਰ ਬ੍ਰਹਮਾ ਵੇਦਹੁ ਕੇ ਪਰਚੇ ਸਾਹਿ ਲਗ ਰਿਹਾ॥ ਅਰ ਫਿਰ ਇਕ ਸਮੇਂ ਸਪਤ ਰਿਖੋਂ ਨੇ ਵਿਚਾਰਿਆ ਕਿ ਇਹੁ ਤੀਨਹੁ ਦੇਵਤਾ ਮੇਂ ਪੂਜਨੇ ਜੋਗ ਕਉਨ ਬ੍ਰਹਮ ਹੈ ਜੋ ਜਿਸ ਕੀ ਪੂਜਾ ਕਰ ਕੇ ਜਗਤ ਉਧਰੇ ਤਬ ਭ੍ਰਿਗ ਕਹਾ ਕਿ ਮੈਂ ਇਨ ਕੀ ਅਤਿ ਲੈਆਤਾ ਹੂੰ ਤਬ ਪ੍ਰਿਥਮੈਂ ਭ੍ਰਿਗ ਬ੍ਰਹਮੇ ਕੇ ਪਾਸ ਗਇਆ ਅਰ ਡੰਡਉਤ ਨਾ ਕੀਆ ਤਉ ਬ੍ਰਹਮੇ ਨੇ ਭ੍ਰਿਗ ਅਤਿਥ ਪੂਜਨ ਨਾ ਕੀਆ ਅਰ ਵੇਦਾਂ ਕੇ ਪਰਚੇ ਮੈਂ ਬ੍ਰਹਮਾ ਲਗਾ ਰਹਿਆ॥ ਤਾਂ ਫਿਰ ਭ੍ਰਿਗ ਸਿਵ ਕੇ ਪਾਸ ਗਇਆ ਤਾਂ ਸਿਵ ਉਠੇ ਅਰ ਭ੍ਰਿਗ ਕਉ ਕੰਠ ਲਗਾਵਨ ਲਗੇ ਤਾਂ ਭ੍ਰਿਗ ਨੇ ਕਹਾ ਕਿ ਤੇਰੇ ਕੰਠ ਮੇਂ ਮ੍ਰਿਤਕਾਹੁ ਕੇ ਸੀਸ ਹੈਂ ਮੈਂ ਤੁਝੇ ਸਪਰਸ ਨਹੀਂ ਕਰਤਾ ਤਉ ਸਿਵ ਨੇ ਤ੍ਰਿਸੂਲ ਸੰਭਾਲਿਆ ਤਾਂ ਫਿਰ ਭ੍ਰਿਗ ਵਿਸਨ ਕੇ ਗਇਆ ਅਰ ਜਾਕਰ ਤਿਸ ਕੀ ਵੱਖੀ ਮੇਂ ਲੱਤ ਕਾ ਪ੍ਰਹਾਰ ਕੀਆ ਤਾਂ ਵਿਸਨ ਉਠ ਕੇ ਉਸ ਦੇ ਚਰਣ ਮਲਣ ਲਾਗਾ ਅਰ ਕਹਾ ਕਿ ਮੇਰਾ ਰਿਦਾ ਕਠੋਰ ਹੈ ਅਰ ਤੁਮਰੇ ਚਰਨ ਕੋਮਲ ਹੈਂ ਸੋ ਜੇ ਤੁਮ ਕਉ ਦੁਖ ਪਹੁੰਚਿਆ ਹੋਵੈ ਤਾਂ ਬਖਸਣਾ ਅਰ ਇਹ ਵਰ ਦੇਉ ਕਿ ਜਦ ਮੈਂ ਅਵਤਾਰ ਧਰਾਂ ਤਾਂ ਤੁਮਾਰੇ ਚਰਨਾਂ ਕਾ ਚਿਨ ਮੇਰੀ ਵਖੀ ਮੇਂ ਹੋਵੈ ਅਰ ਇਹਨਾਂ ਬਦਲੇ ਭ੍ਰਾਇਹ ਕ੍ਰਿਪਾ ਕਰਕੇ ਦਾਨ ਦੇਵਣਾ ਸੋ ਇਸੀ ਵਾਸਤੇ ਸਭ ਰਿਖੀਆਂ ਮੈਂ ਵਿਸਨ ਪੂਜਨੀਕ ਹੂਆ ਹੈ ਤਾਂ ਤੇ ਜੋ ਕੋਈ ਧੀਰਜ ਧਾਰਤੇ ਹੈਂ ਸੋਈ ਪੂਜਨੇ ਜੋਗ ਹੋਤੇ ਹੈਂ ਤਾਂ ਫਿਰ ਸੇਖ ਬ੍ਰਹਮ ਕਹਿਆ ਕਿ ਜੇ ਜੀ ਦਾਹੜੀ ਗਾਜਿਓਂ ਕੀ ਵਾਰ ਗਾਵਤੇ ਹੈਂ ਸੋ ਸਭੇ ਭੀ ਪ੍ਰਸੰਨ ਹੋਤੇ ਹੈਂ ਅਰ ਸੂਰਮੇ ਭੀ ਪ੍ਰਸੰਨ ਹੋ ਕੇ ਜੁਧ ਕਰਤੇ ਹੈਂ ਅਰ ਕਾਇਰ

ਦੇ ਮਨ ਮੈਂ ਭੀ ਨੁਧਕ ਉਦਮ ਹੋ ਆਵਤਾ ਹੈ ਤੈਸੇ ਹੀ ਜੋ ਮਹਾਰਾਜ ਕੀ ਵਾਰ
ਗਾਵਤੇ ਹੈਂ ਤਾਂ ਮਹਾਰਾਜ ਭੀ ਪ੍ਰਸੰਨ ਹੋਤੇ ਹੈਂ ਅਤੇ ਸੰਤ ਭੀ ਪ੍ਰਸੰਨ ਹੋਤੇ ਹੈਂ
ਅਰੁ ਜੈਨ ਸੇ ਜਗਿਆਸੀ ਹੈਂ ਤਿਨ ਕੋ ਭੀ ਮਨ ਅਰ ਇੰਦ੍ਰੀਆਂ ਕੇ ਜੀਤਣੇਕ
ਉਦਮ ਹੋ ਆਵਤਾ ਹੈ ਤਾਤੇ ਤੁਸੀਂ ਮੇਰੇ ਤਾਂਈ ਕਬੀ ਪਰਮੇਸੁਰ ਕੀ ਵਾਰ ਸੁਣਾਵੋ
ਤਾਂ ਬਾਬੇ ਕਹਿਆ ਮਰਦਾਨਿਆ ਕਬੀਰ ਜੀ ਨੇ ਗਉੜੀ ਕਾ ਰਾਗ ਅੰਗੀਕਾਰ
ਕੀਆ ਹੈ ਅਰ ਸਿਧਹੁ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ ਅਰ
ਹਮਾਰੇ ਸਭ ਹੀ ਰਾਗ ਹੈਂ ਪਰ ਇਹ ਪੀਰ ਆਸਾ ਵਿਤ ਆਇਆ ਹੈ ਸੋ
ਆਸਾ ਕੇ ਰਾਗ ਵਿਚ ਵਾਰ ਸੁਣਾਵਣਾ।

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

॥ਆਸਾ ਕੀ ਵਾਰ ਸਲੋਕਾਂ ਨਾਲ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ
ਅਸਰਾਜੇ ਕੀ ਧੁਨੀ॥ ਸਲੋਕ ਮ: ੧ ॥ਬਲਿਹਾਰੀ ਗੁਰ ਆਪਣੇ
ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ
॥੧॥ ਮ: ੧ ॥ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥ ਏਤੇ ਚਾਨਣ ਹੋ
ਦਿਆ ਗੁਰ ਬਿਨੁ ਘੋਰ ਅੰਧਾਰ॥੨॥ ਮ: ੧ ॥ਨਾਨਕ ਗੁਰੂ ਨ ਚੇਤਨੀ ਮ
ਨਿ ਆਪਣੈ ਸੁਚੇਤ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥ ਖੇਤੈ
ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥ ਫਲੀਅਹਿ ਫੁਲੀਅਹਿ ਬਪੁੜੇ
ਭੀ ਤਨ ਵਿਚਿ ਸੁਆਹ॥੩॥ ਪਉੜੀ ॥ਆਪੀਨੈ ਆਪੁ ਸਾਜਿਓ ਆ
ਪੀਨੈ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ ਤੂੰ ਜਾਣੋਈ ਸਭ
ਸੈ ਦੇ ਲੈਸਹਿ ਜਿੰਦੁ ਕਵਾਉ॥ ਕਰਿ ਆਸਣੁ ਡਿਠੋ ਚਾਉ॥੧॥ ਟੁੰਡਿਆ
ਸਰਾਜਾ ਦੇ ਦੋਇ ਪੁਤ੍ਰ ਸਾਉ ਸੇ ਅਰ ਉਨਾ ਜੁਧ ਕੀਤਾ ਸੀ ਸੋ ਉਸ ਧੁਨ ਉਪਰ
ਵਾਰ ਕੀਤੀ ਤੇ ਗੀਆਨ ਰੂਪੀ ਟੁੰਡਾ ਹੈ ਅਰ ਅਗਿਆਨ ਅਸਰਾਜਾ ਹੈ ਸੋ

ਅਗਿਆਨ ਸਾਰੇ ਦੇਸਾਂ ਮੈਂ ਪ੍ਰਗਟ ਹੈ ਅਤੇ ਜਿਸ ਸਮੇਂ ਸਾਧ ਸੰਗਤਿ ਨੂੰ
ਪ੍ਰਾਣੀ ਮਿਲਦਾ ਹੈ ਤਾਂ ਗਿਆਨ ਪ੍ਰਬਲ ਹੋ ਜਾਂਦਾ ਹੈ ਅਰ ਅਗਿਆਨ ਨੂੰ
ਕਢ ਦੇਂਦਾ ਹੈ ॥ ਅਰ ਬਾਬੇ ਬਚਨ ਕੀਤਾ ਕਿ ਆਪਣੇ ਸਤਿਗੁਰਾਂ ਤੇ ਮੈਂ ਬਲਿ
ਹਾਰੀ ਹਾਂ ਪਰ ਇਕ ਇਕ ਦਿਨ ਵਿਚ ਸੈ ਸੈ ਵਾਰੀ ਕਿਉਂ ਕਿ ਜਿਸਨੇ ਮਨੁਖ
ਜਨਮ ਦੇਕੇ ਅਰ ਗਿਆਨ ਧਿਆਨ ਸਮਝਾਕੇ ਦੇਵਤਿਆਂ ਕਾ ਸਰੂਪ ਕ
ਰਦੀਆ ਹੈ ਅਤੇ ਕਰਦਿਆਂ ਢਿਲ ਨਹੀਂ ਲਗੀ ਅਰ ਜੋ ਕੋਈ ਜੋਗੀ ਅਰ
ਤਪੇ ਕਰ ਦੇਵਤੇ ਹੋਏ ਹਨ ਸੋ ਮਨੁਖ ਜਨਮ ਛੋਡਕੇ ਦੇਵਤਿਆਂ ਦਾ ਸਰੂਪ
ਆਣ ਧਾਰਤੇ ਹੈਂ ਅਤੇ ਸਤਿਗੁਰਾਂ ਨੇ ਨਾਮ ਦਾਨ ਇਸਨਾਨ ਆਦਿ ਦੇਕਰ
ਮਨੁਖ ਜਨਮ ਦੇ ਵਿਚ ਹੀ ਦੇਵਤਿਆਂ ਦੀਆਂ ਪ੍ਰਕਿਰਤਾਂ ਪਾ ਦਿਤੀਆਂ ਹੈ
ਨ ਅਰ ਜੈਸੇ ਅੰਧੇਰੀ ਰਾਤ ਕੋ ਚੰਦ੍ਰਮਾ ਪ੍ਰਕਾਸ ਕਰਤਾ ਹੈ ਤੇ ਅੰਧੇਰਾ ਦੂਰ ਹੋ
ਜਾਤਾ ਹੈ ਅਰ ਜੋ ਸੂਰਜ ਦੀਆਂ ਕਿਰਨਾਂ ਪਰਕਾਸ ਦੀਆਂ ਹੈਂ ਤਾਂ ਅੰਧੇਰਾ
ਰਾਤ ਸਮੇਤ ਦੂਰ ਹੋ ਜਾਂਦਾ ਹੈ ਅਰ ਜੇ ਸੌ ਚੰਦ੍ਰਮਾਂ ਤੇ ਹਜਾਰਾਂ ਸੂਰਜ ਚੜ੍ਹਨ
ਤਾਂ ਭੀ ਗੁਰਾਂ ਕੇ ਬਚਨਾ ਬਿਨਾ ਅਗਿਆਨ ਕਾ ਅੰਧੇਰਾ ਨਹੀ ਮਿਟਦਾ ॥੧॥
ਤਾਂ ਸੇਖ ਬ੍ਰਾਹਮ ਕਹਿਆ ਜੋ ਗੁਰ ਪੀਰ ਨੂੰ ਮੰਨਦੇ ਨਹੀ ਅਰ ਆਖਦੇ ਹਨ
ਕਿ ਅਸੀਂ ਆਪ ਹੀ ਸਭ ਕੁਛ ਜਾਣਦੇ ਹਾਂ ਜੋ ਅਸਾਨੂੰ ਕਿਸੇ ਦੇਵਤੇ ਦਾ
ਵਰ ਹੂਆ ਤਾਂਹੀ ਤੇ ਅਸੀਂ ਸੁਚੇਤ ਹੋਏ ਹਾਂ ਸੋ ਉਨਾਂ ਦਾ ਕੀ ਹਾਲ ਹੋਵੇਗਾ ਤਾਂ
ਬਾਬੇ ਕਹਿਆ ਕਿ ਜੈਸੇ ਤਿਲਾਂ ਕਾ ਕਿਰਸਾਣ ਆਪਣੇ ਘਰ ਝਾੜਕੇ ਤਿਲਾਂ
ਕੋ ਲਿਆਵਤਾ ਹੈ ਅਰ ਬੂਆੜ ਕੋ ਖੇਤ ਮੈਂ ਛੋਡ ਆਵਤਾ ਹੈ ਜੋ ਫੂਲ ਅਰ
ਫਲ ਬੂਆੜੇ ਕੋ ਭੀ ਤਿਲਾਂ ਹੀ ਜੈਸੇ ਹੋਤੇ ਹੈਂ ਪਰ ਬੂਆੜ ਮੈਂ ਕਣ ਨਹੀ ਹੋ
ਤਾ ਸੋ ਇਸੀ ਵਾਸਤੇ ਸੁੰਞੇ ਖੇਤ ਵਿਚ ਛੋੜੇ ਆਵਤੇ ਹੈਂ ॥ ਤੈਸੇ ਹੀ ਜੋ ਨਿ
ਗੁਰੇ ਪੁਰਸ਼ ਹਨ ਓਹ ਉਨਾਨੂੰ ਨਹੀ ਜਾਣਦੇ ਜੋ ਜਿਨਾਂ ਗੁਰਾਂ ਨੂੰ ਮਿਲਕੇ
ਗਿਆਨ ਧਿਆਨ ਵਿਦਿਆ ਪ੍ਰਾਪਤਿ ਕੀਤੀ ਹੈ ਅਰ ਉਨਕਾ ਮਾਹਾਤਮ
ਭੀ ਨਹੀ ਜਾਣਦੇ ਅਰ ਉਨਾਂ ਦੀ ਸਗੋਂ ਨਿੰਦਿਆ ਕਰਤੇ ਹੈਂ ਸੋ ਜਨਮ
ਮਰਨ ਕੇ ਖੇਤ ਮੈਂ ਛੋੜ ਦੇਈਤੇ ਹੈਂ ਅਰ ਜੋ ਗੁਰਾਂ ਕੀ ਵਡਿਆਈ ਜਾਣਤੇ

ਹਨ ਸੋ ਪਰਮੇਸਰ ਕਾ ਘਰ ਜੋ ਹੈ ਬੈਕੁੰਠ ਧਾਮ ਤਹਾਂ ਜਾਇ ਪ੍ਰਾਪਤਿ ਹੋਤੇ
ਹਨ॥ ਤਬ ਤਾਂ ਸੇਖ ਬ੍ਰਹਮ ਕਹਾ ਜੀ ਅਸੀ ਤੁਹਾਡੇ ਪਾਸ ਵਾਰ ਦਾ ਪ੍ਰਸਨ
ਕੀਤਾ ਸੀ ਜੋ ਦੂਜਾ ਸੁਣਿਆ ਬਿਨਾਂ ਵਾਰ ਨਹੀਂ ਹੁੰਦੀ ਅਰ ਖੁਦਾਇ ਜੋ ਜ
ਗਤੁ ਕੀਤਾ ਹੈ ਸੋ ਉਸ ਨਾਲ ਦੂਜਾ ਕੌਣ ਹੈ ਤੁਸਾਂ ਉਸ ਦਾ ਉਤਰ ਕੋਈ ਦਿਤਾ
ਨਹੀ ਤਾਂ ਬਾਬੇ ਕਹਿਆ ਜੋ ਕੋਈ ਗ੍ਰੰਥ ਕਾ ਆਰੰਭ ਕਰਤਾ ਹੈ ਸੋ ਪ੍ਰਥਮੇਂ
ਮੰਗਲਾਚਾਰ ਦੇਵਤੇ ਕਾ ਕਰਤੇ, ਹੈਂ ਤੈਸੇ ਅਸਾਂ ਗੁਰਾਂ ਕਾ ਮੰਗਲਾਚਾਰ
ਕੀਆ ਹੈ ਕਿਉਂ ਕਿ ਜਿਨਾਂ ਨੂੰ ਮਿਲਕੇ ਦੇਹ ਅਰ ਆਤਮਾਂ ਨਿਆਰੇ ਨਿਆਰੇ
ਭਾਸਤੇ ਹੈਂ ਅਰ ਦੇਹ ਜੋ ਨਾਮ ਰੂਪ ਹੈ ਸੋਈ ਮਾਇਆ ਕਾ ਕਾਰਜ ਹੈ ਅਤੇ
ਆਤਮਾ ਜੋ ਸਤ ਚਿਤ ਆਨੰਦ ਹੈ ਸੋ ਬ੍ਰਹਮ ਕਾ ਪ੍ਰਕਾਸ ਹੈ ਸੋ ਬ੍ਰਹਮੇ ਨੇ
ਮਾਇਆ ਨੂੰ ਅੰਗੀਕਾਰ ਕਰਕੇ ਜਗਤਿ ਨੂੰ ਉਤਪਤਿ ਕੀਤਾ ਹੈ ਆਗੇ ਪ
ਉੜੀ ਕਹਿੰਦੀ ਹੈ ਕਿ ਮਹਾਰਾਜ ਨੇ ਆਪਨੀ ਸਕਤ ਕਰ ਜਗਤ ਉਤਪਤਿ ਕੀ
ਤਾ ਹੈ ਅਰ ਨਾਨਾਂ ਪ੍ਰਕਾਰ ਦੀਆਂ ਜੂਨਾਂ ਰਚੀਆਂ ਹਨ ਅਰ ਇਕ ਆਪਣਾ
ਹੀ ਨਾਮ ਜੀਆਂ ਕੇ ਉਧਾਰ ਵਾਸਤੇ ਗਾਇਆ ਹੈ ਅਰ ਦੂਜੀ ਆਪਣੇ ਪਾਸ
ਮਾਇਆ ਕੁਦਰਤ ਰਚੀ ਹੈ ਸੋ ਤਿਸ ਮਾਇਆ ਮੇਂ ਆਪਨੀ ਦ੍ਰਿਸਟ ਕੀਤੀ ਹੈ
ਅਰ ਉਸ ਮੇ ਮਹਤਤ ਗਰਭ ਹੂਆ ਹੈ ਸੋ ਤਿਸ ਮੇਂ ਆਪਨੀ ਸਤਿਆ ਡਾਲੀ
ਹੈ ਅਰ ਤਿਸ ਮੇ ਹੰਕਾਰ ਰੂਪ ਪੁਤ੍ਰ ਉਤਪਤਿ ਹੂਆ ਹੈ ਸੋ ਤਿਸ ਕੇ ਤੀਨ ਰੂਪ
ਹੂਏ ਹਨ ਜੋ ਤਾਮਸੀ ਹੰਕਾਰ ਸੇ ਪੰਜ ਭੂਤ ਹੂਏ ਤਿਸ ਕਰ ਦੇਹ ਰਚੀ ਅ
ਰ ਰਾਜਸੀ ਅਹੰਕਾਰ ਸੇ ਇੰਦ੍ਰੀਆਂ ਹੂਈਆਂ ਅਰ ਸਾਤਕੀ ਹੰਕਾਰ
ਸੇ ਅੰਤਹਕਰਨ ਅਰ ਇੰਦ੍ਰੀਆਂ ਕੇ ਦੇਵਤੇ ਹੂਏ ਹੈ ਸੋ ਤਿਨੈ ਕਰ ਜੀ
ਅ ਜੰਤ ਰਚੇ ਹੈਂ ਅਰ ਤਿਨ ਕੇ ਬੀਚ ਆਪਣੀ ਚੇਤਨ ਕਲਾ ਰਖੀ ਹੈ
ਅਰ ਆਪ ਤਿਸ ਤੇ ਨਿਆਰਾ ਸਾਰੇ ਜਗਤ ਕੋ ਦੇਖਤਾ ਹੈ ਅਰ ਪਛਾਨਤਾ
ਹੈ ਅਰ ਸਾਰੇ ਜਗਤ ਕਾ ਕਰਨਹਾਰਾ ਭੀ ਆਪ ਹੈ ਅਰ ਦਾਤਾ ਦੇਨੇਹਾਰਾ
ਭੀ ਆਪ ਹੈ ਪਰ ਜਿਸ ਪਰ ਕ੍ਰਿਪਾ ਕੀ ਦ੍ਰਿਸਟ ਕਰਤਾ ਹੈ ਤਿਸ ਕੋ ਨਾਮ ਕੀ
ਦਾਤ ਦੇਤਾ ਹੈ ਅਰ ਸਭਨੋਂ ਕੇ ਰਿਦੇ ਵਿਚ ਕਾ ਜਾਣਈ ਹੈ॥ ਅਰ ਜਿਨ ਕੇ ਮੰ°

ਤਕੀ ਰਿਦੇ ਹੋਤੇ ਹੈਂ ਤਿਨ ਕੋ ਦੇਵਤਿਓਂ ਕਾ ਜਨਮ ਦੇਤਾ ਹੈ ਅਰ ਜਿਸ ਮੈਂ ਰ
ਜਸੀ ਲਖਣ ਹੈ ਤਿਸ ਕੋ ਮਨੁਖ ਕੀ ਦੇਹ ਦੇਤਾ ਹੈ ਅਰ ਜਿਨ ਮੈਂ ਤਾਮਸੀ ਗੁ
ਣ ਹਨ ਤਿਨ ਕੋ ਰਾਖਸ ਅਰ ਪਸੂਆਂ ਕੀ ਦੇਹ ਦੇਤਾ ਹੈ ਅਰ ਆਪ ਅੰਤਰ
ਜਾਮੀ ਹੋਕੇ ਸਭ ਮੈਂ ਦੇਖਤਾ ਹੈ ਤਾਂ ਸੇਖ ਬ੍ਰਹਮ ਕਹਿਆ ਜੋ ਜੀ ਅਸਾਨੂੰ
ਮੁਰਸਦ ਕਹਾ ਹੈ ਕਿ ਏਕ ਖੁਦਾਇ ਹੈ ਅਰ ਦੂਸਰਾ ਪੈਕੰਬਰ ਖੁਦਾ ਦੇ
ਸਤ ਹੈ ਸੋ ਖੁਦਾਇ ਪੈਦਾਇਸ ਕਰਤਾ ਹੈ ਅਰ ਪੈਕੰਬਰ ਸਫਾਇਤ ਕਰਤ
ਹੈ ਤਾਂ ਬਾਬੇ ਕਹਿਆ ਮਰਦਾਨਿਆਂ ਰਬਾਬ ਬਜਾਇ॥ ਰਾਗੁ ਆ
ਸਾ ਮਹਲਾ ੧ ॥ਜਿਤ ਦਰਿ ਲਖ ਮਹੰਮਦਾ ਲਖ ਬ੍ਰਹਮੇ ਬਿਸਨ ਮ
ਹੇਸ॥ ਲਖ ਲਖ ਰਾਮ ਵਡੀਰੀਆ ਹੋ ਲਖ ਰਾਹੀ ਲਖ ਵੇਸ॥ ਲਖ ਲ
ਖ ਓਥੈ ਜਤੀ ਹੈਂ ਸਤੀ ਅੰਤੇ ਸੰਨਿਆਸਾ॥ ਲਖ ਲਖ ਓਥੈ ਗੋਰਖਾ ਲਖ
ਲਖ ਨਾਥ ਅਨਾਥਾ॥੧॥ ਲਖ ਲਖ ਓਥੈ ਆਸਨ ਗੁਰੁ ਚੇਲੇ ਰਹਿਰਾ
ਸਾ॥ ਸਾਧਿਕ ਸਿਧ ਅਗਣਤ ਹੈ ਕੇਤੇ ਲਖ ਨਿਵਾਸਾ॥੩॥ ਲਖ ਪੀਰ
ਪੈਕੰਬਰ ਅਉਲੀਏ ਲਖ ਕਾਜੀ ਮੁਲਾਂ ਸੇਖਾ॥ ਕਿਸੇ ਸਾਂਤ ਨ ਆਈਆ ਬਿਨ
ਸਤਿਗੁਰੂ ਕੇ ਉਪਦੇਸਾ॥੪॥ ਸਾਧਿਕ ਸਿਧ ਅਗਣਤ ਹੈ ਕੇਤੇ ਲਖ ਅਪ
ਰਾਇ ਤੇ ਤਾਰੀਆ ਅਪਵਿਤ੍ਰ ਹੈਂ ਬਿਨ ਸਤਿਗੁਰ ਕੇ ਸਬਦ ਬੀਚਾਰਾ॥੫॥
ਸਿਰਿ ਨਾਥਾਂ ਕੇ ਏਕ ਨਾਥ ਸਤਿਨਾਮ ਕਰਤਾਰਾ ਨਾਨਕ ਤਾ ਕੀ ਕੀਮਤ ਨ
ਪਵੈ ਬੇਅੰਤ ਬੇਸੁਮਾਰਾ॥੬॥ ਤਾਂ ਬਾਬੇ ਕਹਿਆ ਸਾਹਿਬ ਬੇਅੰਤ ਹੈ ਜੋ
ਕੈਸਾ ਹੈ ਕਿ ਜਿਸ ਦੇ ਦੁਆਰੇ ਤੇ ਲਖਾਂ ਮਹੰਮਦ ਹੈਂ ਅਰ ਕਈ ਲਖ ਬ੍ਰਹ
ਮੇ ਹੈਂ॥ ਅਰ ਕਈ ਲਖ ਸਿਵ ਹੈਂ ਅਰ ਕਈ ਲਖ ਬਿਸਨ ਹੈਂ ਅਰ ਕਈ
ਰਾਮ ਅਵਤਾਰ ਹੈ ਅਰ ਕਈ ਲਖ ਰਾਹ ਪੰਥ ਹੈਂ ਅਰ ਕਈ ਲਖ ਭੇਖ ਹੈ
ਅਰ ਕਈ ਜਤੀ ਹੈਂ ਅਰ ਕਈ ਸਤੀ ਹੈਂ ਅਰ ਕਈ ਸੰਨਿਆਸੀ ਹੈਂ ਅਰ
ਕਈ ਗੋਰਖ ਹੈਂ ਅਰ ਕਈ ਨਾਥ ਹੈਂ ਅਰ ਕਈ ਨਾਥਾਂ ਦੇ ਭੀ ਨਾਥ ਹੈ ਅਰ
ਲਖਾਂ ਹੀ ਓਥੇ ਨਾਥਾਂ ਦੇ ਆਸਣ ਹਨ ਅਰ ਕਈ ਗੁਰੂ ਹਨ ਅਰ ਕਈ
ਚੇਲੇ ਹੈਂ ਅਰ ਕਈ ਸਾਧਨਾ ਕਰਨਹਾਰੇ ਹਨ ਅਰ ਕਈ ਸਿਧ ਤਾਂ ਕਰਨ

ਲੇ ਹਨ ਅਰ ਕਈ ਅਪਾਰ ਹਨ ਅਰ ਕਈ ਪੀਰ ਹਨ ਅਰ ਕਈ ਪੈਕੰਬ
ਰ ਹਨ ਅਰ ਕਈ ਔਲੀਏ ਹਨ ਅਰ ਕਈ ਕਾਜੀ ਹਨ ਅਰ ਕਈ ਮੁ
ਲਾਂ ਹਨ ਅਰ ਕਈ ਸੇਖ ਹਨ ਸੋ ਬਿਨੰ ਸਤਿਗੁਰਾਂ ਦੇ ਉਪਦੇਸ ਦੇ ਕੋਈ
ਸਾਂਤ ਨੂੰ ਨਹੀ ਪ੍ਰਾਪਤਿ ਭਇਆ ਅਰ ਜਿਸ ਜਿਸ ਕੋ ਤਾਂ ਈ ਸਤਿਗੁਰ
ਮਿਲੇ ਹਨ ਉਸ ਕਉ ਸਤਿਗੁਰਾਂ ਨੇ ਈਸਰ ਜੀਵ ਕਾ ਵਾਚ ਅਰ ਲਖ ਜੀ
ਵ ਈਸਰ ਕਾ ਲਖਾਇਆ ਹੈ ਅਰ ਸੋਈ ਸਾਂਤਿ ਕਉ ਪ੍ਰਾਪਤਿ ਭਏ ਹੈਂ ਅ
ਰ ਕਈ ਸਾਧਕ ਅਰ ਸਿਧਾ ਬਿਨਾਂ ਸਤਿਗੁਰਾਂ ਦੇ ਸਬਦ ਦੇ ਬਿਚਾਰ ਤੋਂ ਸ
ਭੇ ਅਪਵਿਤ੍ਰ ਹੈਂ ਅਰ ਸਭਨਾਂ ਨਾਥਾਂ ਦੇ ਜੋ ਸਿਰਿ ਨਾਥ ਹੈ ਸੋ ਸਤਿਨਾਮ ਕ
ਰਤਾ ਪੁਰਖ ਹੈ ਅਰ ਜੋ ਇਸ ਕੀ ਮਤ ਪਾਵਤਾ ਹੈ ਸੋ ਵਾਹਗੁਰੂ ਕੋ ਪ੍ਰਾਪਤਿ
ਹੋਤਾ ਹੈ ॥੧॥ ਤਾਂ ਸੇਖ ਬ੍ਰਹਮ ਪ੍ਰਸਨ ਕੀਤਾ ਕਿ ਜੀਵ ਅਰ ਈਸਰ ਕਾ ਰੂ॰
ਰ ਕਵਣ ਹੈ ਅਰ ਲਖ ਕਵਣ ਹੈ ਤਾਂ ਬਾਬੇ ਕਹਿਆ ਜੀਵ ਕਾ ਵਾਚ ਤੀਨ ਸ
ਰੀਰ ਹੈਂ ਅਰ ਕਾਰਨ ਸਰੀਰ ਅਗਿਆਨ ਹੈ ਅਰ ਅਸਥੂਲ ਸਰੀਰ ਪੰਜ
ਭੂਤਾਂ ਕਾ ਹੈ ਸੋ ਭੂਤ ਪੰਚੀ ਪ੍ਰਕ੍ਰਿਤ ਹੂਏ ਅਰ ਲਿੰਗ ਸਰੀਰ ਸਤਾਰਹੁ ਤਤਹੁ
ਕਾ ਹੈ ਤਾਂ ਉਸ ਨੇ ਕਹਾ ਪੰਜ ਭੂਤ ਸਰੀਰ ਮੈਂ ਕਿਉਂ ਕਰ ਹੈਂ ਤਾਂ ਬਾਬੇ ਕਹਿ
ਆ ਪੋਲ ਜੋ ਇਸ ਕੇ ਬੀਚ ਹੈ ਸੋ ਅਕਾਸ ਹੈ ਅਰ ਪ੍ਰਾਣ ਜੋ ਇਸ ਕੇ ਬੀ
ਚ ਹੈ ਸੋ ਪਉਨ ਹੈ ਅਰ ਜਠਰ ਅਗਨਿ ਜੋ ਅਹਾਰ ਕਉ ਪਚਾਵਤੀ ਹੈ
ਸੋ ਅਗਨਿ ਹੈ ਅਰ ਲਾਲਾਂ ਅਤੇ ਰੁਧਰ ਜੋ ਹੈ ਸੋ ਜਲ ਹੈ ਅਰ ਅਸ
ਥ ਜੋ ਹੈ ਸੋ ਪ੍ਰਿਥਵੀ ਹੈ ਤਾਂ ਸੇਖ ਕਹਿਆ ਸਰੀਰ ਤਾਂ ਇੰਦ੍ਰੀਆਂ ਕਰਕੇ
ਚੇਤਨ ਹੈਂ ਤਾਂ ਬਾਬੇ ਕਹਿਆ ਇੰਦ੍ਰੀਆਂ ਭੀ ਭੂਤਾਂ ਦਾ ਕਾਰਜ ਹੈਨ ਕਿਓ
ਕਿ ਪੰਜ ਗਿਆਨ ਇੰਦ੍ਰੀਆਂ ਹੈਂ ਅਰ ਪੰਜ ਕਰਮ ਇੰਦ੍ਰੀਆਂ ਹੈ ਜੋ ਸ੍ਰੋਤ
ਅਰ ਵਾਕ ਨਭ ਕਾ ਕਾਰਜ ਹੈਂ ਅਰ ਤ੍ਵਚਾ ਅਤੇ ਪ੍ਰਾਣ ਦੋਨੋ ਵਾਇ ਕਾ ਕਾਰ
ਜ ਹੈਨ ਅਤੇ ਨੇਤ੍ਰ ਅਰ ਰੂਪ ਦੋਨੋ ਤੇਜ ਕਾ ਕਾਰਜ ਹੈ ਅਤੇ ਰਸਨਾ ਅਰ
ਲਿੰਙ ਇੰਦ੍ਰੀ ਦੋਨੋ ਜਲ ਕਾ ਕਾਰਜ ਹੈਂ ॥ ਤੇ ਗੁਦਾ ਅਰ ਨਾਸਕਾ ਦੋਨੋ ਪ੍ਰਿ
ਥਵੀ ਕਾ ਕਾਰਜ ਹਨ ਸੋ ਸਤਬ ਰਾਜਸ ਤਾਮਸ ਤੀਨੋਂ ਗੁਣੋ ਤੇ ਉਤਪਤ

ਹੂਈਆਂ ਹੈਂ ਅਰ ਰਾਜਸ ਗੁਣ ਤੇ ਆਧਿਆਤਮਕ ਹੂਈਆਂ ਹੈਂ ਅਰ ਤਾਮਸ ਗੁਣ ਤੇ ਇਨਕੇ ਵਿਖੇ ਅਧਭੂਤਕ ਹੂਏ ਹੈਂ ਅਰ ਸਾਤਕਅੰਸ਼ ਤੇ ਅਧਦੈਵਕ ਦੇਵਤਾ ਹੂਏ ਹੈਂ ਅਰ ਸ੍ਰੋਤ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਸ੍ਵਣ ਕਰਨਾ ਇਨਕਾ ਵਿਖਾ ਹੈ ਸੋ ਅਧਭੂਤਕ ਹੈ ਅਰ ਦਿਸਾ ਜੋ ਇਨਕਾ ਦੇਵਤਾ ਹੈ ਸੋ ਅਧਦਈਵਕ ਹੈ ਸੋ ਤੀਨੋ ਤੀਨੋਂ ਗੁਣ ਏਕ ਏਕ ਇੰਦ੍ਰੀ ਮੈਂ ਜੈਸੇ ਤ੍ਵਚਾ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਸਪਰਸ ਜੋ ਤਿਸਕਾ ਵਿਸਾ ਹੈ ਸੋ ਅਧਭੂਤਕ ਹੈ ਅਰ ਪਵਨ ਜੋ ਤਿਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਚਖ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਰੂਪ ਜੋ ਤਿਸਕਾ ਵਿਸਾ ਹੈ ਸੋ ਅਧਭੂਤਕ ਹੈ ਅਰ ਸੂਰਜ ਜੋ ਤਿਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਰਸਨਾ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਰਸ ਜੋ ਇਸਕਾ ਵਿਸਾ ਹੈ ਸੋ ਅਧਭੂਤਕ ਹੈ ਅਰ ਵਰਨ ਜੋ ਇਸਕਾ ਦੇਵਤਾ ਹੈ ਸੋ ਅਧ ਦਈਵਕ ਹੈ ਅਰ ਸ੍ਵੇਤ ਤਿਸਕਾ ਰੂਪ ਹੈ ਅਰ ਨਾਸਕਾ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਗੀਧ ਜੋ ਇਸਕਾ ਵਿਖਾ ਹੈ ਸੋ ਅਧਭੂਤਕ ਹੈ ਅਰ ਭੂਮ ਜੋ ਇਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਵਾਕ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਵਚਨ ਜੋ ਇਸਕਾ ਵਿਖਾ ਹੈ ਸੋ ਅਧਭੂਤਕ ਹੈ ਅਰ ਅਗਨ ਜੋ ਇਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਕਰ ਜੋ ਕਰਮ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਗ੍ਰਹਣ ਜੋ ਇਸਕਾ ਵਿਖਾ ਹੈ ਸੋ ਅਧਭੂਤਕ ਹੈ ਅਰ ਇੰਦ੍ਰ ਜੋ ਇਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਚਰਨ ਜੋ ਇੰਦ੍ਰੀ ਹੈ ਸੋ ਅਧਆਮਕ ਹੈ ਅਰ ਚਲਨ ਜੋ ਇਸਕਾ ਵਿਖਾ ਹੈ ਸੋ ਅਧਭੂਤਕ ਹੈ ਅਰ ਵਿਸਨ ਜੋ ਇਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਲਿੰਗ ਜੋ ਇੰਦ੍ਰੀ ਹੈ ਸੋ ਅਧਆਤਮਕ ਹੈ ਅਰ ਆਨੰਦ ਜੋ ਇਸਕਾ ਵਿਸਾ ਹੈ ਸੋ ਅਧਭੂਤਕ ਹੈ ਅਰ ਪਰਜਾਪਤਿ ਜੋ ਇਸਕਾ ਦੇਵਤਾ ਹੈ ਸੋ ਅਧਦਈਵਕ ਹੈ ਅਰ ਗੁਦਾ ਜੋ ਇੰਦ੍ਰੀ ਹੈ ਸੋ ਅ

ਧਆਤਮਕ ਹੈ ਅਰ ਮਲਕ ਜੋ ਤ੍ਰਿਆਗਣ ਹੈ ਸੋ ਇਸ ਕਾ ਦਿਸਾ ਹੈ ਅ
ਰ ਜੋ ਈ ਅਧਭੂਤਕ ਹੈ ਅਰ ਮਿਤ੍ਰ ਜੋ ਇਸ ਕਾ ਦੇਵਤਾ ਹੈ ਸੋ ਅਧ ਦਈਵ
ਕ ਹੈ ॥ ਸੋ ਤੀਨੋ ਗੁਣੋ ਕਰਕੇ ਇੰਦ੍ਰੀਆਂ ਕੇ ਵਿਵਹਾਰ ਸਿਧ ਹੋਤੇ ਹੈਂ
ਅਰ ਪ੍ਰਿਥੀ ਪ੍ਰਕ੍ਰਿਤ ਕੇ ਜੋ ਸਾਤਕੀ ਅੰਸ ਹੈਂ ਤਿਸ ਤੇ ਗਿਆਨ ਇੰਦ੍ਰੀਆਂ ਹੂ
ਈਆਂ ਹੈਂ ਅਰ ਰਾਜਸੀ ਅੰਸ ਤੇ ਕਰਮ ਇੰਦ੍ਰੀਆਂ ਹੂਈਆਂ ਹੈਂ ਅਰ ਭੂ
ਤਨ ਤੇ ਅਰ ਪ੍ਰਿਥੀ ਕ੍ਰਿਤ ਕੇ ਅੰਸ ਤੇ ਅੰਤਹਕਰਣ ਹੂਏ ਹੈਂ ਅਰ ਰਾਜਸੀ
ਅੰਸ ਤੇ ਪ੍ਰਾਣ ਹੂਏ ਹੈਂ ਅਰ ਸਪਤਦਸ ਇੰਦ੍ਰੀ ਕਾ ਲਿੰਗ ਸਰੀਰ ਹੂਆ
ਹੈ ਅਰ ਦਸ ਇੰਦ੍ਰੀ ਅਰ ਪੰਜ ਪ੍ਰਾਣ ਜੋ ਪ੍ਰਾਨ ਅਪਾਨ ਸਮਾਨ ਉਦਆਨ
ਬਿਆਨ ਅਰ ਮਨ ਤੇ ਬੁਧ ਇਹ ਜੀਵ ਕਾ ਵਾਚ ਹੈ ਸੋ ਜੜ੍ਹ ਹੈ ਅਰ ਅਨਿਤ
ਹੈ ਅਰ ਈਸਰ ਕਾ ਵਾਚ ਵਿਰਾਟ ਸਰੀਰ ਹੈ ਸੋ ਜੋ ਅਸਾੜੇ ਇੰਦ੍ਰੀਆਂ
ਕੇ ਦੇਵਤੇ ਹੈਂ ਸੋ ਈਸ੍ਵਰ ਕੀਆਂ ਇੰਦ੍ਰੀਆਂ ਹੈਂ ਸੋ ਈਸ੍ਵਰ ਕਾ ਵਾਚ ਹੈ ॥ ਅਰ
ਲਖ ਜੀਵ ਤੇ ਈਸ੍ਵਰ ਕਾ ਏਕ ਹੀ ਹੈ ਅਰ ਜੋ ਸਤ ਚਿਤ ਆਨੰਦ ਤੀਨ ਲਛ
ਣ ਮੈਂ ਸਤਿ ਹੈ ਸੋ ਸਤਿ ਹੈ ਅਰ ਸਭ ਕੋ ਜੋ ਜਾਣਤਾ ਹੋਵੈ ਸੋ ਚੈਤੰਨ ਹੈ
ਅਰ ਆਨੰਦ ਉਸ ਕਾ ਰੂਪ ਹੈ ਤਾਂ ਸੇਖ ਕਹਾ ਈਸ੍ਵਰ ਵਿਚ ਤਾਂ ਤੀਨ ਗੁਣ
ਪਾਏ ਜਾਂਦੇ ਹਨ ॥ ਜੋ ਜਗਤ ਦਾ ਉਤਪਤਿ ਇਸਥਿਤ ਪਰਲੈ ਅਰ ਜੀ
ਅ ਮੋ ਤੋ ਪਾਏ ਨਹੀਂ ਜਾਤੇ ॥ ਤਾਂ ਬਾਬੇ ਕਹਿਆ ਜੀਵ ਕਾ ਜੋ ਵਾਚ ਹੈ ਸੋ ਅ
ਸਤ ਹੈ ਅਰ ਜੜ੍ਹ ਹੈ ਦੁਖ ਰੂਪ ਹੈ ਅਰ ਜੀਅ ਕਾ ਲਖ ਸਤ ਹੈ ਅਰ ਚੈਤੰ
ਨ ਹੈ ਆਨੰਦ ਰੂਪ ਹੈ ਸੋ ਸਤ ਇਸ ਪ੍ਰਕਾਰ ਹੈ ਕਿ ਪਿਛਲੇ ਕਰਮ ਹੁਣ
ਭੋਗਤਾ ਹੈ ਅਰ ਹੁਣ ਦੇ ਅਗੇ ਭੋਗੇਗਾ ਤੇ ਤੀਨੇ ਕਾਲ ਸਤ ਹੂਆ ॥ ਪੁਨ
ਏਹੀ ਜਗਤ ਕੋ ਜਾਣਤਾ ਹੈ ਅਰ ਏਹੀ ਮਾਇਆ ਕੋ ਜਾਣਤਾ ਹੈ ਅਰ ਏਹੀ
ਪਰਮੇਸਰ ਕੋ ਜਾਣਤਾ ਹੈ ਤਉ ਚੈਤੰਨ ਹੂਆ ॥ ਪੁਨਾ ਛਤੀਓਂ ਅੰਮ੍ਰਿਤ ਕ
ਰ ਭੁੰਜਨੇ ਕਉ ਆਨੰਦ ਨਹੀਂ ਪਰ ਏਹੀ ਖਾਵਤਾ ਹੈ ਤੋ ਇਸ ਕੋ ਆਨੰਦ ਹੋਤਾ
ਹੈ ਅਰ ਨਾਨਾ ਪ੍ਰਕਾਰ ਕੇ ਬਸਤ੍ਰੰ ਕਰ ਭੂਖਕੇ ਕੋ ਆਨੰਦ ਨਹੀਂ ਪਰ ਏਹੀ
ਪਹਰਤਾ ਹੈ ਤੋ ਇਸ ਕੋ ਆਨੰਦ ਹੋਤਾ ਹੈ ॥ ਅਰ ਨਾਨਾ ਦ੍ਰਿਬੋਂ ਅਰ ਭੂਸ

ਤੂੰ ਅਰ ਰੀਝੈਂ ਕਰ ਕਾਂਡੋਏਂ ਕੇਤੇ ਅਨੰਦ ਨਹੀ ਪਰ ਏਹੀ ਪਰਤੀਤ ਸੁਨਤੇ
ਜੈਸੇ ਕੋਈ ਪੁਰਖ ਕਿਸੀ ਨੇ ਰਾਜ ਕਰਤੇ ਦੇਖਾ ਅਰ ਫਿਰ ਸੋਈ ਤੀਰਥੋਂ
ਪਰ ਅਤੀਤ ਹੂਆ ਦੇਖਾ ਤਬ ਓਹ ਕਹੇ ਜਬ ਸੁ ਸਾਇ ਇਸ ਕਾ ਤਬ ਕਾ ਅਰ ਅਬ
ਕਾ ਨਹੀ ਮਿਲਤਾ ਅਰ ਅਵਸਥਾ ਭੀ ਨਹੀ ਮਿਲਤੀ ਪਰ ਸਰੀਰ ਉਹੀ ਹੈ
ਤੈਸੇ ਈ ਸਰੀਰ ਕਾ ਵਾਚ ਛੈ ਗੁਣ ਸਾਪਨਿ ਹੈ ਜੋ ਧਰਮ ਅਰ ਜਸ ਗਿਆਨ ਵੈਰਾ
ਗ ਸ੍ਰੀਆ ਸਮਤਾ ॥ ਅਰ ਜੀਵ ਕਾ ਵਾਰ ਖਟ ਵਿਕਾਰ ਸੰਜੁਗਤ ਹੈ ॥ ਜ
ਨਮ ਮਰਨ ਛੁਧਾ ਪਿਆਸਾ ਹਰਖ ਸੋਗ ॥ ਅਰ ਗੁਰ ਲਖ ਕੀ ਏਕਤਾ
ਕਰਤੇ ਹੈਂ ॥ ਕਿ ਜਨਮ ਮਰਨ ਦੇਹ ਕਾ ਧਰਮ ਹੈ ਅਰ ਛੁਧਾ ਪਿਪਾਸਾ ਪ੍ਰ
ਣਾਂ ਕਾ ਧਰਮ ਹੈ ਅਰ ਹਰਖ ਸੋਗ ਮਨ ਕਾ ਧਰਮ ਹੈ ਤਾਂ ਤੇ ਜੀਵ ਸਰਬ
ਕਾ ਸਾਖੀ ਆਨੰਦ ਰੂਪ ਹੈ ਅਰ ਲਖ ਜੀਅ ਕਾ ਅਰ ਈਸਰ ਕਾ ਏਕ ਹੀ
ਹੈ ਸੋ ਇਸ ਵਾਸਤੇ ਜੋ ਏਕ ਜਾਣਤਾ ਹੈ ਸੋਈ ਜੀਵਨ ਮੁਕਤ ਹੋਤਾ ਹੈ ॥
ਤਾਂ ਪੀਰ ਕਾ ਜਗਤ ਸਚ ਹੈ ਕਿ ਕੂੜ ਤਾਂ ਬਾਬੇ ਕਹਿਆ ਸਲੋਕ ਮਹਲਾ ੧

ਸਚੇ ਤੇਰੇ ਖੰਡ ਸਚੇ ਬ੍ਰਹਮੰਡਾ ॥ ਸਚੇ ਤੇਰੇ ਲੋਅ ਸਚੇ ਅਕਾਰਾ ॥ ਸ
ਚੇ ਤੇਰੇ ਕਰਣੇ ਸਰਬ ਬੀਚਾਰਾ ॥ ਸਚਾ ਤੇਰਾ ਅਮਰ ਸਚਾ ਦੀਬਾ
ਣਾ ॥ ਸਚਾ ਤੇਰਾ ਹੁਕਮ ਸਚਾ ਫੁਰਮਾਣਾ ॥ ਸਚਾ ਤੇਰਾ ਕਰਮੁ ਸਚਾ ਨੀ
ਸਾਣਾ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ
ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦ
ਰਤਿ ਸਚੇ ਪਾਤਿਸਾਹ ॥ ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ
ਜੰਮਹਿ ਸੁ ਕਚੁ ਨਿਕਚੁ ॥੧॥ ਮ: ੧ ॥ ਵਡੀ ਵਡਿਆਈ ਜਾ ਵ
ਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥ ਵਡੀ ਵਡਿਆ
ਈ ਜਾ ਨਿਹਚਲ ਥਾਉ ॥ ਵਡੀ ਵਡਿਆਈ ਜਾਣੈ ਆਲਾਉ ॥ ਵਡੀ
ਵਡਿਆਈ ਬੁਝੈ ਸਭਿ ਭਾਉ ॥ ਵਡੀ ਵਡਿਆਈ ਜਾਂ ਪੁਛਿ ਨ ਦਾਤਿ
॥ ਵਡੀ ਵਡਿਆਈ ਜਾ ਆਪੇ ਆਪਿ ॥ ਨਾਨਕ ਕਾਰ ਨ ਕਥਨੀ ਜਾਇ
ਕੀਤਾ ਕਰਣਾ ਸਰਬ ਰਜਾਇ ॥੨॥ ਮ: ੨ ॥ ਇਹੁ ਜਗੁ ਸਚੈ ਕੀ

ਹੈਕੋਠੜੀਸਚੇਕਾਵਿਚਿਵਾਸੁ॥ਇਕਨਾਹੁਕਮਿਸਮਾਇਲਏਇ
ਕਨਾਹੁਕਮੇਕਰੇਵਿਣਾਸੁ॥ਇਕਨਾਭਾਣੈਕਢਿਲਏ॥ਇਕਨਾ
ਮਾਇਆਵਿਚਿਨਿਵਾਸੁ॥ਏਵਭਿਆਖਿਨਜਾਪਈ॥ਜਿਕਿਸੈ
ਆਣੈਰਾਸਿ॥ਨਾਨਕਗੁਰਮੁਖਿਜਾਣੀਐਜਾਕਉਆਪਿ
ਕਰੇਪਰਗਾਸੁ॥੩॥ ਪਉੜੀ ॥ਨਾਨਕਜੀਅਉਪਾਇਕੈ
ਲਿਖਿਨਾਵੈਧਰਮੁਬਹਾਲਿਆ॥ਓਥੈਸਚੇਹੀਸਚਿਨਿਬ
ੜੈਚੁਣਿਵਖਿਕਢੈਜਜਮਾਲਿਆ॥ਥਾਉਨਪਾਇਨਿਕੂੜਿਆ
ਰਮੁਹਕਾਲੈਦੋਜਕਿਚਾਲਿਆ॥ਤੇਰੈਨਾਇਰਤੇਸੇਜਿਣਿਗਏ
ਹਾਰਿਗਏਸਿਠਗਣਵਾਲਿਆ॥ਲਿਖਿਨਾਵੈਧਰਮੁਬਹਾਲਿਆ
॥੨॥ ਤਾਂਬਾਬੇਕਹਿਆਜੋਜਗਤਦਾਵਿਚਾਰਪੁਛਦੇਹੋਤਾਂਤ੍ਰੈਕਾਲਹੋਇ
ਆਈਨਹੀਅਰਜੈਸੇਗੰਧ੍ਰਬਨਗਰਮਿਥਿਆਹੈਤੈਸੇਜਗਤਮਿਥ੍ਯ
ਆਹੈਅਰਜਗਤਕਾਲਖਸਤਹੀਹੈਜੋਬ੍ਰਹਮਕੇਪ੍ਰਕਾਸਕਰਪ੍ਰਕਾਸ
ਤਾਹੈਤਾਂਤੇਨਵਖੰਡਭੀਸਚਹੈਨਅਰਤੀਨਲੋਕਭੀਸਚਹੈਨਅਰਆ
ਕਾਰਭੀਸਚਹੈਅਰਜੋਬੀਚਾਰਕੇਕੀਆਹੈਸੋਭੀਸਚਹੈਅਰਜੋਕਿ
ਹੁਕਮਭਜਨਕਾਜਗਤਕੋਕੀਆਹੈਸੋਭੀਸਚਹੈਅਰਜੋਦੀਬਾਣਕਿ
ਆਜਾਦਸੰਗਤਿਹੈਸੋਭੀਸਤਹੈਅਰਜੋਆਪਣੇਫੁਰਮਾਣਰੂਪੀਬਾ
ਣੀਵਿਚਹੁਕਮਕੀਆਹੈਸੋਭੀਸਚਹੈਅਰਨਾਮਰੂਪੀਨੀਸਾਨਭੀ
ਸਚਹੈਅਰਜੇਤੇਜੀਅਮਹਾਰਾਜਕੇਸਤਜਾਣਤੇਹੈਂਸੋਭੀਸਤਿਹੈ
ਅਰਉਨਕਾਤਾਣਜੋਰਭੀਸਚਹੈਅਰਉਸਕੀਸਿਫਤਕਰਨੀਭੀਸਚ
ਹੈਅਰਸਾਲਾਹਭੀਸਤਹੈਅਰਉਸਕੀਕੁਦਰਤਿਭੀਸਚੀਹੈਅਰਪਾ
ਤਸਾਹਭੀਸਚਾਹੈਸੋਗੁਰੂਨਾਨਕਜੀਕਹਿਤੇਹੈਨਕਿਹਿਆਪਭੀ
ਸਤਹੈਅਰਜੋਉਸਕੋਧਿਆਂਵਦੇਹੈਨਸੋਭੀਸਤਹੈਨਪਰਦੋਹਅ
ਭਿਆਨੀਜੀਵਜਨਮਤੇਮਰਤੇਹੈਨਸੋਕਚੇਹੈਨਅਰਕਾਚਿਆਂਸੇਭੀ
ਕਚੇਹੈਨ॥੧॥ਵਡੀਉਸਕੀਵਡਿਆਈਹੈਜੋਵਡਾਨਾਉਜੀਆਂਕੇ

ਦਿਤੇ ਹੈਸ ਅਰ ਵਡੀ ਉਸਦੀ ਵਡਿਆਈ ਹੈ ਜੋ ਸਚਾ ਨਿਆਉ ਕਰਦਾ ਹੈ ਵ
ਡੀ ਉਸਦੀ ਵਡਿਆਈ ਹੈ ਜੋ ਨਿਹਚਲ ਉਸਕਾ ਥਾਨ ਹੈ ਅਰ ਵਡੀ ਉਸਦੀ
ਵਡਿਆਈ ਹੈ ਜੋ ਸਭਨਾਂ ਦੀ ਬੋਲੀ ਜਾਣਦਾ ਹੈ ਅਰ ਵਡੀ ਉਸਦੀ ਵਡਿਆ
ਈ ਹੈ ਜੋ ਸਭ ਕਾਲ ਉਰਖਦਾ ਹੈ ਅਰ ਵਡੀ ਉਸਦੀ ਵਡਿਆਈ ਹੈ ਜੋ ਪੁਛ
ਕੇ ਦਾਤ ਨਹੀ ਕਰਦਾ ਅਰ ਵਡੀ ਉਸਦੀ ਵਡਿਆਈ ਹੈ ਜੋ ਸਭ ਸਕਾ ਆਪਣ
ਆਪ ਹੈ ॥ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਉਸਕੀ ਕਾਰ ਕਥੀ ਨਹੀਂ ਜਾਂ
ਦੀ ਅਰ ਜੋ ਕਿਛ ਕੀਤਾ ਹੈਸ ਅਰ ਕਰਨਾ ਹੈਸ ਸੋ ਸਭ ਕਿਛ ਉਸਦੀ ਰਜਾ
ਇ ਮੈਂ ਹੈ ॥੨॥ ਭਾਈ ਜੀ ਕਹੈਂ ਕਿ ਸਾਹਿਬ ਦੂਸਰੀ ਪਾਤਿਸਾਹੀ ਕਾ ਏਹ ਕ
ਥਨ ਹੈ ਕਿ ॥ ਇਹ ਜਗ ਜੋ ਹੈ ਸੋ ਸਚੇ ਕੀ ਕੋਠੜੀ ਹੈ ਅਰ ਸਚੇ ਹੀ ਕਾ ਇ
ਸ ਜਗ ਮੈਂ ਨਿਵਾਸ ਹੈ ॥ ਜੈਸੇ ਈਸ੍ਵਰ ਕਾ ਜਗਤ ਮਹਿ ਨਿਵਾਸ ਹੈ ਤੈਸੇ ਜੀ
ਕਾ ਦੇਹ ਮੈਂ ਨਿਵਾਸ ਹੈ ਪਰ ਜਿਸ ਕੋ ਆਪਣ ਹੁਕਮ ਮਨਾਂਵਦਾ ਹੈ ਤਾਂ ਸਤਿ
ਗੁਰਾਂ ਦੀ ਸਰਨ ਅਰ ਉਸ ਕੋ ਗਿਆਨ ਦੇਕਰ ਆਪ ਮੈਂ ਮਿਲਾਇ ਲੈਂਦਾ
ਹੈ ਅਰ ਜਿਨ ਕੋ ਕੁਸੰਗ ਦੇਤਾ ਹੈ ਸੋ ਹੁਕਮ ਨਹੀਂ ਮੰਨਦੇ ਅਰ ਸੋਈ ਜਨ
ਮ ਮਰਨ ਮੈਂ ਭ੍ਰਮਤੇ ਫਿਰਤੇ ਹੈਂ ਅਰ ਇਕਨਾਂ ਕੋ ਮਾਇਆ ਮੈਂ ਡਾਲਿਆ ਹੈ
ਅਰ ਇਕਨਾਂ ਕੋ ਮਾਇਆ ਤੇ ਨਿਰਲੇਪ ਰਖਾਤਾ ਹੈ ਅਰ ਇਉਂ ਭੀ ਨਹੀਂ
ਆਖ ਸਕੀਦਾ ਜੋ ਕਿਸੇ ਨੂੰ ਮਾਇਆ ਮੈਂ ਭੀ ਗਿਆਨ ਦੇਕੇ ਉਧਾਰ ਕਰਦੇ
ਵੇ ਸਾਹਿਬ ਬਚਨ ਕਰੈਂ ਕਿ ਗੁਰਮੁਖ ਸੋਈ ਹੋਤੇ ਹੈਂ ਜਿਨ ਕਉ ਗਿਆਨ
ਦੇਕੇ ਪ੍ਰਕਾਸ਼ ਕਰਤਾ ਹੈ ॥ ੩ ॥ ਪਉੜੀ ਕਾ ਹੇਤੁ ਹੈ ਕਿ ਜਬ ਮਹਾਰਾਜ ਨੇ
ਜੀਅ ਜੰਤ ਉਤਪਤਿ ਕੀਏ ਹੈਂ ਅਰ ਉਨਕੇ ਨਾਵੇਂ ਲਿਖਕੇ ਧਰਮ ਰਾਇ ਕੋ ਪੁ
ਨ ਪਾਪ ਕੇ ਨਿਆਇ ਕਰਨ ਤੇ ਬੈਠਾਇਆ ਹੈ ਤਬ ਕਾ ਧਰਮ ਰਾਇ ਸਚੁ ਨਿ
ਆਇ ਕਰਤਾ ਹੈ ਅਰ ਨਿਵੇਕੇ ਕੋ ਵਖਰਾ ਕਰਕੇ ਨਰਕ ਮੈਂ ਡਾਲ ਦੇਤਾ ਹੈ
ਅਰ ਜੈਨ ਮੇ ਪਰਮੇਸ਼ਰ ਕੇ ਨਾਮ ਜੇ ਰਤੇ ਹੈਂ ਸੋ ਮਨੁਖਾ ਜਨਮ ਜਿਣ ਜਾ
ਤੇ ਹੈਂ ਅਰ ਜੋ ਨਹੀਂ ਰਾਤੇ ਸੋ ਹਾਰ ਜਾਤੇ ਹੈਂ ਸੋ ਧਰਮ ਰਾਇ ਕੇ ਲੇਖੇ ਪਰ ਬ
ਹਾਲਿਆ ਹੈ ॥ ੨ ॥ ਸਲੋਕ ਮ: ੧ ਵਿਸਮਾਦੁ ਨਾਦ ਵਿਸਮਾਦੁ ਵੇ

ਦੁ।ਵਿਸਮਾਦੁ ਜੀਅ ਵਿਸਮਾਦੁ ਭੇਦੁ।ਵਿਸਮਾਦੁ ਰੂਪ ਵਿਸਮਾ
ਦੁ ਰੰਗ।ਵਿਸਮਾਦੁ ਨਾਗੇ ਫਿਰਹਿ ਜੰਤ।ਵਿਸਮਾਦੁ ਪਉਣੁ ਵਿਸ
ਮਾਦੁ ਪਾਣੀ।ਵਿਸਮਾਦੁ ਅਗਨੀ ਖੇਡਹਿ ਵਿਡਾਣੀ।ਵਿਸਮਾਦੁ
ਧਰਤੀ ਵਿਸਮਾਦੁ ਖਾਣੀ।ਵਿਸਮਾਦੁ ਸਾਦਿ ਲਗਹਿ ਪਰਾਣੀ
।ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ।ਵਿਸਮਾਦੁ ਭੁਖ ਵਿਸ
ਮਾਦੁ ਭੋਗੁ।ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ।ਵਿਸਮਾਦੁ
ਉਝੜ ਵਿਸਮਾਦੁ ਰਾਹ।ਵਿਸਮਾਦੁ ਨੇੜੈ ਵਿਸਮਾਦੁ ਦੂਰਿ।ਵਿ
ਸਮਾਦੁ ਦੇਖੈ ਹਾਜਰਾ ਹਜੂਰਿ।ਵੇਖਿ ਵਿਡਾਣੁ ਰਹਿਆ ਵਿਸਮਾਦੁ
।ਨਾਨਕ ਬੁਝਣੁ ਪੂਰੈ ਭਾਗਿ।।੧।।ਮਃ੧।। ਕੁਦਰਤਿ ਦਿਸੈ ਕੁਦ
ਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ।ਕੁਦਰਤਿ ਪਾਤਾਲੀ ਆ
ਕਾਸੀ ਕੁਦਰਤਿ ਸਰਬ ਆਕਾਰੁ।ਕੁਦਰਤਿ ਵੇਦ ਪੁਰਾਣ ਕਤੇਬਾ ਕੁ
ਦਰਤਿ ਸਰਬ ਵੀਚਾਰੁ।ਕੁਦਰਤਿ ਖਾਣਾਂ ਪੀਣਾ ਪੈਨਣੁ ਕੁਦਰਤਿ
ਸਰਬ ਪਿਆਰੁ।ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀ
ਅ ਜਹਾਨ।ਕੁਦਰਤਿ ਨੇਕੀਆਂ ਕੁਦਰਤਿ ਬਦੀਆਂ ਕੁਦਰਤਿ ਮਾਨੁ
ਅਭਿਮਾਨੁ।ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ
ਖਾਕੁ।ਸਭ ਤੇਰੀ ਕੁਦਰਤਿ ਤੂੰ ਕਾਦਰੁ ਕਰਤਾ ਪਾਕੀ ਨਾਈ ਪਾਕੁ।
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ।।੨।।ਪਉੜੀ।।ਆਪੀ
ਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।ਵਡਾ ਹੋਆ
ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ।ਅਗੈ ਕਰਣੀ ਕੀ
ਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ।ਥਾਉ ਨ ਹੋਵੀ ਪ
ਉਦੀਈ ਹੁਣਿ ਸੁਣੀਐ ਕਿਆ ਰੂਆਇਆ।ਮਨਿ ਅੰਧੈ ਜਨਮੁ
ਗਵਾਇਆ।।੩।। ਸਾਹਿਬ ਬਚਨ ਕਰੈਂ ਕਿ ਮਹਾਰਾਜ ਨੇ ਮਾ
ਇਆ ਕੋ ਧਾਰਕੈ ਨਾਦ ਜੋ ਓਅੰਕਾਰ ਕੀ ਧੁਨਿ ਹੈ ਅਰ ਉਸਤੇ ਜੋ ਚਾ
ਰੇਂ ਵੇਦ ਹੂਏ ਹੈਂ ਸੋ ਬਡਾ ਅਸਚਰਜ ਹੈ ਕਿ ਉਸਤੇ ਹੀ ਜੀਵ ਹੂਏ ਹੈਂ ਅ

ਰ ਉਸਹੀਤੇ ਜੀਵ ਈਸਰ ਕਾ ਭੇਦ ਹੂਆ ਹੈ ਸੋ ਜਿਸਨੇ ਓਅੰਕਾਰ ਕੋ ਪਛਾਤ
ਾ ਹੈ ਸੋ ਈਸੁਰ ਹੂਆ ਹੈ ਅਰ ਜਿਸਨੇ ਨਹੀ ਪਛਾਤਾ ਸੋ ਜੀਵ ਹੂਆ ਹੈ ਅਰ
ਉਸਤੇ ਹੀ ਰੂਪ ਰੰਗ ਹੂਏ ਹੈਂ ਅਰ ਉਸਕੇ ਹੀ ਪਛਾਣਨੇ ਵਾਸ੍ਤੇ ਨਾਮ ਹੂਏ ਹੈਂ
ਅਰ ਉਸ੍ਤੇ ਹੀ ਜੀਵ ਅਰ ਪਉਣ ਅਰ ਪਾਣੀ ਅਰ ਅਗਨਿ ਹੂਏ ਹਨ ਅਰ
ਉਸਤੇ ਹੀ ਧਰਤੀ ਅਰ ਖਾਣੀਆਂ ਹੂਏ ਹੈਂ ਪਰ ਉਸਤੋਂ ਜੋ ਭੁਲਤੇ ਹੈਂ ਸੋ ਨਾਨ
ਾ ਜੂਨਾਂ ਕੇ ਗੇੜ ਪੜਤੇ ਹੈਂ ਅਰ ਜਿਸਨੇ ਓਅੰਕਾਰ ਕੋ ਜਪਿਆ ਹੈ ਉਸਕਾ
ਮਹਾਰਾਜ ਸਾਥ ਸੰਜੋਗ ਹੂਆ ਹੈ ਅਰ ਜਿਸਨੇ ਨਹੀ ਜਪਿਆ ਤਿਸ ਸਾ
ਥ ਵਿਜੋਗ ਹੂਆ ਹੈ ਅਰ ਉਸਕੇ ਭੁਲਿਆਂ ਦੁਖ ਅਰ ਰੋਗ ਹੋਤੇ ਹੈਂ ਅਰ ਉ
ਸਦੀ ਸਿਫਤ ਅਰ ਸਾਲਾਹ ਕਰਨੇ ਵਾਲੇ ਮਹਾਰਾਜ ਦੀ ਭਗਤ ਕਉ ਪ੍ਰਾਪਤ
ਹੋਤੇ ਹੈਂ ਅਰ ਉਸਤੇ ਭੁਲੇ ਹੋਏ ਉਜਾੜ ਕੋ ਪੈਂਤੇ ਹੈਂ ਅਰ ਉਸਕੇ ਪਛਾਨਨੇ ਵਾ
ਲੇ ਸਤਿਜੁਗੀ ਰੂਪ ਵਾਹਕ ਕਉ ਪ੍ਰਾਪਤਿ ਹੋਤੇ ਹੈਂ ਅਰ ਜਿਸਨੇ ਓਅੰਕਾਰ ਕੋ
ਪਛਾਤਾ ਹੈ ਤਿਸ ਕਉ ਮਹਾਰਾਜ ਨੇੜੇ ਹੈਂ ਅਰ ਜਿਨ ਨਹੀ ਪਛਾਤਾ ਉਸਕ
ਉ ਦੂਰ ਹੈਂ ਅਰ ਜਿਨੰ ਨੇ ਓਅੰਕਾਰ ਕਾ ਤਤ ਪਰਜ ਸਮਝਿਆ ਹੈ ਸੋ ਹਾਜ
ਰ ਹਜੂਰ ਵੇਖਤੇ ਹੈਂ ਅਰ ਵੇਖਕੇ ਅਜਚਰਜ ਕੇ ਸੇ ਵਿਸਮਾਦ ਹੋਇ ਰਹਿ
ਆ ਰੇ ਅਰ ਜਿਨ ਕੇ ਪੂਰਨ ਭਾਗ ਹੈਂ ਸੋ ਬੂਝਤੇ ਹੈਂ ਕਿ ਜੋ ਦ੍ਰਿਸ਼ਆਵਤਾ ਹੈ
ਸੋ ਮਾਇਆ ਹੈ ਅਤੇ ਮਹਾਰਾਜ ਨਿਆਰਾ ਹੈ ॥੧॥ ਕੁਦਰਤ ਹੀ ਦਿਸਦੀ ਹੈ
ਅਰ ਕੁਦਰਤ ਹੀ ਸੁਣੀਦੀ ਹੈ ਅਰ ਕੁਦਰਤ ਹੀ ਕਰਕੇ ਸੁਖ ਰੂਪੀ ਸਾਧ
ਸੰਗਤਿ ਹੈ ਅਰ ਕੁਦਰਤ ਹੀ ਕਰਕੇ ਦੁਖ ਰੂਪੀ ਸੰਸਾਰ ਭਉਜਲ ਹੈ
ਅਰ ਮਾਇਆ ਕਰਕੇ ਹੀ ਪਤਾਲ ਅਰ ਆਕਾਸ਼ ਅਰ ਸਰਬ ਸਗੀ
ਰਚੇ ਹੈਂ ਅਰ ਮਾਇਆ ਹੀ ਕਰਕੇ ਵੇਦ ਅਰ ਪੁਰਾਨ ਅਰ ਕਤੇਬ ਸਰਬ
ਵੀਚਾਰ ਰਹੇ ਹਨ ਅਰ ਮਾਇਆ ਹੀ ਕਰਕੇ ਖਾਣ ਅਰ ਪੀਣਾ ਅਰ ਪੈਨ
ਣਾ ਸਰਬ ਪਿਆਰ ਰਚੇ ਹੈਂ ਅਰ ਮਾਇਆ ਹੀ ਕਰਕੇ ਜਤੀ ਅਰ ਸਿਨ
ਸੀ ਅਰ ਰੋਗੀ ਜੀਅ ਜਹਾਨ ਰਚੇ ਹੈਂ ਅਰ ਮਾਇਆ ਹੀ ਕਰਕੇ ਨੇਕੀਆਂ
ਅਰ ਬਦੀਆਂ ਅਰ ਮਾਨ ਅਭਿਮਾਨ ਰਚੇ ਹੈਂ ਅਰ ਮਾਇਆ ਹੀ ਕਰਕੇ

ਪਉਣ ਅਰ ਪਾਣੀ ਅਰ ਬੈਸੰਤਰ ਅਰ ਧਰਤੀ ਖਾਕ ਜੇਤੇ ਹੈਂ ਸੋ ਸਭ
ਮਹਾਰਾਜ ਕੀ ਮਾਇਆ ਹੈ ਅਤੇ ਮਹਾਰਾਜ ਸੂਤ੍ਰਧਾਰ ਹੈ ਅਰ ਤਿਸ ਦਾ ਨਾ
ਉਂਤੀ ਪਵਿਤ੍ਰ ਹੈ ਅਰ ਆਪ ਭੀ ਪਵਿਤ੍ਰ ਹੈ ਗੁਰੂ ਨਾਨਕ ਜੀ ਕਹਤੇ ਹੈਂ ਕਿ ਆ
ਪਣੇ ਹੁਕਮ ਮੰਨਣਵਾਲਿਓਂ ਕੋ ਤਾਂਈ ਦੇਖਤਾ ਹੈ ਅਰ ਏਕ ਹੀ ਸਭ ਮਾਹਿ
ਰਤ ਤਾ ਹੈ॥ ਪਉੜੀ ਕਹਿਤੀ ਹੈ ਕਿ ਜਬ ਇਸ ਜੀਵ ਕਾ ਅਤੇ ਦੇਹ ਦਾ ਸੰਜੋ
ਗ ਹੋਤਾ ਹੈ ਤੋ ਪਿਛਲੇ ਪਾਪੋਂ ਅਰ ਪੁੰਨੋ ਦੇ ਸੁਖ ਦੁਖ ਭੋਗਤਾ ਹੈ ਅਰ ਆਗੇ
ਪਾਪ ਪੁੰਨ ਬੀਜਦਾ ਹੈ ਅਤੇ ਸਰੀਰ ਭਸਮ ਹੋ ਜਾਤਾ ਹੈ ਅਰ ਲਿੰਗ ਸਰੀਰ
ਧਰਮ ਰਾਇ ਕਉ ਚਲਾ ਜਾਤਾ ਹੈ ਅਰ ਉਹਾਂ ਇਸ ਦੇ ਕਰਮਾਂ ਦਾ ਸਰੀਰ ਬਾ
ਣ ਬਨਾਵਤੇ ਹੈਂ ਸੋ ਜੇ ਬਹੁ ਮਾਇਆ ਕੇ ਧੀਧਿਆਂ ਵਾਲਾ ਹੋਤਾ ਹੈ ਤਾਂ ਗਲ ਮ
ਹਿ ਸੰਗਲ ਪਾਇਕੇ ਦੂਤ ਗਣ ਲੈ ਜਾਤੇ ਹੈਂ ਅਰ ਅਗੇ ਇਸ ਕੇ ਕਰਮਾਂ ਕਾ
ਲੇਖਾ ਸਮਝਾਵਤੇ ਹੈਂ॥ ਅਰ ਜੇ ਪਾਪ ਕੀਏ ਹੋਤੇ ਹੈਂ ਤਾਂ ਇਸ ਕਉ ਮਾਰੀ ਦੇ
ਆਂ ਬਾਝੁ ਨਹੀ ਲਭਦੀ ਅਰ ਇਨ ਕੀ ਪੁਕਾਰ ਕੋਈ ਗੁਰ ਪੀਰ ਭੀ ਸੁਣਤਾ
ਨਹੀ ਸੋ ਗੁਰ ਪੀਰ ਕਹਤੇ ਹੈਂ ਕਿ ਤੁਸਾਂ ਕਹਿਆ ਹਮਾਰਾ ਨਹੀ ਮੰਨਿਆ
ਸੋ ਹੁਣ ਤੁਸੀਂ ਆਪਣੇ ਕਰਮਾਂ ਦੇ ਫਲੁ ਭੋਗਹੁ॥ ਕਹੀ ਕਿ ਸਭ ਕੋਈ ਭਉ
ਭਗਵਾਨ ਦਾ ਕਰਦਾ ਹੈ ਅਤੇ ਤੁਸਾਂ ਭਉ ਨਹੀ ਕੀਤਾ ਤਾਂਤੇ ਤੁਸੀ ਆਪਣੇ
ਕਰਮਾਂ ਦਾ ਫਲੁ ਭੋਗਹੁ ਤਾਂ ਪੀਰ ਕਹਿਆ ਕਉਣ ਕਉਣ ਪਰਮੇਸਰ
ਦਾ ਭਉ ਕਰਦੇ ਹਨ॥੩॥ ਸਲੋਕ ਮ:੧ ।ਭੈ ਵਿਚਿ ਪਉਣ ਵਹੈ
ਸਦਵਾਇ।ਭੈ ਵਿਚਿ ਚਲਹਿ ਲਖ ਦਰੀਆਉ।ਭੈ ਵਿਚਿ ਅ
ਗਨਿ ਕਢੈ ਵੇਗਾਰਿ।ਭੈ ਵਿਚਿ ਧਰਤੀ ਦਬੀ ਭਾਰਿ।ਭੈ ਵਿਚਿ ਇ
ਦੁ ਫਿਰੈ ਸਿਰ ਭਾਰਿ।ਭੈ ਵਿਚਿ ਰਾਜਾ ਧਰਮ ਦੁਆਰੁ।ਭੈ ਵਿਚਿ
ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।ਭੈ ਵਿਚਿ
ਸਿਧ ਬੁਧ ਸੁਰ ਨਾਥ।ਭੈ ਵਿਚਿ ਆਡਾਣੇ ਆਕਾਸ।ਭੈ ਵਿਚਿ
ਜੋਧ ਮਹਾਬਲ ਸੂਰ।ਭੈ ਵਿਚਿ ਆਵਹਿ ਜਾਵਹਿ ਪੂਰ।ਸਗ
ਲਿਆ ਭਉ ਲਿਖਿਆ ਸਿਰਿ ਲੇਖੁ।ਨਾਨਕ ਨਿਰਭਉ ਨਿਰੰਕਾ

ਤੂ ਸਚੁ ਏਕੋ॥੧॥ ਮਃ੧॥ ਨਾਨਕ ਨਿਰਭਉ ਨਿਰੰਕਾਰੁ ਹੋਰੁ ਕੇਤੇ ਰਾਮ ਰਵਾਲ॥ ਕੇਤੀਆ ਕੰਨ੍ਹ ਕਹਾਣੀਆਂ ਕੇਤੇ ਬੇਦ ਬੀਚਾਰ॥ ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ॥ ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥ ਗਾਵਹਿ ਰਾਜੇ ਰਾਣੀਆਂ ਬੋਲਹਿ ਆਲ ਪਤਾਲ॥ ਲਖ ਟਕਿਆਂ ਕੇ ਮੁੰਦੜੇ ਲਖ ਟਕਿਆਂ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥ ਗਿਆਨੁ ਨ ਗਲੀ ਢੂੰਢੀਐ ਕਥਨਾ ਕਰੜਾ ਸਾਰੁ॥ ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥ ਪਉੜੀ॥ ਨਦਰਿ ਕਰਹਿ ਜੇ ਆਪਣੀ ਤਾਂ ਨਦਰੀ ਸਤਿਗੁਰੁ ਪਾਇਆ॥ ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰ ਸਬਦੁ ਸੁਣਾਇਆ॥ ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥ ਸਤਿਗੁਰਿ ਮਿਲਿਐ ਸਚੁ ਪਾਇਆ॥ ਜਿਨੀ ਵਿਚਹੁ ਆਪੁ ਗਵਾਇਆ॥ ਜਿਨੀ ਸਚੋ ਸਚੁ ਬੁਝਾਇਆ॥੪॥

ਤਾਂ ਬਾਬੇ ਕਹਿਆ ਉਨਵੰਜਾ ਪੌਣ ਜੋ ਹੈਨ ਸੋ ਏਕ ਹੀ ਪਰਲੈ ਕੀ ਪੌਣ ਸਭ ਪਰਬਤਹੁ ਕਉ ਉਡਾਇ ਲੈ ਜਾਵੇਗੀ ਸੋ ਭੀ ਮਹਾਰਾਜ ਦੇ ਭੈ ਵਿਚ ਚਲਦੇ ਹਨ ਅਰ ਏਕ ਏਕ ਦਰੀਆਉ ਜਬ ਉਛਲਤਾ ਹੈ ਸੋ ਪਿੰਡਾਂ ਹੁ ਕੇ ਡੋਬਣੇ ਕਉ ਸਾਮਰਥ ਹੋਤਾ ਹੈ ਅਰ ਚਾਰ ਜੋਜਨ ਸਮੁੰਦ੍ਰ ਪ੍ਰਿਥਵੀ ਸੇ ਉਚਾ ਹੈ ਅਰ ਜੇ ਚਾਹੇ ਤਾਂ ਏਕ ਲਹਰ ਸੇ ਪ੍ਰਿਥਵੀ ਕੋ ਡੁਬਾਇ ਦੇਵੈ ਪਰ ਸੋ ਭੀ ਭੈ ਵਿਚ ਚਲਤਾ ਹੈ॥ ਅਰ ਅਗਨਿ ਜੋ ਹੈ ਸੋ ਜਲਾਂ ਤੇ ਦਸ ਗੁਣਾ ਵਧੀਕ ਹੈ ਅਰ ਜੇ ਚਾਹੇ ਤਾਂ ਜਲਾਂ ਕੋ ਪ੍ਰਿਥਵੀ ਸਮੇਤ ਸੁਕਾਇ ਲੇਵੈ ਪਰ ਮਹਾਰਾਜ ਦੇ ਭਉ ਕਰਕੇ ਦੀਪਕ ਰੂਪ ਹੋਇ ਕੇ ਪ੍ਰਕਾਸ਼ ਕਰਤਾ ਹੈ ਅਰ ਬੈਸੰਤਰ ਹੋਇ ਕੇ ਸਾਰੇ ਜਗਤ ਦੇ ਪੇਟਾਂ ਮੇਂ ਪ੍ਰਸਾਦਿ ਪਕਾਂਵਦਾ ਫਿਰਦਾ ਹੈ ਅਰ ਉਜਾਲਾ ਕਰਦਾ ਫਿਰਦਾ ਹੈ ਅਰ ਭੈ ਵਿਚਿ ਧਰਤੀ ਸਭ ਭਾਰ ਚਾਈ ਖਲੋਤੀ ਹੈ ਅਰ ਭੈ ਵਿਚ ਬਦਲ ਸਿਰ ਪਰਨੇ ਬਰਖਾ ਕੀਏ ਫਿਰਤੇ ਹੈ ਅਰ ਰਾਜਾ ਧਰਮ ਜੋ ਹੈ

ਸੋ ਮਹਾਰਾਜ ਦੇ ਭੈ ਵਿਚ ਧਰਮ ਨਿਆਈ ਕਰਤਾ ਹੈ ਅਰ ਸੂਰਜ ਚੰਦ੍ਰਮਾ
ਉਸ ਦੇ ਭੈ ਵਿਚ ਭ੍ਰਮਦੇ ਫਿਰਦੇ ਹਨ ਅਰ ਠਹਰਦੇ ਨਹੀ ਅਰ ਭੈ ਵਿਚ ਸਿ
ਧ ਬੁਧ ਅਰ ਸੁਰ ਨਾਥ ਕਿਸੀ ਕੋ ਵਰ ਸ੍ਰਾਪ ਨਹੀ ਦੇ ਸਕਤੇ ਅਰ ਆਕਾਸ
ਭੀ ਭੈ ਵਿਚ ਇਸਥਿਤ ਖੜਾ ਹੈ ਅਰ ਜੇਹੇ ਮਹਾਬਲੀ ਅਰ ਸੂਰਮੇ ਜੋ ਅਰ
ਜਨ ਅਰ ਕਰਨ ਆਦਿਕ ਅਰ ਜਿਨ ਕੇ ਪਾਸ ਕਈ ਹਸਤੀਆਂ ਕਾ ਬ
ਲ ਸੀ ਅਰ ਅਸਤ੍ਰ ਵਿਦਿਆ ਸੰਪੰਨ ਸੇ ਸੋ ਭੀ ਭੈ ਵਿਚ ਸੇ ਅਰ ਚੌਰਾ
ਸੀ ਲਖ ਜੀਅ ਜੋਨਿ ਸਭ ਭੈ ਵਿਚ ਹੈ ਅਰ ਸਭਨਾਂ ਕੇ ਅੰਦਰ ਜੋ ਪੋਲ ਹੈ
ਸੋ ਸਭਨਾਂ ਕੇ ਸਿਰ ਭੈ ਕਾ ਲੇਖਾ ਲਿਖਿਆ ਹੈ ਪਰ ਨਿਰਭੈ ਜੋ ਹੈ ਸੋ ਇਕ
ਆਪ ਨਿਰੰਕਾਰ ਹੈ ਤਾਂ ਪੀਰ ਕਹਿਆ ਕਿ ਰਾਮ ਕ੍ਰਿਸਨ ਆਦਿਕ ਕੋ ਭੀ
ਵੈਰੀਆਂ ਕਾ ਭੈ ਹੂਆ ਹੈ ॥ ਤਾਂ ਬਾਬੇ ਕਹਿਆ ਜੈਸੇ ਜਲ ਸੇ ਕਈ ਤਰੰਗ ਉ
ਪਜਤੇ ਹੈਂ ਅਰ ਪ੍ਰਿਥਵੀ ਸੇ ਕਈ ਰਵਾਲ ਕੇ ਕਿਣਕੇ ਉਡਤੇ ਹੈਂ ਅਰ ਫੇਰ ਸ
ਮਾਇ ਜਾਤੇ ਹੈਂ ਤੈਸੇ ਨਿਰੰਕਾਰ ਸੇ ਕਈ ਅਵਤਾਰ ਹੋਤੇ ਹੈਂ ਅਰ ਫੇਰ ਸਮ
ਇ ਜਾਤੇ ਹੈਂ ਸੋ ਤੈਸੇ ਹੀ ਰਾਮ ਕ੍ਰਿਸਨ ਆਦਿਕ ਭੀ ਕਲਪ ਪਰਕਲਪ ਮੇਂ ਅ
ਵਤਾਰ ਹੋਤੇ ਹੈਂ ਅਰ ਫੇਰ ਸਮਾਇ ਜਾਤੇ ਹੈਂ ਅਰ ਕਈ ਉਨ ਕੀਆਂ ਕਹਾ
ਣੀਆਂ ਕਰਤੇ ਹੈਂ ਅਰ ਕਈ ਵੇਦਾਂ ਕਾ ਵੀਚਾਰ ਕਰਤੇ ਹੈਂ ਸੋ ਗਿਆਨ ਕੋ ਪ੍ਰਾ
ਪਤਿ ਹੋਤੇ ਹੈਂ ਅਰ ਕਈ ਮੰਗਤੇ ਉਨ ਕਾ ਸੁਆਂਗ ਕਰਕੇ ਮੰਗ ਮੰਗ ਖਾ
ਤੇ ਹੈਂ ਔਰ ਨਿਰਤਕਾਰੀ ਕਰਤੇ ਹੈਂ ਅਰ ਤਾਲ ਪੂਰਤੇ ਹੈਂ ਅਰ ਜੈਸੇ ਬਾ
ਜਾਰੀ ਬਾਜਾਰ ਮੇਂ ਵਿਹਾਰ ਕਰਕੈ ਗੁਜਰਾਨ ਕਰਤੇ ਹੈਂ ਤੈਸੇ ਹਿ ਸੁ
ਆਂਗ ਧਾਰ ਕੇ ਗੁਜਰਾਨ ਕਰਤੇ ਹੈਂ ਅਰ ਲਖ ਟਕਿਆਂ ਕੇ ਭੂਖਣ ਉਨ
ਕੇ ਹੋਤੇ ਹੈਂ ਪਰ ਜਿਸ ਤਨ ਪਰ ਪਹਿਰਤੇ ਹੈਂ ਸੋ ਤਨ ਅਨਿਤ ਹੈ ਅਰ ਜੈਸੇ ਗਿ
ਆਨ ਕੀਆਂ ਗਲਾਂ ਕਰੀਏ ਤੇ ਕਮਾਈਏ ਨਹੀ ਤੋ ਗਿਆਨ ਨਹੀ ਹੋਤਾ ਅ
ਰ ਗਿਆਨ ਤਬ ਹੋਤਾ ਹੈ ਜੋ ਗਿਆਨੀਆਂ ਕੇ ਕਰਮ ਕਰੀਏ ਅਰ ਚਤੁ
ਰਾਈਆਂ ਅਰ ਹਿਕਮਤਾਂ ਸਿਖੀਏ ਤਾਂ ਗਿਆਨ ਪ੍ਰਾਪਤਿ ਹੋਤਾ ਹੈ ॥
ਪਉੜੀ ਕਹਿਤੀ ਹੈ ਕਿ ਜੇ ਪਰਮੇਸਰ ਦੀ ਕ੍ਰਿਪਾ ਦ੍ਰਿਸਟੀ ਹੋਤੀ ਹੈ ਤਾਂ ਇਸ

ਕੇ ਸਤਿਗੁਰ ਪ੍ਰਾਪਤਿ ਹੋਤੇ ਹੈਂ ਅਰ ਜੇ ਸਤਿਗੁਰਾਂ ਦੀ ਨਜਰ ਹੋਤੀ ਹੈ ਤਾਂ ਪ
ਰਮੇਸਰ ਕੋ ਪਛਾਨਤਾ ਹੈ ਔਰ ਓਹ ਜੀਅ ਜੋ ਬਹੁਤੇ ਜਨਮ ਭਰਮਤਾ
ਫਿਰਤਾ ਹੈ ਤਾਹੀਂ ਤੇ ਸਤਿਗੁਰਾਂ ਨੇ ਕ੍ਰਿਪਾ ਕਰਕੇ ਇਸ ਨੂੰ ਸਬਦ ਦਾਨ ਦਿਤ
ਹੈ ਕ੍ਯੋਂਕਿ ਇਸ ਸਬਦ ਕਰਕੇ ਇਸ ਜੀਵ ਕੋ ਨਾਮ ਅਰ ਗਿਆਨ ਦੀ ਪ੍ਰਾਪ
ਤੀ ਹੋਤੀ ਹੈ ਅਰ ਹੋਰ ਜੋ ਦਾਤਿ ਕਰਤੇ ਹੈਂ ਸੋ ਦਾਤਿ ਨਿਖੁਟ ਜਾਤੀ ਹੈ ਤਾਹੀ ਤੇ
ਸਤਿਗੁਰਾਂ ਸਬਦ ਦੀ ਦਾਤ ਦਿਤੀ ਹੈ ਅਰ ਓਹ ਨਿਖੁਟਦੀ ਨਹੀ ਅਰ ਅਗੇ ਤੇ
ਜਿਨੰ ਭੋਗੀ ਹੈ ਸੋ ਸਚ ਕੋ ਪ੍ਰਾਪਤਿ ਹੋਏ ਹੈਂ ॥ ਅਰ ਅਬ ਭੀ ਜੋ ਭੋਗਤੇ ਹੈਂ
ਅਰ ਆਗੇ ਭੀ ਜੋ ਭੋਗਹਿਗੇ ਤਿਨਕੇ ਹਿਰਦੇ ਮੈਂ ਭੀ ਨਾਮ ਕਾ ਨਿਵਾਸ ਹੋਵੇ
ਗਾ ਅਰ ਸੋਈ ਸਚ ਕਮਾਵਹਿਗੇ ॥ ਤਾਂ ਸੇਖ ਕਹਿਆ ਓਹ ਸਚੀ ਲਿਤ
ਕਾਰੀ ਕੈਸੀ ਹੈ ਜਿਸਦੇ ਦੇਖਨ ਕਰ ਮਹਾਰਾਜ ਦੀ ਭਗਤਿ ਪ੍ਰਾਪਤਿ ਹੋ
ਵੈ ॥ ਤਾਂ ਬਾਬੇ ਕਹਿਆ ॥ ॥ ਸਲੋਕ ਮ: ੧ ॥ ਘੜੀਆਂ ਸਭੇ ਗੋਪੀ
ਆਂ ਪਹਰ ਕੰਨੑ ਗੋਪਾਲ ॥ ਗਹਣੇ ਪਉਣੁ ਪਾਣੀ ਬੈਸੰਤਰ ਚੰਦੁ ਸੂ
ਰਜੁ ਅਵਤਾਰੁ ॥ ਸਗਲੀ ਧਰਤੀ ਮਾਲੁ ਧਨੁ ਵਰਤਨ ਸਰਬ ਜੰਜਾਲੁ
॥ ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥ ਮ: ੧
॥ ਵਾਇਨ ਚੇਲੇ ਨਚਨ ਗੁਰ ॥ ਪੈਰ ਹਲਾਇਨ ਫੇਰਨਿ ਸਿਰ ॥ ਉਡਿ
ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆਂ
ਕਾਰਨ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ
ਗੋਪੀਆਂ ਗਾਵਨਿ ਕਾਨੑ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ
ਨਿਰੰਕਾਰੁ ਸਚੁ ਨਾਮੁ ॥ ਜਾਕਾ ਕੀਆ ਸਗਲ ਜਹਾਨੁ ॥ ਸੇਵਕ ਸੇਵ
ਹਿ ਕਰਮ ਚੜਾਉ ॥ ਭਿੰਨੀ ਰੈਣਿ ਜਿਨੰ ਮਨਿ ਚਾਉ ॥ ਸਿਖੀ ਸਿਖ
ਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ
ਚਕੀ ਚਕੁ ॥ ਥਲਿ ਵਰੋਲੇ ਬਹੁਤੁ ਅਨੰਤੁ ॥ ਲਾਟੂ ਮਧਾਣੀਆਂ ਅ
ਨਗਾਹ ॥ ਪੰਖੀ ਭਉਦੀਆਂ ਲੈਨਿ ਨ ਸਾਹ ॥ ਸੂਐ ਚਾੜਿ ਭਵਾਈ
ਅਹਿ ਜੰਤ ॥ ਨਾਨਕ ਭਉਦਿਆਂ ਗਣਤ ਨ ਅੰਤ ॥ ਬੰਧਨ ਬੰਧਤ

ਵਏ ਜੋਇਆ ਪਾਈਐ ਕਿਰਤਿ ਨ ਚੈਸਤੁ ਕੋਇ ॥ ਨਾਉ ਨ ਚਸਾਹਿ
ਚਲਾਗਿਸਿ ਰੋਇਆ ॥ ਉਤਿ ਨ ਜਾਈ ਸੀਧਿ ਨ ਹੋਇਆ ॥ ਅਚਰਫੁ ਦਣ
ਮਨ ਕਾ ਚਾਉ ॥ ਨਾਨਕ ਜਿਨ ਮਨਿ ਭਉ ਤਿਨਾਂ ਮਨਿ ਭਾਉ ॥੨॥

ਪਉੜੀ ॥ ਨਾਉ ਤੇਰਾ ਨਿਰੰਕਾਰ ਹੈ ਨਾਉ ਲਇਐ ਨਰਕਿ ਨ ਜਾਈ
ਐ ॥ ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥ ਜੇ ਲੋ
ੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ ਜੇ ਜਰਵਣਾ
ਪਰਹਰੈ ਜਰੁ ਵੇਸ ਕਰੇਂਦੀ ਆਈਐ ॥ ਕੋ ਰਹੈ ਨ ਭਰੀਐ ਪਾਈਐ
॥੫॥ ਤਾਂ ਬਾਬੇ ਕਹਿਆ ॥੧॥ ਕਿ ਕਾਲ ਭਗਵਾਨ ਨੇ ਨਿਰਤਕਾਰੀ ਪਾਈ ਹੈ ਤਿਸ
ਕੋ ਜੋ ਸਰਧਾ ਕਰ ਦੇਖਤੇ ਹੈਂ ਸੋ ਗਿਆਨ ਕੌਂ ਪ੍ਰਾਪਤਿ ਹੋਤੇ ਹੈਂ ਅਰ ਏਹ ਜੋ ਤੀ
ਆਂ ਘੜੀਆਂ ਬੀਤਤੀਆਂ ਹੈਂ ਸੋ ਗੋਪੀਆਂ ਕੇ ਸਮਾਨ ਹੈਂ ਸੋ ਇਨ ਮੇਂ ਭਗਵਾ
ਨ ਕਾ ਭਜਨ ਕਰੀਏ ਅਰ ਆਠ ਪਹਿਰ ਜੋ ਹੈਂ ਸੋ ਆਠ ਨੰਦ ਗੋਪਾਲ ਕੇ ਸਾ
ਥੀ ਹੈਂ ਅਰ ਗਹਿਣੇ ਜੋ ਹੈਂ ਸੋ ਪਵਿਤ੍ਰ ਹੈਂ ਅਰ ਸੂਰਜ ਚੰਦ੍ਰਮਾਂ ਕਾਨ੍ਹ ਅਰ ਬ
ਲਭਦ੍ਰ ਕੇ ਅਵਤਾਰ ਹੈਂ ॥ ਅਰ ਧਰਤੀ ਮੇਂ ਜੋ ਪਦਾਰਥ ਹੈਂ ਸੋ ਮਹਾਰਾਜ ਕੇ ਹੈਂ
ਅਰ ਜੋ ਵਰਤਣ ਮੈਂ ਆਪਣੇ ਜਾਨਤਾ ਹੈ ਤਿਸੀ ਕੇ ਜੰਜਾਲ ਹੈ ਅਰ ਜਿਨ ਕੋਂ ਅ
ਪਣੀ ਆਰਬਲਾ ਬੀਤਨ ਕਾ ਵੀਚਾਰ ਨਹੀਂ ਅਰ ਸੁਆਸਾਂ ਕੀ ਸਮਝ ਨ
ਹੀਂ ਰਖਤੇ ਸੋ ਆਪਣੇ ਆਪ ਕੋ ਮੁਹਾਇ ਜਾਤੇ ਹੈਂ ਅਰ ਜੋ ਸਭ ਕਾਲ ਭ
ਗਵਾਨ ਕੀ ਨਿਰਤਕਾਰੀ ਕਰ ਦੇਖਤੇ ਹੈਂ ਸੋ ਜੀਤ ਜਾਤੇ ਹੈਂ ॥੧॥ ਅਰ ਜੋ
ਪਾਖੰਡ ਕੀ ਨਿਰਤਕਾਰੀ ਦੇਖਤੇ ਹੈਂ ਸੋ ਜਮ ਕਾਲ ਕੇ ਹਵਾਲੇ ਹੋਤੇ ਹੈਂ ਅਰ
ਤਿਨ ਕੇ ਸੰਗ ਮੈਂ ਜੋ ਵਾਜੇ ਵਜਾਵਤੇ ਹੈਂ ਸੋ ਚੇਲੇ ਵਜਾਵਤੇ ਹੈਂ ਅਰ ਜਿਸ ਕੇ
ਨਾਨ ਰੂਪ ਬਣਾਵਤੇ ਹੈਂ ਸੋ ਉਸ ਪਾਸੋਂ ਨਿਰਤ ਕਰਾਵਤੇ ਹੈਂ ਸੋ ਜੈਸੇ ਜੈਸੇ
ਗੁਰੂ ਪੈਰ ਹਿਲਾਵਤੇ ਹੈਂ ਅਰ ਸਿਰ ਫੇਰਤੇ ਹੈਂ ਤਿਉਂ ਤਿਉਂ ਚੇਲੇ ਉਨ ਕਾ ਰੂਪ
ਦੇਖ ਕੇ ਕਾਮ ਭਾਵਨਾ ਕਰਤੇ ਹੈਂ ਅਰ ਤੈਸੇ ਤੈਸੇ ਧੂੜ ਉਡ ਕੇ ਉਨਾਂ ਦੇ ਸਿਰ
ਪੜਤੀ ਹੈ ਕਿਸੇ ਕਿਤੁ ਸਾਂਤੰ ਨਾਰਾਇਣ ਭਾਵਨਾ ਕਰਕੇ ਕਾਨ ਦਾ ਸਾਂਗ ਦੇਖ
ਨਾ ਸੀ ਅਰ ਤੂ ਸੀਂ ਲੜਕਿਆਂ ਕੇ ਦੇਖਕੇ ਧਾਰ ਜਾਂਰੇ ਗਸਤੇ ਹੋ ਤਾਂ ਤੇ ਧੂੜਿ

ਤੁਮਾਰੇ ਸਿਰ ਪਰ ਭੀ ਹੈ ਅਰ ਉਨਕੇ ਸਿਰ ਭੀ ਧੂਰਿ ਹੈ ਜੋ ਐਸੇ ਸਾਂਗ ਕੇ
ਰੋਟੀਆਂ ਕੀ ਕਾਮਨਾ ਕਰਤੇ ਹੈਂ ਅਰ ਗੋਪੀਆਂ ਅਰ ਕਾਨ੍ਹੇ ਹੋਇ ਗਾਵਨ ਗਾਵ
ਤੇ ਹੈਂ ਅਰ ਰਾਮ ਕਾ ਅਰ ਸੀਤਾ ਕਾ ਸ੍ਵਾਂਗ ਬਣਾਵਤੇ ਹੈਂ ਅਰ ਜੋ ਸਰਬ ਜ
ਗਤ ਕੋ ਦੇਵਣੇ ਹਾਰਾ ਹੈ ਉਸਕੀ ਕਾਮਨਾ ਛਾਡਿਕੇ ਜਗਤ ਕੀ ਕਾਮਨਾ ਕਰਤੇ ਹੈਂ
ਸੋ ਉਨਕਉ ਧ੍ਰਿਗ ਹੈ ਅਰ ਜੋ ਮਹਾਰਾਜ ਕੇ ਸੇਵਕ ਹੈ ਸੋ ਵਿਸੇਖ ਕਰਕੇ ਮ
ਹਾਰਾਜ ਕੋ ਪੂਜਤੇ ਹੈਂ ਅਰ ਜਗਤ ਕੀਆਂ ਉਪਾਧਾਂ ਸੇ ਨਿਰਾਲੇ ਹੋਕੇ ਨਾਮ
ਜਪਤੇ ਹੈਂ ਅਰ ਪਿਛਲੀ ਰਾਤ ਉਠਕਰ ਇਸਨਾਨ ਕਰਤੇ ਹੈਂ ਅਰ ਸਬਦ
ਗਾਵਤੇ ਹੈਂ ਅਰ ਸਬਦ ਕਾ ਵੀਚਾਰ ਕਰਤੇ ਹੈਂ ਜੋ ਗੁਰਾਂ ਕੀ ਨਦਰ ਕਉ ਉਨਕੋ
ਆਤਮ ਗਿਆਨ ਹੋਤਾ ਹੈ ਅਰ ਭਉ ਜਲ ਸੇ ਪਾਰ ਹੋਤੇ ਹੈਂ ਅਰ ਜੋ ਤੁਮ ਕਿਹੋ
ਕਿ ਧਰਮ ਸਾਸਤ੍ਰ ਮੈਂ ਨਿਰਤਕਾਰੀ ਕਰਨੀ ਅਰ ਫੇਰੀਆਂ ਲੈਣੀਆਂ ਇ
ਭੀ ਭਗਤਿ ਹੈ ਸੋ ਜੋ ਨਾਮ ਅਰ ਗਿਆਨ ਬਿਨਾਂ ਮੁਕਤਿ ਹੋਂਦੀ ਹੋਵੈ ਤਾਂ ਕੋਲ੍ਹੂ
ਅਰ ਚਰਖੇ ਅਰ ਚਕੀਆਂ ਅਰ ਚਕ ਫੇਰੀਆਂ ਤਾਂ ਏਹ ਭੀ ਪਏ ਲੈਂਦੇ ਹੈਂ
ਸੋ ਇਨਾਂ ਦੀ ਮੁਕਤਿ ਕਿਉਂ ਨਹੀ ਹੁੰਦੀ ਅਰ ਥਲ ਵਿਚ ਅਨੇਕ ਵਰੋਲੇ
ਫਿਰਦੇ ਹਨ ਅਰ ਲੜਕਿਆਂ ਕੇ ਲਾਟੂ ਅਰ ਮਧਾਣੀਆਂ ਭੀ ਅਨੇਕ ਰੀ
ਫਿਰਤੀਆਂ ਹਨ ਅਰ ਅਨੇਕ ਗਾਹ ਅਰ ਪੰਖੀ ਅਰ ਸੂਏ ਚੜ੍ਹਕੇ ਜੀਅ ਜੰ
ਤ ਫਿਰਦੇ ਹਨ ਅਰ ਅਉਰ ਭੀ ਭਉਣੇ ਵਾਲਿਆਂ ਕਾ ਕੁਛ ਅੰਤ ਨਹੀਂ ਸੋ ਜੇ
ਰੀਆਂ ਨ ਅਰ ਨਾਮ ਬਿਨਾਂ ਮੁਕਤਿ ਹੋਂਦੀ ਹੋਵੈ ਤਾਂ ਸਭ ਮੁਕਤਿ ਨੂੰ ਪ੍ਰਾਪਤ
ਹੋਤੇ ਗ ਜੋ ਓਹ ਤਾਂ ਕਰਮਾਂ ਕੇ ਬੰਧਨ ਬੰਧੇ ਸਭ ਪਏ ਫਿਰਦੇ ਹਨ ਅਰ ਨਰ
ਨਚਣੇ ਹਸਤੇ ਹੈਂ ਸੋ ਅਤਿ ਕਉ ਰੋਇ ਚਲਤੇ ਹੈਂ ਅਰ ਇਸਤੇ ਕੋਈ ਸਿਧਿ
ਤਾ ਪ੍ਰਾਪਤਿ ਨਹੀ ਹੋਤੀ ਅਰ ਜੋ ਨਚਣ ਕੁਦਨਾ ਹੈ ਸੋ ਮਨ ਕਾ ਚਾਉ ਹੈ ਅਰ
ਜਿਨਕੇ ਮਨ ਮੈਂ ਭਉ ਪੜਤਾ ਹੈ ਸੋਈ ਮਹਾਰਾਜ ਕੇ ਸਾਥ ਭਾਉ ਕਰਤਾ ਹੈ
ਗਦਾ ਪਉੜੀ ਕਹਤੀ ਹੈ ਕਿ ਨਾਉਂ ਜੋ ਤੇਰਾ ਨਿਰੰਕਾਰ ਹੈ ਤਾਂ ਹੀ ਤੇ ਤੇਰਾ ਨਾਇ
ਲੈਣੇ ਵਾਲੇ ਨਰਕ ਕੋ ਨਹੀ ਜਾਤੇ ਅਰ ਜੀਅ ਤੇ ਪਿੰਡ ਜੋ ਹੈਂ ਸੋ ਸਭ ਮਹਾ
ਰਾਜ ਦਾ ਹੈ ਸੋ ਮਹਾਰਾਜ ਦੇ ਦਿਤੇ ਵਿਚੋਂ ਵੰਡ ਖਾਵੀਐ ਅਤੇ ਆਖੀਐ ਨਾਗ

ਅਰ ਜੇ ਆਪਣਾ ਚੰਗਾ ਚਾਹੀਏ ਤਾਂ ਧਰਮ ਕਰੀਏ ਅਰ ਨੀਚ ਸਦਾਈਏ
ਅਰ ਜੇ ਕੋਈ ਕਹੈ ਕਿ ਜਮ ਮੈਨੂੰ ਛਡ ਜਾਇਗਾ ਤਾਂ ਬੁਦੇਪਾ ਜੋ ਆਂਵਦਾ ਹੈ
ਜੋ ਮੈਤਕਾ ਫੂਲ ਆਂਵਦਾ ਹੈ ਸੋ ਜੈਸੇ ਘੜੀਆਲ ਕੀ ਕਟੋਰੀ ਭਰੀਤੀ ਹੈ ਤੇ
ਡੂਬ ਜਾਤੀ ਹੈ ਤੈਸੇ ਜੋ ਸਰੀਰ ਆਪਣੀ ਪਰਾਲਬਧ ਖਾਇ ਚੁਕਤਾ ਹੈ
ਤਉ ਪ੍ਰਾਨ ਨਿਕਸ ਜਾਤੇ ਹੈਂ ॥ ੫ ॥ ਤਾਂ ਪੀਰ ਕਹਿਆ ਕਿ ਅਸਾਂ ਸੁਣਿਆ
ਹੈ ਕਿ ਮੁਸਲਮਾਨ ਭਿਸਤੀ ਹੁੰਦੇ ਹਨ ਅਰ ਹਿੰਦੂ ਦਗਧ ਹੁੰਦੇ ਹਨ ਸੋ ਦੋਜ
ਕ ਜਾਤੇ ਹਨ ॥ ਤਾਂ ਬਾਬੇ ਕਹਿਆ ਜੋ ਪਰਮੇਸਰ ਕਾ ਨਾਮ ਜਪਤੇ ਹਨ ਅਤੇ
ਸੁਭ ਕਰਮ ਕਰਤੇ ਹਨ ਸੋਈ ਭਿਸਤ ਕਉ ਜਾਤੇ ਹਨ ॥ ॥ ਸਲੋਕ ਮਃ ੧
॥ ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ
॥ ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ ਹਿੰਦੂ ਸਾ
ਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥ ਤੀਰਥਿ ਨਾਵਹਿ ਅਰ
ਚਾ ਪੂਜਾ ਅਗਰ ਵਾਸੁ ਬਹਕਾਰੁ ॥ ਜੋਗੀ ਸੁੰਨਿ ਧਿਆਵਨਿ ਜੇਤੇ
ਅਲਖ ਨਾਮੁ ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ
ਕਾ ਆਕਾਰੁ ॥ ਸਤੀਆਂ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥ ਦੇ
ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥ ਚੋਰਾਂ ਜਾਰਾਂ ਤੈ ਕੂੜਿ
ਆਰਾਂ ਖਾਰਾਬਾ ਵੇਕਾਰੁ ॥ ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾਂ
ਭਿ ਕਾਈ ਕਾਰ ॥ ਜਲਿ ਥਲਿ ਜੀਆਂ ਪੁਰੀਆਂ ਲੋਆਂ ਆਕਾਰਾਂ ਆਕਾ
ਰ ॥ ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥ ਨਾਨਕ
ਭਗਤਾਂ ਸਿਫਤਿ ਸਲਾਹਣਿ ਸਚੁ ਨਾਮੁ ਆਧਾਰੁ ॥ ਸਦਾ ਅਨੰਦਿ
ਰਹਹਿ ਦਿਨੁ ਰਾਤੀ ਗੁਣਵੰਤਿਆਂ ਪਾ ਛਾਰੁ ॥ ੧ ॥ ਮਃ ੧ ॥ ਮਿਟੀ
ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥ ਘੜਿ ਭਾਂਡੇ ਇਟਾਂ ਕੀਆਂ
ਜਲਤੀ ਕਰੇ ਪੁਕਾਰਿ ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵ
ਹਿ ਅੰਗਿਆਰ ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰ
ਤਾਰੁ ॥ ੨ ॥ ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ

ਸਤਿਗੁਰੁ ਕਿਨੇ ਨ ਪਾਇਆ॥ ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥ ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥ ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥ ਜਗ ਜੀਵਨੁ ਦਾਤਾ ਪਾਇਆ॥ ੬॥ ॥ ਮੁਸਲਮਾਨ ਜੋ ਹੈਂ ਸੋ ਸਰੀਅਤ ਦੀ ਸਿਫਤ ਕਰਦੇ ਹਨ ਜੋ ਸਰੀਅਤ ਦੁਆਰਾ ਭਿਸਤ ਜਾਂਦੇ ਹਨ ਪਰ ਬੰਦੇ ਸੋਈ ਹਨ ਜੋ ਵਾਹਿਗੁਰੂ ਦੀ ਬੰਦਗੀ ਕਰਦੇ ਹਨ॥ ਅਤੇ ਹਿੰਦੂ ਮਹਾਰਾਜ ਦੇ ਅਵਤਾਰਾਂ ਦੀ ਸਿਫਤ ਕਰਦੇ ਹਨ ਅਰ ਪ੍ਰਿਤਮਾ ਕੋ ਪੂਜਤੇ ਹੈਂ ਅਰ ਤੀਰਥ ਨ੍ਹਾਵਤੇ ਹੈਂ ਅਰ ਪੂਜਾ ਕਰਤੇ ਹੈਂ ਅਰ ਅਗਰ ਵਾਸਕਾ ਧੂਪ ਦੇਤੇ ਹੈਂ ਅਰ ਜੋਗੀ ਪ੍ਰਾਣਾਯਾਮ ਕਰਕੇ ਔਰ ਪੌਣ ਦਸਮੇ ਦੁਆਰ ਕੇ ਚੜ੍ਹਾਇ ਕੇ ਸੋਹੰ ਕਾ ਜਾਪ ਕਰਤੇ ਹੈਂ ਅਰ ਸੂਖਮ ਮੂਰਤਿ ਜੋ ਨਿਰੰਜਨ ਕੀ ਮੂਰਤਿ ਕਾ ਦਰਸਨ ਕਰਤੇ ਹੈਂ ਅਰ ਸਤੀ ਜੋ ਹਨ ਸੰਤੋਖ ਕਰਦੇ ਹਨ ਅਰ ਦਾਨ ਦੇਵਨੇ ਕਾ ਵਿਚਾਰ ਕਰਤੇ ਹੈਂ ਸੋ ਸੰਤੋਖੀ ਸ੍ਵਰਗ ਕਉ ਪ੍ਰਾਪਤਿ ਹੋਤੇ ਹੈਂ ਅਰ ਏਕ ਦਾਨ ਕਰਕੇ ਸਹੰਸ ਗੁਣਾਂ ਪਦਾਰਥ ਮੰਗਦੇ ਹਨ ਅਰ ਰਾਜਸੀ ਪਦਾਰਥ ਬਹੁਤ ਕੋ ਪ੍ਰਾਪਤਿ ਹੋਤੇ ਹੈਂ॥ ਅਰ ਇਕ ਚੋਰੀ ਕਰਤੇ ਹੈਂ ਅਰ ਇਕ ਜਾਰੀ ਕਰਤੇ ਹੈਂ ਅਰ ਵਿਕਾਰ ਕਰਤੇ ਹੈਂ ਸੋ ਰਾਜਸੀ ਜਮ ਕੇ ਡੰਡ ਕਉ ਪ੍ਰਾਪਤਿ ਹੋਤੇ ਹੈਂ ਅਰ ਇਕ ਹੋਂਦੇ ਪਦਾਰਥ ਦਾਨ ਪੁੰਨ ਨਹੀਂ ਕਰਤੇ ਸੋ ਅਗੇ ਪਦਾਰਥ ਹੀਣ ਹੋਤੇ ਹੈਂ ਅਰ ਜੋ ਕਹਿਤੇ ਹੈਂ ਕਿ ਜਲਾਂ ਵਿਖੇ ਅਰ ਥਲਾਂ ਵਿਖੇ ਅਰ ਪ੍ਰਥੀਆਂ ਵਿਖੇ ਮਹਾਰਾਜ ਵਿਆਪਿਆ ਹੈ ਅਰ ਜੋ ਕਿਛੁ ਹਮ ਕਰਤੇ ਹੈਂ ਸੋ ਜਾਣਤਾ ਹੈ ਅਰ ਅਲਪ ਅਹਾਰ ਕਰਤੇ ਹੈਂ ਅਰ ਮਹਾਰਾਜ ਦੇ ਸਲਾਹ ਦੀ ਭੁਖ ਕਰਤੇ ਹੈਂ ਅਰ ਨਾਮ ਦਾ ਅਧਾਰ ਰਖਤੇ ਹੈਂ ਅਰ ਵਾਹਿਗੁਰੂ ਦੇ ਦਿਤੇ ਪਰ ਅਨੰਦ ਹੋਤੇ ਹੈਂ ਅਰ ਹਉਮੈਂ ਜਿਨਾਂ ਤਿਆਗ ਦਿਤੀ ਹੈ ਸੋ ਐਸੇ ਮਹਾਰਾਜ ਦੇ ਭਗਤ ਭੈ ਸਰ ਤ੍ਰਉ ਜਲ ਥੋਂ ਤਰ ਜਾਤੇ ਹੈਂ॥ ੧॥ ਅਰ ਹਿੰਦੂ ਸਾੜ੍ਹੀਤੇ ਹੈਂ ਅਰ ਮੁਸਲਮਾਨ ਦੂਰੀ ਮਿਟੀ ਕੇ ਕੀਤਿਆ ਅਰ ਭਾਂਡੇ ਅਰ ਇਟਾਂ ਘੜਤੇ ਹੈਂ ਅਰ ਆਵੀ ਪਰ ਚਾੜ੍ਹਤੇ ਹੈਂ ਅਰ ਮਿਟੀ ਰੋਤੀ ਹੈ ਅਰ ਪੁਕਾਰ ਕਰਤੀ ਹੈ ਅਰ ਉਨਕੇ ਅੰਗਿਆਰ ਫੂਟ ਫੂਟ ਪੜਤੇ ਹੈਂ ਸੋ ਆਪਣਿਆਂ ਕਰਮਾਂ ਕਰ ਫੂਟ॥ ਭੋਗਤੀ ਹੈ ਪਰ ਕਰਤਾਰ ਜਾਣਤਾ ਹੈ ਜੁ

ਸਨੇ ਓਹ ਕਾਰਨ ਕੀਆ ਹੈ॥੭॥ ਪਉੜੀ ਕਹਿਤੀ ਹੈ ਕਿ ਬਿਨਾਂ ਸਤਿਗੁਰਾਂ ਦੇ
ਪ੍ਰਮੇਸਰ ਕੇ ਕੋਈ ਪ੍ਰਾਪਤਿ ਨਹੀਂ ਹੋਤਾ ਕਯੋਂ ਕਿ ਸਤਿਗੁਰਾਂ ਦੇ ਵਿਚ ਵਾਹਿਗੁ
ਰੂ ਆਪਣੀ ਜੋਤਿ ਰਖਕੇ ਪਰਗਟ ਆਖ ਸੁਣਾਇਆ ਹੈ ਤਾਂਤੇ ਸਤਿਗੁਰਾਂ ਦੇ ਮਿ
ਲਿਐਂ ਸਦਾ ਮੁਕਤਿ ਹੁੰਦੀ ਆਈ ਹੈ ਅਰ ਤਿਨਕੇ ਮਿਲਣੇ ਕਰਕੇ ਮੋਹ ਚੁਕ
ਜਾਤਾ ਹੈ ਅਰ ਹਉਮੈਂ ਨਿਵਿਰਤ ਹੋ ਜਾਤੀ ਹੈ ਅਰ ਸਚ ਪ੍ਰਾਪਤਿ ਹੋਤਾ ਹੈ॥੬॥

॥ਸਲੋਕ ਮਃ੧॥ ॥ਹਉ ਵਿਚਿ ਆਇਆ ਹਉ ਵਿਚਿ ਗਇਆ॥ ਹਉ ਵਿ
ਚਿ ਜੰਮਿਆ ਹਉ ਵਿਚਿ ਮੁਆ॥ ਹਉ ਵਿਚਿ ਦਿਤਾ ਹਉ ਵਿਚਿ ਲਇ
ਆ॥ ਹਉ ਵਿਚਿ ਖਟਿਆ ਹਉ ਵਿਚਿ ਗਇਆ॥ ਹਉ ਵਿਚਿ ਸਚਿਆ
ਰੁ ਕੂੜਿਆਰੁ॥ ਹਉ ਵਿਚਿ ਪਾਪ ਪੁੰਨ ਵੀਚਾਰੁ॥ ਹਉ ਵਿਚਿ ਨਰਕਿ ਸੁ
ਰਗਿ ਅਵਤਾਰੁ॥ ਹਉ ਵਿਚਿ ਹਸੈ ਹਉ ਵਿਚਿ ਰੋਵੈ॥ ਹਉ ਵਿਚਿ ਭਰੀਐ
ਹਉ ਵਿਚਿ ਧੋਵੈ॥ ਹਉ ਵਿਚਿ ਜਾਤੀ ਜਿਨਸੀ ਖੋਵੈ॥ ਹਉ ਵਿਚਿ ਮੂਰਖੁ
ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ ਸਾਰ ਨ ਜਾਣਾ॥ ਹਉ ਵਿਚਿ ਮਾ
ਇਆ ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥ ਹ
ਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥ ਨਾਨ
ਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ ਤੇਹਾ ਵੇਖੁ॥੧॥ ਮਃ੨॥
॥ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥ ਹਉਮੈ ਏਈ ਬੰਧਨਾ
ਫਿਰਿ ਫਿਰਿ ਜੋਨੀ ਪਾਹਿ॥ ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ
ਜਾਇ॥ ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥ ਹਉਮੈ
ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥ ਕਿਰਪਾ ਕਰੇ ਜੇ ਆਪਣੀ
ਤਾਂ ਗੁਰ ਕਾ ਸਬਦੁ ਕਮਾਹਿ॥ ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ
ਦੁਖ ਜਾਇ॥੨॥ ਪਉੜੀ॥ ॥ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸ
ਚੁ ਧਿਆਇਆ॥ ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ
ਕਮਾਇਆ॥ ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥ ਵਡਿਆ

ਝੀਵਣੁ ਪਾਇਆ ॥੭॥ ਹਉਂ ਵਿਚਿ ਆਂਵਦਾ ਹੈ ਅਤੇ ਹਉਂ ਵਿਚਿ ਹੀ ਜਾਂ
ਦਾ ਹੈ ਅਰ ਹਉਂ ਵਿਚ ਜੰਮਦਾ ਹੈ ਅਤੇ ਹਉਂ ਵਿਚ ਹੀ ਮਰਦਾ ਹੈ ਅਤੇ ਹਉਂ ਵਿ
ਚ ਹੀ ਦੇਂਦਾ ਹੈ ਅਤੇ ਲੈਂਦਾ ਹੈ ਅਰ ਖਟਦਾ ਹੈ ਤੇ ਜਾਂਦਾ ਹੈ ਅਰ ਸਾਚਿਆਰ ਹੈ
ਅਤੇ ਕੂੜਿਆਰ ਹੈ ਅਰ ਪਾਪ ਭੋਗਦਾ ਹੈ ਅਤੇ ਪੁੰਨ ਭੋਗਦਾ ਹੈ ਅਰ ਨਰਕ
ਸੁਰਗ ਭੋਗਦਾ ਹੈ ਅਰ ਹਸਦਾ ਹੈ ਤੇ ਰੋਂਦਾ ਹੈ ਅਰ ਭਰੀਦਾ ਹੈ ਅਰ ਧੋਂਦਾ ਹੈ
ਅਰ ਜਾਤ ਦਾ ਅਭਿਮਾਨ ਹੈ ਅਰ ਜਿਨਸ ਦਾ ਅਭਿਮਾਨ ਹੈ ਅਰ ਮੂਰਖ ਭੀ ਹਉਂ
ਮੈਂ ਕਰਦਾ ਹੈ ਅਤੇ ਸਿਆਣਾ ਭੀ ਹਉਂ ਮੈਂ ਕਰਦਾ ਹੈ ਅਰ ਹਉਂ ਮੈਂ ਨੂੰ ਤੋੜਦਾ ਨਾਂ
ਜੋ ਮੁਕਤ ਹੋਵੈ ਅਰ ਕਈ ਮਾਇਆ ਦੀ ਹਉਂ ਮੈਂ ਵਿਚ ਬਧੇ ਹਨ ਅਰ ਕਿਨਾਂ
ਪਰਛਾਇਆ ਪਈ ਹੈ ਜੋ ਹਉਂ ਮੈਂ ਵਿਚ ਹੀ ਸਭ ਜੰਤ ਹੈ ਅਰ ਜੇ ਹਉਂ ਮੈ ਬੁਝਿਆ
ਵੈ ਤਾਂ ਪਰਮੇਸਰ ਨੂੰ ਸੁਝੈ ਪਰ ਗਿਆਨ ਤੋਂ ਬਿਨਾ ਸੁਝਦਾ ਹੈ ॥ ਗੁਰੂ ਨਾਨਕ
ਜੀ ਕਹਿਤੇ ਹੈਂ ਕਿ ਜੋਹ ਮਸਤਕ ਲਿਖਿਆ ਹੈ ਸੋ ਤੇਹੀ ਭਾਵਨਾ ਕਰ ਵੇਖਤੇ ਹੈਂ ਅ
ਰ ਤੇਹ ਫਲੁ ਪਾਵਤੇ ਹੈਂ ॥੧॥ ਭਾਈ ਜੀ ਕਹੈਂ ਕਿ ਸਾਹਿਬ ਬਚਨ ਕਰਦੇ ਹਨ ਜੋ
ਸਰੀਰ ਹਉਂ ਮੈਂ ਕਰ ਉਤਪਤਿ ਹੈ ਅਰ ਹਉਂ ਮੈਂ ਕਰ ਕਰਮ ਕਰਤਾ ਹੈ ਸੋ ਇਹ ਹਉਂ
ਮੈਂ ਦਾ ਬਧਾ ਹੋਇਆ ਫਿਰਿ ਫਿਰਿ ਜੂਨਾ ਵਿਚਿ ਭਰਮਦਾ ਫਿਰਦਾ ਹੈ ਅਰ ਜੇ ਕੋ
ਈ ਕਹੈ ਕਿ ਕੇਹੜੇ ਸੰਜਮ ਕਰ ਹਉਂ ਮੈਂ ਉਪਜੀ ਹੈ ਅਰ ਕੇਹੜੇ ਸੰਜਮ ਕਰ ਜਾਂਦੀ ਹੈ
ਤਾਂ ਸਾਹਿਬ ਕਹੈਂ ਕਿ ਹਉਂ ਮੈਂ ਕੋ ਹੁਕਮ ਹੈ ਜੋ ਜਨਮ ਮਰਨ ਮੈਂ ਪਈ ਫਿਰਾਵਤੀ
ਹੈ ਸੋ ਹਉਂ ਮੈ ਵਡਾ ਰੋਗ ਹੈ ਪਰ ਦਾਰੂ ਇਸਦਾ ਇਹ ਹੈ ਜੋ ਵਾਹਿਗੁਰੂ ਦਾ ਨਾਮ
ਹੈ ਸੋ ਜੇ ਸਬਦ ਸੁਣਤਾ ਹੈ ਤਾਂ ਇਸਕੀ ਹਉਂ ਮੈਂ ਦੂਰ ਹੋ ਜਾਤੀ ਹੈ ॥੨॥ ਪਉੜੀ
ਕਹਿਤੀ ਹੈ ਕਿ ਹਉਂ ਮੈ ਉਨਕੀ ਮਿਟੀ ਹੈ ਜੋ ਜਿਨਾ ਸੇਵ ਕੀਤੀ ਹੈ ਅਰ ਸੰਤੋਖ ਕੀ
ਤਾ ਹੈ ਅਰ ਜਿਨਾ ਸਚੁ ਧਿਆਇਆ ਹੈ ਸੋ ਉਨਾਂ ਨੇ ਮੰਦੇ ਕਰਮਾਂ ਦੇ ਉਤੇ ਪੈਰ ਨਹੀ
ਰਖਿਆ ਅਰ ਸੁਕ੍ਰਿਤ ਧਰਮ ਕਮਾਏ ਹਨ ਅਰ ਉਨਾਂ ਦੁਨੀਆਂ ਦੇ ਬੰਧਨ ਤੋ
ੜੇ ਹਨ ਅਰ ਅਲਪ ਅਹਾਰ ਕੀਤਾ ਹੈ ਅਤੇ ਥੋੜਾ ਹੀ ਸੁਤੇ ਹਨ ਅਰ ਵਾਹਿਗੁ
ਰੂ ਨੂੰ ਬਖਸੀਸੀ ਜਾਤਾ ਨੇ ਕਹੋ ਜੋ ਨਿਤਿ ਵਾਹਿਗੁਰੂ ਰਿਜਕ ਦੇਂਦਾ ਹੈ ਅਰ ਸਦਾ
ਸਵਾਇਆ ਹੈ ਤਾਂ ਤੇ ਜਿਨਾਂ ਵਡਿਆਈ ਗਾਵੀ ਹੈ ਸੋ ਵਡੇ ਨੂੰ ਪ੍ਰਾਪਤ ਹੋਏ ਹਨ।

॥ਸਲੋਕ ਮ: ॥ ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਹ ॥ ਸੋ ਮਿਤ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥ ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥ ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥ ਮ: ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥ ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥ ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥ ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨ ਕਰਤੈ ਕਾਰਣ ਕੀਆ ਲਿਖਿਆ ਆਵਣ ਜਾਣੁ ॥ ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥ ਪਉੜੀ ॥ ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥ ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ ॥ ਜਿਨ ਕੈ ਹਿਰਦੈ ਸਚੁ ਵਸਾਇਆ ॥ ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ ॥ ਵਿਚਿ ਦੁਨੀਆ ਕਾਹੇ ਆਇਆ ॥੨॥ ਤਾਂ ਬਾਬੇ ਕਹਿਆ ਵੀਸਰ ਸਭ ਕੋ ਰਿਜਕ ਪਹੁਚਾਵਤਾ ਹੈ ਜੋ ਪੁਰਖਾਂ ਨੂੰ ਅਨਾਜ ਅਰ ਬਿਰਖਾਂ ਨੂੰ ਜਲ ਅਰ ਤੀਰਥਾਂ ਕੋ ਜਾਤ੍ਰੀ ਅਰ ਤਟਾਂ ਅਰ ਮੇਘਾਂ ਅਰ ਖੇਤਾਂ ਕੋ ਜਲ ਪਹੁਚਾਵਤਾ ਹੈ ਅਰ ਦੀਪਾਂ ਅਰ ਲੋਆਂ ਅਰ ਮੰਡਲਾਂ ਅਰ ਖੰਡਾਂ ਬ੍ਰਹਮੰਡਾਂ ਤੋ ਭੀ ਸਭ ਸੋ ਕੋ ਪਹੁਚਾਵਦਾ ਹੈ ਅਰ ਚਾਰੋਂ ਹੀ ਖਾਣੀਆਂ ਕੋ ਪਹੁਚਾਵਤਾ ਹੈ ਗੁਰੂ ਨਾਨਕ ਜੀ ਕਹਤੇ ਹੈਂ ਕਿ ਜੋ ਸਮੁੰਦ੍ਰਾਂ ਅਰ ਪਰਬਤਾਂ ਅਰ ਜੀਅ ਜੰਤ ਸਭਨਾਂ ਕੋ ਸੰਭਾਲਤਾ ਹੈ ਜੋ ਜਿਸ ਕਰਕੇ ਜਗਤ ਉਤਪਤਿ ਕੀਤਾ ਹੈ ਚਿੰਤਾ ਭੀ ਤਿਸ ਹੀ ਕੋ ਹੈ ਤਾਂ ਤੇ ਚਾਹੀਤਾ ਹੈ ਕੇ ਉਸ ਕੋ ਨਮਸਕਾਰ ਕਰੀਏ ਅਰ ਤਿਸ ਕਾ ਨਾਮ ਜਪੀਏ ਕਿਓਂ ਜੋ ਨਾਮ ਬਿਨਾ, ਟਿ

ਕਾ ਅਤੇ ਤਕਾ ਕਿਸੇ ਲੇਖੇ ਨਹੀ ॥੧॥ ਜੋ ਬਾਬਾ ਕਹਿੰਦਾ ਹੈ ਕਿ ਲਖ ਨੇਕੀਆਂ
ਅਰ ਚੰਗਿਆਈਆਂ ਕਰੀਐ ਅਰ ਲਖਾਂ ਤਪ ਤੇ ਪੁੰਨ ਤੀਰਥਾਂ ਤੇ ਕਰੀਏ
ਅਰ ਉਦਿਆਨ ਮੇਂ ਬੈਠ ਕਰ ਜੋਗ ਸਾਧੀਏ ਅਰ ਸੰਗ੍ਰਾਮ ਮੇਂ ਸਨਮੁਖ ਹੋਕੇ
ਪ੍ਰਾਣ ਛੋਡੀਐ ਅਰ ਵੇਦ ਕੀਆਂ ਸੁਤਾਂ ਪੜ੍ਹ ਕੇ ਗਿਆਨ ਧਿਆਨ ਸੀਖੀਏ
ਅਰ ਪੁਰਾਣਾਂ ਕਾ ਪਾਠ ਕਰੀਏ ਅਰ ਜੇ ਮਨ ਵਿਚ ਕਾਮਨਾ ਧਾਰੀਏ ਤਾਂ ਸ
ਭ ਮਤੀ ਮਿਥਿਆ ਹੈ ਕਿਉਂਕਿ ਸਚਾ ਕਰਮ ਜੋ ਹੈ ਸੋ ਪਰਮੇਸਰ ਦਾ ਨਾਮ ਹੈ
ਅਰ ਸੋਈ ਹਥ ਨਿਸਾਨ ਹੁੰਦਾ ਹੈ ॥ ਪਉੜੀ ਕਹਿੰਦੀ ਹੈ ਕਿ ਸਚਾ ਸਾਹਿਬ
ਜੋ ਹੈ ਸੋ ਵਾਹਿਗੁਰੂ ਹੈ ਕਿਉਂਕਿ ਜਿਸ ਨੇ ਸਚ ਹੀ ਵਰਤਾਇਆ ਹੈ ਅਰ ਜਿਸ
ਨੂੰ ਸਚ ਪ੍ਰਾਪਤ ਕਰਨਾ ਹੁੰਦਾ ਹੈ ਸੋ ਸਤਿਗੁਰਾਂ ਨੂੰ ਮਿਲ ਕੇ ਸਚ ਕਮਾਂਉ
ਦਾ ਹੈ ਅਰ ਸਚ ਹਿਰਦੇ ਵਸਾਂਵਦਾ ਹੈ ਪਰ ਜੋ ਮੂਰਖ ਹੈਨ ਸੋ ਸਚ ਕੀ ਸਾਰ
ਨਹੀ ਜਾਣਤੇ ਅਰ ਕੂੜ ਕਪਟ ਕਮਾਂਵਦੇ ਹਨ ਸੋ ਉਨਾਂ ਦਾ ਦੁਨੀਆਂ ਮੇਂ ਆ
ਇਆ ਨਿਹਫਲ ਹੈ ॥ ਤਾਂ ਪੀਰ ਕਹਿਆ ਕਿ ਇਕ ਪੜ੍ਹੇ ਹੋਏ ਪਾਪ ਕਰਤੇ ਹੈਨ
ਅਰ ਕਹਿਤੇ ਹੈਨ ਕਿ ਹਮਾਰੇ ਤਾਂਈ ਸਾਂਈ ਬਖਸ ਲੇਵੈਗਾ ਤਾਂ ਬਾਬੇ ਕਹਿਆ
॥ਸਲੋਕ ਮਃ ੧ ॥ ਪੜ੍ਹਿ ਪੜ੍ਹਿ ਗਡੀ ਲਦੀਅਹਿ ਪੜ੍ਹਿ ਪੜ੍ਹਿ ਭਰੀ
ਅਹਿ ਸਾਥ ॥ ਪੜ੍ਹਿ ਪੜ੍ਹਿ ਬੇੜੀ ਪਾਈਐ ਪੜ੍ਹਿ ਪੜ੍ਹਿ ਗਡੀਅਹਿ
ਖਾਤ ॥ ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥ ਪ
ੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥ ਨਾਨਕ ਲੇਖੈ ਇ
ਕ ਗਲ ਹੋਰੁ ਹਉਮੈ ਝਖਣਾ ਝਾਖ ॥੧॥ ਮਃ ੧ ॥ ਲਿਖਿ ਲਿਖਿ ਪ
ੜਿਆ ॥ ਤੇਤਾ ਕੜਿਆ ॥ ਬਹੁ ਤੀਰਥ ਭਵਿਆ ਤੇਤੋ ਲਵਿਆ ॥ ਬਹੁ
ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥ ਅੰ
ਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇ
ਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾ
ਗੈ ਗੁਰ ਬਿਨੁ ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥

ਵਿਣੁ ਨਾਵੈ ਕਿਛੁ ਥਾਇ ਨ ਪਾਈ॥ ਰਹੈ ਬਿਬਾਣੀ ਮੜੀ ਮਸਾਣੀ॥
ਅੰਧੁ ਨ ਜਾਣੈ ਫਿਰੁ ਪਛੁਤਾਣੀ॥ ਸਤਿਗੁਰੁ ਭੇਟੇ ਸੋ ਸੁਖ ਪਾਵੈ
ਹਰਿ ਕਾ ਨਾਮੁ ਮੰਨਿ ਵਸਾਏ॥ ਨਾਨਕ ਨਦਰਿ ਕਰੇ ਸੋ ਪਾਏ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥
ਪਉੜੀ ॥ ਭਗਤਿ ਤੇਰੈ ਮਨਿ ਭਾਂਵਦੇ ਦਰਿ ਸੋਹਨਿ ਕੀਰਤਿ ਗਾ
ਵਦੇ॥ ਨਾਨਕ ਕਰਮਾਂ ਬਾਹਰੇ ਦਰਿ ਢੋਇ ਨ ਲਹਨੀ ਧਾਵਦੇ॥ ਇਕਿ
ਮੂਲੁ ਨ ਬੁਝਨਿ ਆਪਣਾ ਅਣਹੋਂਦਾ ਆਪੁ ਗਣਾਇਦੇ॥ ਹਉ ਢਾ
ਢੀ ਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ॥ ਤਿਨ੍ਹ ਮੰਗਾਂ ਜੋ ਤੁ
ਝੈ ਧਿਆਇਦੇ॥੧੩॥ ਬਾਬੇ ਕਹਿਆ ਕਿ ਪੜ੍ਹਨਾ ਤਦ ਪਰਵਾਨ ਹੈ ਜੇ ਮਨ
ਨੀਵਾਂ ਕਰੇ ਅਤੇ ਸਚ ਕਮਾਵੈ॥ ਅਤੇ ਜੋ ਪੜ੍ਹ ਕੇ ਅਹੰਕਾਰ ਕਰਤਾ ਹੈ ਤਾਂ ਤਿ
ਹ ਪੜ੍ਹਨਾ ਝਖਣੇ ਸਮਾਨ ਹੈ ਅਰ ਜੋ ਇਤਨੀਆਂ ਪੋਥੀਆਂ ਭੀ ਪੜ੍ਹੇ ਜੋ
ਗਡੀਆਂ ਕੇ ਸਾਥ ਲੱਦੇ ਜਾਵਨ ਅਰ ਇਤਨੀਆਂ ਪੋਥੀਆਂ ਹੋਵਨ ਜੋ ਬੇ
ੜੀਆਂ ਤੇ ਜਹਾਜ ਲਦ ਚਲਾਵੇ ਅਰ ਕਿਤੇ ਥਾਂ ਤੇ ਖਾਤੇ ਅਰ ਕੋਠੇ ਭਰ ਪੂਰਕ
ਰਖੇ ਅਰ ਸਾਰੀ ਆਰਜਾ ਅਰ ਕਈ ਬਰਸਾਂ ਤੱਕ ਪੜ੍ਹਦਾ ਰਹੇ ਪਰ ਜੇ
ਸਰੀ ਭਵਨੀ ਨਾ ਹੋਵੈ ਅਤੇ ਵਿਚੋਂ ਹਉਮੈਂ ਨ ਜਾਵੈ ਤਾਂ ਲੇਖੇ ਨਹੀਂ ਪੰਵਦੇ॥
ਅਰ ਜੋ ਲੇਖ ਲਿਖ ਕੇ ਲੋਕਾਂ ਕੇ ਸੁਣਾਵਣੇ ਵਾਸਤੇ ਕਰਦਾ ਹੈ ਸੋ ਸਗੋਂ ਕੜ੍ਹੀ
ਦਾ ਜਾਂਦਾ ਹੈ ਅਰ ਜੋ ਬਹੁਤੇ ਤੀਰਥ ਭਵਦਾ ਹੈ ਸੋ ਸਗੋਂ ਚਤੁਰਾਈ ਸਿਖਦਾ
ਹੈ ਅਰ ਜੋ ਬਹੁਤੇ ਭੇਖ ਕਰਤਾ ਹੈ ਅਰ ਸਰੀਰ ਕੋ ਦੁਖ ਦੇਤਾ ਹੈ ਸੋ ਆਪਣੇ
ਕਰਮਾਂ ਕੋ ਭੋਗਤਾ ਹੈ ਅਰ ਜੋ ਬਸਤ੍ਰ ਨਹੀਂ ਪਹਿਰਤਾ ਅਰ ਲਕੜੀਆਂ
ਆਦਕ ਕੇ ਵਾਸਤੇ ਦਿਨੇ ਰਾਤੀ ਕੋ ਰੋਧ ਕਰਤਾ ਹੈ ਅਰ ਗਿਆਨ ਕੇ ਸਮਝੇ ਬਿ
ਨਾ ਮੋਨਿ ਹੋਇ ਬੈਠਤਾ ਹੈ ਅਰ ਵਾਸਨਾਂ ਨਹੀਂ ਮਿਟਦੀਆਂ ਅਰ ਪੈਰੀਂ ਨੰ
ਗਾ ਫਿਰਦਾ ਹੈ ਅਰ ਮੈਲ ਆਦਕ ਖਾਵਤਾ ਹੈ ਸੋ ਸਿਰ ਛਾਈ ਪਾਵਤਾ ਹੈ ਕਯੋਂ
ਕਿ ਪਰਮੇਸਰ ਕੇ ਨਾਮ ਬਿਨਾ ਮੂਰਖ ਹੈ ਅਰ ਆਪਣੀ ਪਤਿ ਗਵਾਵਤਾ ਹੈ
ਅਰ ਬਿਬਾਣ ਮੇਂ ਰਹਿਤਾ ਹੈ ਅਰ ਮੜ੍ਹੀਆਂ ਮਸਾਣਾਂ ਮੇਂ ਬਸਤਾ ਹੈ ਸੋ

ਅੰਧ ਪਛੋਤਾਵਤਾ ਹੈ ਕਯੋਂ ਜੋ ਸਤਿਗੁਰਾਂ ਨੂੰ ਮਿਲਕੇ ਗਯਾਨ ਕੋ ਪ੍ਰਾਪਤ ਨਹੀਂ
ਕਰਤਾ ਅਰ ਸਤਿਗੁਰਾਂ ਦੇ ਸੇਵੇ ਬਿਨਾ ਗਤਿ ਨਹੀ ਹੁੰਦੀ ਤਾਂਤੇ ਜੋ ਸਤਿਗੁਰਾਂ
ਨੂੰ ਮਿਲਕੇ ਨਾਮੁ ਜਪਤੇ ਹੈਂ ਤੋ ਤਿਨਕੀ ਹਉਮੈਂ ਭੀ ਅਰ ਆਸ ਅੰਦੇਸਾ ਭੀ
ਦੂਰ ਹੋ ਜਾਤਾ ਹੈ ॥੨॥ ਪਉੜੀ ॥ ਕਹਤੀ ਹੈ ਕਿ ਜੇਈ ਭਗਤਿ ਤੇਰੇ ਮਨ ਭਾਂ
ਵਦੇ ਹਨ ਅਰ ਤੇਰੇ ਦੁਆਰੇ ਪਰ ਕੀਰਤਨ ਕਰਤੇ ਹਨ ਅਰ ਜੇਹੜੇ ਸੁਭ ਕਰ
ਮ ਨਹੀ ਕਰਤੇ ਅਰ ਧਾਵਨੀਆਂ ਪਰੇ ਕਰਤੇ ਹੈਂ ਸੋ ਸਾਧ ਸੰਗਤਿ ਦੇ ਦਰ
ਵਾਹਿਗੁਰੂ ਦੇ ਦੁਆਰੇ ਢੋਈ ਨਹੀ ਲਹਤੇ ਅਰ ਇਕ ਆਪਣਾ ਮੂਲ ਜੋ ਹੈ
ਪਰਮਾਤਮਾ ਤਿਸਕੋ ਨਹੀ ਬੂਝਤੇ ਅਰ ਦੇਹ ਅਭਿਮਾਨ ਕਰਕੇ ਹਉਮੈ ਪਣੂ
ਕਰਤੇ ਹੈਂ ਅਰ ਮੈਂ ਜੋ ਹਉਂ ਸੋ ਪਰਮੇਸਰ ਕਾ ਢਾਢੀ ਹੋ ਅਰ ਮੇਰੀ ਜਾਤਿ ਭੀ ਨੀ
ਚ ਹੈ ਅਰ ਹੋਰ ਆਪ ਕਉ ਉਤਮ ਜਾਤਿ ਸਦਾਇਦੇ ਹਨ ਅਰ ਮੈਂ ਤਿਨਾਂ ਦੀ
ਸੰਗਤ ਮੰਗਦਾ ਹਾਂ ਜੋ ਜੇਹੜੇ ਤੇਰਾ ਭਜਨ ਕਰਤੇ ਹਨ ॥੨੦॥ ਜਾਂ ਇਤਨੇ
ਵਚਨ ਬਾਬੇ ਕਹੇ ਤਾਂ ਪੀਰ ਕਹਿਆ ਜੀ ਤੁਸੀ ਜੋ ਵਡੇ ਅਸਰਾਜੇ ਕੀ ਧੁਨ
ਪਰਵਾਰ ਕਹੀ ਸੋ ਵਡਾ ਅਸਰਾਜਾ ਕਵਨ ਹੈ ॥ ਤਾਂ ਬਾਬੇ ਕਹਿਆ ਇਕ ਭੂ
ਮੀਏ ਕੇ ਦੋਨੋ ਪੁਤ੍ਰ ਹੂਏ ਹੈਂ ਅਰ ਉਨਾਂ ਨੈ ਆਪਸ ਵਿਚ ਜੁਧ ਕੀਤਾ ਹੈ ਅਰ
ਉਨਕਾ ਪਿਤਾ ਭੀ ਵਿਖਈ ਹੂਆ ਹੈ ਅਤੇ ਅਸਰਾਜਾ ਭੀ ਵਿਖਈ ਹੂਆ ਹੈ
ਅਰ ਵਡਾ ਸੁਭ ਕਰਮੀ ਹੂਆ ਹੈ ਸੋ ਉਸ ਪਾਤਿਸਾਹ ਨੂੰ ਮਿਲਕੇ ਅਰ ਪਾਤਿ
ਸਾਹ ਕੀਆਂ ਫੌਜਾਂ ਲੈਕੇ ਅਸਰਾਜੇ ਦਾ ਮੁਲਕ ਜੀਤ ਲੀਆ ਹੈ ॥ ਸੋ ਤੈਸੇ ਬਿ
ਬੇਕ ਅਰ ਮੋਹ ਦੋਨੋ ਮਨ ਕੇ ਪੁਤ੍ਰ ਹੈਂ ਅਰ ਬਿਬੇਕ ਸਤ ਸੰਗ ਨੂੰ ਮਿਲਕੇ ਮੋ
ਹ ਨੂੰ ਜਿਤ ਲੈਂਦਾ ਹੈ ॥ ਤਾਂ ਫਿਰ ਬਾਬੇ ਕਹਿਆ ਕਿ ਫਰੀਦ ਦਾ ਪੀਰ ਕਉਨ ਹੂਆ
ਹੈ ॥ ਤਾਂ ਸੇਖ ਬ੍ਰਹਮ ਕਹਿਆ ਕਿ ਫਰੀਦ ਨੂੰ ਮਤਾ ਕਾ ਉਪਦੇਸ ਹੂਆ ਹੈ ਅ
ਰ ਪਹਿਲੇ ਬਾਰਾਂ ਬਰਸ ਕੰਦ ਮੂਲ ਖਾਤਾ ਫਿਰਿਆ ਹੈ ਅਰ ਫਿਰ ਬਾਰਾਂ ਬਰ
ਸ ਕਾਠ ਦੀ ਰੋਟੀ ਲੀਏ ਫਿਰਿਆ ਹੈ ਅਰ ਫਿਰ ਖੂਹ ਮੇਂ ਉਲਟਾ ਹੋ ਲਟਕਿਆ
ਹੈ ਤਾਂ ਖੁਦਾ ਨੇ ਉਸ ਕਉ ਦੀਦਾਰੁ ਦੀਆ ਹੈ ਅਰ ਫਰੀਦ ਨੇ ਕਹਿਆ ਕਿ ਫਿ
ਰਿ ਸਦੀਵ ਕਾਲ ਮੈਂ ਤੇਰਾ ਦੀਦਾਰ ਕਿਥੇ ਕਰਾਂ ਤਾਂ ਖੁਦਾਇ ਨੇ ਕਹਿਆ ਕਿ ਸੰਤੋਂ

ਮੈਂ ਮੇਰਾ ਦੀਦਾਰ ਕੀਅ ਕਰ ਤਾਂ ਫਰੀਦ ਕੰਦਮੂਲ ਖਾਂਦਾ ਸੀ ਅਤੇ ਏਕ ਕਾਠ ਕੀ ਕਮ
ਲੀ ਰਖਦਾ ਸੀ ਅਰ ਜਹਾਂ ਤੁਮ ਬੈਠੇ ਹੋ ਤਹਾਂ ਇਕ ਸਾਧ ਆਇ ਰਹੇ ਸੇ ਅਠ
ਰੇਦਾ ਦਿਨ ਨੂੰ ਪਾਰ ਰਹੇ ਅਰ ਰਾਤ ਸਾਰੀ ਉਨਕੇ ਸਾਥ ਚਰਚਾ ਕਰਤਾ ਰਹੈ ਸੋ ਏ
ਕ ਦਿਨ ਬਹੁਤ ਵਰਖਾ ਹੋਈ ਅਰ ਤਿਸ ਵਰਖਾ ਮੈਂ ਭੀ ਸੰਤ ਸਾਧਾਂ ਮੈਂ ਜਾਇ ਪ੍ਰਾ
ਪਤਿ ਹੂਆ ਅਰ ਉਨਾਂ ਨੇ ਖੁਸ਼ੀ ਹੋਇ ਕਰ ਰਾਗੀਆਂ ਦੀਆਂ ਅਰ ਨਾਉ ਉਨਾਂ
ਬਤਾਇਆ ਤਾਂ ਫਰੀਦ ਕਹਿਆ ਕਿ ਜੋ ਇਨਾਂ ਸਲੋਕਾਂ ਦਾ ਅਰਥ ਸਮਝਾ
ਵੇਗਾ ਸੋ ਮੇਰਾ ਪੀਰ ਜਾਣਨਾ॥ ਸਲੋਕ ॥ਫਰੀਦਾ ਗਲੀਏ ਚਿਕੜੁ ਦੂ
ਰਿ ਘਰਿ ਨਾਲਿ ਪਿਆਰੇ ਨੇਹਾ ਚਲਾ ਤ ਭਿਜੈ ਕਮਲੀ ਰਹਾਂ ਤ ਤੁਟੈ ਨੇਹ
॥ਭਿਜਉ ਸਿਜਉ ਕਮਲੀ ਅਲਹ ਵਰਸੈ ਮੇਹੁ ॥ਜਾਇ ਮਿਲਾਂ ਤਿਨ ਸਜਣ
ਤੁਟੈ ਨਾਹੀ ਨੇਹੁ॥੧॥ ਤਾਂ ਬਾਬੇ ਕਹਿਆ ਕਿ ਗਲੀਆਂ ਜੋ ਹੈਨ ਸੋ ਸਰੀ
ਰ ਦੀਆਂ ਇੰਦ੍ਰੀਆਂ ਹੈਨ ਅਰ ਚਿਕੜੁ ਜੁ ਹੈ ਸੋ ਵਿਖਿਆਂ ਦੀਆਂ ਵਾਸਨਾ ਹੈ
ਨ ਅਰ ਪਿਆਰਾ ਜੋ ਪ੍ਰਾਪਤਿ ਹੋਤਾ ਹੈ ਸੋ ਵੈਰਾਗ ਕਰ ਹੋਤਾ ਹੈ ਅਰ ਜੇ ਵੈਰਾਗ
ਕਰੀਤਾ ਹੈ ਤਾਂ ਮਨ ਵਿਖਿਆਂ ਕੋ ਚਾਹਤਾ ਹੈ ਅਰ ਜੇ ਵੈਰਾਗ ਨਹੀਂ ਕਰੀਤਾ ਤੋ
ਪਰਮੇਸੂਰ ਨਹੀਂ ਪ੍ਰਾਪਤਿ ਹੋਤਾ ਤਾਂ ਤੇ ਜਬ ਪਦਾਰਥ ਮਨ ਕੇ ਸਿਥਿਆ ਦਿ
ਖਾਈਅਨ ਰਹੇ ਤਾਂ ਸੰਤਾਂ ਦਾ ਸੰਗ ਕਰੀਏ ਤਾਂ ਤਬ ਪਰਮੇਸੂਰ ਪ੍ਰਾਪਤਿ ਹੋ
ਵੇਗਾ॥ ਤਾਂ ਪੀਰ ਕਹਿਆ ਮੈਂ ਵਿਦਾ ਹੋਤਾ ਹੋਂ ਅਰ ਮੁਝ ਕੋ ਆਪਣਾ ਸਿਖ ਜਾ
ਣਕੇ ਫੇਰ ਭੀ ਦਰਸਨ ਦੇਵਣਾ ਤਾਂ ਬਾਬੇ ਕਹਿਆ ਮਰਦਾਨਿਆਂ ਅਖੀਂ
ਮੀਟ ਤਾਂ ਮਰਦਾਨੇ ਅਖੀਆਂ ਮੀਟ ਕੇ ਖੋਲੀਆਂ ਤੋ ਕਿਆ ਵੇਖੇ ਕਿ ਤਲਵੰ
ਡੀ ਕੇ ਬਾਗ ਮੇਂ ਬੈਠੇ ਹੈਂ ਤਾਂ ਫਿਰ ਬਾਬਾ ਸਦਾ ਸੰਤਾਂ ਨਾਲ ਸੰਗਤ ਕਰੇ ਜੋ
ਜਬ ਬਾਬਾ ਬਰਸਾਂ ਨਵਾਂ ਦਾ ਹੋਇਆ ਤਾਂ ਲੋਕਾਂ ਕਹਿਆ ਕਾਲੂ ਤੂ ਪੁਤ੍ਰ ਨੂੰ
ਜਨੇਊ ਪਵੀਤ ਪਵਾਇ ਅਰ ਕੁਛ ਕਰਮ ਧਰਮ ਮਤ ਸਿਖੇ ਜੋ ਇਸਕਾ
ਮਨ ਠਹਿਰੇ ਤਾਂ ਇਕ ਦਿਨ ਰਾਇ ਬੁਲਾਰ ਜੋ ਰਾਇ ਭੋਇ ਦਾ ਪੁਤ੍ਰ ਸੀ ਸੋ ਤੁ
ਸਨੇ ਬਾਬੇ ਨੂੰ ਸਦਿਆ ਅਰ ਕਹਿਆ ਕਿ ਤੂੰ ਅਸਾਡੀ ਕਮਦਾਰੀ ਲੈ ਤਾਂ ਬਾ
ਬੇ ਕਹਿਆ ਅਸੀਂ ਸਚੇ ਸਾਈਂ ਦੀ ਕਮਦਾਰੀ ਵਿਚਿ ਲਗੇ ਹੋਏ ਹਾਂ ਅਰ

Age 9 year

ਅਜਾਂ ਥੋ ਕੂੜਿਆਂ ਰਾਜਿਆਂ ਦੀ ਕਿਮ ਦਾਰੀ ਨਹੀਂ ਹੁੰਦੀ ਤਾਂ ਫਿਰ ਬਾਬੇ
ਸਲੋਕ ਕਹਿਆ॥ ਸਲੋਕ ਮ: ੧ ॥ ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰ
ਸਾਰੁ॥ ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥ ਕੂੜੁ ਸੁਇਨਾ ਕੂ
ੜੁ ਰੁਪਾ ਕੂੜੁ ਪੈਨਣਹਾਰੁ॥ ਕੂੜੁ ਕਾਇਆਂ ਕੂੜੁ ਕਪੜੁ ਕੂੜੁ ਰੂਪੁ ਅ
ਪਾਰੁ॥ ਕੂੜੁ ਮੀਆਂ ਕੂੜੁ ਬੀਬੀ ਖਪਿ ਹੋਏ ਖਾਰੁ॥ ਕੂੜਿ ਕੂੜੈ ਨੇਹੁ
ਲਗਾ ਵਿਸਾਰਿਆ ਕਰਤਾਰੁ॥ ਕਿਸੁ ਨਾਲਿ ਕੀਚੈ ਦੋਸਤੀ ਸਭੁ ਜ
ਗੁ ਚਲਣਹਾਰੁ॥ ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥ ਨਾਨ
ਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥੧॥ ਮ: ੧ ॥ ਸਚੁ ਤਾ
ਪਰਿ ਜਾਣੀਐ ਜਾ ਰਿਦੈ ਸਚਾ ਹੋਇ॥ ਕੂੜ ਕੀ ਮਲੁ ਉਤਰੈ ਤਨੁ
ਕਰੇ ਹਛਾ ਧੋਇ॥ ਸਚੁ ਤਾ ਪਰਿ ਜਾਣੀਐ ਜਾ ਸਚੁ ਧਰੇ ਪਿਆ
ਰੁ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥ ਸਚੁ ਤਾ
ਪਰ ਜਾਣੀਐ ਜਾ ਜੁਗਤਿ ਜਾਣੈ ਜੀਉ॥ ਧਰਤਿ ਕਾਇਆਂ ਸਾਧ
ਕੈ ਵਿਚਿ ਦੇਇ ਕਰਤਾ ਬੀਉ॥ ਸਚੁ ਤਾ ਪਰ ਜਾਣੀਐ ਜਾ ਸਿਖ ਸ
ਚੀ ਲੇਇ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥ ਸ
ਚੁ ਤਾ ਪਰ ਜਾਣੀਐ ਜਾ ਆਤਮੁ ਤੀਰਥਿ ਕਰੇ ਨਿਵਾਸੁ॥ ਸਤਿਗੁ
ਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ ਸਚੁ ਸਭਨਾ ਹੋਇ ਦਾਰੂ
ਪਾਪ ਕਢੈ ਧੋਇ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋ
ਇ॥੨॥ ਪਉੜੀ ॥ ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸ
ਤਕਿ ਲਾਈਐ॥ ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖ
ਧਿਆਈਐ॥ ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥
ਜੇ ਹੋਵੈ ਪੂਰਬਿ ਲਿਖਿਆ ਤਾਂ ਧੂੜਿ ਤਿਨੰ ਦੀ ਪਾਈਐ॥ ਮਤਿ ਥੋੜੀ
ਸੇਵ ਗਵਾਈਐ॥੧੦॥ ਤਾਂ ਬਾਬੇ ਕਹਿਆ ਕਿ ਰਾਜਾ ਭੀ ਕੂੜੁ ਹੈ
ਅਤੇ ਪਰਜਾ ਭੀ ਕੂੜੁ ਹੈ ਅਰ ਸੰਸਾਰ ਭੀ ਕੂੜੁ ਹੈ ਅਰ ਮੰਡਪ ਅਤੇ ਮਹਲ ਤੇ
ਬੈਸਣ ਵਾਲੇ ਸਭ ਕੂੜੁ ਹੀ ਹੈਂ ਅਰ ਸੁਇਨਾ ਅਤੇ ਰੁਪਾ ਅਰ ਪੈਨਣਵਾ

ਕੇ ਸਭ ਕੂੜ ਹੀ ਹੈਂ ॥ ਅਤੇ ਕਾਇਆ ਅਤੇ ਕਪੜ੍ਹ ਅਰ ਰੂਪ ਸਭੁ ਕੂੜ ਹੈ ਅਰ
ਮੀਆਂ ਅਤੇ ਬੀਬੀਆਂ ਖਪਿ ਖਪਿ ਰਹੇ ਹੈਂ ਅਰ ਖੁਆਰ ਹੋਤੇ ਹੈਂ ਅਰ ਕਿਸ
ਕੇ ਨਾਲ ਦੋਸਤੀ ਹੈ ਸੋ ਸਭ ਜਗ ਚਲ ਜਾਣਾ ਹੈ ਅਰ ਜੈਸੇ ਮਖੀਆਂ ਮਾ
ਖਿਓਂ ਕੋ ਛੋੜ ਨਹੀਂ ਸਕਤੀਆਂ ਹੈਂ ਤੈਸੇ ਮਾਨੁਖ ਪਦਾਰਥ ਹੁਮੈਂ ਪੜੇ ਪੂਰੰਦੇ
ਪੂਰ ਤੂਬਦੇ ਹੈਨ ॥ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਵਾਹਿਗੁਰੂ ਦੇ ਨਾਮ ਤੇ
ਬਿਨਾ ਸਭ ਕੂੜ ਹੈ ਤਾਂ ਗਾਇਬ ਬੁਲਾਰ ਕਹਿਆ ਕਿ ਸਚਾ ਕਿਓਂ ਕਰ ਹੋਈ
ਤਾ ਹੈ ॥੧॥ ਤਾਂ ਬਾਬੇ ਕਹਿਆ ਸਚ ਤਦੇ ਹੋਂਦਾ ਹੈ ਜੇ ਇਸ ਦਾ ਰਿਦਾ ਸਚਾ
ਹੋਵੈ ਅਰ ਮਾਇਆ ਨੂੰ ਆਪਣੀ ਨਾ ਕਰ ਕੇ ਜਾਣੈ ਖੁਦਾਇ ਦੀ ਕਰ ਜਾਣੈ ਅ
ਤੇ ਖੁਦਾਇ ਦੇ ਨਾਇ ਦੇਵੈ ਅਰ ਪਰਮੇਸਰ ਕਾ ਨਾਮ ਸੁਣੈ ਅਰ ਸੁਣ ਕੇ
ਪ੍ਰਸੰਨ ਹੋਵੈ ਅਰ ਜੀਅ ਕੀ ਜੁਗਤਿ ਜਾਣੈ ਅਰ ਧਰਤੀ ਰੂਪੀ ਕਾਇਆਂ ਨ
ੂੰ ਸੇਵਾ ਟਹਿਲ ਕਰ ਸਾਧੇ ਅਰ ਕਰਤੇ ਕਾ ਨਾਮ ਬੀਜ ਪਾਵੈ ਅਰ ਸਚੀ ਸਿ
ਖਿਆ ਦੇਵੈ ਅਰ ਜੀਆਂ ਪਰ ਦਾਨ ਕਰੈ ਅਰ ਆਤਮ ਗਿਆਨ ਮੰਨੇ ਵਾਸਕ
ਹੈ ਸੋ ਐਸਾ ਸਚ ਜੋ ਹੈ ਸੋ ਸਭਨਾਂ ਦਾ ਦਾਰੂ ਹੈ ਅਰ ਪਾਪਾਂ ਨੂੰ ਧੋਵਣ ਵਾਸ॰
ਹੈ ਅਤੇ ਸ੍ਰੀ ਗੁਰੂ ਨਾਨਕ ਜੀ ਬੇਨਤੀ ਕਰਦੇ ਹਨ ਕਿ ਜਿਨਾਂ ਦੇ ਪਲੇ ਸਚ ਹੁੰ॰
ਹੈ ਉਨ ਦੇ ਸੰਗ ਕਰ ਹੋਰਨਾ ਦਾ ਭੀ ਉਧਾਰੁ ਹੁੰਦਾ ਹੈ ਤਾਂ ਤੇ ਉਨਾਂ ਦਾ ਸੰਗ ਮੰ
ਗੀਏ ॥੨॥ ਪਉੜੀ ਕਹਿਤੀ ਹੈ ਕਿ ਦਾਸ ਮੇਰਾ ਜੁ ਹੈ ਸੋ ਸੰਤਾਂ ਦੀ ਧੂੜ ਹੈ ਸੋ
ਜੇ ਮਹਾਰਾਜ ਦੀ ਕਿਰਪਾ ਕਰ ਕੇ ਮਿਲੇ ਤਾਂ ਮੈਂ ਮਸਤਕ ਪਰ ਲਾਵਾਂ ਅਰ
ਝੂਠੇ ਲਾਲਚ ਛਡ ਕੇ ਅਰ ਇਕ ਮਨ ਹੋ ਕੇ ਅਲਖ ਨੂੰ ਧਿਆਵਾਂ ਕਿਉਂ
ਕਿ ਜੇਹੀ ਕਾਰ ਕਰੀਤੀ ਹੈ ਤੇਹੋ ਫਲ ਪਾਈਤਾ ਹੈ ਤਾਂ ਤੇ ਸੰਤਾਂ ਦੀ ਧੂੜ ਮੰ
ਗੀਏ ਜੋ ਥੋੜੀ ਸੇਵ ਤੇ ਬਹੁਤੀ ਸੇਵ ਹੋਇ ਜਾਵੇ ॥ ਤਾਂ ਬਾਬੇ ਕਹਿਆ ਕਲਜੁ
ਗ ਮੇਂ ਸਚ ਛਿਪ ਗਿਆ ਹੈ ਅਰ ਕੂੜ ਪਰਗਟ ਹੋਇ ਖਲਾ ਹੈ ॥੩॥

॥ਸਲੋਕ ਮ: ੧ ॥ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇ
ਤਾਲ ॥ ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥ ਜੇ
ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥ ਨਾਨਕ ਪਾਹੈ ਬਾਹਰਾ

ਕੋਰੈ ਰੰਗੁ ਨ ਸੋਇ ॥ ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋ
ਇ ॥ ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥ ਮਃ ੧ ॥
ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥ ਕਾਮੁ ਨੇਬੁ
ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥ ਅੰਧੀ ਰਯਤਿ ਗਿਆਨ ਵਿ
ਹੂਣੀ ਭਾਹਿ ਭਰੇ ਮੁਰਦਾਰੁ ॥ ਗਿਆਨੀ ਨਚਹਿ ਵਾਜੇ ਵਾਵਹਿ ਰੂਪ
ਕਰਹਿ ਸੀਗਾਰੁ ॥ ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥ ਮੂ
ਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ ਧਰਮੀ ਧ
ਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥ ਜਤੀ ਸਦਾਵਹਿ ਜੁ
ਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥ ਸਭੁ ਕੋ ਪੂਰਾ ਆਪੇ ਹੋ
ਵੈ ਘਟਿ ਨ ਕੋਈ ਆਖੈ ॥ ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨ
ਕ ਤੋਲਿਆ ਜਾਪੈ ॥੨॥ ਮਃ ੧ ॥ ਵਦੀ ਸੁ ਵਜਗਿ ਨਾਨਕਾ ਸਚਾ
ਵੇਖੈ ਸੋਇ ॥ ਸਭਨੀ ਛਾਲਾਂ ਮਾਰੀਆਂ ਕਰਤਾ ਕਰੇ ਸੁ ਹੋਇ ॥ ਅਗੈ
ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇ
ਈ ਕੇਇ ॥੩॥ ਪਉੜੀ ॥ ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ
ਤਿਨੀ ਖਸਮੁ ਧਿਆਇਆ ॥ ਏਨਾ ਜੰਤਾਂ ਕੈ ਵਸਿ ਕਿਛੁ ਨਾਹੀ ਤੁਧੁ ਵੇ
ਕੀ ਜਗਤੁ ਉਪਾਇਆ ॥ ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ
ਤੁਧੁ ਖੁਆਇਆ ॥ ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁ
ਝਾਇਆ ॥ ਸਹਜੇ ਹੀ ਸਚਿ ਸਮਾਇਆ ॥੧੧॥ ਟੀਕਾ ਇਸ ਕ
ਲਜੁਗ ਮਾਹਿ ਸਚ ਛਪ ਗਿਆ ਹੈ ਅਰ ਪਾਪ ਰੂਪ ਬੈਤਾਲ ਆਇ ਫਿ
ਰੇ ਹੈਨ ਅਰ ਅਗਲਿਆਂ ਜੁਗਿਆਂ ਮੈਂ ਜੋ ਪਰਗਟ ਹੋਤੇ ਥੇ ਸੋ ਅਬ ਪਰਾ
ਕਾ ਬੀਜ ਦੂਰ ਹੋਇ ਗਇਆ ਹੈ ਤਾਂ ਤੇ ਬਿਨ ਨਾਮ ਦੇ ਹੋਰ ਤਪਸਿਆ
ਤਪ ਜੋਗ ਸਭ ਢਲ ਗਏ ਹਨ ਅਰ ਜੋ ਪਰਮੇਸਰ ਦੇ ਨਾਮ ਦਾ ਅਰ
ਮਨ ਨੀਵੇਂ ਦੀ ਪਾਹ ਹੋਵੇ ਤਾਂ ਫਲ ਦੇਤਾ ਹੈ ਅਤੇ ਕੋਰੇ ਕਪੜੇ ਦੀ ਨਿਆਈਂ
ਜੋ ਮਨ ਹੈ ਸੋ ਭੈ ਕੀ ਖੁੰਬ ਸਾਥ ਖੁੰਬ ਚੜਾਈਏ ਅਰ ਸਰਮ ਕੀ ਪਾ-

ਹੋਵੈ ॥੩॥ ਅਰ ਮਹਾਰਾਜ ਕੀ ਭਗਤਿ ਕੀ ਮਜੀਠ ਸਾਬ ਰੰਗ ਚੜ੍ਹਾਈ ਅੰਤ ਫੇਰ
ਇਸਕਾ ਰੰਗ ਉਤਰਤਾ ਨਹੀ ॥੪॥ ਕਯੋਂਕਿ ਕਲਜੁਗ ਦਾ ਸਿਕਦਾਰ ਕੋ ਹੈ
ਸੋ ਕੂੜ ਕਹੇ ਅਰ ਲਬ ਪਾਪ ਏਹ ਦੋਨੋ ਜੋ ਹੈਂ ਸੋ ਰਾਜਾ ਮਹਤਾ ਹੈ ਅਰ ਕਾਮ
ਨੈਬ ਜੋ ਹੈਂ ਸੋ ਰਾਜੇ ਕੇ ਨਿਕਟਵਰਤੀ ਹੈਂ ਸੋ ਰਾਜਾ ਉਨਸੇ ਵਿਚਾਰ ਕਰਤਾ ਹੈ
ਅਰ ਅੰਧੇ ਜੋ ਅਗਿਆਨੀ ਲੋਕ ਹੈਂ ਸੋ ਤਿਨਕੀ ਰਯਤ ਹੈ ਅਰ ਜੈਸੇ ਸੇ ਮ੍ਰਿਤ
ਕ ਕੀ ਭੂਖ ਕੰਮ ਨਹੀ ਆਵਤੀ ਤੈਸੇ ਵਾਹਿਗੁਰੂ ਦੇ ਭਜਨ ਬਗੈਰ ਸੁਆ
ਸੁਕੰਮ ਨਹੀਂ ਆਵਤੇ ਹੈਂ ਸੋ ਆਪ ਨਚਤੇ ਹੈਂ ਅਰ ਠਾਕਰਾਂ ਕੇ ਸਾਂਗ ਬਣ
ਵਤੇ ਹੈਂ ਅਰ ਵਾਜੇ ਵਜਾਵਤੇ ਹੈਂ ਅਰ ਊਚਾ ਕੂਕਤੇ ਹੈਂ ਅਰ ਵਾਦਾਂ ਸਹਿਤ
ਗਾਵਤੇ ਹੈਂ ਅਰ ਜੋਧਿਆਂ ਕਾ ਵੀਚਾਰ ਗਾਵਤੇ ਹੈਂ ਅਰ ਧਰਮੀ ਜਉਨਸੇ
ਹੈ ਉਨਕਉ ਗਾਵਤੇ ਹੈਂ ਅਰ ਮੁਕਤਿ ਮਾਂਗਤੇ ਹੈਂ ਅਰ ਜਤੀ ਅਤੀਤ ਕਹਾ
ਵਤੇ ਹੈਂ ਅਰ ਘਰ ਬਾਰ ਛਡ ਬੈਠਤੇ ਹੈਂ ਅਰ ਪਰਾਈਆਂ ਇਸਤ੍ਰੀਆਂ ਵਲ
ਦੇਖਤੇ ਹੈਂ ਅਰ ਜੁਗਤਿ ਜਾਣਤੇ ਨਹੀ ਅਰ ਸਭ ਕੋਈ ਆਪੇ ਆਪਣੀ
ਜਗਾਹ ਪੂਰਾ ਕਹਾਵਤਾ ਹੈ ਅਰ ਘਾਟ ਕੋਈ ਨਹੀ ਕਹਾਵਤਾ ਪਰ ਜਿਸਕੀ
ਪਰਮੇਸਰ ਨਾਲ ਪਤਿ ਰਹੇ ਸੋਈ ਪੂਰਾ ਹੈ ॥੫॥ ਅਰ ਜੇਹੜੀ ਮਹਾਰਾ
ਜ ਨੇ ਕਰ ਛਡੀ ਹੈ ਸੋਈ ਹੁੰਦੀ ਹੈ ਅਰ ਕਿਸੇ ਨੇ ਕਰਮਾਤ ਕੀ ਛਾਲ ਮਾਰੀ ਹੈ
ਅਰ ਕਿਸੇ ਨੇ ਤਪਸਿਆ ਕੀ ਅਰ ਕਿਸੇ ਨੇ ਦਿਖਿਆ ਕੀ ਪਰ ਚੂਹਾ ਚਾ
ਹੋਵੈ ਗੀ ਜੇ ਸਾਹਿਬ ਨੂੰ ਭਾਵੈ ਗੀ ਅਰ ਸਰੀਰ ਅਤੇ ਜਾਤ ਅਰ ਜੋਰ ਈ
ਥਾਂ ਹੀ ਰਹਿ ਜਾਵੇਗਾ ਅਰ ਜਾਪ ਗਣਨਾ ਆ ਕਿਛੁ ਨ ਚਲੈ ਗਾ ॥ ਕਯੋਂਕਿ
ਇਨਾਂ ਸਨਬੰਧੀਆਂ ਨੇ ਏਥਾਂ ਹੀ ਰਹਿ ਜਾਣਾ ਹੈ ਅਰ ਅਗੇ ਹੋਰ ਨਾਲ ਨਾਲ
ਵਾਹ ਪਊਣਾ ਹੈ ਜੋ ਨਵੇਂ ਜੀਵ ਹਨ ਤਾਤੇ ਜਿਨਕੀ ਪਤਿ ਰਹੇਗੀ ਸੋਈ ਚੰਗੇ
ਹੋਵਨਗੇ ॥੬॥੩॥ ਪਉੜੀ ਕਹਿਤੀ ਹੈ ਧੁਰਿ ਕਰਮੁ ਜਿਨਾਂ ਦੇ ਮਹਾਰਾਜ ਪ
ਇਆ ਹੈ ਜੋਈ ਨਾਮ ਜਪਤੇ ਹੈਂ ਅਰ ਇਨਾਂ ਜੀਵਾਂ ਦੇ ਵਸਿ ਕੁਛ ਨਹੀਂ ਕਿ
ਮਹਾਰਾਜ ਤੀਨ ਗੁਣ ਕਾ ਸ੍ਰਿਸਟੀ ਉਤਪਤਿ ਕੀਤੀ ਹੈ ਜੋ ਸਾਤਕੀਆਂ
ਨੇ ਆਪਣੇ ਮੈਂ ਮੇਲ ਲੇਤਾ ਹੈ ਅਰ ਜੌਨ ਸੇ ਰਾਜਸੀ ਅਰ ਤਾਮਸੀ

ਤੇ ਸੋ ਵਿਛੜੇ ਫਿਰਤੇ ਹੈਂ ਪਰ ਜਿਨ ਕੇ ਸਤਿਗੁਰਾਂ ਦੀ ਕ੍ਰਿਪਾ ਹੋਂਦੀ ਹੈ ਸੋ
ਉਨ ਕੇ ਸਮਝ ਪੜਤੀ ਹੈ ਅਰ ਸਹਜ ਜੋਗੀ ਸਚ ਮੇਂ ਸਮਾਇ ਜਾਤੇ ਹੈਂ॥੧੧
॥ਸਲੋਕ ਮ: ੧॥ ॥ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ
ਹੋਈ॥ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥੧॥
॥ਬਲਿਹਾਰੀ ਕੁਦਰਤਿ ਵਸਿਆ॥ਤੇਰਾ ਅੰਤੁ ਨ ਜਾਈ ਲਖਿਆ
॥੧॥ਰਹਾਉ॥ ॥ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕ
ਲਾ ਭਰਪੂਰਿ ਰਹਿਆ॥ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ
ਜਿਨਿ ਕੀਤੀ ਸੋ ਪਾਰਿ ਪਇਆ॥ਕਹੁ ਨਾਨਕ ਕਰਤੇ ਕੀਆ ਬਾਤਾਂ
ਜੋ ਕਿਛੁ ਕਰਣਾ ਸੋ ਕਰਿ ਰਹਿਆ॥ ਮ: ੨ ॥ਜੋਗ ਸਬਦੰ ਗਿ
ਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥ਖਤ੍ਰੀ ਸਬਦੰ ਸੂਰ ਸ
ਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥ਸਰਬ ਸਬਦੰ ਏਕ ਸਬਦੰ
ਜੇ ਕੋ ਜਾਣੈ ਭੇਉ॥ਨਾਨਕ ਤਾ ਕਾ ਦਾਸੁ ਹੈ ਸੋਊ ਨਿਰੰਜਨ ਦੇਉ॥੨॥
ਮ: ੨ ॥ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥ਆਤਮਾ
ਬਾਸੁਦੇਵਸਿ ਜੇ ਕੋ ਜਾਣੈ ਭੇਉ॥ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰ
ਜਨ ਦੇਉ॥੩॥ਮ: ੧ ॥ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ
ਹੋਇ॥ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ
॥੪॥ਪਉੜੀ ॥ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾ
ਰੀਐ॥ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥ਐਸੀ
ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥ਪੜਿਆ ਅ
ਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥ਮੁਹਿ ਚਲੈ ਸੁ ਅਗੈ ਮਾ
ਰੀਐ॥੧੨॥ ॥ਤਿਸ ਕਾ ਵੀਚਾਰ ਦੁਖ ਜੋ ਤਪ ਪਾਪਿਆਂ ਆਦਿਕਾਂ ਵਿਖੇ ਮ
ਹਾਰਣੇ ਹੈਨ ਸੋ ਪਾਪਾਂ ਕਟਣੇ ਦਾ ਦਾਰੂ ਹੈਨ ਅਰ ਸੁਖ ਜੋ ਧਨ ਪਰਮੇਸ
ਰ ਦੇ ਭਜਨ ਬੀ ਬਿਨਾ ਵਿਖਿਆਂ ਦੇ ਸੋ ਓਨਾਂ ਥੋਂ ਰੋਗ ਉਤਪਤ ਹੋਏ ਹ
ਸੋ ਜਿਨਾਂ ਨੂੰ ਆਤਮ ਸੁਖ ਪ੍ਰਾਪਤਿ ਹੋਇਆ ਹੈ ਉਨਾਂ ਨੂੰ ਅਵਨ ਅਰੋਗਤਾ

ਹੈ ਅਰ ਹੋਰ ਠੋਗ ਨਹੀਂ ਹੋਂਦੇ ਸੋ ਹੇ ਵਾਹਿਗੁਰੂ ਜੀ ਜੋ ਪਿਛੇ ਕੀਤਾ ਹੈ
ਸੋ ਤੂ ਪੇ ਕੀਤਾ ਹੈ ਅਰ ਅਗੋਂ ਭੀ ਤੂ ਪੇ ਕਰਨਾ ਹੈ ਕਯੋਂ ਕਿ ਜਿਨਾ ਕੰਮਾਂ ਵਿਚ
ਹੈ ਕਰੀਏ ਜੋ ਨਹੀਂ ਹੋਂਦੇ ਤਾਂਤੇ ਮੈਂ ਬਲਿਹਾਰੇ ਹਾਂ ਜੋ ਤੂੰ ਮਾਇਆ ਵਿਚ
ਸਤਾ ਦੇ ਰਹਿਆ ਹੈ ਅਰ ਤੇਰਾ ਅੰਤ ਨਹੀਂ ਲਖਿਆ ਜਾਂਦਾ ਅਰ ਜੈਸੇ ਸੂ
ਰਜ ਵਿਖੇ ਜੋਤਿ ਹੈ ਅਰ ਜੋਤਿ ਵਿਖੇ ਸੂਰਜ ਹੈ ਤੈਸੇ ਸਰਬ ਬੁਧਾਂ ਵਿਖੇ
ਤੇਰੀ ਜੋਤਿ ਹੈ ਅਰ ਤੇਰੀ ਜੋਤਿ ਵਿਖੇ ਸਰਬ ਬੁਧਿ ਕਲਪਤ ਹੈ ਅਰ ਤੂ ਕ
ਲਪਨਾ ਤੇ ਰਹਤ ਹੈਂ ਅਰ ਸਰਬ ਕਲਾਂ ਭਰਪੂਰ ਹੈਂ ਅਰ ਤੂ ਸਦਾ ਸਾਹਿ
ਬ ਹੈਂ ਅਰ ਜਿਨ ਤੇਰੀ ਸਿਫਤ ਦਾ ਸਲਾਘਣ ਕੀਤਾ ਹੈ ਸੋ ਧੰਨ ਧੰਨ ਹੈ ਹਨ
ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਕਰਤੇ ਦੀਆਂ ਬਾਤਾਂ ਹਨ ਅਰ ਜੋ ਕਿਛ
ਕਰਨਾ ਸੀ ਜੋ ਕਰ ਰਹਿਆ ਹੈ ॥੨॥ ਅਬ ਸਾਹਿਬੁ ਸਰਬ ਦੇ ਧਰਮ ਵ
ਰਨਨ ਕਰਦੇ ਹਨ ਕਿ ਜੋਗੀ ਸਤਾਂ ਦਾ ਜੋ ਧਰਮ ਹੈ ਸੋ ਆਪਣੇ ਆਪ ਨੂੰ
ਜਾਣਦਾ ਹੈ ਅਰ ਬ੍ਰਾਮਣਾਂ ਦਾ ਜੋ ਧਰਮ ਹੈ ਸੋ ਵੇਦ ਪੜਨਾ ਹੈ ਅਰ ਖਤ੍ਰੀ
ਆਂ ਦਾ ਜੋ ਧਰਮ ਹੈ ਸੋ ਦਾਨ ਅਰ ਕ੍ਰਿਪਾਨ ਜੋ ਸੂਰੇ ਹੋਣਾ ਹੈ ਅਰ ਸੂਦ੍ਰਾਂ
ਤੇ ਵੈਸਾਂ ਦਾ ਜੋ ਧਰਮ ਹੈ ਸੋ ਪਰਾਈ ਟਹਿਲ ਕਰਨੀ ਅਤੇ ਵਣਜ ਕਰ
ਨਾ ਹੈ ਪਰ ਸਰਬ ਧਰਮਾਂ ਦਾ ਇਹ ਧਰਮ ਹੈ ਕਿ ਜੋ ਪਰਮੇਸੁਰ ਦੇ ਨਾ
ਮ ਦਾ ਭੇਦ ਜਾਣਨਾ ਸੋ ਗੁਰੂ ਨਾਨਕ ਸਾਹਿਬ ਜੀ ਕਹਿਤੇ ਹੈਨ ਕਿ ਜਿਨ
ਭੇਤ ਜਾਤਾ ਹੈ ਮੈਂ ਉਨਾਂ ਦਾ ਦਾਸ ਹਾਂ ਅਰ ਉਹ ਵਾਹਿਗੁਰੂ ਕਾ ਰੂਪ ਹੈਨ
ਤਾਂਤੇ ਜਿਨਾ ਇਕ ਵਾਹਿਗੁਰੂ ਜੀ ਦੀ ਪੂਜਾ ਕੀਤੀ ਤਿੰਨਾਂ ਸਰਬ ਦੇਵਤਿਆਂ
ਦੀ ਪੂਜਾ ਕੀਤੀ ਕਯੋਂ ਜੋ ਸਰਬ ਦੇਵਤਿਆਂ ਦਾ ਪ੍ਰਕਾਸਕ ਆਤਮਾ ਹੈ ਅ
ਤੇ ਉਹ ਆਤਮਾ ਕੈਸਾ ਹੈ ਜੋ ਜਿਸਨੇ ਭਗਤਾਂ ਕੇ ਵਾਸਤੇ ਕ੍ਰਿਸਨ ਰੂਪ ਧਾ
ਰਿਆ ਹੈ ਸੋ ਉਸਦਾ ਭੇਦ ਜਾਨਨਾ ਇਹ ਹੈ ਤਾਂਤੇ ਨਿਰਗੁਣ ਸਰਗੁਣ ਦੀ
ਅਭੇਦਤਾ ਜੈਨ ਜਾਤੀ ਹੈ ਗੁਰੂ ਨਾਨਕ ਜੀ ਕਹਿਤੇ ਹੈਂ ਕਿ ਮੈਂ ਉਨਾਂ ਦਾ ਦਾ
ਸ ਹੋਂ ਅਰ ਓਹ ਵਾਹਿਗੁਰੂ ਕਾ ਰੂਪ ਹੈਨ" ਅਰ ਜੈਸੇ ਪਾਰੇ ਵਿਖੇ ਜਲ
ਰਹਦਾ ਹੈ ਸੋ ਪਾਰਾ ਜਲ ਤੇ ਭਿੰਨਤਾ ਬਿਨਾ ਨਹੀਂ ਬਣਦਾ ਤੈਸੇ ਮਨ

ਗੁਰਾਂ ਦੇ ਗਿਆਨ ਕਰ ਵਸ ਆਂਵਦਾ ਹੈ ਸੋ ਗਿਆਨ ਗੁਰਾਂ ਬਿਨਾਂ ਨਹੀਂ ਪ੍ਰਾ
ਪਤਿ ਹੁੰਦਾ ॥ ਪਉੜੀ ਕਹਿੰਦੀ ਹੈ ਕਿ ਪੜਿਆ ਜੇ ਪਾਪ ਕਰੇ ਤਾਂ ਉਸ ਬਦ
ਲੇ ਅਨਪੜਿਆ ਜੇ ਭੁਲਾ ਹੋਵੇ ਤਿਹ ਨਹੀਂ ਮਾਰੀਦਾ ਕਿਉਂ ਜੋ ਕਿ ਜੇਹੇ ਕਰਮ ਕਰ
ਦਾ ਹੈ ਤੇਹਾ ਨਾਉਂ ਕਹੀਦਾ ਹੈ ਤਾਂ ਤੇ ਐਸੇ ਕਰਮ ਨ ਕਰੀਏ ਜਿਸ ਕਰ ਵਾਹਿ
ਗੁਰੂ ਕੀ ਦਰਗਾਹ ਵਿਚਿ ਸਰਮਿੰਦਾ ਹੋਵੀਏ ਅਰ ਜੇ ਇਥੇ ਕਿਸੀ ਨੇ ਮੂਲ
ਹਸਾਬ ਕਿਸੇ ਕੀਤਾ ਤਾਂ ਕੀ ਹੋਇਆ ਪਰ ਵਾਹਿਗੁਰੂ ਦੀ ਦਰਗਾਹ ਵਿਚ ਪ
ੜਿਆਂ ਹੋਇਆਂ ਦਿਆਂ ਅਤੇ ਰਮੀਆਂ ਦਿਆਂ ਕਰਮਾਂ ਦਾ ਵੀਚਾਰ ਹੋਣਾ ਹੈ
ਅਰ ਜੇਹੜੇ ਲੋਕਾਂ ਨੂੰ ਠਗਣ ਵਾਸਤੇ ਪੜ੍ਹਦੇ ਹੈਨ ਸੋ ਅਗੇ ਮਾਰੀਦੇ ਹੈਨ ਅ
ਥਵਾ ਜਿਨਾਂ ਦੇ ਗੁਰਾਂ ਵਲੋਂ ਮੂੰਹ ਫਿਰੇ ਹਨ ਸੋ ਮਾਰੀਦੇ ਹਨ ਕਿਉਂ ਜੋ ਵਾਹਿਗੁ
ਰੂ ਸਰਬ ਦਾ ਜਾਣਦਾ ਹੈ ॥੧੧॥ ਤਾਂ ਰਾਇ ਬੁਲਾਰ ਆਖਿਆ ਨਾਨਕ ਤੂੰ ਤੋ
ਵਲੀ ਹੈਂ ਅਰ ਸੇਵਕਾਂ ਨੂੰ ਕਹਿਆ ਕਿ ਤੁਸੀਂ ਕਾਲੂ ਨੂੰ ਬੁਲਾਇ ਲਿਆਵੋ
ਤਾਂ ਓਹ ਕਾਲੂ ਨੂੰ ਬੁਲਾਵਨ ਗਏ ਤਾਂ ਅਗੋਂ ਉਨਾਂ ਕਹਿਆ ਕਿ ਕਾਲੂ ਬ੍ਰਿਜਨਾਥ
ਪਰੋਹਤ ਦੇ ਘਰ ਗਇਆ ਹੋਇਆ ਹੈ ਤਾਂ ਓਹ ਉਥੋਂ ਹੀ ਬੁਲਾਇ ਲਿਆਏ
ਤਾਂ ਰਾਇ ਬੁਲਾਰ ਕਹਿਆ ਤੂੰ ਬ੍ਰਿਜਨਾਥ ਦੇ ਘਰ ਕਿਉਂ ਗਿਆ ਸੀ ਤਾਂ ਕਾ
ਲੂ ਕਹਿਆ ਮੈਂ ਪੁਤ੍ਰ ਕੇ ਜਨੇਊ ਕੇ ਪਵਣੇ ਕੇ ਵਾਸਤੇ ਲਗਨ ਗਿਨਨ ਗਇ
ਆਆ ਹਾ ਅਤੇ ਉਸਨੇ ਆਖਿਆ ਹੈ ਕਿ ਸਵਾ ਸਉ ਮਣ ਲੁਚੀਆਂ ਅਰ
ਖੀਰ ਬ੍ਰਾਹਮਣਾਂ ਵਾਸਤੇ ਤਿਆਰ ਕਰੋ ਅਰ ਦਸ ਬਕਰੇ ਅਰ ਪੰਜ ਸੈ ਮ
ਣਾਂ ਔਰ ਪਦਾਰਥ ਖਤ੍ਰੀਆਂ ਵਾਸਤੇ ਤਿਆਰ ਕਰੋ ਅਰ ਇਕ ਅਰ ਇਕ
ਮਿਰਗ ਹੋਵੇ ਜੋ ਸਿਕਾਰ ਕਰ ਮਾਰਿਆ ਹੋਆ ਸੋ ਹੋਰ ਤਾਂ ਸਾਮਗ੍ਰੀ ਮੈਂ ਸ
ਭ ਤਿਆਰ ਕਰ ਆਇਆ ਹਾਂ ਪਰ ਇਕ ਮਿਰਗ ਦੀ ਤੂੰ ਚਾ ਹਥ ਨਹੀਂ ਲਗ
ਦੀ ਤਾਂ ਰਾਇ ਬੁਲਾਰ ਕਹਿਆ ਮੈਂ ਭਲਕੇ ਸਿਕਾਰ ਚੜ੍ਹੂੰਗਾ ਅਰ ਮ੍ਰਿਗ ਮਰ
ਲਿਆਵਾਂਗਾ ਤਾਂ ਕਾਲੂ ਕਹਿਆ ਕਿ ਭਲਕੇ ਨਉਂ ਹਿੰਦਾ ਆਇਤਵਾਰ ਹੈ ਅ
ਰ ਥਿਤ ਪੰਚਮੀ ਹੈ ਸੋ ਮੈਂ ਭਲਕੇ ਨਾਨਕ ਕੇ ਜਨੇਊ ਪਵਾਂਗਾ ਤੁਸਾਂ ਮਿਰ
ਗ ਜਰੂਰ ਲਿਆਵਣਾ ਤਾਂ ਬਾਬੇ ਕਹਿਆ ਪੰਜ ਸੈ ਮਣਾਂ ਲੁਚੀ ਕਰਉ

ਸ੍ਰੀ ਕੜਾਹ ਸਾਧਾਂ ਸੰਤਾਂ ਵਾਸਤੇ ਹੋਮ ਤਿਆਰ ਕਰਨਾ ਜੋ ਸਾਰੇ ਚਉਫੇਰੇ ਤਿਲ
ਵੰਡੀ ਦੇ ਸਾਧ ਉਤਰੇ ਹੋਏ ਹਨ ਤਾਂ ਕਾਲੂ ਗੁਰੂ ਨਾਨਕ ਜੀ ਨੂੰ ਲੈ ਕਰ ਘਰ
ਆਇਆ ਅਰ ਜਗ ਕੀ ਤਿਆਰੀ ਲਗਾ ਕਰਨ ਜੋ ਸਭ ਤਿਆਰੀ ਕਰਕੇ
ਬ੍ਰਿਜਨਾਥ ਪੰਡਿਤ ਦੇ ਘਰ ਗਏ ਅਰ ਸਭ ਬ੍ਰਹਮਪੁਰੀ ਅਰ ਸਭ ਸੰਤ ਸਾ
ਧ ਇਕਠੇ ਹੋਏ ਤਾਂ ਕਾਲੂ ਆਖਿਆ ਹੇ ਪਰੋਹਤ ਗੁਰੂ ਨਾਨਕ ਜੀ ਨੂੰ ਗਾਇ
ਤ੍ਰੀ ਮੰਤ੍ਰ ਭੀ ਦੇਵੇ ਅਤੇ ਜਨੇਊ ਭੀ ਪਾਓ ਤਾਂ ਪਰੋਹਤ ਲਗਾ ਗੁਰੂ ਨਾਨਕ
ਜੀ ਦੇ ਕੰਨ ਵਿਚ ਗਾਇਤ੍ਰੀ ਮੰਤ੍ਰ ਫੂਕਣ ਤਾਂ ਬਾਬੇ ਪੰਡਿਤ ਨੂੰ ਕਹਿਆ ਕਿ ਤੂੰ
ਆਪ ਮੰਤ੍ਰ ਸਿਖਿਆ ਹੋਇਆ ਹੈਂ ਜੋ ਸਾਨੂੰ ਸਿਖਾਂਵਦਾ ਹੈਂ ਤਾਂ ਉਸ ਆ
ਖਿਆ ਮੈਂ ਸਭ ਕਿਛ ਪੜ੍ਹਿਆ ਹੋਇਆ ਹੈਂ ਪੁਰਾਣ ਸਾਸਤ੍ਰ ਤਾਂ ਬਾਬੇ ਕ
ਹਿਆ ਚਹੁੰ ਵੇਦਾਂ ਕਾ ਮਤ ਕਿਆ ਹੈ ਤਾਂ ਉਸ ਕਹਿਆ ਜੋ ਤੂੰ ਜਾਣਨਾ ਹੈਂ
ਤਾਂ ਤੂੰ ਕਹੁ ਤਾਂ ਬਾਬੇ ਸਲੋਕ ਕਹਿਆ ॥ ਸਲੋਕ ਮ: ੧ ॥ ਨਾਨਕ ਮੇਰ
ਸਰੀਰ ਕਾ ਇਕ ਰਥ ਇਕੁ ਰਥਵਾਹੁ ॥ ਜੁਗ ਜੁਗ ਫੇਰ ਵਟਾਈ
ਅਹਿ ਗਿਆਨੀ ਬੁਝਹਿ ਤਾਹਿ ॥ ਸਤ ਜੁਗ ਰਥ ਸੰਤੋਖ ਕਾ ਧਰ
ਮ ਅਗੈ ਰਥਵਾਹੁ ॥ ਤ੍ਰੇਤੈ ਰਥ ਜਤੈ ਕਾ ਜੋਰ ਅਗੈ ਰਥਵਾਹੁ ॥ ਦੁ
ਆਪੁਰਿ ਰਥ ਤਪੈ ਕਾ ਸਤ ਅਗੈ ਰਥਵਾਹੁ ॥ ਕਲਿਜੁਗਿ ਰਥ ਅ
ਗਨਿ ਕਾ ਕੂੜੁ ਅਗੈ ਰਥਵਾਹੁ ॥੧॥ ਮ: ੧ ॥ ਸਾਮ ਕਹੈ ਸੇਤੰਬ
ਰ ਸੁਆਮੀ ਸਚ ਮਹਿ ਆਛੈ ਸਾਚ ਰਹੇ ॥ ਸਭ ਕੋ ਸਚਿ ਸਮਾਵੈ ॥
ਰਿਗ ਕਹੈ ਰਹਿਆ ਭਰਪੂਰ ॥ ਰਾਮ ਨਾਮੁ ਦੇਵਾ ਮਹਿ ਸੂਰੁ ॥ ਨਾ
ਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰ ਪਾਹਿ ॥ ਜੁ
ਜ ਮਹਿ ਜੋਰ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦ ਅਥਰਬਣ ਹੂਆ ਨਾਉ ਖੁਦਾਈ ਅਲਹੁ ਭਇ
ਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ
ਕੀਆ ॥ ਚਾਰੇ ਬੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ ਚਾਰ

ਇਹ ਚਰਨਾਤ੍ਰਿਉ ਤੁ ਗਤਿ ਕਰਿ ਨੀਚ ਸਦਾਏ ਤਉ ਨਾਨਕ ਮੋਖੰ
ਤਰ ਪਾਇਸ ਨਗ ਪਉੜੀ ॥ ਸਤਿਗੁਰ ਵਿਟਹੁ ਵਾਰਿਆ ਜਿਤੁ
ਮਿਲਿਐ ਖਸਮ ਸਮਾਲਿਆ ॥ ਜਿਨਿ ਕਰਿ ਉਪਦੇਸ ਗਿਆ
ਨ ਅੰਜਨੁ ਦੀਆ ਇਨੀ ਨੇਤ੍ਰੀ ਜਗਤੁ ਨਿਹਾਲਿਆ ॥ ਖਸਮ ਛੋਡ
ਦੂਜੈ ਲਗੇ ਡੁਬੇ ਸੇ ਵਣਜਾਰਿਆ ॥ ਸਤਿਗੁਰੂ ਹੈ ਬੋਹਿਥਾ ਵਿਰ
ਲੈ ਕਿਨੈ ਵੀਚਾਰਿਆ ॥ ਕਰਿ ਕਿਰਪਾ ਪਾਰਿ ਉਤਾਰਿਆ ॥੧੩॥
ਗੁਰੂ ਨਾਨਕ ਜੀ ਕਹਿਤੇ ਹੈਂ ਕਿ ਸਰੀਰ ਕਾ ਜੋ ਮੇਰ ਹੈ ਸੋ ਸਰੀਰ ਰਥ ਹੈ ਅ
ਰ ਮਨ ਰਥਵਾਹੀ ਹੈ ਅਰ ਇੰਦ੍ਰੀਆਂ ਘੋੜੇ ਹਨ ਅਰ ਪ੍ਰਾਣੰ ਕੇ ਰਸੇ ਅਰ ਵਾ
ਗਾਂ ਹੈਂ ਸੋ ਜੁਗਾਂ ਜੁਗਾਂ ਮੈਂ ਖੇਲ ਵਟਾਈਤਾ ਹੈ ਪਰ ਗਿਆਨਵਾਨ ਇਸ
ਕੋ ਬੂਝਤੇ ਹੈਂ ਕੈਸੇ ਜੋ ਸਤਜੁਗ ਮੈਂ ਰਥ ਸੰਤੋਖ ਕਾ ਹੈ ਅਰ ਧਰਮ ਰਥਵ
ਹੀ ਹੈ ਅਰ ਤ੍ਰੇਤੇ ਮੈਂ ਰਥ ਜਤ ਕਾ ਹੈ ਅਰ ਜੋਰ ਅਗੇ ਰਥਵਾਹੀ ਹੈ ਅਰ
ਦੁਆਪੁਰ ਮੈਂ ਰਥ ਤਪ ਕਾ ਹੈ ਅਰ ਸਤ ਅਗੇ ਰਥਵਾਹੀ ਹੈ ਅਰ ਕਲ
ਜੁਗ ਮੈਂ ਰਥ ਅਗਨ ਕਾ ਹੈ ਅਤੇ ਕੂੜ ਅਗੇ ਰਥਵਾਹੀ ਹੈ ॥੧॥ ਅਰ ਸਾਮ
ਵੇਦ ਕਹਤਾ ਹੈ ਕਿ ਹੰਸ ਅਵਿਤਾਰ ਮਹਾਰਾਜ ਨੇ ਸਤ ਜੁਗ ਵਿਚ ਧਾਰਿਆ ਹੈ
ਅਰ ਸ੍ਵੇਤ ਬਸਤ੍ਰ ਕੀਤੇ ਹੈਂ ਅਰ ਸਭ ਕੋਈ ਸਚ ਬੋਲਤਾ ਥਾ ॥ ਅਰ
ਰਿਗ ਬੇਦ ਕਹਿਤਾ ਹੈ ਕਿ ਤ੍ਰੇਤੇ ਮੈਂ ਸ੍ਰੀ ਰਾਮ ਜੀ ਕਾ ਰੂਪ ਧਾਰਿਆ ਹੈ ਜੋ ਸੋ
ਸਬੋ ਨਾਮ ਲਏ ਤੋ ਪਾਪ ਮਿਟ ਜਾਤੇ ਹੈਂ ਅਰ ਮੁਕਤ ਗਤਿ ਪ੍ਰਾਪਤਿ ਹੋਤੀ
ਹੈ ॥ ਅਰ ਜੁਜਰ ਵੇਦ ਕਹਿਤਾ ਹੈ ਕਿ ਦੁਆਪੁਰ ਮੈਂ ਕ੍ਰਿਸਨ ਅਵਿਤਾਰ
ਧਾਰਿਆ ਹੈ ਅਰ ਰੁਕਮਣੀ ਕੋ ਜੋਰ ਸੇ ਲੈ ਆਇਆ ਹੈ ਅਤੇ ਭੂਮਾਸੁਰ
ਕੋ ਮਾਰ ਕੇ ਸੋਲਾਂ ਹਜਾਰ ਰਾਜਿਓਂ ਕੀ ਬੇਟੀ ਲੈ ਆਇਆ ਹੈ ਅਰ ਇੰਦ੍ਰ
ਸੇ ਪਾਰਜਾਤ ਬ੍ਰਿਛ ਲੈ ਆਇਆ ਹੈ ਅਰ ਗੋਪੀਆਂ ਸਾਥ ਬਿੰਦ੍ਰਾਬਨ
ਮੈਂ ਕਲੋਲ ਕੀਏ ਹੈਂ ਅਰ ਕਲਜੁਗ ਮਾਹਿ ਅਥਰਬਣ ਬੇਦ ਕੀ ਰਿਚਾ
ਸੇ ਰੂਪ ਹੂਆ ਹੈ ਅਰ ਨੀਲ ਬਸਤ੍ਰ ਕੇ ਕਪੜੇ ਪਹਿਰੇ ਹੈਂ ਅਤੇ ਖੁਦਾਇ
ਅਲਹ ਅਨਾਕਉ ਚਾਰ ਕੀਆ ਹੈ ਜੋਈ ਐਸਾ ਪੁਰਖ ਸਾਚਿਆਰ ਹੋਵੇ

ਜੋ ਸੁਰਮਈ ਪੁਸਤਕ ਪਾਠ ਕਰਕੇ ਮੰ ਕੇ ਮਦੀਨੇ ਕੇ ਸਾਥ ਚਰਚਾ ਕਰਨੇ
ਅਰ ਉਨ ਕੇ ਜੀਤੇ ਤਬ ਹਿੰਦੂ ਕਾ ਧਰਮ ਗਾਡਣੇ ਦੇਤੇ ਹੈਂ ਨਹੀ ਤੋ ਗ੍ਰਸਤੇ
ਹੈਂ ਅਰ ਕਲ ਜੁਗ ਮਾਹਿ ਜੋ ਗੁਰ ਅਰ ਪੰਡਿਤ ਹੈ ਸੋ ਬਾਹਰੋਂ ਪਾਖੰਡ ਜ
ਣਾਵਤੇ ਹੈਂ ਅਰ ਅੰਤਰ ਸਚ ਕਿਸੇ ਕੇ ਨਜਰ ਨਹੀਂ ਆਵਤਾ ॥ ਪਉੜੀ ਕ
ਹਤੀ ਹੈ ਕਿ ਸਤਿਗੁਰਾਂ ਥੋਂ ਮੈਂ ਵਾਰਨੇ ਹਾਂ ਕਯੋਂ ਕਿ ਜਿਨ ਕੇ ਮਿਲਣੇ ਕਰ ਗੋ
ਬਿੰਦ ਚਿਤਿ ਆਵਤਾ ਹੈ ਅਰ ਜਿਨਾਂ ਨੇ ਉਪਦੇਸ ਰੂਪੀ ਅੰਜਨ ਬਧ ਕੇ ਨੇ
ਤ੍ਰੋਂ ਕਉ ਦੀਆ ਹੈ ਤੋ ਸਾਰੇ ਜਗਤ ਮੈਂ ਬ੍ਰਹਮ ਦ੍ਰਿਸਟ ਆਇਆ ਹੈਂ ਅਰ ਜੋ
ਗੁਰ ਕੋ ਛੋਡ ਕਰ ਦੂਜੇ ਭਾਉ ਮੈਂ ਲਗੇ ਹੈਂ ਸੋ ਜਗਤ ਰੂਪੀ ਸਮੁੰਦ੍ਰ ਮੈਂ ਡੂਬੇ
ਹਨ ਅਰ ਸਤਿਗੁਰੂ ਜਹਾਜ ਹੈਨ ਪਰ ਕੋਈ ਵਿਰਲੇ ਗੁਰਾਂ ਕੇ ਜਾਣਤੇ
ਹਨ ਅਰ ਜੋ ਗੁਰਾਂ ਕੀ ਸਰਨ ਆਵਤੇ ਹਮ ਤਿਨ ਕੇ ਜਨਮ ਮਰਨ ਕਟੇ
ਜਾਤੇ ਹੈਨ ॥੧॥ ਸਲੋਕੁ ਮ: ੧ ॥ ਸਿਮਲ ਰੁਖੁ ਸਰਾਇਰਾ ਅਤਿ ਦੀ
ਰਘੁ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ
ਕਿਤੁ ॥ ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥ ਮਿਠਤ
ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ ਸਭੁ ਕੋ ਨਿਵੈ ਆਪ ਕ
ਉ ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ ਨਿਵੈ ਸੁ ਗ
ਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜਿਉ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥ ਮ:
੧ ॥ ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸ
ਮਾਧੰ ॥ ਮੁਖਿ ਝੂਠੁ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੇ ਜਾ
ਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਕਹੁ ਨਾਨਕ
ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥ ਪਉੜੀ ॥
ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆਂ ਅੰਦਰਿ ਜਾਵਣਾ ॥ ਮੰਦਾ ਚੰ
ਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ ਹੁਕਮ ਕੀਏ ਮਨ ਭਾਂਵਦੇ

ਰਾਹਿ ਭੀੜੈ ਅਗੈ ਜਾਵਣਾ ਨਿਗਾਰੈ ਜਕ ਚਾਲਿਆ ਤਾ ਦਿਸੈ ਖਰਾ
ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥੧੪॥ ਸਾਹਿਬ ਬ
ਚਨ ਕਰਤੇ ਹੈ ਜਿਉਂ ਸਿੰਮਲ ਰੁਖ ਜੋ ਹੁੰਦਾ ਹੈ ਸੋ ਸਿਧਾ ਹੁੰਦਾ ਹੈ ਅਰ ਬਹੁ
ਤ ਲੰਮਾ ਹੁੰਦਾ ਹੈ ਅਰ ਬਹੁਤ ਮੋਟਾ ਹੁੰਦਾ ਹੈ ਅਰ ਦੂਰੋਂ ਜੋ ਦੇਖਕੇ ਤੋਤੇ ਉਸ
ਦੀ ਆਸ ਕਰ ਆਵਦੇ ਹੈਂ ਸੋ ਨਿਰਾਸ ਹੋ ਜਾਤੇ ਹੈਂ ਕਯੋਂ ਕਿ ਫਲ ਉਸ ਦੇ ਫਿਕੇ
ਹੋਤੇ ਹੈਂ ਅਰ ਫੁਲ ਬਕਬਕੇ ਹੋਤੇ ਹੈਂ ਅਰ ਪਤ੍ਰ ਕੈਮਨ ਨਹੀਂ ਆਵਤੇ ਅਤੇ
ਮਿਠੇ ਰੁੱਖ ਜੋ ਹੋਤੇ ਹੈ ਸੋ ਨੀਵੇਂ ਹੋਤੇ ਹੈਂ ਤੈਸੇ ਕਪਟੀ ਜੋ ਹੋਤੇ ਹੈਂ ਜੋ ਬਾਹਰੋਂ
ਭੇਖੀ ਹੋਤੇ ਹੈਂ ਅਰ ਅੰਦਰਹੁ ਪ੍ਰੀਤਿ ਨਹੀਂ ਹੋਤੀ ਅਤੇ ਜੋ ਗੁਣਵਾਨ ਹੋਤੇ ਹੈਂ
ਸੋ ਨੀਵੇਂ ਹੋਤੇ ਹੈਂ ਅਰ ਜੋ ਅੰਦ੍ਰੋਂ ਖੋਟਾ ਹੋਵੇ ਤਾਂ ਬਾਹਰੋਂ ਨੀਵਾਂ ਹੋਵਣਾ ਠੀਕ
ਨਹੀਂ ਆਵਤਾ ਜੈਸੇ ਬਧਕ ਜਿਉਂ ਜਿਉਂ ਨਿਵਤਾ ਹੈ ਤਿਓਂ ਤਿਓਂ ਅਗਰੇ
ਤੀਖਣ ਬਾਣ ਚਲਾਵਤਾ ਹੈ ਅਤੇ ਜੋ ਸਚਾ ਅੰਦਰੋਂ ਹੋਤਾ ਹੈ ਅਰ ਨਿਵਤਾ ਹੈ
ਤਾਂ ਤਿਉਂ ਤਿਉਂ ਪਸੰਦ ਆਵਤਾ ਹੈ ਜੈਸੇ ਤਕੜੀ ਕਾ ਛਾਬਾ ਜੇਤ੍ਰਾ ਨਿਵਤਾ ਹੈ
ਤੈਸੇ ਕੇ ਸਭ ਕੋਈ ਸ੍ਰੇਸ਼ਟ ਕਹਤਾ ਹੈ ॥੧॥ ਤਾਂ ਪਰੋਹਤ ਕਹਿਆ ਤੁਸੀਂ ਜਨੇਊ ਪਾ
ਵੋ ਅਰ ਗਾਇਤ੍ਰੀ ਤਰਪਣ ਸੰਧਿਆ ਸਿਖੋ ਅਰ ਸਾਲਗਰਾਮ ਕੀ ਪੂਜਾ
ਕਰੋ ਅਰ ਮਾਲਾ ਤਿਲਕ ਰਖੋ ਜੋ ਖਤ੍ਰੀਆਂ ਦੀ ਪੰਗਤਿ ਬੈਠਣ ਵਾਲੇ ਹੋਵਹੁ
ਤਾਂ ਬ੍ਰਾਹਮਣਾਂ ਨੂੰ ਅਰ ਸਾਧਾਂ ਨੂੰ ਸਦ ਕੇ ਭੋਜਨ ਖਵਾਇਆ ਅਰ ਖਤ੍ਰੀਆਂ
ਨੂੰ ਮਹਾਂ ਪ੍ਰਸਾਦ ਅਤੇ ਪੁਲਾਵ ਖੁਵਾਇਆ ਤਾਂ ਫਿਰ ਸਭਨਾ ਹਥ ਜੋੜ ਕਰ ਅ
ਰਜੂ ਪਾਓਣਿਆ ਸਭਨਾ ਬ੍ਰਾਹਮਣਾਂ ਨੂੰ ਦਖਣਾ ਦੇਕਰ ਪੁਸਤਕ ਪਰੋਹਤ
ਅਗੇ ਰਖਿਆ ਅਤੇ ਗੋਹੇ ਦਾ ਚਉਕਾ ਪਾਇਕੇ ਬਾਬੇ ਨੂੰ ਬੈਠਾਇਆ ਅ
ਤੇ ਸੂਤ ਦਾ ਜਨੇਊ ਪਾਸ ਰਖਿਆ ਤਾਂ ਬਾਬੇ ਕਹਿਆ ਕਿ ਪੁਸਤਕ ਪੜ੍ਹਦੇ
ਅਰ ਸੰਧਿਆ ਕਰਦੇ ਹੋ ਅਤੇ ਬਾਦ ਨਹੀਂ ਛਡਦੇ ਅਰ ਸਿਲਾ ਪੂਜਤੇ ਹੋ
ਅਰ ਬਗਲੇ ਕੀ ਸਿਆਈ ਸਮਾਧਿ ਲਗਾਵਤੇ ਹੋ ਪਰ ਝੂਠ ਮੁਖ ਸੋਂ ਕਹਤੇ
ਹੋ ਅਤੇ ਬਾਹਰੋਂ ਬੈਸਨੋ ਹੋ ਰਹਿਤੇ ਹੋ ਅਰ ਗਾਇਤ੍ਰੀ ਕਾ ਅਰ ਤੀਨ ਸੰਧਿ
ਆ ਕਾ ਬੀਚਾਰ ਕਰਤੇ ਹੋ ਅਰ ਗਲ ਵਿਚ ਮਾਲਾ ਰਖਤੇ ਹੋ ਅਰ ਸਮਤ ਕਪ

ਰਤਿਲਕ ਲਗਾਵਤੇ ਹੈ ਅਤੇ ਦੋਇ ਧੋਤੀਆਂ ਰਖਤੇ ਹੈ ਅਰ ਸਿਰ ਪਰ ਰੁਮਾ
ਲ ਵਲੇਟਤੇ ਹੈ ਪਰ ਬ੍ਰਹਮ ਦਾ ਜੋ ਜਾਨਣਾ ਹੈ ਸੋ ਕਰਮ ਕਰ ਨਹੀਂ ਹੋਤਾ
ਅਤੇ ਜਬ ਗਿਆਨ ਪ੍ਰਾਪਤਿ ਹੋਤਾ ਹੈ ਤਬ ਕਰਮ ਸਭੇ ਫੋਕਟ ਹੋ ਜਾਤੇ ਹੈਂ
ਤਾਂ ਤੇ ਜੋ ਸਤਿਗੁਰਾਂ ਕਉ ਮਿਲਤੇ ਹੈਂ ਅਰ ਨਾਮ ਕੋ ਨਿਸਚਾ ਕਰ ਧਿਆਵ
ਤੇ ਹੈਂ ਸੋਈ ਗਿਆਨ ਕੀ ਟਾਕ ਕਉ ਪ੍ਰਾਪਤਿ ਹੋਤੇ ਹੈ ॥੩॥ ਪਉੜੀ ਕਹਿ
ਤੀ ਹੈ ਕਿ ਭੇਖ ਅਰ ਰੂਪ ਜੋ ਹੈ ਸੋ ਸਰੀਰ ਸੰਜੁਗਤ ਹੀ ਇਥੇ ਰਹਿਜਾ
ਣਾ ਹੈ ਅਰ ਆਪਣੇ ਮੰਦੇ ਚੰਗੇ ਕਰਮ ਆਪੇ ਹੀ ਭੋਗਣੇ ਹੈਂ ॥ ਹੁਣ ਤਾਂ
ਮਨ ਭਾਂਵਦੇ ਹੁਕਮ ਕੀਤੇ ਹੈਨ ਪਰ ਅਗੇ ਜਮ ਦੇ ਰਾਹ ਭੀੜੇ ਨੇ ਜਾਵਣਾ ਹੈ ਅ
ਰ ਨੰਗਾ ਕਰ ਕੇ ਦੋਜਕ ਨੂੰ ਚਾਲੀਏਂਗਾ ਅਰ ਖਰਾ ਡਰਾਵਣਾ ਹੋਵੈਗਾ ਅ
ਰ ਔਗੁਣ ਹੁਣ ਜੋ ਕਰੀ ਦੇ ਹੈਨ ਸੋ ਅੰਤ ਨੂੰ ਪਛੋਤਾਵਣਾ ਪੇਸੀ ॥੧੪॥

ਸਲੋਕ ਮਃ ੧ ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵਟ
॥ ਇਹ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤ ॥ ਨਾ ਇਹ ਤੁਟੈ ਨ ਮਲ
ਲਗੈ ਨਾ ਇਹ ਜਲੈ ਨ ਜਾਇ ॥ ਧੰਨ ਸੋ ਮਾਣਸ ਨਾਨਕਾ ਜੋ ਗਲ ਚ
ਲੇ ਪਾਇ ॥ ਚਉਕੜਿ ਮੁਲਿ ਅਣਾਇਆ ਬਹਿ ਚਉਕੇ ਪਾਇਆ ॥ ਸਿ
ਖਾ ਕਲਮਾ ਅਦਰ ਗਲਾਲੀ ਤਗੁ ਕਪਾਹਹੁ ਕਤੀਐ ਬ੍ਰਾ
ਮਣ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆ
ਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰ ॥
ਰਾਤਿ ਦਿਨਸ ਜੀਅ ਨਾਲਿ ॥ ਤਗੁ ਕਪਾਹਹੁ ਲਾਏ ਜੋ ਕਨ ਨਕਾ ਤ
ਆਇਆ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਕਹੈ ਉਚਾਰ ਬਕੀ
ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰ ॥ ਨਾਨਕ ਤਗੁ ਨ ਤੁਟਈ
ਜੇ ਤਗਿ ਹੋਵੈ ਜੋਰ ॥੨॥ ਮਃ ੧ ॥ ਨਾਇ ਮੰਨਿਐ ਪਤਿ ਊਪਜੈ
ਸਾਲਾਹੀ ਸਚੁ ਸੂਤ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸ
ਪੂਤ ॥੩॥ ਮਃ ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ
ਪਵੈ ਨਿਤ ਦਾੜੀ ॥ ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ

ਣਅਖੀਂ ਵੇਤਗਾ ਆਪੇ ਵਤੈ॥ਵਰਿਧਾਗੇ ਅਵਰਾਂ ਘਤੈ॥ਲੈਭਾੜਿ
ਕਰੇਵੀਆਹੁ॥ਕਢਿਕਾਗਲਦਸੇਰਾਹੁ॥ਸੁਣਿਵੇਖਹੁਲੋਕਾਏਹੁਵਿ
ਡਾਣੁ॥ਮਨਿਅੰਧਾਨਾਉਸੁਜਾਣੁ॥੪॥ਪਉੜੀ॥ ਸਾਹਿਬੁਹੋਇਦ
ਇਆਲੁਕਿਰਪਾਕਰੇਤਾਸਾਈਕਾਰਕਰਾਇਸੀ॥ਸੋਸੇਵਕੁਸੇਵਾ
ਕਰੇਜਿਸਨੋਹੁਕਮੁਮਨਾਇਸੀ॥ਹੁਕਮਿਮੰਨਿਐਹੋਵੈਪਰਵਾਣੁਤਾਖ
ਸਮੈਕਾਮਹਲੁਪਾਇਸੀ॥ਖਸਮੈਭਾਵੈਸੋਕਰੇਮਨਹੁਚਿੰਦਿਆ
ਸੋਫਲੁਪਾਇਸੀ॥ਤਾਦਰਗਹਿਪੈਧਾਜਾਇਸੀ॥੧੫॥ ਤਾਂਬਾਬੇ
ਕਹਿਆ ਪਾਂਧੇ ਸੂਤ੍ਰ ਦਾ ਜਨੇਊ ਮੈਲਾ ਹੋ ਜਾਂਦਾ ਹੈ ਅਰ ਟੁਟ ਜਾਂਦਾ ਹੈ ਸੋ ਧ
ਰਮ ਦਾ ਜਨੇਊ ਮੈਨੂੰ ਪਾਉ ਤਾ ਪੰਡਿਤ ਕਹਿਆ ਧਰਮ ਦਾ ਜਨੇਊ ਕਉਣ
ਹੈ ਤਾਂ ਬਾਬੇ ਕਹਿਆ ਦਇਆ ਕੀ ਕਪਾਹ ਹੋਵੈ ਅਰ ਸੰਤੋਖ ਕਾ ਸੂਤ੍ਰ ਕ
ਤੀਐ ਅਰ ਜਤ ਦੀਆਂ ਗੰਢੀਂ ਹੋਵਣ ਅਰ ਸਤ ਦਾ ਵਟ ਚੜਾਈਐ ਸੋ
ਇਹ ਜਨੇਊ ਜੀਅ ਦਾ ਹੈ ਅਤੇ ਜੇ ਤੇਰੇ ਪਾਸ ਹੈ ਤਾਂ ਮੈਨੂੰ ਘਤਿ ਕਿਉਂਕਿ ਏ
ਹ ਜਨੇਊ ਟੁਟਦਾ ਨਹੀ ਅਰ ਨਾ ਇਸ ਨੂੰ ਮੈਲ ਲਗਦੀ ਹੈ ਅਰ ਜੇ ਇਹ
ਸਰੀਰ ਜਲੈ ਭੀ ਤਾਂ ਇਹ ਨਹੀਂ ਜਲਦਾ ਅਤੇ ਧੰਨ ਓਹ ਮਨੁਖ ਹੈਨ ਜਿਨ
ਏਹ ਜਨੇਊ ਪਾਇਆ ਹੈ ਅਰ ਜੋ ਸੂਤ੍ਰ ਦਾ ਜਨੇਊ ਮੁਲ ਅਣਾਈਦਾ ਹੈ
ਅਤੇ ਚੌਕੇ ਤੇ ਬੈਠ ਕੇ ਪਾਈਦਾ ਹੈ ਅਤੇ ਬ੍ਰਾਮਣ ਗਾਇਤ੍ਰੀ ਕੀ ਸਿਖਿਆ
ਕੰਨ ਮੇ ਫੂਕਦਾ ਹੈ ਤਾਂ ਓਹੁ ਬ੍ਰਾਮਣ ਭੀ ਅਰ ਪਾਵਣ ਵਾਲਾ ਭੀ ਦੋਨੋਂ ਅੰ
ਤ ਨੂੰ ਮਰ ਜਾਂਦੇ ਹੈਨ ਅਰ ਤਗ ਟੁਟ ਜਾਂਦਾ ਹੈ॥੧॥ ਲਖ ਚੋਰੀਆਂ ਅਰ
ਜਾਰੀਆਂ ਅਰ ਕੂੜੀਆਂ ਗਾਲਾਂ ਅਰ ਠਗੀਆਂ ਅਰ ਪੈਨਾਮੀਆਂ ਦਿਨ
ਰਾਤ ਜੀਵ ਦੇ ਨਾਲ ਹੁੰਦੀਆਂ ਹਨ ਅਰ ਤਗ ਕਪਾਹ ਦਾ ਕਤੀਐ ਤੇ ਬ੍ਰਾਮ
ਣੋ ਤੇ ਵਟਾਈਐ ਅਰ ਬਕਰੇ ਕੁਹਿ ਕੇ ਸਰੀਕਾਂ ਕੋ ਖੁਆਈਐ ਅਰ ਪੁਰਾ
ਣਾ ਹੋਇ ਤਾਂ ਸੁਟ ਪਾਈਐ ਸੋ ਜੇ ਕੂੜ ਤਗ ਆਪ ਟੁਟ ਜਾਵਣ ਵਾਲਾ ਹੋਵੈਗਾ
ਤਾਂ ਪਾਵਣ ਵਾਲੇ ਨੂੰ ਨਰਕਾਂ ਤੇ ਕੀਕੂੰ ਰਖੇਗਾ॥੨॥ ਤਾਂ ਤੇ ਪਰਮੇਸਰ ਦੇ ਨਾ
ਉ ਮੰਨਣ ਦੀ ਕਪਾਹ ਉਗਵੇ ਅਰ ਸਚੀ ਸਲਾਹ ਕਾ ਸੂਤ ਕਤੇ ਅਰ ਸਤਿ

ਗੁਰਾਂ ਕੇ ਦਰਬਾਰ ਸਚ ਕਾ ਤਗਾ ਪਾਏ ਸੋ ਤਗਾ ਤੁਟਦਾ ਨਹੀ ॥੩॥ ਅਰ ਜੋ
ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਤਗਾ ਨਾਂ ਪਾਏ ਅਰ ਲਿੰਗ ਇੰਦ੍ਰੀ ਨੂੰ ਬਗਾਨੀਆਂ
ਇਸਤ੍ਰੀਆਂ ਵਲੋਂ ਤਗਾ ਨਾਂ ਪਾਏ ਅਰ ਪੈਰਾਂ ਨੂੰ ਕੁਸੰਗ ਵਲੋਂ ਤਗਾ ਨਾਂ ਪਾਏ
ਅਰ ਹਥਾਂ ਨੂੰ ਚੋਰੀ ਵਲੋਂ ਤਗਾ ਨਾਂ ਪਾਏ ਅਰ ਜਿਹਬਾ ਨੂੰ ਕੂੜ ਬੋਲਣ ਵਲੋਂ
ਤਗਾ ਨਾਂ ਪਾਏ ਅਰ ਅਖੀਆਂ ਨੂੰ ਰੂਪ ਦੇਖਣ ਵਲੋਂ ਤਗਾ ਨਾਂ ਪਾਏ ਅਤੇ ਆ
ਪ ਵੇਤਗਾ ਹੋਵੇ ਅਰ ਹੋਰਨਾ ਨੂੰ ਧਾਗੇ ਵਟ ਵਟ ਪਾਵੇ ਤਾਂ ਉਸ ਕੀ ਦਾੜ੍ਹੀ ਮਾਹਿ
ਥੁਕਾਂ ਪਉਂਦੀਆਂ ਹੈਂ ਅਰੁ ਜੋ ਸੇਵਕਾਂ ਨੂੰ ਕਹਿੰਦਾ ਹੈ ਕਿ ਧੀਆਂ ਦੀ ਭਾੜ ਲੈ
ਵੀ ਲਿੰਦਾ ਹੈ ਅਤੇ ਆਪ ਭਾੜ ਲੈ ਲੈਕੇ ਅਰ ਲਾਗ ਲੈਕੇ ਵੀਵਾਹ ਕਰਾਂਵਦਾ ਹੈ
ਤਾਂਤੇ ਸੁਣਨੇ ਲੋਕ ਕਹੁ ਏਹ ਅਸਚਰਜ ਹੈ ਕਯੋਂ ਕਿ ਮਨ ਅੰਧਾ ਹੈ ਸੁ ਅਤੇ
ਆਪ ਨੂੰ ਸੁਜਾਨ ਪੰਡਿਤ ਕਹਾਂਵਦਾ ਹੈ ॥੪॥ ਪਉੜੀ ਕਹਿੰਦੀ ਹੈ ਕਿ ਜਿਸ
ਪਰ ਸਾਹਿਬੁ ਦਇਆਲੁ ਹੁੰਦਾ ਹੈ ਉਸ ਥੀਂ ਭਗਤਿ ਦੀ ਕਾਰ ਕਰਾਵਤਾ ਹੈ
ਅਰ ਸੋਈ ਸੇਵਕ ਸੇਵਾ ਕਰਦਾ ਹੈ ਜਿਸ ਨੋ ਆਪਣਾ ਹੁਕਮ ਮਨਾਂਵਦਾ ਹੈ
ਅਰ ਜੋ ਸਤਿਗੁਰਾਂ ਦਾ ਹੁਕਮ ਮੰਨਦਾ ਹੈ ਸੋ ਸਾਹਿਬ ਦਾ ਮਾਹਿਲ ਪਾਵਦਾ
ਹੈ ਅਰ ਜੋ ਭਾਣੇ ਵਿਚ ਚਲਦਾ ਹੈ ਸੋ ਮਨਹੁ ਚਿੰਦੇ ਫਲ ਪਾਵਤਾ ਹੈ ਅਰ ਦਰ
ਗਾਹ ਪੈਧਾ ਜਾਂਦਾ ਹੈ ॥੫॥ ਤਾਂ ਪਰੋਹਤ ਕਹਿਆ ਹੇ ਕਾਲੂ ਤੇਰਾ ਪੁਤ੍ਰ ਏਹ
ਕੋਈ ਦੇਵਤਾ ਪੈਦਾ ਹੋਇਆ ਹੈ ਪਰ ਜਿਵੇਂ ਹਨੂਮਾਨ ਨੂੰ ਰਾਵਣ ਬਧ ਮਟਾ
ਸ ਪਾਈ ਸੀ ਤੇ ਉਸ ਆਪੇ ਮੰਨ ਲਈ ਸੀ ਸੋ ਏਹ ਭੀ ਜੇ ਆਪੇ ਮੰਨ ਲਏ
ਗਾ ਤਾਂ ਜਨੇਊ ਪਾਵੇਗਾ ਤਾਂ ਕਾਲੂ ਆਖਿਆ ਬਚਾ ਮਹਾਂਪੁਰਖ ਭੀ ਜਗਤ
ਦੀ ਚਾਲ ਕਰਦੇ ਆਏ ਹੈਨ, ਤਾਂ ਬਾਬੇ ਕਹਿਆ ਜਿਵੇਂ ਤੁਸਾਡੀ ਰਜਾਇ ਤਾਂ

ਪਰੋਹਿਤ ਤੇ
ਜਨੇਊ



ਬਾਬੇ ਨੂੰ ਜਨੇਊ ਪੁਆਇ ਕੈ ਕਾਲੂ ਘਰਿ ਲੈ ਆਇਆ ਬਾਬਾ ਸਦਾ ਸੰਤਾਂ ਨਾ
ਲਿ ਸੰਗਤ ਕਰੇ॥ ਜੋ ਜਬ ਬਾਬਾ ਦਸਾਂ ਬਰਸਾਂ ਦਾ ਹੋਇਆ ਤਾਂ ਇਕ ਦਿ
ਨ ਰਾਇ ਬੁਲਾਰ ਕਹਿਆ ਕਿ ਕਾਲੂ ਜੇ ਤੂੰ ਪੁਤ੍ਰ ਨੂੰ ਫਾਰਸੀ ਪੜ੍ਹਾਵੇਂ ਤਾਂ ਕੰਮ
ਸਿਖੇ ਤਾਂ ਸਾਰਾ ਕੰਮ ਤੇਰੇ ਹਵਾਲੇ ਕਰੀਏ ਤਾਂ ਕੁਤਬਦੀਨ ਕਾਜੀ ਪਾਸ ਅ
ਗੇ ਖਤ੍ਰੀਆਂ ਦੇ ਪੁਤ੍ਰ ਪੜ੍ਹਦੇ ਸੇ ਸੋ ਉਸ ਦੇ ਪਾਸ ਕਾਲੂ ਬਾਬੇ ਨੂੰ ਲੈ ਗਿਆ ਤਾਂ
ਮੁਲਾਂ ਕਹਿਆ ਨਾਨਕ ਤੂੰ ਫਾਰਸੀ ਪੜ੍ਹ ਅਰ ਮੁਲਾਂ ਨੇ ਕਾਇਦਾ ਫਾਰਸੀ ਜੋ
ਅਲਫ ਤੇ ਯੇ ਤੱਕ ਲਿਖ ਦਿਤਾ ਅਰ ਲਗਾ ਬਾਬੇ ਨੂੰ ਪੜ੍ਹਾਵਣ ਤਾਂ ਬਾਬੇ ਆ
ਖਿਆ ਤੂੰ ਇਸ ਦੇ ਮਾਇਨੇ ਜਾਣਦਾ ਹੈਂ ਤਾਂ ਮੁਲਾਂ ਕਹਿਆ ਮੈਂ ਤਾਂ ਨਹੀਂ ਜਾਣ
ਦਾ ਅਰ ਜੇ ਤੂੰ ਜਾਣਦਾ ਹੈਂ ਤਾਂ ਸੁਣਾਇ ਤਾਂ ਬਾਬਾ ਲਗਾ ਸੁਣਾਵਣ॥ ਬੈਂਤ
॥ਅਲਫ ਅਲਾਹੁ ਨੂੰ ਯਾਦ ਕਰ ਗਫਲਤ ਮਨਹੁ ਵਿਸਾਰ॥ ਸਾਸ ਪਲ
ਟੇ ਨਾਮ ਬਿਨਾ ਧ੍ਰਿਗ ਜੀਵਨ ਸੰਸਾਰ॥੧॥ ਬੇ ਬਿਦਾਇਤ ਦੂਰ ਕਰ
ਕਦਮ ਤਰੀਕਤ ਰਾਖ॥ ਸਭ ਕਿਸੇ ਨੂੰ ਨੀਵਾਂ ਚਲ ਮੰਦਾ ਕਿਸੇ ਨ ਆਖ
॥੨॥ ਤੇ ਤੋਬਾ ਕਰ ਆਜਜੀ ਸਾਈਂ ਬੇਪਰਵਾਹ॥ ਸਾਬਤ ਨ ਹਲੇ
ਤਬਦੀਲ ਤਿਸ ਦਾ ਕੀਵਿ ਸਾਹ॥੩॥ ਸੇ ਸਨਾਇਤ ਬਹੁਤ ਕਰ ਖਾ
ਲਕ ਨੂੰ ਕਰਿ ਯਾਦ॥ ਯਾਦ ਨ ਕੀਤਾ ਕੁਤਬਦੀਨ ਜਨਮ ਗਵਾਇਓ
ਬਾਦ॥੪॥ ਜੀਮ ਜਮਾਇਤ ਜਮ ਮਾਰਸੀ ਪੰਜ ਨਿਮਾਜ ਗੁਜਾਰ॥ ਬਾ
ਝੋ ਯਾਦ ਖੁਦਾਇ ਦੇ ਹੋਸੀ ਬਹੁਤ ਖੁਆਰ॥੫॥ ਹਿ ਹਿਮਾਇਤ ਦੂਰ
ਕਰ ਸਾਬਤ ਰਹਿ ਸਕੇ ਕੋਇ॥ ਅਜਰਾਈਲ ਫਰੇਸਤਾ ਮਾਰੇ ਬਹੁ
ਤੁ ਵਿਗੋਇ॥੬॥ ਖੇ ਖਿਆਨਤ ਮਨਹੁ ਛੋਡ ਕਾਦਰ ਨੂੰ ਕਰ ਚਿਤ
ਏ ਸਭ ਦੂਤ ਨਾਨਕਾ ਜਾਣੇ ਕਰ ਅਨਿਤ॥੭॥ ਦਾਲ ਦਲਾਲਤ
ਮੁਰਸਦੀ ਆਵੇ ਬਿਕਿਮਾ ਬਦਅਮਲਾਂ ਨੂੰ ਛਡ ਕੇ ਕਰੇ ਯਾਦ ਹਰ
ਦਮ॥੮॥ ਜਾਲ ਜਲਾਲਨ ਹੋਵਈ ਜੋ ਮੰਨੇ ਹੁਕਮ ਫੁਰਮਾਨ ਜੋ ਸੋ
ਈ ਪ੍ਰਭੁ ਮਸਤਕ ਲਗੈ ਸੋਈ ਕਰੈ ਕੁਰਾਨ॥੯॥ ਰੇ ਰਹਿਆ ਜਤ ਜੇਕ
ਰੇ ਸੋਈ ਹੋਵੈ ਸਾਦਾ ਬੋਲੈ ਯਾਦ ਖੁਦਾਇ ਦੇ ਜਨਮੁ ਗਵਾਈ ਐਥ

ਦਾ॥੧੦॥ਜੇ ਜ਼ਿਆਨ ਲੋਹੇਂ ਦਵਣੀ ਜੇ ਹਰਦਮ ਚਿਤ ਕਰੇਂ ਇਆ ਬਖ਼ੋਂ
ਸੰਦੀ ਆਪ ਟੇਸ਼ੂਠੇ ਸਾਸਭ ਤੇਰੇ॥੧੧॥ਜੀਨ ਸੀਨੇ ਮੇਂ ਸਿਰ ਹਕ
ਜੋ ਦਮ ਦਮ ਓ ਹੋਵੀ ਯਾਦਾ॥ਜੇ ਦਮ ਖਾਲੀ ਜਾਸੀ ਆਸੇ ਕਰ ਦੇਨ ਹੋਸ਼ੀ
ਸ਼ਾਦਾ॥੧੨॥ਸੀਨ ਸੁਕਰ ਕਰ ਹਕ ਦਾ ਜਿਨ ਸੇਹਤ ਬਦਨੀ ਦੀਨਾ
ਲਖੌਂ ਰੋਗਸੀ ਜੂਨ ਕਾ ਰਹਮਾਨ ਸਕੀਨਾ॥੧੩॥ਸੁਆਦ ਸਬ
ਰ ਕਰ ਦਿਲ ਮੇ ਜੇ ਪਹੁੰਚੇ ਰਿਜ਼ਕ ਨਸੀਬਾ ਭੁਖੋਂ ਰੋਗਾ ਜਿਨ ਦਿਲਾ
ਦੀਆ ਸੋਈ ਹਕ ਤਬੀਬਾ॥੧੪॥ਜੁਆਦ ਜ਼ਲਾਲਤ ਛਡ ਕੇ ਦੇਖੇ
ਗਾਇਤ ਮਕਾਮ ਸਭ ਕਿਛ ਰਬ ਦਾ ਜਾਣਕੇ ਤਰਕ ਦਮ ਅਰਥ ਸੰਭਾਲਾ
॥੧੫॥ਤੋਇ ਤਰੀਕਤ ਫ਼ਿਕਰ ਮਅਰਫ਼ਤੇ ਪਾਇਓ ਖਾਇਤ ਨਤੋਰਾ
ਕਬਰ ਮੇਂ ਹੋਸੀ ਢੇਰੀ ਖਾਕਾ॥੧੬॥ਜੋਇ ਜ਼ਰੀਫ਼ ਜੇ ਜ਼ਕਾਤ ਮੋਮਨ ਜੇ
ਸੋਹਬਤ ਭੁਲੀ ਕਠੇਨਾ ਗੁਰੂ ਪੀਰਾਂ ਦੇ ਕਰੇ ਤੇ ਸਾਬਤ ਕਦਮ ਧਰੇਨ
॥੧੭॥ਐਨ ਅਨਾਇਤ ਤਿਨਾਂ ਕੇ ਜੋ ਖਿਦਮਤ ਕਰਦੇ ਪੀਰਾਂ ਬਾ
ਝਹੁ ਖਿਦਮਤ ਵਾਹਿਲ ਦੇ ਮਰਸ਼ਦ ਕੇ ਹੋਇ ਜ਼ਹੀਰਾ॥੧੮॥ਗੈਨ ਗ਼ਾ
ਫ਼ਲ ਸੇਵੀ ਭੁਏ ਜੋ ਹਰਦਮ ਨਾਮ ਸਮਾਲਾ ਬਾਝੂ ਜ਼ਰੇ ਸਾਅ
ਅਦਾ ਹੋਸੀ ਗਾਲਾ॥੧੯॥ਫੇ ਫ਼ਕਰ ਕਰੇ ਦੁਨੀਆ ਸੇ ਆਪਣੀ ਸੰਕਰ ਜਤੇ
ਜੇ ਜਾਣੈਂਗਾ ਰਬ ਦੀ ਨ ਹੋਵੈਂਗਾ ਹੈਰਾਨਾ॥੨੦॥ਕਾਫ਼ ਕਲਾਮ ਇਲਾਹਕ
ਕਹੇ ਜੁ ਸਮਨ ਬਿਰਥਾ ਜਾਇ॥ਬਦ ਅਮਲਾਂ ਨੂੰ ਛਡ ਕੇ ਤੂੰ ਨੇਕ ਅਮਲ
ਕਮਾਇ॥੨੧॥ਕਾਫ਼ ਗਬਰ ਇਹ ਮਨ ਹੈ ਜਾਂ ਇਹ ਮਨ ਨੂੰ ਵਸ ਕਰੋਈ
ਉਪਰ ਵਾਹ ਹਕੀਕਤੀ ਸਚਾ ਕਦਮ ਧਰੇਇ॥੨੨॥ਲਾਮ ਲੰਨ
ਤ ਹੈ ਤਿਨਾਂ ਕੋ ਜੋ ਜ਼ਕਾਤ ਨ ਕਢਦੇ ਮਾਲਾ ਧਰ ਪਉਂਦਾ ਜੈ ਬਦੀ
ਹੋਇ ਸਬ ਜ਼ਵਾਲਾ॥੨੩॥ਮੀਮ ਮਨ ਹੈ ਖ਼ੁਦ ਰਜ਼ੀ ਕੋ ਪੀਰ ਕਰ
ਲਾ ਦਾਨ ਕੀਤੇ ਨਾਨਕ ਮਾਫ਼ੀ ਆ ਜਾਸੀ ਛਲਾ॥੨੪॥ਨੂਨ ਨਦ
ਰ ਕਰ ਸਰ ਦੀ ਦੁਨੀਆ ਝੂਠੀ ਜਾਣੋ॥ਜੇ ਦੁਨੀਆਂ ਸਹ ਜਾਣਦੇ ਸੋ ਹੋ
ਮਰਦੇ ਹੈਰਾਨਾ॥੨੫॥ਵਾਉ ਵਲੀ ਸੇਈ ਭਏ ਜੋ ਕਰਦੇ ਸੇਤਾਂ ਸੰਗਾ

ਜਿਉਂ ਜਿਉਂ ਚਿਤ ਸਾਹਿਬ ਕਰਨ ਤਿਉਂ ਤਿਉਂ ਚੜ੍ਹਦਾ ਰੰਗੀ॥੮॥ਵਾਲੇ ਹਰਦਮ ਨੂੰ ਚਿਤ ਰਖ ਦਮ ਦਾ ਨਹੀਂ ਵਿਸਾਹਾ ਆਵੇ ਮੁਸ਼ਕ ਆਵਣੀ ਨਾ ਰਹੀਏ ਗੁਮਰਾਹਾ॥੯॥ ਜੇ ਯਕੀਨ ਪੀਰ ਤੇ ਕਰੇਂ ਤਾਂ ਪਵੇਂ ਕਬੂਲਾ ਨਾਨਕ ਆਖੇ ਕੁਤਬ ਦੀਨ ਪਹੁੰਚੇ ਜਾਇ ਰਸੂਲਾ॥੧੦॥ ਨਾਲ ਫਲ ਮੇਵੇ ਬਿਨ ਗੁਣ ਆਵੈ ਨਾਹੀ ਕਾਮਾ॥ ਨਾਨਕ ਦਮ ਦਮ ਯਾਦ ਰਖ ਮੁਰਸ਼ਦ ਪਾਸ ਸਲਾਮਾ॥੧੧॥ ਛਡ ਤਕਬਰ ਗੁਮਰਾਹੀ ਤੂੰ ਦਾਰੂ ਕਬਾਪ ਛਾਣਾ ਲੇਖਾ ਦੇਸੀ ਨਾਨਕਾ ਤਾਂ ਪਹੁੰਚਸੀ ਦਰ ਪਰਵਾਣਾ॥੧੨॥ ਜਾਂ ਏ



ਹ ਬੈਂਤ ਬਾਬੇ ਕਹੇ ਤਾਂ ਮੁਲਾਂ ਕਹਿਆ ਹੇ ਕਾਲੂ ਤੇਰਾ ਪੁਤ੍ਰ ਜੋ ਹੈ ਸੋ ਵਲੀ ਹੋਇਆ ਹੈ ਅਰ ਇਹ ਹਿੰਦੂ ਮੁਸਲਮਾਨ ਦੋਹਾਂ ਨੂੰ ਨਿਵਾਵੇਗਾ ਅਰ ਬਲਾਸ ਮੈਂ ਅਰ ਮਕੇ ਮਦੀਨੇ ਵਿਖੇ ਇਸ ਕੀ ਕੀਰਤੀ ਹੋਵੈਗੀ। ਤਾਂ ਬਾਬਾ ਤੇ ਕਾਲੂ ਫੇਰ ਘਰ ਆਏ॥ ਬਹੁੜੇ ਬਾਬਾ ਬਰਸਾਂ ਯਾਰਾਂ ਕਾ ਹੂਆ ਤਾਂ ਏਕ ਦਿਨ ਕਾਲੂ ਕੇ ਜੇਵਰੀ ਗਾਈਆਂ ਅਰ ਮਹੀਆਂ ਨੂੰ ਚਾਰਦਾ ਸੀ ਸੋ ਰੁਸ ਗਇਆ ਤਾਂ ਕਾਲੂ ਕਹਿਆ ਜੀ। ਮਹੀਂ ਘਰੇ ਖੋਲ ਲੇਤੀਆਂ ਹਨ ਅਰ ਅਸੀਂ ਤਾਂ ਕਾਲੂ ਨੂੰ ਆਖ ਨਹੀਂ ਸਕਤੇ ਜੋ ਚਰਾਇ ਲਿਆਵੇ ਤਾਂ ਬਾਬੇ ਕਹਿਆ ਸ੍ਰੀ ਕ੍ਰਿਸਨ ਨੈਂ ਘਰ ਦੀਆਂ ਗਊਆਂ ਚਰਾਈਆਂ ਹੀ ਹੈਨ ਸੋ ਅਸੀਂ ਭੀ ਚਰਾਇ ਲਿਆਵਾਂਗੇ। ਤਾ ਬਾਬਾ ਖੂੰਡੀ ਲੈਕੇ ਮਹੀਆਂ ਚਰਾਵਣੇ ਗਇਆ ਸੋ ਇਕ ਠੰਢੇ ਬ੍ਰਿਛ ਤਲੇ ਅਰ ਠੰਢੀ ਛਾਵੇਂ ਸਮਾਧ ਲਗਾਇ ਕੇ ਬਹਿ ਰਹਿਆ ਅਰ ਮਹੀ ਚਰਨੇ ਛਡ ਦਿਤੀਆਂ ਤਾਂ ਮਹੀ ਖੇਤੀ ਨੂੰ ਜਾਇ ਪਈਆਂ ਸੋ ਖੇਤ

ਖਾਇ ਖਾਇ ਕੈ ਰਜ ਕੇ ਬਾਹਰ ਰਹੀਆਂ ਅਰ ਖਾਵੰਦ ਖੇਤੀ ਦਾ ਕਿਆ ਦੇਖੈ
ਜੋ ਖੇਤੀ ਮਹੀ ਉਜਾੜ ਗਈਆਂ ਹੈਂ ਤਾਂ ਉਹ ਮਹੀ ਨੂੰ ਹਕ ਕੇ ਰਾਇ ਬੁਲਾਰ ਪਾ
ਸ ਲੈ ਗਿਆ ਅਰ ਉਸ ਕ੍ਰਿਸਾਣ ਆਖਿਆ ਜੋ ਮਹੀ ਖੇਤ ਉਜਾੜ ਗਈ
ਆਂ ਹੈਨ ਤਾਂ ਰਾਇ ਬੁਲਾਰ ਆਖਿਆ ਕਾਲੂ ਨੂੰ ਸੱਦੋ ਤਾਂ ਕਾਲੂ ਆਇਆ
ਅਰ ਰਾਇ ਬੁਲਾਰ ਕਹਿਆ ਕਿ ਤੇਰੇ ਪੁਤ੍ਰ ਖੇਤ ਉਜਾੜਿਆ ਹੈ ਸੋ ਤੂੰ ਜਾ
ਇਕੇ ਉਜਾੜ ਭਰ ਦੇਹੁ ਤਾਂ ਰਾਇ ਬੁਲਾਰ ਦੇ ਪਿਆਦੇ ਨਾਲ ਲੈ ਕਰ ਜਿ
ਮੀਦਾਰ ਅਤੇ ਕਾਲੂ ਦੋਨੋ ਬਾਬੇ ਨਾਨਕ ਪਾਸ ਆਏ ਜਿਥੈ ਬਾਬਾ ਬੈਠਾ ਹੈ
ਸੀ ਤਾਂ ਕਾਲੂ ਆਇ ਕੇ ਕਹਿਆ ਹੇ ਨਾਨਕ ਮਹੀਆਂ ਜਿਮੀਦਾਰ ਦਾ ਖੇਤ
ਉਜਾੜਿਆ ਹੈ ਅਰ ਰਾਇ ਦੇ ਪਿਆਦੇ ਨਾਲ ਆਏ ਹੈਨ ਜੋ ਉਜਾੜ ਭਰ
ਦੇਹ ਤਾਂ ਬਾਬੇ ਕਹਿਆ ਓਥੈ ਤਾਂ ਇਕ ਤੀਲ ਭੀ ਨਹੀਂ ਟੁਕਿਆ ਤਾਂ ਪਿਆ
ਦਿਆਂ ਨੂੰ ਨਾਲ ਲੈ ਕੇ ਖੇਤੀ ਦਿਖਾਈ ਤਾਂ ਖੇਤੀ ਅਗੇ ਨਾਲੋਂ ਭੀ ਸਵਾਈ ਜੰਮੀ



ਹੋਈ ਤਾਂ ਦੇਖ ਕੇ ਸਭ ਬੈਠੇ ਅਸਚਰਜ ਹੋ ਗਏ ਤਾਂ ਫਿਰ ਕਿਤਨੇਕ ਦਿਨ ਬੀ
ਤੇ ਜੋ ਇਕ ਦਿਨ ਰਾਇ ਸਿਕਾਰ ਚੜ੍ਹਿਆ ਸੀ ਅਤੇ ਬਾਬਾ ਇਕ ਵਣ ਦੇ ਹੇਠ
ਰੈਬੀ ਛਾਵੇਂ ਸੁਤਾ ਪਇਆ ਸੀ ਅਰ ਜਬ ਤੀਸਰਾ ਪਹਿਰ ਬੀਤ ਗਇਆ ਤਾਂ
ਰਾਇ ਸਕਾਰ ਖੇਡ ਕੇ ਮੁੜਿਆ ਅਰ ਤੋਦੇਂ ਸਭਨਾਂ ਦਰਖਤਾਂ ਦੀ ਛਾਇਆ
ਢਲ ਗਈ ਸੀ ਪਰ ਜਿਸ ਵਣ ਦੇ ਹੇਠ ਬਾਬਾ ਸੁਤਾ ਸੀ ਉਸ ਦੀ ਛਾਂਵ ਜਿ
ਉਂ ਕੀ ਤਿਉਂ ਖਲੋਤੀ ਸੀ ਤਾਂ ਰਾਇ ਬੁਲਾਰ ਆਖਿਆ ਕਿ ਭਾਈ ਅਗੇ ਖੇਤੀ
ਦੀ ਗਲ ਕੀਤੀ ਕਿ ਸਾਜੇ ਅਤੇ ਹੁਣ ਬ੍ਰਿਛ ਦੀ ਛਾਇਆਂ ਵਲ ਭੀ ਦੇਖੋ ਅਤੇ ਏ

ਹ ਜਦਦਾ ਮੇਰੇ ਦੇਸ ਵਿਚ ਪੈਦਾ ਹੋਇਆ ਹੈ ਤਦਦਾ ਮੇਰੇ ਘਰ ਮਾਲ



ਅਤੇ ਧਨ ਬਹੁਤ ਹੋਇਆ ਹੈ ਤਾਂ ਤੇ ਇਹ ਕੋਈ ਖੁਦਾਇ ਦਾ ਵਲੀ ਹੈ ਤਾਂ
ਫਿਰ ਜਬ ਬਾਬਾ ਬਾਰਾਂ ਬਰਸਾਂ ਦਾ ਹੋਇਆ ਤਾਂ ਅੰਦਰ ਜਾਇਕੇ ਅਰ
ਸਮਾਧ ਲਾਇਕੇ ਸਵੈਂ ਤਾਂ ਸੁਤਾ ਹੀ ਰਹੇ ਅਤੇ ਜੇ ਬਾਹਰ ਜਾਇ ਬਹੇ ਤਾਂ ਸਿ
ਧ ਆਸਣ ਮਾਰਕੇ ਬੈਠਾ ਹੀ ਰਹੇ ਤਾਂ ਲੋਕਾਂ ਆਖਿਆ ਕਾਲੂ ਤੂੰ ਕੋਈ ਪੁਤ੍ਰ
ਦਾ ਅਉਖਧ ਕਰ ਤਾਂ ਕਾਲੂ ਵੈਦ ਬੁਲਾਇਆ ਅਰ ਵੈਦ ਲਗਾ ਬਾਬੇ ਦੀ
ਬਾਂਹ ਟੋਹਲਨ ਤਾਂ ਬਾਬਾ ਬੋਲਿਆ ॥ ਵੈਦ ਬੁਲਾਇਆ ਵੈਦਗੀ ਪਕੜ
ਢੰਢੋਲੇ ਬਾਂਹਿ ॥ ਭੋਲਾ ਵੈਦ ਨ ਜਾਣਈ ਕਰਕ ਕਲੇਜੇ ਮਾਹਿ ॥੧॥ ਵੈਦਾ ਵੈ
ਦ ਸੁਵੈਦ ਤੂੰ ਪਹਿਲਾਂ ਰੋਗ ਪਛਾਣ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋ
ਗਾ ਘਾਣਿ ॥੨॥ ਜਾਹਿ ਵੈਦ ਘਰ ਆਪਣੈ ਮੇਰੀ ਆਹਿ ਨ ਲੇਹਿ ॥ ਹਉ ਰ
ਤੇ ਸਹੁ ਆਪਣੇ ਤੂੰ ਕਿਸ ਦਾਰੂ ਦੇਹਿ ॥੩॥ ਜਿਤੁ ਦਾਰੂ ਦੁਖ ਉਠ ਜਾਹਿ ਤਨ
ਵਸੈ ਸੁਖੁ ਆਇ ॥ ਰੋਗ ਗਵਾਏ ਆਪਣਾ ਤਾਂ ਨਾਨਕ ਵੈਦ ਸਦਾਇ ॥੪॥
॥ ਜਾਂ ਇਹ ਸਬਦ ਬਾਬੇ ਕਹਿਆ ਤਾਂ ਵੈਦ ਬੋਲਿਆ ਹੇ ਕਾਲੂ ਤੇਰੇ ਪੁਤ੍ਰ
ਨੂੰ ਰੋਗ ਕੋਈ ਨਹੀਂ ਤੂੰ ਜਿਸ ਨਾ ਕਰ ਕੋਈ ਕਿ ਇਹ ਸਾਈਂ ਦਾ ਭਗਤ ਪੈ
ਦਾ ਹੋਇਆ ਹੈ ਤਾਂ ਫਿਰ ਵੈਦ ਚਲਦਾ ਰਹਿਆ ॥ ਅਤੇ ਜਬ ਬਾਬਾ ਬ
ਰਸਾਂ ਤੇਰਾਂ ਦਾ ਹੋਇਆ ਤਾਂ ਲੋਕਾਂ ਆਖਿਆ ਹੇ ਕਾਲੂ ਤੂੰ ਪੁਤ੍ਰ ਨੂੰ ਕਿਤੇ ਕਿ
ਰਤ ਲਾਇ ਮਤਾਂ ਕਿਰਤ ਵਿਚ ਇਸ ਦਾ ਮਨ ਪਰਚ ਜਾਵੈ ਤਾਂ ਕਾਲੂ ਆ
ਖਿਆ ਨਾਨਕ ਜੀ ਸਾਨੂੰ ਲੋਕ ਉਲਾਂਭੇ ਦਿੰਦੇ ਹੈਨ ਜੋ ਕਾਲੂ ਦਾ ਪੁਤ੍ਰ ਮਖ
ਟੂ ਹੋਇਆ ਹੈ ਤਾਂ ਬਾਬੇ ਆਖਿਆ ਹੇ ਕਾਲੂ ਜੀ ਅਸਾਂ ਏਥੀ ਖਪੀ ਖਪੀ

ਹੈ ਜੋ ਸਾਰਾ ਜਗਤ ਵਰਸਾਵੇਗਾ ਤਾਂ ਤੂੰ ਭੀ ਵਰਸਾਏਂਗਾ ਤਾਂ ਕਾਲੂ ਆਖਿ
ਆ ਬਚਾ ਤੂੰ ਖੂਹਾਂ ਤੇ ਵਾਹੀ ਕਰਵਾਇ ਜੋ ਦਾਣੇ ਘਰ ਆਇ ਪਵਣ ਤਾਂ ਬਾਬੇ
ਆਖਿਆ ਕਿ ਅਸਾਂ ਏਹੋ ਹੀ ਵਾਹੀ ਕਰਵਾਈ ਹੈ ਅਰ ਓਹ ਐਸੀ ਜਮੀ ਹੈ
ਜੋ ਸਭ ਕੋਈ ਵਰਸਾਵੇਗਾ ਤਾਂ ਕਾਲੂ ਆਖਿਆ ਮੈਂ ਤਾਂ ਤੇਰੀ ਨਾਹੀ ਡਿਠੀ
ਤਾਂ ਬਾਬੇ ਸਬਦ ਬੋਲਿਆ ॥ ਮਨ ਹਾਲੀ ਕਿਰਸਾਣੀ ਕਰਨੀ ਸਰਮ
ਪਾਣੀ ਤਨ ਖੇਤਾ ॥ ਨਾਉ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ ॥
ਭਾਉ ਕਰਮ ਕਰ ਜੰਮਸੀ ਸੇ ਘਰ ਭਾਗਠ ਦੇਖ ॥੧॥ ਬਾਬਾ ਮਾਇਆ
ਸਾਥ ਨ ਹੋਇ ॥ ਇਨ ਮਾਇਆ ਜਗ ਮੋਹਿਆ ਵਿਰਲਾ ਬੂਝੈ ਕੋਇ ॥੧॥
ਰਹਾਉ ॥ ਤਾਂ ਕਾਲੂ ਆਖਿਆ ਖੇਤੀ ਨਹੀਂ ਕਰਦਾ ਤਾਂ ਹਟ ਕਢ ॥ ਤਾਂ ਬਾਬੇ
ਆਖਿਆ ਅਸਾਂ ਹਟ ਭੀ ਕਾਢਿਆ ਹੈ ॥ ਹਾਣ ਹਟ ਕਰ ਆਰਜਾ ਸਚ ਨਾ
ਮ ਕਰ ਵਥ ॥ ਸੁਰਤ ਸੋਚ ਕਰਿ ਭਾਂਡਸਾਲ ਤਿਸ ਵਿਚ ਤਿਸ ਨੋ ਰਖ ॥ ਵ
ਣਜਾਰਿਆ ਸਿਉ ਵਣਜ ਕਰ ਲੈ ਲਾਹਾ ਮਨ ਹਸ ॥੨॥ ਤਾਂ ਕਾਲੂ ਆ
ਖਿਆ ਜੇ ਹਟ ਨਹੀਂ ਕਰਦਾ ਤਾਂ ਸਉਦਾਗਰੀ ਕਰ ਤਾਂ ਬਾਬੇ ਆਖਿਆ ਅ
ਸਾਂ ਸੌਦਾਗਰੀ ਭੀ ਕੀਤੀ ਹੈ ॥ ਸੁਣ ਸਾਸਤ ਸੌਦਾਗਰੀ ਸਤ ਘੋੜੇ ਲੈ
ਚਲ ॥ ਖਰਚ ਬੰਨ ਚੰਗਿਆਈਆਂ ਮਤ ਮਨ ਜਾਣੈ ਕਲ ॥ ਨਿਰੰਕਾ
ਰ ਕੇ ਦੇਸ ਜਾਇ ਤਾਂ ਸੁਖ ਲਹਹਿ ਮਹਲ ॥੩॥ ਤਾਂ ਕਾਲੂ ਆਖਿਆ
ਜੇ ਸਉਦਾਗਰੀ ਨਹੀਂ ਕਰਦਾ ਤਾਂ ਚਾਕਰੀ ਕਰ ਤਾਂ ਬਾਬੇ ਆਖਿਆ ਅ
ਸਾਂ ਚਾਕਰੀ ਭੀ ਕੀਤੀ ਹੈ ॥ ਲਾਇ ਚਿਤ ਕਰ ਚਾਕਰੀ ਮੰਨਿ ਨਾਮ ਕਰ ਕੰ
ਮ ॥ ਬੰਨ ਬਦੀਆਂ ਕਰ ਧਾਵਣੀ ਤਾਂ ਕੋ ਆਖੈ ਧੰਨ ॥ ਨਾਨਕ ਵੇਖੈ ਨ
ਦਰ ਕਰ ਚੜੈ ਚਵਗਣ ਵੰਨ ॥੪॥ ਤਾਂ ਕਾਲੂ ਆਖਿਆ ਮੈਨੂੰ ਇ
ਸਦਾ ਅਰਥ ਸਮਝਾਇ ॥ ਤਾਂ ਬਾਬੇ ਆਖਿਆ ਕਿ ਮਨ ਮੈਂ ਆਪਣਾ
ਸਾਧ ਸੰਗਤ ਦੀ ਟਹਲ ਵਿਚ ਹਾਲੀ ਕੀਤਾ ਹੈ ਅਰ ਤਨ ਰੂਪੀ ਖੇਤਾ ਵਿਚ
ਭਲੀਆਂ ਕਰਨੀਆਂ ਦੀ ਕਿਰਸਾਣੀ ਵਾਹੀ ਹੈ ਅਤੇ ਸਾਧਾਂ ਦਾ ਸਰਮ ਕਰ
ਣ ਪਾਣੀ ਦਿਤਾ ਹੈ ਅਰ ਨਾਮ ਰੂਪੀ ਬੀਜ ਪਾਇਆ ਹੈ ਅਰ ਸੰਤੋਖ ਕਾ

ਸੁਹਾਗਾ ਦਿਤਾ ਹੈ ਅਰ ਭਲਿਆਈ ਕਰਮਾਂ ਸਾਥ ਭਾਉ ਕਰਨਾ ਏਹ ਪੈਲੀ ਕੀਤੀ ਪਰ ਸੋਈ ਘਰ ਭਾਗਵਾਨ ਹਨ ਜਿਨਾਂ ਨੂੰ ਏਹ ਦਾਣੇ ਮਿਲਦੇ ਹਨ ਬਾਬੇ ਹੋਰ ਜੋ ਮਾਇਆ ਦੀ ਰਚਨਾ ਹੈ ਸੋ ਧ੍ਰੋਹ ਹੈ ਅਰ ਪ੍ਰਮੇਸਰ ਵਲੋਂ ਭੁਲਾਂਵਦੀ ਹੈ ਅਤੇ ਨਾਲ ਭੀ ਨਹੀਂ ਜਾਂਦੀ ॥ ਅਰ ਆਰਜਾ ਜੋ ਮਨੁਖਾ ਦੇਹ ਹੈ ਸੋ ਅਸਾਂ ਹੱਟ ਕੀਤਾ ਹੈ ॥ ਅਰ ਜੋ ਸੁਰਤਿ ਦੀਆਂ ਬ੍ਰਿਤਾਂ ਪਾਪਾਂ ਵਲੋਂ ਪਵਿਤ੍ਰ ਕਰਨੀਆਂ ਹਨ ਸੋਈ ਮੈਂ ਭਾਂਡ ਸਾਲ ਕੀਤੀ ਹੈ ਅਰ ਸਤਨਾਮ ਕੀ ਮੈਂ ਵਥ ਪਾਈ ਹੈ ਅਰ ਸੰਤਾਂ ਨਾਲ ਵਣਜ ਕਰਕੇ ਗਿਆਨ ਰੂਪੀ ਲਾਹਾ ਖਟਿਆ ਹੈ ॥ ਅਰ ਜੋ ਸਾਸਤ੍ਰ ਦਾ ਸ੍ਰਵਣ ਕਰਨਾ ਅਰ ਮਨ ਵਿਚ ਧਾਰਨਾ ਇਹ ਸਉਦਾਗਰੀ ਕੀਤੀ ਹੈ ਅਰ ਸਚ ਬੋਲਣਾ ਇਹ ਘੋੜੇ ਕੀਤੇ ਹਨ ਅਰ ਜੋ ਚੰਗੇ ਕਰਮ ਏਹ ਖਰਚ ਬੰਨਿਆ ਹੈ ਤਾਂ ਤੇ ਮੈਨੂੰ ਬਹੁਤ ਨਫਾ ਪ੍ਰਾਪਤ ਹੋਇਆ ਹੈ ॥ ਅਰ ਜੋ ਚਿਤ ਲਾਵਣਾ ਪਰਮੇਸਰ ਨਾਲ ਏਹ ਮੈਂ ਚਾਕਰੀ ਕੀਤੀ ਹੈ ਅਰ ਪਰਮੇਸਰ ਦਾ ਨਾਮ ਮੰਨਣਾ ਏਹ ਮੈਂ ਕੰਮ ਕੀਤਾ ਹੈ ਅਰ ਬੁਰੀਆਂ ਦਾ ਬੰਨਣਾ ਏਹ ਮੈਂ ਧਾਵਣੀ ਕੀਤੀ ਹੈ ਅਤੇ ਸਭ ਕੋਈ ਧੰਨ ਧੰਨ ਕਹਿੰਦਾ ਹੈ ਅਰ ਨਿਰੰਕਾਰ ਕੇ ਦੇਸ ਜਾਇ ਪਹੁੰਚਿਆ ਹਾਂ ਪਰ ਜਿਨਾਂ ਉਪਰ ਗੁਰਾਂ ਕੀ ਦ੍ਰਿਸ਼ਟਿ ਹੋਈ ਹੈ ਤਿਨਾਂ ਦੇ ਰਿਦੇ ਵਿਚ ਇਹ ਗਿਆਨੂ ਪੀ ਹੋਵਦਾ ਰਹਿਆ ਹੈ ॥੧॥ ਤਾਂ ਕਾਲੂ ਚੁਪ ਕਰ ਰਹਿਆ ॥ ਅਤੇ ਜਬ ਬਾਬਾ ਬਰਸਾਂ ਚਉਦਾਂ ਕਾ ਹੋਇਆ ਤਾਂ ਲੋਕਾਂ ਆਖਿਆ ਕਾਲੂ ਨੂੰ ਪੁਤ੍ਰ ਨੂੰ ਕਿਤੇ ਵਿਆਹੁ ਤਾਂ ਇਕ ਮੂਲਾ ਜਾਤ ਦਾ ਚੁਹਣ ਖਤ੍ਰੀ ਅਰ ਵਟਾਲੇ ਦਾ ਵਸਦਾ ਸੀ ਸੋ ਉਸ ਦੇ ਘਰ ਸਕਾਈ ਕੀਤੀ ਅਤੇ ਵੀਆਹ ਦਾ ਆਰੰਭ ਕੀਤਾ ਤਾਂ ਜੈ ਰਾਮ ਨੂੰ ਅਰ ਬੀਬੀ ਨਾਨਕੀ ਨੂੰ ਸਦਵਾਇਆ ਤਾਂ ਬੀਬੀ ਨਾਨਕੀ ਆਈ ਅਤੇ ਜੈਰਾਮ ਅਪਣੀ ਚਿਠੀ ਲਿਖ ਕਿ ਮੈਂ ਪਰਗਾਇਆ ਨੌਕਰ ਹਾਂ ਤਾਂ ਬਾਬੇ ਦਾ ਵੀਆਹ ਕਾਲੂ ਕੀਤਾ ਪਰ ਬਾਬਾ ਇਸਤ੍ਰੀ ਨਾਲ ਬਹੁਤਾ ਮੋਹ ਨਾ ਕਰੇ ਅਰ ਫਿਰਾਏ ਇਕ ਦਿਨ ਬੀਬੀ ਨਾਨਕੀ ਕਹਿਆ ਕਿ ਮਾਤਾ ਜੀ ਤੁਸੀਂ ਗੁਰੂ ਨਾਨਕ ਜੀ ਨੂੰ ਕਹੋ ਜੋ ਮੇਰੇ ਘਰ ਪੁਤ੍ਰ ਹੋਵੇ ਤਾਂ ਮਾਤਾ ਜੀ ਕਹੇ ਗੁਰ ਨਾਨਕ ਜੀ

ਨੇ ਬੀਬੀ ਨਾਨਕੀ ਨੂੰ ਇਕ ਲੌਂਗ ਅਰ ਇਕ ਲਾਚੀ ਦਿਤੀ ਅਰ ਕਹਿਆ ਕਿ
ਇਕ ਪੁਤ੍ਰ ਹੋਵੈਗਾ ਅਰ ਇਕ ਧੀ ਹੋਵੈਗੀ ਤਾਂ ਬੀਬੀ ਨਾਨਕੀ ਨੂੰ ਬਹੁਤੇ ਬਸ
ਤ੍ਰ ਅਰ ਮਾਇਆ ਉਨੀ ਦੇਕੈ ਵਿਦਾ ਕੀਤਾ ਤਾਂ ਬੀਬੀ ਨਾਨਕੀ ਗੁਰੂ ਨਾਨਕ ਜੀ
ਨੂੰ ਕਹਿਆ ਜੋ ਜੀ ਜੈਰਾਮ ਤੁਸਾਡੇ ਦਰਸਨ ਦੀ ਬਹੁਤ ਚਾਹਨਾ ਕਰਦਾ ਹੈ
ਤਾਂ ਬਾਬੇ ਆਖਿਆ ਜੋ ਅਸੀਂ ਆਵਾਂਗੇ ਤਾਂ ਬੀਬੀ ਵਿਦਾ ਹੋਈ ॥ ਅਤੇ ਫੇਰ
ਇਕ ਦਿਨ ਬਾਬੇ ਕਾਲੂ ਆਖਿਆ ਜੋ ਅਸਾਡਾ ਗਿਰਦਾਤੀ ਰਬਾਂ ਦੇ ਇਸ ਨਾਲੂ
ਹੋਇਆ ਹੈ ਤਾਂ ਕਾਲੂ ਆਖਿਆ ਬਚਾ ਤੂੰ ਹੈ ਗਾਂ ਹੁਣੇ ਵਿਆਹੁ ਕੀਆ ਹੈ
ਅਰ ਕੋਈ ਪੁਤ੍ਰ ਧੀਅ ਤਾਂ ਪਿਛੇ ਪਰ ਚੋ ਜੋਗਾ ਹੋਵੈ ਤਾਂ ਬਾਬੇ ਇਸਤ੍ਰੀ ਨੂੰ
ਦੋ ਲੌਂਗ ਦਿਤੇ ਤਾਂ ਸਮਾਂ ਪਾਇਕੈ ਪੁਤ੍ਰ ਜੰਮਿਆ ਅਤੇ ਬਾਬੇ ਕਹਿਆ ਇ
ਸਦਾ ਨਾਮ ਸ੍ਰੀਚੰਦ ਰਖੋ ਕਿਉਂ ਕਿ ਸ੍ਰੀ ਜੋ ਸੋਭਾ ਇਸ ਕੇ ਮੁਖ ਕੀ ਹੈ ਸੋ ਚੰ
ਦ੍ਰਮੇ ਵਤ ਹੋਵੈਗੀ ਅਰ ਇਸ ਕਾ ਪੰਥ ਚਲੇਗਾ ਅਰ ਜਤੀ ਪੁਰਖ ਹੋਵੈਗਾ
ਤਾਂ ਕਾਲੂ ਕਹਿਆ ਕਿ ਕੋਈ ਐਵੇਹਾ ਪੁਤ੍ਰ ਹੋਵੈ ਜੋ ਜਿਸ ਕਾ ਵੰਸ ਸਾਰੇ ਕਲਜੁ
ਗ ਵਿਚ ਚਲਾ ਜਾਵੈ ਤਾਂ ਅਗਲੇ ਬਰਸ ਹੋਰ ਬੇਟਾ ਜੰਮਿਆ ਤਾਂ ਬਾਬੇ ਕਹਿ
ਆ ਇਸ ਕਾ ਨਾਮ ਲਖਮੀ ਦਾਸ ਰਖੋ ਕਿਉਂ ਕਿ ਲਖਮੀ ਇਸ ਦੀ ਦਾਸੀ ਹੋ
ਵੈਗੀ ਅਰ ਬੰਸ ਇਸ ਕਾ ਬਹੁਲ ਹੋਵੈਗਾ ਅਰ ਇਸ ਦੇ ਬੰਸ ਮੈਂ ਸਿਧ ਹੋਵ
ਨਗੇ ਅਰ ਧਨੀ ਹੋਵਨਗੇ ਅਰ ਗਿਆਨੀ ਹੋਵਨਗੇ ਅਰ ਇਸ ਦਾ ਵੰਸ ਦਿ
ਨੋ ਦਿਨ ਵਧਦਾ ਜਾਵੈਗਾ ਤਾਂ ਬੜੀ ਵਧਾਈ ਹੋਈ ਅਰ ਬਹੁਤ ਦਾਨ ਪੁੰਨ
ਹੋਏ ॥ ਅਤੇ ਜਬ ਬਾਬਾ ਬੀਹਾਂ ਬਰਸਾਂ ਦਾ ਹੋਇਆ ਤਾਂ ਇਕ ਦਿਨ ਮਰਦਾ
ਨੇ ਨੂੰ ਕਹਿਆ ਜੋ ਅਸੀਂ ਤੀਰਥਾਂ ਨੂੰ ਜਾਵਾਂਗੇ ਸੋ ਤੂੰ ਅਸਾਡੇ ਨਾਲ ਚਲੇਂਗਾ
ਤਾਂ ਮਰਦਾਨੇ ਆਖਿਆ ਜੇਵੇਂ ਤੁਸਾਡੀ ਰਜਾਇ ਪਰ ਮੇਰੀ ਕੰਨਿਆ ਵਰ
ਪਪਤੀ ਹੈ ਸੋ ਉਸ ਦਾ ਵਿਆਹੁ ਕਰਾਂ ਤਾਂ ਮੈਂ ਚਲਾਂ ਤਾਂ ਇਕਾ ਸਿਖ ਨੂੰ ਬਚਨ
ਹੋਇਆ ਕਿ ਭਾਈ ਸਿਖਾ ਜੋ ਕੁਛ ਮਰਦਾਨਾ ਕਹੇ ਸੋ ਤੂੰ ਆਣ ਕਰ
ਤਾਂ ਉਸ ਆਖਿਆ ਜੀ ਮੇਰੇ ਉਤੇ ਦਾਇਆ ਹੋਈ ਤਾਂ ਬਚਨ ਹੋਇਆ
ਮਰਦਾਨਿਆਂ ਤੈਨੂੰ ਕਿਤਨਾ ਕੁ ਖਰਚ ਲੋੜੀਦਾ ਹੈ ਤਾਂ ਮਰਦਾਨੇ ਆ

ਖਿਆ ਜੀ ਅਸੀ ਡੂੰਮ ਹਾਂ ਜੋ ਕੁਪਖੇ ਸਦਾ ਸੌਂ ਵਿਚਿ ਕੀਮ ਹੋਜਾਂਦਾ ਹੈ ਤਾਂ
ਖੁਸ਼ ਹੋਇਆ ਮਰਦਾਨਿਆਂ ਦੂਣਾ ਲਾਓ ਜੇ ਹਛੀ ਤਰਾਂ ਵੀਵਾਹ ਹੋਜਾਏ
ਅਰ ਜੇ ਕੁਛ ਤੈਨੂੰ ਬਸਤ੍ਰ ਭੂਖਨ ਲੋੜੀਦੇ ਹਨ ਸੋ ਭਾਈ ਗੁਰਦਿਆਲ ਨੂੰ ਲਿ
ਖਦੇਹ ਸੋ ਜਬ ਉਸ ਅਦਾਈ ਸੈ ਰੁਪਏ ਦੀ ਜਿਨਸ ਲਿਖਾ ਦਿਤੀ ਤਬ
ਭਨ ਹੋਇਆ ਭਾਈ ਗੁਰਦਾਇਆਲ ਤੂ ਸੰਭਲਕੇ ਸਾਦਿਹਾੜੀ ਲਾਹੌਰ ਜਾ
ਣਾ ਅਰ ਭਲਕੇ ਸਾਦਿਹਾੜੀ ਜਿਨਸ ਖਰੀਦ ਕੇ ਰਾਵੀਓਂ ਉਰਾਰ ਹੋ ਰਹਿਣ॰
ਅਰ ਪਰਸੋ ਸਾਦਿਹਾੜੀ ਇਥੇ ਪਹੁਚਣਾ ਤੂੰ ਨਿਹਾਲ ਹੋਵੈਂਗਾ ਤਾਂ ਉਹ
ਸਿਖ ਸਾਦਿਹਾੜੀ ਲਾਹੌਰ ਗਇਆ ਅਰ ਮਨਸੁਖ ਬਾਣੀਏਂ ਨਾਲ ਉਸ
ਦਾ ਵਪਾਰ ਸੀ ਸੋ ਉਸ ਦੇ ਦਵਾਲੇ ਆਗਤ ਜਾਇ ਕੀਤਾ ਅਰ ਕਹਿਆ ਕਿ
ਮੈਨੂੰ ਅਜੇ ਸਉਦਾ ਛੇਤੀ ਦੇਹ ਕਿਉਂ ਜੋ ਮੈਂ ਰਾਵੀਓਂ ਪਾਰ ਹੋ ਰਹਿਣਾ ਹੈ ਤਾਂ ਬਾਣੀ
ਏ ਕਹਿਆ ਅੰਜ ਸਾਥ ਆਇਆ ਹੈ ਭਲਕੇ ਤੈਨੂੰ ਕਿਆਇਤ ਨਾਲ ਲੈ
ਦੇਸਾਂ ਤਾਂ ਭਾਈ ਗੁਰਦਾਇਆਲ ਕਹਿਆ ਜੋ ਮੈਨੂੰ ਸੰਤਾਂ ਦਾ ਬਚਨ ਹੈ
ਜੋ ਮੈਂ ਅਜੇ ਰਾਵੀਓਂ ਪਾਰ ਹੋ ਰਹਿਣਾ ਹੈ ਅਰ ਉਨਾ ਦਾ ਬਚਨ ਮੈਂ ਮੋੜਨ
ਹੀ ਸਕਤਾ ਤਾਂ ਮਨਸੁਖ ਆਖਿਆ ਜੋ ਕਲਜੁਗ ਵਿਚਿ ਇਜੇਹੇ ਕੇਹੜੇ ਸੰ
ਤ ਹਨ ਜੋ ਤੂੰ ਉਨਾਂ ਦਾ ਕਹਿਆ ਮੋੜ ਨਹੀ ਸਕਦਾ ਤਾਂ ਉਸਨੇ ਕਹਿਆ
ਕਿ ਮੇਰੇ ਗੁਰੂ ਜੋ ਹਨ ਸੋ ਉਨਾਂ ਦਾ ਨਾਉਂ ਗੁਰੂ ਨਾਨਕ ਜੀ ਹੈ ਅਰ ਤਲਵੰ
ਡੀ ਵਿਚ ਰਹਿੰਦੇ ਹਨ ਅਰ ਉਨਾਂ ਦੇ ਦਰਸਨ ਕੀਤਿਆਂ ਸਾਂਤ ਆਵਦੀ
ਹੈ ਅਰ ਉਨਾਂ ਦੇ ਬਚਨ ਸੁਣਿਆਂ ਅਉਗਣ ਘਟ ਜਾਂਦੇ ਹਨ ਅਰ ਗੁਣ
ਪਰਗਾਟ ਹੋਇ ਆਂਵਦੇ ਹਨ ਤਾਂ ਬਾਣੀਏ ਸਾਰੇ ਦਿਨ ਵਿਚ ਸਭੇ ਸੌਦੇ
ਤਿਆਰ ਕਰ ਦਿਤੇ ਅਤੇ ਆਖਿਆ ਮੈਂ ਭੀ ਤੇਰੇ ਨਾਲ ਚਲਦਾ ਹਾਂ ਜੇ ਜੇ
ਤਾਂ ਉਸ ਮੇਰਾ ਮਨ ਸਾਂਤ ਕਰ ਦਿਤਾ ਤਾਂ ਮੈਂ ਸਭੇ ਸੌਦੇ ਆਪਣੇ ਲੇਖੇ ਦੇ
ਆਣਸਾਂ ਨਹੀ ਤਾਂ ਤੇਰੇ ਲੇਖੇ ਦੇਸਾਂ ਸੋ ਦੋਨੋ ਰਾਵੀਓਂ ਉਰਾਰ ਆ ਰਹੇ
ਦੂਜੇ ਦਿਨ ਬਾਬੇ ਦੇ ਦਰਸਨ ਆ ਲਗੇ ਤਾਂ ਮਰਦਾਨੇ ਨੂੰ ਸਭ ਵਸਤ ਪ
ਹੁਚਾਈ ਤਾਂ ਬਾਬੇ ਪੁਛਿਆ ਭਾਈ ਤੇਰਾ ਨਾਉਂ ਕੀ ਹੈ ਤਾਂ ਉਸ ਆਖਿਆ

ਮੇਰਾ ਨਾਉ ਮਨਸੁਖ ਹੈ ਤਾਂ ਬਚਨ ਹੋਇਆ ਮਨ ਨੂੰ ਸੁਖ ਤਦੇ ਹੁੰਦਾ ਹੈ ਜੇ
ਰਾਗ ਦ੍ਵੈਖ ਦੀ ਮਲ ਦੂਰ ਹੋਵੈ ਤਾਂ ਉਸ ਆਖਿਆ ਜੀ ਰਾਗ ਦ੍ਵੈਖ ਕਿਸ ਨੂੰ
ਕਹਿੰਦੇ ਹਨ ਤਾਂ ਬਚਨ ਹੋਇਆ ਕਿ ਜੇਹੜਾ ਚੰਗੀ ਚੀਜ ਦੇ ਪ੍ਰਾਪਤਿ ਹੋਇ
ਆਂ ਮਨ ਪ੍ਰਸੰਨ ਹੋਵਣਾ ਹੈ ਇਹ ਰਾਗ ਹੈ ਅਰ ਜੇਹੜਾ ਚੀਜ ਦੇ ਚਲਿਆਂ ਗੀ
ਆਂ ਸੋਕ ਹੋਵਣਾ ਹੈ ਸੋ ਦ੍ਵੈਖ ਹੈ ਅਥਵਾ ਉਸਤਤਿ ਸੁਣ ਪ੍ਰਸੰਨ ਹੋਵਣਾ
ਅਰ ਨਿੰਦਾ ਸੁਣ ਸੋਕ ਹੋਵਣਾ ਸੋ ਇਹ ਰਾਗ ਦ੍ਵੈਖ ਹੈ ਅਥਵਾ ਚੰਗੀ ਵਸ
ਤੁ ਮਨ ਚਾਹੇ ਅਤੇ ਮੰਦੀ ਨਾ ਚਾਹੇ ਏਹ ਰਾਗ ਦ੍ਵੈਖ ਹੈ ਤਾਂ ਉਸ ਨੇ ਕਹਿਆ
ਜੀ ਇਹ ਰਾਗ ਦ੍ਵੈਖ ਕੀਕਰ ਦੂਰ ਹੋਂਦੇ ਹਨ ਤਾਂ ਬਾਬੇ ਕਹਿਆ ਬੀਚਾਰ
ਕਰਕੇ ਦੂਰ ਭੀ ਹੋ ਜਾਂਦੇ ਹਨ ਪਰ ਇਹ ਵਿਚਾਰ ਕਰੇ ਕਿ ਪਦਾਰਥਾਂ ਨੂੰ ਤੋਂ
ਨੇਤ੍ਰਾਂ ਦੇਖਿਆ ਹੈ ਸੋ ਨੇਤ੍ਰੋਂ ਦਾ ਤੇ ਪਦਾਰਥੋਂ ਦਾ ਸਨਬੰਧ ਕੋਈ ਨਹੀਂ ਅ
ਰ ਨੇਤ੍ਰੋਂ ਦੇ ਪਰੇਰਨੇ ਵਾਲਾ ਮਨ ਹੈ ਸੋ ਮਨ ਨੂੰ ਨੇਤ੍ਰਾਂ ਨਾਲ ਸਨਬੰਧ ਕੋਈ ਨ
ਹੀਂ ਕਿਉਂ ਕਿ ਮਨ ਦਾ ਹੋਰ ਰੂਪ ਹੈ ਅਰ ਨੇਤ੍ਰੋਂ ਦਾ ਹੋਰ ਰੂਪ ਹੈ ਅਰ ਆਤਮਾ
ਮਨ ਨੂੰ ਸਤਿਆ ਦੇਵਣ ਵਾਲਾ ਹੈ ਸੋ ਆਤਮਾਂ ਦਾ ਮਨ ਨਾਲ ਸਨਬੰਧ
ਕੋਈ ਨਹੀਂ ਤਾਂ ਤੇ ਮੈਂ ਜੋ ਪਦਾਰਥਾਂ ਨੂੰ ਚਾਂਹਦਾ ਹਾਂ ਸੋ ਪਦਾਰਥ ਚੰਗੇ ਮੰਦੇ
ਦੋਨੋ ਅਨਿਤ ਹੈ ਜੋ ਸੰਜੋਗ ਪਾਇਕੇ ਆਂਵਦੇ ਹਨ ਅਰ ਵਿਜੋਗ ਪਾਇਕੇ
ਚਲੇ ਜਾਂਦੇ ਹਨ ਤਾਂ ਤੇ ਉਨਾਂ ਦੇ ਨਾਲ ਰਾਗ ਦ੍ਵੈਖ ਨਾ ਕਰੇ ਅਰ ਪਰਮੇਸਰ
ਦਾ ਨਾਮ ਜਪੇ ਤਿਸ ਕਰਕੇ ਅੰਤਹਕਰਣ ਸੁਧ ਹੋਵੇ ਅਤੇ ਗਿਆਨ ਪ੍ਰਾ
ਪਤਿ ਹੋਵੇ ਤਾਂ ਬਾਣੀਏ ਕਹਾ ਮੈਨੂੰ ਕੁਛ ਉਪਦੇਸ ਕਰੋ ਤਾਂ ਬਚਨ ਹੋਇ
ਆ ਕਿ ਪਿਛਲੀ ਰਾਤ੍ਰ ਇਸਨਾਨ ਕਰਕੇ ਨਾਮੁ ਜਪਿਆ ਕਰ ਅਰ ਚਾਰ
ਘੜੀਆਂ ਦਿਨੇ ਅਗਲੇ ਪਹਿਰ ਅਤੇ ਚਾਰ ਘੜੀਆਂ ਪਿਛਲੇ ਪਹਿਰ
ਕਥਾ ਕੀਰਤਨ ਸੁਣਿਆ ਕਰ ਤਾਂ ਉਸ ਨੇ ਕਹਾ ਕਿ ਜੀ ਇਕਾਦਸੀ ਬਰ
ਤ ਰਖਾਂ ਕਿ ਨਾ ਰਖਾਂ ਤਾਂ ਬਚਨ ਹੋਇਆ ਇਕਾਦਸੀ ਕਿਤਨੇ ਦਿਨੀ ਆ
ਵਦੀ ਹੈ ਤਾਂ ਉਸ ਨੇ ਕਹਿਆ ਪੰਦ੍ਰੀਂ ਦਿਨੀ ਆਂਵਦੀ ਹੈ ਤਾਂ ਬਚਨ ਹੋਇਆ
ਕਿ ਪੰਦ੍ਰਾਂ ਦਿਨ ਕਿਥੇ ਰਹਿੰਦੀ ਹੈ ਤਾਂ ਉਸ ਕਹਿਆ ਜੀ ਮੈਂ ਤਾਂ ਨਹੀਂ ਜਾਣ

ਦਾ ਤਾਂ ਬਚਨ ਹੋਇਆ ਕਿ ਜੋ ਸੰਜਮ ਨਾਲ ਅਹਾਰ ਕਰਦੇ ਹਨ ਅਰ ਮਾ
ਰਾਜ ਦਾ ਜਸ ਗਾਂਵਦੇ ਹਨ ਜੋ ਸਦਾ ਇਕਾਦਸੀ ਉਨਾਂ ਦੇ ਘਰ ਰਹਿੰਦੀ ਹੈ
ਅਤੇ ਸੋਤ੍ਰ ਬ੍ਰਤ ਅਰ ਸਭ ਹੀ ਤੀਰਥਾਂ ਦੇ ਫਲ ਉਨਾਂ ਦੇ ਘਰ ਰਹਿੰਦੇ ਹਨ
ਤਾਂ ਬਾਣੀਏ ਕਹਿਆ ਜੀ ਮੈਨੂੰ ਆਪਣਾ ਸਿਖ ਕਰੀਏ ਤਾਂ ਬਾਬੇ ਆਖਿਆ
ਇਹੀ ਸਿਖਿਆ ਜੋ ਤੈਂ ਅੰਗੀਕਾਰ ਕਰਤੇ ਹੈਂ ਸੋਈ ਸਿਖ ਹੈਂ ਤਾਂ ਉਸ ਕਹਿਆ
ਜੀ ਏਹ ਸਾਮਗ੍ਰੀ ਜੋ ਮਰਦਾਨੇ ਵਾਸਤੇ ਲੈ ਆਇਆ ਹੈਂ ਸੋ ਮੈਂ ਆਪਣੀ
ਹੀ ਤੁਸਾਂ ਦੀ ਭੇਟ ਕੀਤੀ ਹੈ ਤਾਂ ਭਾਈ ਗੁਰਦਿਆਲ ਕਹਿਆ ਏਹ ਤਾਂ ਮੈਨੂੰ ਹੁ
ਕਮ ਹੋਇਆ ਹੈ ਅਰ ਏਸ ਦੇ ਤਾਂ ਮੈਂ ਰੁਪਏ ਦੇਵਣੇ ਹਨ ਤਾਂ ਬਾਬੇ ਕਹਿ
ਆ ਏਹ ਵਸਤ ਮਨ ਸੁਖ ਦੇਗੀ ਲੇਖੇ ਗਹਿਣ ਦੇਹ ਅਤੇ ਅਢਾਈ ਸੌ ਰੁ
ਪਿਆ ਮਰਦਾਨੇ ਦੇ ਉਤਲੇ ਖਰਚ ਨੂੰ ਤੂੰ ਦੇਹਗਾ ਤਾਂ ਦੋਨੋਂ ਨੇ ਮਥਾ ਟੇਕਿਆ
ਅਰ ਰਸਤ ਭੀ ਅਤੇ ਢਾਈ ਸੈ ਰੁਪਿਆ ਭੀ ਮਰਦਾਨੇ ਦੇ ਅਗੇ ਰਖਿਆ ਤਾਂ
ਬਾਣੀਆਂ ਵਿਦਾ ਹੋਇਕੇ ਲਾਹੌਰ ਨੂੰ ਗਇਆ ਅਰ ਬਾਬੇ ਨੇ ਮਰਦਾਨੇ ਨੂੰ
ਕਹਿਆ ਕਿ ਅਸੀਂ ਸੁਲਤਾਨਪੁਰ ਜੈਰਾਮ ਪਾਸ ਜਾਂਦੇ ਹਾਂ ਸੋ ਜਿਸ ਵੇ
ਲੇ ਤੂੰ ਵਿਆਹ ਤੇ ਵੇਹਲਾ ਹੋਕੇ ਆਵੇਂਗਾ ਤਦ ਅਸੀਂ ਤੀਰਥਾਂ ਨੂੰ ਜਾਵਾਂਗੇ ਤਾਂ
ਦੂਸਰੇ ਦਿਨ ਚਿਠੀ ਕਾਲੂ ਨੂੰ ਜੈਰਾਮ ਦੀ ਆਇ ਪਹੁਤੀ ਜੋ ਬਾਬੇ ਨਾਨਕ
ਦਾ ਦਰਸਨ ਅਸੀਂ ਕੀਤਾ ਚਾਹਨੇ ਹਾਂ ਅਤੇ ਜੋ ਇਥੇ ਆਵੇਗਾ ਤਾਂ ਅਸੀਂ ਕਿ
ਤੇ ਕਿਰਤ ਕਾਰ ਭੀ ਲਾਇ ਦੇਵਾਂਗੇ ਤਾਂ ਕਾਲੂ ਆਖਿਆ ਬਚਾ ਨਾਨਕ ਜੀ
ਤੈਨੂੰ ਜੈਰਾਮ ਸਦ ਘਾਲਿਆ ਹੈ ਤਾਂ ਬਾਬੇ ਆਖਿਆ ਭਲਾ ਜੀ ਜੇ ਤੁਸਾਡੀ
ਰਜਾਇ ਹੋਵੈ ਤਾਂ ਬਾਬੇ ਸੁਲਤਾਨਪੁਰ ਦੇ ਜਾਵਣੇ ਦੀ ਤਿਆਰੀ ਕੀਤੀ ਤਾਂ
ਇਸਤ੍ਰੀ ਕਹਿਆ ਕਿ ਜੋ ਤੁਸੀਂ ਇਥੇ ਰਹਿੰਦੇ ਸੇ ਤਾਂ ਸਾਡੇ ਭਾਣੇ ਰਾਜ ਸੀ
ਸਾਰੇ ਜਗਤ ਦਾ ਅਰ ਜੋ ਤੁਸੀਂ ਚਲਦੇ ਹੋ ਤਾਂ ਮੈਨੂੰ ਵੀ ਲੈ ਚਲੋ ਤਾਂ ਬਚ
ਨ ਹੋਇਆ ਅਸੀਂ ਛਬਦੇ ਆਵਾਂਗੇ ਅਤੇ ਤੇਰਾ ਰਾਜ ਦਿਨੋ ਦਿਨ ਵਧਦਾ
ਜਾਵੇਗਾ ਜੋ ਤੂੰ ਖਤ੍ਰਾਣੀ ਜਮਾ ਹੋਹੁ ਤਬ ਬਾਬਾ ਉਠ ਤੁਰਿਆ ਜੋ ਕਿਤਨਿ
ਆ ਦਿਨਾਂ ਨੇ ਸੁਲਤਾਨਪੁਰ ਜਾਇ ਵੜਿਆ ਤਾਂ ਅਗੋਂ ਜੈਰਾਮ ਆਇ ਮਿਲਿ

ਆ ਅਰ ਗਲ ਲਗ ਕੇ ਮਿਲੇ ਤੇ ਘਰ ਲੈ ਗਿਆ ਤਾਂ ਦੂਜੇ ਦਿਨ ਜੈਰਾਮ
ਪਰਸਾਦਿ ਲੈਕੇ ਦੌਲਤ ਖਾਂ ਨੂੰ ਜਾਇ ਮਿਲਿਆ ਤਾਂ ਦੌਲਤ ਖਾਂ ਬਹੁਤ ਪ੍ਰ
ਸੰਨ ਹੋਇਆ ਅਰ ਕਹਿਆ ਕਿ ਇਹ ਭੁਲਾ ਦਿਆਨਤਦਾਰ ਨਜਰ ਆ
ਵਦਾ ਹੈ ਤਾਂ ਤੇ ਤੁਸੀਂ ਸਾਡੇ ਕੰਮ ਉਠਾਓ ਤਾਂ ਬਾਬੇ ਕਹਿਆ ਅਸੀਂ ਤੁਸਾਡੇ
ਕੰਮ ਨਹੀ ਉਠਾਵਤੇ ਕਿਉਂ ਜੋ ਤੁਸੀਂ ਰਾਜੇ ਲੋਕ ਹੋ ਅਰ ਵਿਚਾਰ ਨਹੀ ਕ
ਰਦੇ ਅਰ ਲੋਕਾਂ ਦੀਆਂ ਚੁਗਲੀਆਂ ਬਹੁਤ ਸੁਣਦੇ ਹੋ ਤਾਂ ਖਾਨ ਆਖਿਆ
ਹੇ ਨਾਨਕ ਤੇਰੇ ਉਤੇ ਅਸੀਂ ਚੁਗਲੀਆਂ ਨਾਂ ਸੁਣਾਂਗੇ ਤਾਂ ਇਕ ਦੇਵ ਦਤ ਖਾ
ਨ ਦਾ ਦੀਵਾਨ ਹੈਸੀ ਅਤੇ ਬ੍ਰਾਹਮਣਾਂ ਦਾ ਸਿਖ ਸੀ ਸੋ ਉਸ ਨੂੰ ਸਦ ਕੇ
ਆਖਿਆ ਕਿ ਮੇਰੇ ਘਰ ਦਾ ਕੰਮ ਏਸ ਨੂੰ ਸੌਂਪ ਦੇਹੋ ਤਾਂ ਬਾਬੇ ਆਖਿ
ਆ ਕਿ ਮੈਂ ਹੋਰ ਕੰਮ ਨਹੀ ਲੈਂਦਾ ਪਰ ਜੇੜ੍ਹਾ ਜੈਰਾਮ ਮੋਦੀਖਾਨਾ ਲਾਇਆ
ਹੈ ਮੈਂ ਤਿਸ ਦੇ ਨਾਲ ਕੰਮ ਕਰਾਂਗਾ ਤਾਂ ਜੈਰਾਮ ਬਾਬੇ ਨੂੰ ਘਰ ਲੈ ਗਿਆ
ਅਰ ਮੋਦੀਖਾਨੇ ਦਾ ਕਾਗਦ ਲਿਖਵਾਇਕੇ ਲੈ ਆਇਆ ਅਰ ਜਿਤ
ਨੀਆਂ ਜਿਨਸਾਂ ਹੈਸਨ ਸੋ ਸਭ ਹਵਾਲੇ ਕੀਤੀਆਂ ਅਤੇ ਵੱਟੇ ਵੀ ਮਣ
ਤੀਰੂ ਤੇ ਪਾਉ ਤੀਕਰ ਸਭੇ ਹਵਾਲੇ ਕੀਤੇ ਤਾਂ ਬਾਬਾ ਪਾਉ ਦੇ ਵੱਟੇ ਦੀ ਪੂ
ਜੀ ਪਾਇਆ ਕਿਉਂਜੋ ਕਿ ਧਿਆਨ ਏਹ ਹੈ ਜਿਸ ਨੇ ਆਪ ਨੂੰ ਖਰ ਕਰਾਇਆ ਹੈ
ਤਬ ਬਾਬਾ ਲਗਾ ਮੋਦੀਖਾਨਾ ਕਰਨੇ ਸਾਰੇ ਆਇਆਂ ਗਇਆਂ ਸਾਧਾਂ ਸੰ
ਤਾਂ ਨੂੰ ਭੀ ਖਵਾਇਆ ਕਰੇ ਅਰ ਬਸਤ੍ਰ ਵਲੇ ਨੂੰ ਬਸਤ੍ਰ ਦਿਆ ਕਰੇ ਤਾਂ ਦੀ
ਵਾਨ ਨੂੰ ਖਬਰ ਹੋਈ ਸੋ ਦੀਵਾਨ ਨੇ ਤੋਲਣ ਵਾਲਿਆਂ ਨੂੰ ਸਦ ਕੇ ਪੁਛਿ
ਆ ਜੋ ਖਰਾਇਤ ਕਿਤਨੀ ਉਠਦੀ ਹੈ ਅਤੇ ਖਾਨ ਦਾ ਖਰਚ ਕਿਤਨਾਕ
ਉਠਦਾ ਹੈ ਤਾਂ ਉਨਾਂ ਆਖਿਆ ਕਿ ਖਾਨ ਦੇ ਖਰਚ ਦਾ ਤਾਂ ਸਵਾ ਸੈ ਰੁਪਯਾ
ਰੋਜ ਉਠਦਾ ਹੈ ਅਤੇ ਖੈਰਾਇਤ ਦਾ ਕਿਸੇ ਦਿਨ ਤ੍ਰੈ ਸੈ ਅਰ ਕਿਸੇ ਦਿਨ
ਚਾਰ ਸੈ ਉਠਦਾ ਹੈ ਤਾਂ ਦਿਵਾਨ ਓਹੋ ਕਾਗਦ ਲੈਕੇ ਖਾਨ ਨੂੰ ਜਾਇ ਵਿ
ਖਾਲਿਆ ਅਰ ਕਹਿਆ ਕਿ ਜਦ ਦਾ ਨਾਨਕ ਨੂੰ ਮੋਦੀਖਾਨਾ ਸੌਂਪਿਆ
ਹੈ ਤਦ ਦੀ ਜੋ ਬਾਹਰ ਦੀ ਆਮਦਨੀ ਹੈ ਸੋ ਓਹੋ ਸਾਂਭ ਦੇਹੈਨ ਅਰ ਉ

ਘਰਦਾਜੇਤੂਸਤਾਖਰਚਹੈਜੋਮੈਂਵਾਦੀਫਰਿਆਦੀਅਰਗਾਦਾਗੀਰਦ
ਲੈਕੇਕਿਸਚਲਾਵਨਾਹਾਂਤੇਨਾਨਕਫਕੀਰਾਂਫੁਕਾਰਿਆਂਤੋਸਭੋਮਾਲਲੁਟਾਂ
ਵਦਾਹੈਸੋਜੇਤੂਸੀਂਆਖੋਤਾਂਉਸਦੇਨਾਲਲੇਖਾਕੀਚੈਤਾਂਖਾਨਆਖਿਆ
ਤੁਸੀਜੈਰਾਮਨੂੰਵਿਚਿਬਹਾਇਕੇਲੇਖਾਕਰੋਤਾਦੀਵਾਨਨੇਜੈਰਾਮਨੂੰ
ਅਰਬਾਬੇਨੂੰਸੱਦਭੇਜਿਆਤਾਂਉਸਵੇਲੇਦੀਵਾਨਦਾਰਸੋਈਆਚੌਕਾਪ॰
ਇਕੇਰਸੋਈਲਗਾਸੀਤਾਂਬਾਬਾਤੇਜੈਰਾਮਓਸੇਰਾਹੋਹੋਗਏਅਰ
ਬਾਬੇਦਾਬਸਤ੍ਰਚੌਕੇਨਾਲੋਂਛੁਹਿਗਇਆਤਾਂਦੀਵਾਨਕਹਿਆਤੁਸਾਂ
ਤਾਸਾਡਾਚੌਕਾਭੇੜਿਆਹੈਤੱਤੇਹੁਣਅਨਿਅਸਾਡੇਖਾਣਦੇਕੰਮੇਗਏ
ਆਹੈਤਾਂਬਾਬੇਸਲੋਕਕਹਿਆ ਸਲੋਕਮਃ੧ ॥ਗਊਬ੍ਰਾ
ਹਮਣਕਉਕਰਲਾਵਹੁਗੋਬਰਤਰਣਨਜਾਈ॥ਧੋਤੀਟਿਕਾਤੈ
ਜਪਮਾਲੀਧਾਨੁਮਲੇਛਾਂਖਾਈ॥ਅੰਤਰਿਪੂਜਾਪੜਹਿਕਤੇਬਾਂ
ਸੰਜਮੁਤੁਰਕਾਂਭਾਈ॥ਛੋਡੀਲੇਪਾਖੰਡਾਂ॥ਨਾਇਲਇਐਜਾਹਿਤਰੰ
ਦਾ॥੧॥ਮਃ੧ ॥ਮਾਣਸਖਾਣੇਕਰਹਿਨਿਵਾਜ॥ਛੁਰੀਵਗਾਇ
ਨਤਿਨਗਲਿਤਾਗ॥ਤਿਨਘਰਿਬ੍ਰਾਹਮਣਪੂਰਹਿਨਾਦ॥ਉਨਾ
ਭਿਆਵੈਓਹੀਸਾਦ॥ਕੂੜੀਰਾਸਿਕੂੜਾਵਾਪਾਰ॥ਕੂੜੁਬੋਲਿ
ਕਰਹਿਆਹਾਰ॥ਸਰਮਧਰਮਕਾਡੇਰਾਦੂਰ॥ਨਾਨਕਕੂੜਰ
ਹਿਆਭਰਪੂਰ॥ਮਥੈਟਿਕਾਤੇੜਿਧੋਤੀਕਖਾਈ॥ਹਥਿਛੁਰੀਜ
ਗਤਕਸਾਈ॥ਨੀਲਬਸਤ੍ਰਪਹਿਰਿਹੋਵਹਿਪਰਵਾਣ॥ਮਲੇਛ
ਧਾਨਲੇਪੂਜਹਿਪੁਰਾਣ॥ਅਭਾਖਿਆਕਾਕੁਠਾਬਕਰਾਖਾਣਾ॥
ਚਉਕੇਉਪਰਿਕਿਸੈਨਜਾਣਾ॥ਦੇਕੈਚਉਕਾਕਢੀਕਾਰ॥ਉਪ
ਰਿਆਇਬੈਠੇਕੂੜਿਆਰ॥ਮਤੁਭਿਟੇਵੇਮਤੁਭਿਟੈ॥ਇਹੁਅੰ
ਨੁਅਸਾਡਾਫਿਟੈ॥ਤਨਿਫਿਟੈਫੇੜਕਰੇਨਿ॥ਮਨਿਜੂਠੈਚੁਲੀ
ਭਰੇਨਿ॥ਕਹੁਨਾਨਕਸਚੁਧਿਆਈਐ॥ਸੁਚਿਹੋਵੈਤਾਂਸਚੁ
ਪਾਈਐ॥੨॥ਪਉੜੀ ॥ਚਿਤੈਅੰਦਰਿਸਭੁਕੋਵੇਖਿਨਦ

ਸੀ ਹੋਰ ਚਲਾਇਦਾ ਆਪੇ ਦੇ ਵਡਿਆਈਆਂ ਆਪੇ ਹੀ ਕਰਮ ਕਰਾ
ਇਦਾ ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥ ਨ
ਦਰਿ ਉਪਠੀ ਜੇ ਕਰੇ ਸੁਲਤਾਨਾ ਘਾਹਿ ਕਰਾਇਦਾ ਦਰਿ ਮੰਗਨਿ
ਭਿਖ ਨ ਪਾਇਦਾ ॥੧੬॥ ਤਾਂ ਬਾਬੇ ਕਹਿਆ ਕਿ ਗਊਆਂ ਅ
ਰ ਬ੍ਰਾਹਮਣਾਂ ਥੀਂ ਤੁਸੀਂ ਕਰ ਲੈਂਦੇ ਹੋ ਸੋ ਗੋਬਰ ਦੇ ਚਉਕੇ ਤੁਸਾਡਾ ਉਧਾਰ
ਨਹੀਂ ਕਰਨਾ ਅਰ ਧੋਤੀ ਤੇ ਤਿਲਕ ਤੇ ਜਪਮਾਲੀ ਰਖਦੇ ਹੋ ਤੇ ਧਾਨ ਮਲੇ
ਛਾਂ ਦਾ ਖਾਂਦੇ ਹੋ ਅਰ ਅੰਦਰ ਬੈਠ ਕੇ ਪੂਜਾ ਕਰਦੇ ਹੋ ਤੇ ਬਾਹਰ ਕਤੇਬਾਂ ਪੜ੍ਹ
ਦੇ ਹੋ ਅਰ ਸੰਜਮ ਤੁਰਕਾਂ ਦਾ ਕਰਦੇ ਹੋ ਸੋ ਤੁਸੀਂ ਏਨਾਂ ਪਾਖੰਡਾਂ ਨੂੰ ਛੋਡ ਕੇ
ਪਰਮੇਸਰ ਦਾ ਨਾਉ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ॥੧॥ ਏਹ ਮਲੇਛ
ਜੋ ਮਨੁਖਾਂ ਦੇ ਖਾਣਵਾਲੇ ਹਨ ਸੋ ਨਿਮਾਜਾਂ ਪੜ੍ਹਦੇ ਹਨ ਅਰ ਤੁਸਾਂ ਤਗਾਂ ਵਾ
ਲਿਆਂ ਕੋਲੋਂ ਬਕਰੇ ਕੁਹਾਇ ਲੈਂਦੇ ਹਨ ਤੈਸੇ ਜਿਨਾਂ ਨੂੰ ਇਸ ਲੁਟਣਾ ਹੋਂਦਾ
ਹੈ ਤਾਂ ਤੁਸਾਂ ਤੇ ਮਸਲਤ ਪੁਛ ਲੈਂਦੇ ਹੈਨ ਅਤੇ ਤੁਸੀਂ ਭੀ ਵੱਢੀ ਲੈਕੇ ਬ੍ਰਾ
ਹਮਣਾਂ ਨੂੰ ਖਵਾਲਦੇ ਹੋ ਅਤੇ ਬ੍ਰਾਹਮਣ ਤੁਸਾਡੇ ਘਰ ਓਅੰਕਾਰ ਦੀ ਧੁ
ਨਿ ਕਰਦੇ ਹਨ ਤਾਂ ਤੇ ਜਿਨਾਂ ਦੀ ਭੀ ਮਤ ਭ੍ਰਿਸਟ ਹੋ ਜਾਂਦੀ ਹੈ ਕਿਉਂਕਿ ਇਹ ਜੋ
ਮਲੇਛਾਂ ਦਾ ਧਾਨ ਹੈ ਸੋ ਕੂੜ ਦੀ ਰਾਸ ਹੈ ਤੇ ਕੂੜ ਦਾ ਵਪਾਰ ਹੈ ਕਿਉਂ ਜੋ ਤੁ
ਸੀਂ ਹਾਕਮਾਂ ਨੂੰ ਹੋਰ ਆਖਦੇ ਹੋ ਤੇ ਗਰੀਬਾਂ ਨੂੰ ਹੋਰ ਆਖਦੇ ਹੋ ਅਰ ਉ
ਸ ਵਿਚੋਂ ਵਢੀ ਲੈਕੇ ਅਹਾਰ ਕਰਦੇ ਹੋ ਤਾਂ ਤੇ ਸਰਮ ਧਰਮ ਦਾ ਡੇਰਾ ਦੂਰ
ਗਇਆ ਹੈ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਜੋ ਕੂੜ ਵਿਆਪਿ ਰ
ਹਿਆ ਹੈ ਅਰ ਤੁਸਾਡੇ ਜੋ ਗੁਰੂ ਹੈਂ ਬ੍ਰਾਹਮਣ ਸੋ ਮਥੇ ਤੇ ਟਿਕਾ ਲਾਂਵਦੇ ਹਨ
ਅਰ ਤੇੜ ਧੋਤੀ ਗੇਰੀ ਦੀ ਰੰਗੀ ਹੋਈ ਰਖਦੇ ਹਨ ਅਰ ਅੰਦਰ ਉਸਦੇ
ਕਖਾਈ ਜੋ ਛੁਰੇਟਾ ਹੈ ਸੋ ਰਖਦੇ ਹਨ ਅਰ ਤੁਸੀਂ ਹਥ ਵਿਚ ਵਢੀ ਦੀ
ਛੁਰੀ ਰਖਦੇ ਹੋ ਜੋ ਗਰੀਬਾਂ ਦੇ ਕੁਹਣ ਵਾਸਤੇ ਅਰ ਅਭਾਖਿਆ ਦਾ ਕੂ
ਠ ਬਕਰਾ ਖਾਂਦੇ ਹੋ ਅਤੇ ਚੌਂਕੇ ਤੇ ਆਖਦੇ ਹੋ ਜੋ ਕੋਈ ਜਾਵੇ ਨਾਹੀ ਜੋ ਭਿਟ
ਦਾ ਹੈ ਅਤੇ ਅਜਿਆਸਾਡਾ ਫਿਰਦਾ ਹੈ ਅਰ ਜੇਹੜੇ ਸਰੀਰ ਪਾਪਾਂ ਕਰਨ ਵਾ

 ਲੈਂਹਨ ਸੋ ਫਿਟ ਵੇਹਨ ਤਾਂਤੇ ਉਨਾ ਕੇ ਅੰਨ ਪਾਇਆ ਭੀ ਫਿਟ ਜਾਂਦਾ ਹੈ ਅ
ਰੁ ਜੋ ਮੁਖੋਂ ਝੂਠ ਬੋਲਦੇ ਹਨ ਸੋ ਭੁਲੀਆਂ ਫਿਰੀਆਂ ਸੁਚੇ ਨਹੀਂ ਹੋਂਦੇ ਅਰੁ ਜੋ
ਸਚ ਕਮਾਉਂਦੇ ਹਨ ਸੋਈ ਸਚ ਨੂੰ ਪਾਉਂਦੇ ਹਨ॥੨॥ ਅਤੇ ਤੁਸੀਂ ਮਲੇ
ਛਦੀ ਭਾਖਿਆ ਦਾ ਕੁਠਾ ਬਕਰਾ ਖਾਂਦੇ ਹੋ ਅਤੇ ਚੌਂਕਾ ਪਾਇਕੇ ਉਤੇ ਕਾਰਾਂ
ਕਢਦੇ ਹੋ ਜੋ ਅਵੇਂ ਕੋਈ ਨਾਗੀ ਕਹੇ ਜੋ ਅਸਾਡੇ ਚੌਂਕਾ ਭਿਟਦਾ ਹੈ ਤਾਂਤੇ ਕ
ਰਾਂ ਕਢਕੇ ਉਤੇ ਬਹਾਂਦੇ ਹੋ ਤੇ ਫੇਰ ਅੰਨ ਨੂੰ ਖਾਇਕੇ ਉਸ਼ਕਰ ਕਰਦੇ ਹੋ ਅਰੁ ਜੇ
ਤੁਸਾਂ ਨੂੰ ਅੰਦਰਿ ਸਚੁ ਹੋਵੇ ਤਾਂ ਵਾਹਿਗੁਰੂ ਨੂੰ ਪ੍ਰਾਪਤਿ ਹੋਵੇਂ॥੩॥ ਪਉੜ੍ਹੀ
ਕਹਤੀ ਹੈ ਜੋ ਆਪਣੇ ਚਿਤ ਦੇ ਅੰਦਰ ਸਭ ਕੋਈ ਮਹਾਰਾਜ ਦੀ ਹੈ
ਤੈਨ ਕਲਾ ਕਰਕੇ ਤੇ ਸਭਨਾ ਨੂੰ ਵਾਹਿਗੁਰੂ ਪਾਇਆ ਦੇਖਦਾ ਹੈ ਅਤੇ ਹੋਰ
ਨਜਰ ਦੇ ਚਲਾਇਂਦਾ ਹੈ ਅਰ ਜੇੜ੍ਹੇ ਨਾਮ ਜਪਦੇ ਹਨ ਤਿਨਾਂ ਨੂੰ ਵਾਹਗੁਰੂ
ਵਡਿਆਈ ਦੇਂਦਾ ਹੈ ਅਰ ਤਿਨਾਂ ਭੀ ਸੁਭ ਕਰਮ ਕਰਾਇਦਾ ਹੈ ਸੋ ਵਾਹਿਆ
ਤੇ ਵਡਾ ਓਹਿ ਹੈ ਜਿਸ ਨੇ ਪ੍ਰਿਥਵੀ ਸਾਜੀ ਹੈ ਅਰ ਸਾਜਕੇ ਜੀਆਂ ਨੂੰ ਸਿਰ
ਸਿਰ ਧੰਧੇ ਲਾਇਂਦਾ ਹੈ ਅਰ ਜੋ ਕੋਈ ਵਿਕਾਰ ਕਰਨ ਵਾਲਾ ਹੁੰਦਾ ਹੈ ਤਾਂ
ਉਸਦੇ ਉਤੇ ਪੁਠੀ ਨਦਰ ਹੁੰਦੀ ਹੈ ਤਾਂ ਪਾਤਿਸਾਹਾਂ ਨੂੰ ਭੀ ਨਾਸ ਚਾਇ ਕਰਦਾ
ਹੈ ਤੇ ਦੁਆਰਿਆਂ ਤੇ ਮੰਗਦੇ ਫਿਰਨ ਤਾਂ ਉਨਾ ਨੂੰ ਭੀ ਭਿਖਿਆ ਕੋਈ ਨਹੀਂ
ਪਾਇੰਦਾ ਤਾਂਤੇ ਜੋ ਧਨ ਨੂੰ ਮਹਾਰਾਜ ਦਾ ਜਾਣ ਕਰ ਦਾਨ ਪੁੰਨ ਕਰਦੇ ਹਨ
ਸੋਈ ਸੁਖੀ ਹੋਂਦੇ ਹਨ॥੧੬॥ ਤਾਂ ਫਿਰ ਦਿਵਾਨ ਨੇ ਪਿਤਰਾਂ ਦਾ ਸਰਾਧ
ਕੀਤਾ ਅਰ ਪਿੰਡਾਂ ਦੇ ਵਿਚੋਂ ਦੁਧ ਅਤੇ ਦਹੀਂ ਅਣਵਾਇਆ ਅਰ ਪ੍ਰਸ
ਦਿ ਕਰਕੇ ਬ੍ਰਾਹਮਣਾਂ ਨੂੰ ਖੁਵਾਲਣ ਲਗਾ ਤਾਂ ਬਾਬੇ ਨੂੰ ਭੀ ਸਦਿਆ ਜੋ
ਤੁਸੀਂ ਭੀ ਪ੍ਰਸਾਦਿ ਖਾਵੋ ਤਾਂ ਬਾਬੇ ਸਲੋਕ ਕਹਿਆ ॥ਸਲੋਕ ਮ:

੧॥ ਜੇ ਮੁਹਕਾ ਘਰ ਮੁਹੇ ਘਰ ਮੁਹਿ ਪਿਤਰੀ ਦੇਇ॥ ਅਗੈ ਵਸ
ਤੁ ਸਿਵਣੀਐ ਪਿਤਰੀ ਚੋਰ ਕਰੇਇ॥ ਵਢੀਅਹਿ ਹਥ ਦਲਾਲ ਕੇ
ਮੁਸਫੀ ਏਹੁ ਕਰੇਇ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥

ਤਾਂ ਬਾਬੇ ਕਹਿਆ ਕਿ ਜੇ ਚੋਰ ਕਿਸੇ ਦਾ ਘਰ ਮੁਹਿ ਲਿਆਵੇ ਤੇ ਮੁਹਿ ਕੇ ਪਿ

ਤਰਾਂ ਦੇ ਸਰਾਧ ਕਰਾਵੇ ਤਾਂ ਜਿਸ ਦਾ ਘਰ ਮੁਹਿ ਲਿਆਵੇ ਤਾਂ ਉਸ ਦੇ ਪਿਤਰ
ਭੀ ਉਥੇ ਹੀ ਹੁੰਦੇ ਹਨ ਤੇ ਓਹਿ ਆਪਣੀ ਵਸਤ ਨੂੰ ਆਣ ਸਿਆਣਦੇ ਹਨ ਤਾਂ
ਉਸ ਦੇ ਪਿਤਰ ਭੀ ਚੋਰ ਕਰਕੇ ਕਢ ਦਿੰਦੇ ਹਨ ਅਤੇ ਧਰਮਰਾਇ ਕਹਿੰਦਾ ਹੈ
ਕਿਉਂਕਿ ਕਾ ਬੇਟਾ ਬਲੀ ਹੈ ਅਬ ਦੋ ਚੋਰ ਹੈ ਸੋ ਜੇਹੜੇ ਬ੍ਰਹਮਣ ਉਸ ਲਾਲ
ਚ ਦੀ ਵਸਤ ਦਾ ਸੰਕਲਪ ਕਰਾਇੰਦੇ ਹਨ ਅਤੇ ਉਨਾਂ ਦੇ ਜੋ ਪਿਤਰ ਹੁੰਦੇ
ਹਨ ਸੋ ਉਨਾਂ ਦੇ ਧਰਮਰਾਇ ਹਥ ਵਢਾਇ ਸੁਟਦਾ ਹੈ ਅਤੇ ਅਗੇ ਪਿਤਰਾਂ
ਨੂੰ ਸਾਈ ਵਸਤ ਪਰਾਪਤਿ ਹੁੰਦੀ ਹੈ ਜੋ ਧਰਮ ਦੀ ਕਮਾਈ ਵਿਚੋਂ ਦੇਂਦਾ ਹੈ
॥੧॥ ਮ: ੧ ॥ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥ ਜੂਠੇ ਜੂਠਾ ਮੁ
ਖਿ ਵਸੈ ਨਿਤ ਨਿਤ ਹੋਇ ਖੁਆਰੁ ॥ ਸੂਚੇ ਏਹਿ ਨ ਆਖੀਅਨਿ ਬਹਿ
ਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋ
ਇ ॥੧॥ ਜੈਸੇ ਇਸਤ੍ਰੀਆਂ ਜੋ ਹਨ ਅਰ ਉਨਾਂ ਕੋ ਮਹੀਨੇ ਦੇ ਮਹੀਨੇ ਰਿਤੁ ਆ
ਵਦੀ ਹੈ ਅਤੇ ਫਿਰ ਇਸਨਾਨ ਕਰਕੇ ਕਹਿੰਦੀਆਂ ਹਨ ਜੋ ਅਸੀਂ ਪਵਿਤ੍ਰ ਹੋ
ਈਆਂ ਹਾਂ ਤੇ ਜੋ ਫੇਰ ਰਿਤੁ ਆਵੰਦੀ ਹੈ ਤਾਂ ਫੇਰ ਅਪਵਿਤ੍ਰ ਹੁੰਦੀਆਂ ਹਨ ਤੈਸੇ
ਜੋ ਝੂਠੇ ਪੁਰਖ ਹੈਨ ਸੋ ਚੋਰੀ ਅਰ ਜਾਰੀ ਅਰ ਜੋਰ ਅਰ ਲਾਲਚ ਕਰਕੇ
ਅਪਵਿਤ੍ਰ ਹੋ ਜਾਂਦੇ ਹਨ ਅਰ ਫੇਰ ਸਿਰਾਧ ਅਰ ਪੁੰਨ ਅਰ ਦਾਨ ਅਰ
ਖਿਆਹ ਕਰਕੇ ਕਹਿੰਦੇ ਹਨ ਜੋ ਅਸੀਂ ਪਵਿਤ੍ਰ ਹੋਏ ਹਾਂ ਅਰ ਫੇਰ ਜੋ ਪਾ
ਪ ਕਰਦੇ ਹਨ ਸੋ ਫੇਰ ਅਪਵਿਤ੍ਰ ਹੋ ਜਾਂਦੇ ਹਨ ਅਰ ਜੈਸੇ ਜੂਤੀ ਕਢਕੇ
ਚੌਂਕਾ ਪਾਈਤਾ ਹੈ ਤਾਂ ਜਾਗਾ ਪਵਿਤ੍ਰ ਹੋ ਜਾਤੀ ਹੈ ਅਤੇ ਜੋ ਫਿਰ ਜੂਤੀ ਪਾਈ
ਤੀ ਹੈ ਤਾਂ ਜਾਗਾ ਫਿਰ ਅਪਵਿਤ੍ਰ ਹੋ ਜਾਤੀ ਹੈ ਤੈਸੇ ਸਚ ਬੋਲਣੇ ਕਰਕੇ ਪ
ਵਿਤ੍ਰ ਹੋਤਾ ਹੈ ਅਰ ਝੂਠ ਬੋਲਣੇ ਕਰਕੇ ਅਪਵਿਤ੍ਰ ਹੋਤਾ ਹੈ ਪਰ ਸੂਚੇ ਏ
ਹ ਨਹੀ ਆਖੀਦੇ ਜੋ ਪਿੰਡਾ ਧੋਇ ਬਹਿੰਦੇ ਹਨ ਸੂਚੇ ਸੇਈ ਹਨ ਜਿਨਾਂ ਦੇ
ਮਨ ਵਿਚ ਨਾਮ ਵਸਦਾ ਹੈ ॥੨॥ ਪਉੜੀ ॥ ਤੁਰੇ ਪਲਾਣੇ ਪਉਣ ਵੇਗ
ਹਰ ਰੰਗੀ ਹਰਮ ਸਵਾਰਿਆ ॥ ਕੋਠੇ ਮੰਡਪ ਮਾੜੀਆਂ ਲਾਇ ਬੈਠੇ ਕਰਿ
ਪਾਸਾਰਿਆ ॥ ਚੀਜ ਕਰਨਿ ਮਨ ਭਾਂਵਦੇ ਹਰਿ ਬੁਝਨਿ ਨਾਹੀ ਹਾਰਿਆ ॥

ਕਰਿ ਫੁਰਮਾਇਸ ਖਾਇਆ ਵੇਖਿ ਮਹਲਤੇ ਮਰਣਿ ਵਿਸਾਰਿਆ ਜਰਿ
ਆਈ ਜੋਬਨ ਹਾਰਿਆ ॥੧੩॥ ਪਉੜੀ ਕਾ ਹੈ ਕਿ ਘੋੜੇ ਬਡੇ ਤੁ
ਸੀ ਰਖਦੇ ਹੋ ਤੇ ਉਤੇ ਜੀਨ ਸੁਨਹਿਰੀ ਪਾਇਦੇ ਹੋ ਅਤੇ ਸੁੰਦਰ ਇਸਤ੍ਰੀ
ਆਂ ਨੂੰ ਭੂਖਨ ਕਰਕੇ ਸੀਂਗਾਰਦੇ ਹੋ ਤੇ ਕੋਠੇ ਅਰ ਮੰਡਪ ਅਰ ਮਾੜੀਆਂ
ਬਣਾਂਵਦੇ ਹੋ ਅਰ ਪਸਾਰੇ ਨੂੰ ਲਗ ਕਰ ਪਰਮੇਸਰ ਵਿਸਾਰ ਦਿਤਾ ਹੈ ਅਰ
ਫੁਰਮਾਇਸਾਂ ਕਰਕੇ ਖਾਂਦੇ ਹੋ ਸੋ ਜੈਸੇ ਬੁਢੇਪਾ ਆਇਆ ਹੈ ਤੈਸੇ ਮਰਣ
ਭੀ ਸਿਰ ਤੇ ਖੜਾ ਹੈ ॥੧੩॥ ਇਕ ਦਿਨ ਦੀਵਾਨ ਫੇਰ ਬ੍ਰਹਮਭੋਜ
ਕੀਤਾ ਅਰ ਉਸਦੇ ਘਰ ਪੁਤ੍ਰ ਜੰਮਿਆ ਸੀ ਤਾਂ ਬ੍ਰਾਹਮਣਾਂ ਆਖਿਆ
ਸੂਤਕ ਪਾਇਆ ਹੈ ਅਸੀ ਨਹੀਂ ਖਾਂਦੇ ॥ ਤਾਂ ਦੀਵਾਨ ਬਾਬੇ ਪਾਸ ਆਇ
ਆ ਅਰ ਕਹਿਆ ਜੋ ਮੇਰਾ ਧਾਮ ਪਕਾ ਹੋਇਆ ਐਵੇਂ ਜਾਂਦਾ ਹੈ ਤਾਂ ਬਾਬੇ
ਆਖਿਆ ਜੋ ਬ੍ਰਾਹਮਣ ਨਹੀਂ ਖਾਂਦੇ ਤਾਂ ਇਥਾਂ ਹੀ ਲੈ ਆਉ ਅਸੀਂ ਸਾਧਾਂ
ਨੂੰ ਖੁਵਾਲੀਐਂਗੇ ਸੋ ਜਾਂ ਬਾਬੇ ਸਾਰਾ ਪ੍ਰਸਾਦਿ ਸਾਧਾਂ ਨੂੰ ਖਵਾਲਿਆ ਤਾਂ
ਬ੍ਰਾਹਮਣਾਂ ਆਖਿਆ ਤੁਸਾਂ ਸੂਤਕ ਦਾ ਪ੍ਰਸਾਦਿ ਖਾਧਾ ਹੈ ਸੋ ਤੁਸੀਂ ਨਰਕ
ਦੇ ਲਾਇਕ ਹੋ ਤਾਂ ਬਾਬੇ ਸਲੋਕ ਬੋਲਿਆ ॥ ਸਲੋਕ ਮ: ੧ ॥ ਜੇ ਕਰਿ
ਸੂਤਕ ਮੰਨੀਐ ਸਭ ਤੈ ਸੂਤਕ ਹੋਇ ॥ ਗੋਹੇ ਅਤੇ ਲਕੜੀ ਅੰਦ
ਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆਂ ਬਾਝੁ ਨ ਕੋਇ ॥ ਪਹ
ਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ ਸੂਤਕ ਕਿਉਂ ਕਰਿ
ਰਖੀਐ ਸੂਤਕ ਪਵੈ ਰਸੋਇ ॥ ਨਾਨਕ ਸੂਤਕ ਏਵ ਨ ਉਤਰੈ ਗਿ
ਆਨ ਉਤਾਰੈ ਧੋਇ ॥੧॥ ਮ: ੧ ॥ ਮਨ ਕਾ ਸੂਤਕ ਲੋਭ ਹੈ ਜਿਹਵਾ
ਸੂਤਕ ਕੂੜ ॥ ਅਖੀ ਸੂਤਕ ਵੇਖਣਾ ਪਰ ਤ੍ਰਿਅ ਪਰ ਧਨ ਰੂਪ ॥
ਕੰਨੀ ਸੂਤਕ ਕੰਨਿ ਪੈ ਲਾਇਤਬਾਰੀ ਖਾਹਿ ॥ ਨਾਨਕ ਹੰਸਾ ਆ
ਦਮੀ ਬਧੇ ਜਮਪੁਰ ਜਾਹਿ ॥੨॥ ਮ: ੧ ॥ ਸਭੋ ਸੂਤਕ ਭਰਮ
ਹੈ ਦੂਜੈ ਲਗੈ ਜਾਇ ॥ ਜੰਮਣ ਮਰਣਾ ਹੁਕਮ ਹੈ ਭਾਣੈ ਆਵੈ ਜਾ
ਇ ॥ ਖਾਣਾ ਪੀਣਾ ਪਵਿਤ੍ਰ ਹੈ ਦਿਤੋਨੇ ਰਿਜਕ ਸੰਬਾਹਿ ॥ ਨਾਨਕ

ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥੩॥ ਪਉੜੀ ॥
ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆ
ਈਆ ॥ ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ
ਵਸਾਈਆ ॥ ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀ
ਆ ਬੁਰਿਆਈਆ ॥ ਸਹਿ ਤੁਠੈ ਨਉ ਨਿਧਿ ਪਾਈਆ ॥੧੮॥ ਤਾਂ
ਬਾਬੇ ਕਹਾ ਕਿ ਜੇ ਸੂਤਕ ਮੰਨਣੇ ਹੋਵੈਂ ਤਾਂ ਸਭ ਮੈਂ ਵਿਚ ਸੂਤਕ ਹੈ ਕ
ਯੋਂ ਕਿ ਗੋਹੇ ਅਤੇ ਲਕੜੀਆਂ ਵਿਚ ਭੀ ਜੀਉ ਜੰਮਦੇ ਮਰਦੇ ਹਨ ਅਰ ਅੰ
ਨ ਦੇ ਦਾਣਿਆਂ ਵਿਚ ਭੀ ਜੀਵ ਹੈਂ ਅਰ ਜਲ ਵਿਚ ਭੀ ਜੀਵ ਹੈ ਜੋ ਸਭ ਸੇ
ਨੂੰ ਹਰਿਆ ਕਰਦਾ ਹੈ ਤਾਤੇ ਸੂਤਕ ਬਿਨਾਂ ਤਾਂ ਰਸੋਈ ਸਿਧ ਨਹੀਂ ਹੋਂਦੀ
ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਸ ਤਰਹਿ ਸੂਤਕ ਕਾ ਭਰਮ ਨਹੀਂ ਉ
ਤਰਤਾ ਅਰ ਜੇ ਸਤਿਗੁਰ ਗਿਆਨ ਕਰਕੇ ਸੂਤਕ ਉਤਾਰਦੇ ਹਨ ਤਾਂ ਉਤ
ਰਤਾ ਹੈ ॥੧॥ ਮਨ ਦਾ ਜੋ ਸੂਤਕ ਹੈ ਸੋ ਲੋਭ ਹੈ ਅਰ ਜਿਹਬਾ ਦਾ ਸੂਤ
ਕ ਕੂੜ ਬੋਲਣਾ ਹੈ ਅਰ ਅਖੀਆਂ ਨੂੰ ਜੋ ਸੂਤਕ ਹੈ ਸੋ ਪਰਾਈਆਂ ਇ
ਸਤ੍ਰੀਆਂ ਦੇਖਣਦਾ ਹੈ ਅਰ ਪਰਾਇਆ ਧਨ ਦੇਖਣਦਾ ਹੈ ਅਰ ਕੰਨਾਂ
ਨੂੰ ਜੋ ਸੂਤਕ ਹੈ ਸੋ ਚੁਗਲੀ ਸੁਣਨਦਾ ਹੈ ॥ ਗੁਰੂ ਨਾਨਕ ਜੀ ਕਹਿੰਦੇ ਹਨ
ਜੋ ਜੀਆਂ ਦੇ ਮਾਰਨ ਵਾਲੇ ਹਨ ਸੋ ਜਮ ਦੀ ਪੁਰੀ ਬਧੇ ਜਾਂਵੇਂਗੇ ॥੨॥ ਸ
ਭੇ ਜੋ ਸੂਤਕ ਹੈ ਸੋ ਭਰਮ ਹੈ ਅਰ ਅਗਿਆਨ ਕਰ ਲਗਦਾ ਹੈ ਕਯੋਂ ਕਿ
ਜੰਮਣਾ ਤੇ ਮਰਨਾ ਜੋ ਹੈ ਸੋ ਵਾਹਿਗੁਰੂ ਦੇ ਹੁਕਮ ਵਿਚ ਹੈ ਅਰ ਉਸਦੇ
ਭਾਣਾ ਹੁੰਦਾ ਹੈ ਤਾਂ ਜੰਮਦਾ ਹੈ ਅਤੇ ਉਸ ਦੇ ਭਾਣੇ ਵਿਚ ਹੀ ਮਰਦਾ ਹੈ ਅ
ਰ ਵਾਹਿਗੁਰੂ ਨੇ ਜੋ ਰਿਜ਼ਕ ਬਣਾਇ ਦਿਤਾ ਹੈ ਜੀਆਂ ਦਾ ਸੋ ਉਸ ਦਾ ਖਾ
ਣਾ ਪੀਣਾ ਪਵਿਤ੍ਰ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜਿਨਾਂ ਗੁਰਮੁ
ਖਾਂ ਬੁਝਿਆ ਹੈ ਤਿਨਾਂ ਨੂੰ ਸੂਤਕ ਨਹੀਂ ਲਗਦਾ ॥੩॥ ਪਉੜੀ ਕਹਤੀ
ਹੈ ਕਿ ਸਤਿਗੁਰਾਂ ਨੂੰ ਵਡਾ ਕਰ ਸਲਾਹੀਏ ਜਿਸਦੇ ਵਿਚ ਵਡੀਆਂ ਵਡਿ
ਆਈਆਂ ਹੈਂ ਪਰ ਜਿਸਨੂੰ ਪਰਮੇਸਰ ਸਾਧ ਸੰਗਤਿ ਪ੍ਰਾਪਤਿ ਕੀਤਾ

ਹੈ ਤਿਸ ਨੂੰ ਨਜਰ ਆਵਦੀਆਂ ਹਨ ਅਰ ਜਾਂ ਵਾਹਿਗੁਰੂ ਤੁਠਣਾ ਹੈ ਤਾਂ ਉਸ
ਦੇ ਮਨ ਵਿਚ ਵਸੀਆਂ ਹੈਨ ਅਰ ਵਾਹਿਗੁਰੂ ਨੇ ਸਬਦ ਰੂਪੀ ਹਥ
ਜਿਨਾਂ ਦੇ ਮਸਤਕ ਪਰ ਰਖਿਆ ਹੈ ਤਿਸ ਦੀਆਂ ਬੁਰਿਆਈਆਂ ਵਿ
ਚੋਂ ਮਾਰ ਕਢੀਆਂ ਹਨ ਅਰ ਵਾਹਿਗੁਰੂ ਤੁਠਾ ਹੈ ਤਾਂ ਨਉਂ ਨਿਧਾਂ ਪਾਈਆਂ
ਹੈਨ ॥੧੮॥ ਸਲੋਕੁ ਮ: ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈ
ਠਾ ਆਇ ॥ ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥ ਸੁਚਾ
ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥ ਕੁਹਥੀ ਜਾਈ ਸਟਿ
ਆ ਕਿਸੁ ਏਹੁ ਲਗਾ ਦੋਖੁ ॥ ਅੰਨੁ ਦੇਵਤਾ ਪਾਣੀ ਦੇਵਤਾ ਬੈਸੰ
ਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾ
ਕੁ ਪਵਿਤੁ ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥ ਨਾਨਕ ਏ
ਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥ ਮ: ੧ ॥ ਭੰਡਿ ਜੰਮੀਐ
ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ
ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀ
ਐ ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ ਜਿਤੁ ਮੁਖਿ ਸਦਾ ਸਾਲਾਹੀ
ਐ ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾ
ਰਿ ॥੨॥ ਪਉੜੀ ॥ ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁ
ਣਿ ਕਢੀਐ ॥ ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥ ਮੰਦਾ
ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥ ਮੂਰਖੈ ਨਾਲਿ
ਨ ਲੁਝੀਐ ॥੧੯॥ ਤੌ ਬਾਬੇ ਕਹਿਆ ਪਹਿਲੇ ਸੁਚਾ
ਆਪ ਹੁੰਦਾ ਹੈ ਜੋ ਇਸ਼ਨਾਨ ਕਰਕੇ ਅਤੇ ਫੇਰ ਸੁਚੇ ਚੌਂਕੇ ਤੇ ਆਇ
ਬਹਿੰਦਾ ਹੈ ਅਰ ਸੁਚਾ ਜੋ ਰਸੋਈਆ ਹੁੰਦਾ ਹੈ ਜੋ ਅਗੇ ਆਣ ਰਖਦਾ

ਹੈ ਤਾਂ ਸੁਚਾ ਹੋਇਕੈ ਓਹ ਖਾਵਤਾ ਹੈ ਅਰ ਚੁਲਾ ਕਰਕੇ ਏਹ ਸਲੋਕ ਪ
ੜ੍ਹਤਾ ਹੈ ਪਰ ਓਹ ਜੋ ਵਿਸਟਾ ਕਰਕੇ ਬਾਹਰ ਸੁਟ ਆਵਤਾ ਹੈ ਸੋ ਓਹ
ਕਿਸੇ ਨੇ ਦੇਖ ਲਗਦਾ ਹੈ ਕਿਓਂ ਕਿ ਅੰਨ ਵੀ ਦੇਵਤਾ ਹੈ ਅਰ ਪਾਣੀ ਭੀ ਦੇਵ
ਤਾ ਹੈ ਅਰ ਬੈਸੰਤਰ ਭੀ ਦੇਵਤਾ ਹੈ ਅਰ ਲੂਣ ਭੀ ਅਤੇ ਪੰਜਵਾਂ ਘ੍ਰਿਤ ਪਾ
ਈਤਾ ਹੈ ਤਾਂ ਪਵਿਤ੍ਰ ਹੁੰਦਾ ਹੈ ਅਤੇ ਸਰੀਰ ਪਾਪੀ ਵਿਚ ਜੋ ਪਾਈਤਾ ਹੈ ਸੋ
ਥੁਕਾਂ ਪਉਂਦੀਆਂ ਹਨ ਤਾਂਤੇ ਜਿਸ ਮੁਖ ਪਰਮੇਸਰ ਦਾ ਨਾਉਂ ਨਹੀਂ ਨਿਕ
ਲਦਾ ਸੋ ਮੁਖ ਗੁਰੂ ਨਾਨਕ ਜੀ ਕਹਿੰਦੇ ਹਨ ਥੁਕਾਂ ਪਉਣ ਦੇ ਲਾਇਕ ਹੈ
॥੧॥ ਏਹ ਮਨੁਖ ਜੋ ਹੈ ਸੋ ਨਾਮ ਕਰਕੇ ਹੀ ਪਵਿਤ੍ਰ ਹੋਤਾ ਹੈ ਨਹੀਂ ਤੇ ਜ
ਬ ਮਾਤਾ ਕੇ ਉਦਰ ਮੈਂ ਨਿੰਮਤਾ ਹੈ ਤਾਂ ਤਦ ਭੀ ਭੰਡੀ ਹੋਤੀ ਹੈ ਅਰ ਜੋ ਮਤ੍ਰ
ਹੈ ਤਦ ਭੀ ਭੰਡੀ ਹੋਤੀ ਹੈ ਅਤੇ ਜੋ ਇਸ ਕਾ ਮੰਗਣਾ ਹੋਤਾ ਹੈ ਤਦ ਭੀ ਭੰਡੀ ਹੋ
ਤੀ ਹੈ ਅਰ ਜੋ ਇਸ ਕਾ ਵੀਆਹ ਹੋਤਾ ਹੈ ਤਦ ਭੀ ਭੰਡੀ ਹੋਤੀ ਹੈ ਅਰ ਜੋ ਇ
ਸ ਕੀ ਇਸਤ੍ਰੀ ਨਾਲ ਦੋਸਤੀ ਹੈ ਤਦ ਭੀ ਭੰਡੀ ਹੋਤੀ ਹੈ ਅਰ ਜੋ ਕਿ ਪ੍ਰਦੇਸ
ਹਤੁਰਦਾ ਹੈ ਤਦ ਭੀ ਭੰਡੀ ਹੋਤੀ ਹੈ ਅਰ ਜੋ ਮਰਦਾ ਹੈ ਤਦ ਭੀ ਭੰਡੀ ਹੋਤੀ
ਹੈ ਅਰ ਜੋ ਇਸ ਕੇ ਕ੍ਰਿਆ ਕਰਮ ਕਉ ਭਾਲੀਤਾ ਹੈ ਤਦ ਭੀ ਭੰਡੀ ਹੋਤੀ ਹੈ
ਤਾਂਤੇ ਭੰਡ ਦਾ ਹੀ ਸਭ ਬਿਧਾਨ ਹੈ ਪਰ ਜਿਸ ਕੇ ਮਨ ਵਿਚ ਵਾਹਗੁਰੂ ਦਾ
ਨਾਮ ਹੋਤਾ ਹੈ ਜੋ ਕਿਉਂ ਮੰਦਾ ਕਹੀਤਾ ਹੈ ਸੋ ਸਭ ਤੇ ਸ੍ਰੇਸ਼ਟ ਹੈ ਅਰ ਭੰਡ ਸੇ
ਭੰਡ ਉਪਜਤਾ ਹੈ ਅਰ ਭੰਡ ਹਾ ਬਿਨਾਂ ਉਪਜਿਆ ਕੋਈ ਨਹੀਂ ਤਾਂਤੇ ਗੁਰੂ
ਨਾਨਕ ਜੀ ਕਹਿੰਦੇ ਹਨ ਕਿ ਭੰਡੀ ਤੇ ਬਾਹਰ ਏਕੋ ਸਚਾ ਪੁਰਖ ਹੈ ਅਰ
ਜਿਸ ਮੁਖ ਕਰ ਵਾਹਿਗੁਰੂ ਕਾ ਨਾਮ ਜਪਤੇ ਹਨ ਸੋ ਉਨਾਂ ਹੀ ਦੇ ਭਾਗ
ਹਨ ਅਤੇ ਮੁਖ ਭੀ ਉਜਲੇ ਹੋਤੇ ਹਨ॥੨॥ ਪਉੜੀ ਕਹਿਤੀ ਹੈ ਕਿ ਸਭ
ਕੋਈ ਪਰਮੇਸਰ ਨੂੰ ਅਪਣਾ ਆਖਦਾ ਹੈ ਅਰ ਜਿਸ ਦਾ ਨਹੀਂ ਸੋ ਚੁਣ
ਕਢੀਐ ਅਰ ਆਪੇ ਆਪਣੇ ਜੋ ਕੀਤਾ ਹੈ ਸੋ ਆਪੇ ਹੀ ਪਾਵਣਾ ਹੈ ਅਰ
ਜੋ ਇਸ ਜਗਤ ਵਿਚ ਰਹਿਣਾ ਨਹੀਂ ਤਾਂ ਗਰਬ ਕਿਉਂ ਕਰਨਾ ਹੈ ਤਾਂਤੇ ਮੰਦ
ਕਿਸੇ ਨੂੰ ਨਹੀਂ ਆਖਣਾ ਅਰ ਪੜ੍ਹ ਕੇ ਏਹੋ ਅਖਰ ਬੁਝਣਾ ਹੈ ਅਰ ਮੂਰਖ

ਨਾਲ ਗਲ ਨਹੀਂ ਕੀਤੀ ਚਾਹੀਦੀ ॥੧੯॥ ਤਾਂ ਬ੍ਰਹਮਣ ਨੇ ਜੋ ਦੀਵਾਨ ਦਾ
ਗੁਰੂ ਸੀ ਉਸ ਨੇ ਕਹਿਆ ਅਸੀਂ ਤੈਨੂੰ ਮੂਰਖ ਜਾਣਦੇ ਹਾਂ ਜੋ ਕਰਮਾਂ ਤੇ
ਭ੍ਰਸ਼ਟ ਹੋਇਆ ਫਿਰਦਾ ਹੈਂ ਤਾਂ ਬਾਬਾ ਬੋਲਿਆ ਸਲੋਕ ਮ: ੧ ॥
॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀ
ਐ ਫਿਕੇ ਫਿਕੀ ਸੋਇ ॥ ਫਿਕਾ ਦਰਗਹ ਸੁਟੀਐ ਮੁਹਿ ਥੁਕਾ ਫਿਕੇ
ਪਾਇ ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥ ਮ: ੧
॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥ ਅਠਸ
ਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥ ਜਿਨ ਪਟੁ ਅੰਦਰਿ ਬਾ
ਹਰਿ ਗੁਦੜੁ ਤੇ ਭਲੇ ਸੰਸਾਰਿ ॥ ਤਿਨ ਨੇਹੁ ਲਗਾ ਰਬ ਸੇਤੀ ਦੇਖ
ਨੇ ਵੀਚਾਰਿ ॥ ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪ
ਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥ ਦਰਿ ਵਾਟ ਉਪਰਿ ਖ
ਰਚੁ ਮੰਗਾ ਜਬੈ ਦੇਇ ਤ ਖਾਹਿ ॥ ਦੀਬਾਨੁ ਏਕੋ ਕਲਮ ਏਕਾ ਹ
ਮਾ ਤੁਮਾ ਮੇਲੁ ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ
॥੨॥ ਪਉੜੀ ॥ ॥ ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀ
ਐ ॥ ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥ ਜੋ ਆ
ਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥ ਜਿਸ ਕੇ ਜੀਅ
ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥ ਆਪਣ ਹ
ਥੀਂ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥ ਗੁਰੂ ਨਾਨਕ
ਜੀ ਕਹਿੰਦੇ ਹਨ ਕਿ ਜੋ ਕੋਈ ਫਿਕਾ ਬੋਲਦਾ ਹੈ ਉਸ ਦਾ ਤਨੁ ਮਨੁ ਫਿਕਾ ਹੋ
ਦਾ ਹੈ ਜੈਸੇ ਜਿਸ ਘਰ ਅਗ ਲਗਦੀ ਹੈ ਪਹਿਲਾਂ ਉਸ ਘਰ ਨੂੰ ਸਾੜ
ਦੀ ਹੈ ਅਰ ਪਿਛੇ ਹੋਰ ਹਮਸਾਏ ਤੇ ਪਉਂਦੀ ਹੈ ਤਾਂ ਉਸ ਨੂੰ ਭੀ ਸਾੜਦੀ ਹੈ
ਅਰ ਜੇ ਪਾਣੀ ਪਾਇ ਲੈਂਦੇ ਹਨ ਤਾਂ ਬਚ ਜਾਂਦੇ ਹਨ ਸੋ ਤੈਸੇ ਜੋ ਕ੍ਰੋਧ ਕਰ
ਦਾ ਹੈ ਤੌ ਪਹਿਲੇ ਉਸ ਦਾ ਤਨ ਮਨ ਜਲ ਜਾਂਦਾ ਹੈ ਅਤੇ ਪਿਛੇ ਜਿਸ ਤੇ
ਕ੍ਰੋਧ ਕਰਦੇ ਹੋ ਸੋ ਜੇ ਤਾਂ ਉਸ ਅਗੇ ਸਾਂਤਕੀ ਕੀਤੀ ਤਾਂ ਬਚ ਜਾਂਦਾ ਹੈ ਅਰ

ਜੇ ਅੱਗੋਂ ਓਹ ਭੀ ਕ੍ਰੋਧ ਕਰਤਾ ਹੈ ਤਾਂ ਉਹ ਭੀ ਜਲ ਜਾਂਦਾ ਹੈ ਅਰ ਫਿਕੇ
ਦਾ ਨਾਮ ਭੀ ਫਿਕਾ ਸਦੀਂਦਾ ਹੈ ਅਤੇ ਫਿਕੇ ਦੀ ਕਿਨ ਸੋਇ ਭੀ ਫਿਕੀ ਹੁੰਦੀ
ਹੈ ਤੇ ਫਿਕਾ ਵਾਹਗੁਰੂ ਦੀ ਦਰਗਾਹ ਵਿਚੋਂ ਸੁਟ ਘਤੀਦਾ ਹੈ ਅਰ ਫਿਕੇ ਦੇ
ਮੂਹ ਵਿਚ ਥੁਕਾਂ ਪਉਂਦੀਆਂ ਹਨ ਅਰ ਜੋ ਆਪਣੇ ਥੋਂ ਵਡੇ ਨਾਲ ਫਿਕਾ
ਬੋਲਦਾ ਹੈ ਤਾਂ ਪਨੀਆਂ ਦੀ ਸਜਾਇ ਪਉਂਦਾ ਹੈ ਅਤੇ ਜਿਨਾਂ ਦੇ ਅੰਦਰਿ ਕੂ
ਠ ਹੈ ਅਤੇ ਬਾਹਰ ਸਾਧਾਂ ਤੇ ਬ੍ਰਾਹਮਣਾਂ ਦਾ ਸਾਂਗ ਬਣਾਇ ਬੈਠਦੇ ਹਨ ਅ
ਤੇ ਦੁਨੀਆਂ ਵਿਚ ਬਦ ਕਰਮ ਕਰਦੇ ਹਨ ਸੋ ਜਬ ਲਗ ਅੰਦਰੋਂ ਸੁਚੇ ਨਾਂ
ਹੋਵਣ ਭਾਵੇਂ ਅਠ ਸਠ ਤੀਰਥ ਨਾਵਣ ਤਾਂ ਭੀ ਅੰਦਰੋਂ ਮੈਲ ਨਹੀ ਉਤਰ
ਦੀ ਅਰ ਜਿਨਾਂ ਦੇ ਅੰਦਰ ਸਚ ਹੈ ਜੋ ਬਾਹਰ ਭਾਵੇਂ ਜੇਹਾ ਭੇਖ ਧਰਨ ਸੋਈ
ਭਲੇ ਹੈਨ ਅਰ ਉਨਾਂ ਦਾ ਨੇਹੁ ਪਰਮੇਸਰ ਨਾਲ ਲਗਾ ਹੈ ਅਤੇ ਸਬਦ
ਨੂੰ ਵੀਚਾਰਦੇ ਹਨ ਅਰ ਰੰਗ ਕਰਕੇ ਹਸਦੇ ਭੀ ਹੈਨ ਅਰ ਚੁਪ ਭੀ ਕਰ ਜਾਂ
ਦੇ ਹੈਨ ਅਰ ਬੋਲੇਂ ਸਚੇ ਨਾਉਂ ਹੋਰ ਪਰਵਾਹ ਕਿਸੇ ਦੀ ਨਹੀਂ ਰਖਦੇ ਅਰ ਇ
ਕ ਵਾਹਿਗੁਰੂ ਦੇ ਦੁਆਰਿਓਂ ਮੰਗਦੇ ਹੈਨ ਹੋਰ ਮਨੁਖ ਦੀ ਆਸ ਨਹੀਂ ਰ
ਖਦੇ ਅਰ ਓਹ ਦੇਵਣ ਨੂੰ ਭੀ ਇਕ ਜਾਣਦੇ ਹਨ ਅਤੇ ਲੇਖ ਭੀ ਇਕੋ ਜਾਣ
ਦੇ ਹੈਨ ਤਾਂ ਤੇ ਸੋ ਪਰਮੇਸਰ ਨੂੰ ਪ੍ਰਾਪਤਿ ਹੁੰਦੇ ਹੈਨ ਅਰ ਜੌਨ ਸੇ ਅਗ੍ਰੀ
ਆਨ ਕਰਕੇ ਮੰਦੀ ਤੇਗੀ ਕਰਦੇ ਹਨ ਸੋ ਧਰਮਰਾਇ ਅਗੇ ਲੇਖਾ ਦੇਨ
ਗੇ ਅਰ ਜਿਓਂ ਤੇਲੀ ਤਿਲਾਂ ਨੂੰ ਪੀੜਦਾ ਹੈ ਤਿਉਂ ਪੀੜੀਅਨਗੇ ॥੨॥
ਪਉੜੀ ਕਹਿਤੀ ਹੈ ਕਿ ਆਪ ਮਹਾਰਾਜ ਕਿਰਪਾ ਕਰਕੇ ਬਾਣੀ ਰਚੀ ਹੈ
ਅਰ ਆਪ ਹੀ ਜੀਆਂ ਮੈਂ ਕਲਾ ਧਾਰੀ ਹੈ ਅਰ ਚਾਰ ਜੁਗ ਚੌਪੜ ਰਚੇ
ਹੈਂ ॥ ਅਰ ਚੌਰਾਸੀ ਖਾਨੇ ਚੌਰਾਸੀ ਲਖ ਜੀਅ ਜੂਨ ਰਚੇ ਹੈਂ ਅਰ ਚਾਰ
ਚਾਰ ਪ੍ਰਕਾਰ ਦੀਆਂ ਸਾਰੀਆਂ ਚਾਰ ਵਰਨ ਰਚੇ ਹਨ ਅਤੇ ਤੀਨ ਗੁਣਾਂ
ਕੇ ਪਾਸੇ ਰਚੇ ਹਨ ਸੋ ਜਗਤ ਆਵਾਗਉਣ ਰਚਿਆ ਹੈ ਅਰ ਪਕੀਆਂ
ਸਾਰੀਆਂ ਕਾ ਸਿਰ ਨੀਵਾਂ ਹੋਤਾ ਹੈ ਅਰ ਕਚੀਆਂ ਕਾ ਸਿਰ ਉਚਾ ਹੋਤਾ
ਹੈ ॥ ਅਰ ਜਿਸ ਕਾ ਮਨ ਨਾਮ ਕੇ ਸਾਥ ਜੁੜਿਆ ਹੋਤਾ ਹੈ ਸੋ ਮਰਣ ਤੇ

ਤੇ ਰਹਿਤ ਹੋਤਾ ਹੈ ਅਰ ਆਪ ਏਂਹ ਬੀ ਆਪਣ ਆਪੇ ਕਾਰਜ ਸਵਾ
ਰਤਾ ਹੈ ਸੋ ਜਬ ਇਤਨਾ ਬਚਨ ਬਾਬੇ ਕਹਿਆ ਤਬ ਬ੍ਰਹਮਣ ਭੀ ਅਰ
ਦਿਵਾਨ ਭੀ ਆਨ ਚਰਣੀ ਲਗੇ ਤਾਂ ਬਾਬਾ ਉਥੋਂ ਵਿਦਾ ਹੋਕੇ ਘਰ ਆਇ
ਆ ਤਾਂ ਦੂਜੇ ਦਿਨ ਬਾਬੇ ਕਹਿਆ ਅਸਾਡੇ ਨਾਲ ਮੋਦੀਖਾਨੇ ਦਾ ਲੇਖਾ
ਤੁਸੀ ਕਰੋ ਤਾਂ ਦੀਵਾਨ ਦੇ ਨਾਲ ਲੇਖ ਕੀਤਾ ਤਾਂ ਪਰਗਣੇ ਦੀ ਆਮਦਨ
ਭੀ ਪੂਰੀ ਕਰ ਦਿਤੀ ਅਰ ਪੰਜ ਹਜਾਰ ਰੁਪਯਾ ਭੀ ਦੀਵਾਨ ਵਲਿ ਵਧੀਕ
ਕਢਿਆ ਤਾਂ ਫੇਰ ਬਾਬੇ ਨੇ ਜੈਰਾਮ ਨੂੰ ਆਇਕੇ ਵਹੀ ਵਿਖਾਲ ਦਿਤੀ ਜੋ ਸ
ਭ ਪਦਾਰਥਾਂ ਕਰਕੇ ਭਰਪੂਰ ਹੈ ਤਾਂ ਬਾਬੇ ਆਖਿਆ ਹੁਣ ਤੁਸੀਂ ਆਪ
ਣਾਂ ਕੰਮ ਸੰਭਾਲੋ ਅਰ ਮੈਂ ਤੁਸਾਡਾ ਕੰਮ ਨਹੀਂ ਕਰਦਾ ਤਾਂ ਜੈਰਾਮ ਮਿੰਨਤ
ਕੀਤੀ ਜੋ ਜੀ ਮੇਰੇ ਵਿਚ ਤਾਂ ਦੋਸ ਕੋਈ ਨਹੀਂ ਤਾਂ ਫਿਰ ਖਾਨ ਨੂੰ ਖਬਰ ਹੋਈ
ਸੋ ਦੂਜੇ ਦਿਨ ਦੀਵਾਨ ਨੂੰ ਲੈਕੇ ਚੜਕੇ ਬਾਬੇ ਦੇ ਡੇਰੇ ਆਇਆ ਅਤੇ ਬਾ
ਬਾ ਸਵਲਾਂਧੇ ਹੀ ਨਾਲ ਟਹਲੀਏ ਨੂੰ ਲੈਕੇ ਵੇਈਂ ਤੇ ਇਸਨਾਨ ਕਰਨ ਆ
ਇਆ ਅਰ ਬਸਤ੍ਰ ਉਤਾਰ ਕੇ ਟਹਲੀਏ ਨੂੰ ਦਿਤੇ ਅਤੇ ਆਪ ਤੁਬੀ ਮਾ
ਰੀ ਤਾਂ ਵਿਚੇ ਹੀ ਨਿਰੰਕਾਰ ਦੇ ਦੇਸ ਨੂੰ ਚਲਿਆ ਗਿਆ ਤਾਂ ਦੁਇ ਪਹਿ
ਰ ਤੀਕ ਬੈਠ ਬੈਠ ਕੇ ਟਹਲੀਆ ਬਸਤ੍ਰ ਘਰ ਲੈ ਆਇਆ ਤਾਂ ਉਸਨੇ
ਆਖਿਆ ਕਿ ਬਾਬਾ ਵਿਚ ਵੇਈਂ ਦੇ ਇਸਨਾਨ ਕਰਨ ਵੜਿਆ ਸੀ ਅ
ਰ ਫੇਰ ਨਹੀਂ ਨਿਕਲਿਆ ਤਾਂ ਖਾਨ ਉਥੇ ਮਹਾਂਜਾਲ ਲੈਕੇ ਗਇਆ ਅ
ਰ ਸਾਰੇ ਜੋਧ ਸਾਧ ਕੇ ਰਾਤ ਨੂੰ ਘਰ ਆਇਆ ਤਾਂ ਫਿਰਿ ਸਭ ਲਗੇ ਅ
ਮਸੋਸ ਕਰਨ ਤਾਂ ਅਠਵੇਂ ਦਿਨ ਬਾਬਾ ਫੇਰ ਉਸੇ ਹੀ ਘਾਟੋਂ ਨਿਕਲਿਆ
ਅਰ ਵਿਚ ਨਿਰੰਕਾਰ ਨਾਲ ਜੋ ਦਰ ਦੀ ਗੋਸਟ ਕਰਿਆ ਹੋਇਆ ਅਰ
ਨਿਰੰਕਾਰ ਤੇ ਪੁਛਿਆ ਕਿ ਜੋ ਤੇਰਾ ਦਰ ਕੇਹੜਾ ਹੈ ਅਰ ਘਰ ਕੇਹੜਾ ਹੈ
ਜਿਥੇ ਤੂੰ ਬਹਕੇ ਸਭਸੇ ਨੂੰ ਸਮਾਲਨਾ ਹੈ ਤਾਂ ਨਿਰੰਕਾਰ ਕਹਿਆ ਕਿ
ਜਹਾਂ ਮੇਰਾ ਕਥਾ ਕੀਰਤਨ ਹੋਤਾ ਹੈ ਤਹਾਂ ਮੇਰਾ ਦਰ ਹੈ ਅਰ ਤਹਾਂ ਹੀ ਮੇਰਾ
ਘਰ ਹੈ ਤਾਂ ਬਾਬੇ ਨੂੰ ਆਗਿਆ ਹੋਈ ਤੁਸੀਂ ਜਾਹ ਅਰ ਤੀਰਥਾਂ ਪਰ

ਜਾਇਕੇ ਸਤਿਨਾਮ ਕਾ ਚਕ੍ਰ ਫਿਰਾਇਆ ਤਬ ਬਾਬਾ ਵੇਈਂ ਤੇ ਬਾਹਰ ਆ
ਇਆ ਅਰ ਏਹੋ ਕਹਿੰਦਾ ਹੈ ਕਿ ਨਾ ਕੋਈ ਹਿੰਦੂ ਹੈ ਅਰ ਨਾ ਮੁਸਲਮਾਨ
ਹੈ ਤਬ ਖਾਨ ਕੋ ਖਬਰ ਹੋਈ ਅਰ ਖਾਨ ਕਾਜ਼ੀ ਕੋ ਲੈਕਰ ਆਇਆ
ਸੋ ਲੈਕਰ ਬਾਬੇ ਨੂੰ ਆਨ ਮਿਲਿਆ ਤਬ ਕਾਜ਼ੀ ਪੁਛਿਆ ਹੇ ਨਾਨਕ ਤੂੰ ਜੋ
ਕਹਿੰਦਾ ਹੈਂ ਨਾ ਕੋਈ ਹਿੰਦੂ ਹੈ ਅਰ ਨਾ ਕੋਈ ਮੁਸਲਮਾਨ ਹੈ ਸੋ ਤੁਧ ਨੇ ਕੀ
ਆ ਪਾਇਆ ਹੈ ਤਬ ਬਾਬੇ ਕਹਿਆ ਹਿੰਦੂਆਂ ਕੇ ਕਰਮ ਕਰੇ ਸੋ ਹਿੰਦੂ
ਹੋਵੇ ਅਰ ਮੁਸਲਮਾਨਾਂ ਦੇ ਕਰਮ ਕਰੇ ਸੋ ਮੁਸਲਮਾਨ ਹੋਵੇ ਤਾਂ ਕਾਜ਼ੀ
ਪੁਛਿਆ ਮੁਸਲਮਾਨਾਂ ਦੇ ਕਰਮ ਕੇਹੜੇ ਹੈਨ ਤਾਂ ਬਾਬੇ ਸਲੋਕ ਕਹਿਆ
ਮੁਸਲਮਾਣ ਕਹਾਵਣ ਮੁਸਕਲ ਜਾ ਹੋਇ ਤਾ ਮੁਸਲਮਾਣ ਕਹਾਵੈ ॥ ਅ
ਵਲਿ ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ਹੋਇ
ਮੁਸਲਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜ
ਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ਤਉ ਨਾਨਕ ਸਰਬ
ਜੀਆਂ ਮਿਹਰੰਮਤਿ ਹੋਇ ਤ ਮੁਸਲਮਾਣ ਕਹਾਵੈ ॥੧॥ ਤਬ ਕਾਜ਼ੀ ਕ
ਹਿਆ ਹਿੰਦੂਆਂ ਕੇ ਕਰਮ ਕੇਹੜੇ ਹੈਨ ਤਾਂ ਬਾਬੇ ਸਲੋਕ ਕਹਿਆ ॥ ਮਃ
੧॥ ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ
ਤਜਿ ਕਾਮੁ ਕਾਮਨੀ ਮੋਹੁ ਤਜੈ ਤਾਂ ਅੰਜਨ ਮਾਹਿ ਨਿਰੰਜਨੁ ਪਾਵੈ ॥ ਤਜਿ
ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ
ਨਾਨਕ ਸਾਚਾ ਮਨਿ ਵਸੈ ਸਾਚਿ ਸਬਦਿ ਹਰਿ ਨਾਮਿ ਸਮਾਵੈ ॥੨॥
ਤਿਸ ਦਾ ਵੀਚਾਰ ॥ ਮੁਸਲਮਾਣ ਭੀ ਕਹਾਵਣ ਮੁਸਕਲ ਹੈ ਕਿਓਂ ਜੇ ਏ
ਤਨੇ ਧਰਮ ਹੋਵਨ ਤਾਂ ਮੁਸਲਮਾਨ ਕਹਾਵੈ ਜੋ ਪਹਿਲੇ ਦੀਨ ਨੂੰ ਮਿਲਕਰ
ਕੇ ਮਾਲ ਧਨ ਮੁਸਲਮਾਨਾਂ ਨੂੰ ਮੁਸਾਵੈ ਅਥਵਾ ਬਖਸੇ ਅਤੇ ਆਪਣਾ
ਮਾਣ ਭੀ ਘਟਾਵੈ ਅਰ ਆਪਣੇ ਪੇਕੰਬਰ ਦੇ ਦੀਨ ਤੇ ਮੁਹਕਮ ਹੋਵੈ ਅਤੇ
ਮਰਣ ਤੇ ਜੀਵਣ ਦਾ ਭਰਮ ਨਾ ਹੋਵੈ ਅਤੇ ਰਬ ਦੀ ਰਜਾਇ ਸਿਰ ਤੇ ਮੰਨੇ
ਅਰ ਪਰਮੇਸਰ ਨੂੰ ਮੰਨੇ ਅਤੇ ਆਪਾ ਵਿਚੋਂ ਦੂਰ ਕਰੇ ਅਤੇ ਸਰਬ ਜੀ

ਆ ਵਿਚ ਪਰਮੇਸਰ ਨੂੰ ਰਾਮਿਆਂ ਜਾਣੇ ਤਾਂ ਤਦ ਮੁਸਲਮਾਨ ਕਹਾਵੇ॥
ਅਤੇ ਹਿੰਦੂ ਦੇ ਕਰਮ ਏਹ ਹਨ ਕਿ ਕਾਮ ਨੂੰ ਅਰ ਕ੍ਰੋਧ ਨੂੰ ਝੂਠ ਨੂੰ ਅਰ ਨਿ
ਦਾ ਨੂੰ ਅਰ ਅਹੰਕਾਰ ਨੂੰ ਚੁਕਾਵੈ ਅਰ ਕਾਮਨੀਆਂ ਨਾਲ ਮੋਹ ਪ੍ਰੀਤ ਤਜੈ
ਤਾਂ ਜਗਤ ਵਿਚ ਹੀ ਮਹਾਰਾਜ ਨੂੰ ਪਾਵੈ ਅਰ ਮਾਨ ਪ੍ਰੀਤ ਤਜੈ ਅਰ ਅਭਿ
ਮਾਨ ਨੂੰ ਤਜੈ ਅਰ ਇਸਤ੍ਰੀ ਪੁਤ੍ਰਾਂ ਨਾਲ ਪ੍ਰੀਤ ਤਜੈ ਅਰ ਤ੍ਰਿਸਨਾ ਦੀਆ
ਸਨੂੰ ਛਡਕੇ ਰਾਮ ਨਾਮ ਨਾਲ ਲਿਵ ਲਾਵੈ ਗੁਰੂ ਨਾਨਕ ਜੀ ਕਹਿੰਦੇ ਹੈਨ
ਕਿ ਜੇਕਰ ਸਹੁ ਇਸਦੇ ਮਨ ਵਸੈ ਤਾਂ ਸਬਦ ਕਰਕੇ ਸਚੇ ਹਰਿਨਾਮ ਵਿ
ਚ ਸਮਾਵੈ ਸੋ ਜਦ ਇਹ ਬਚਨ ਬਾਬਾ ਬੋਲਿਆ ਤਾਂ ਕਾਜ਼ੀ ਚੁਪ ਕਰ
ਰਹਿਆ ਅਰ ਬਾਬਾ ਮਸਤਾਨਾਂ ਹੀ ਫਿਰੈ ਅਤੇ ਜੇ ਭੁਖ ਲਗੇ ਸ ਤਾਂ ਰੇਤ
ਦੀ ਤਲੀ ਚਾਇ ਮਾਰੇ ਅਰ ਕਦੀ ਅਕ ਦੇ ਪਤ੍ਰ ਤੋੜ ਖਾਵੈ ਅਰ ਸਾਹਿਰ ਵਿ
ਚ ਵੜੇ ਹੀ ਨਾਹੀਂ ਅਰ ਜੇ ਸਵੈ ਤਾਂ ਰੋੜਾਂ ਦੀ ਵਿਛਾਈ ਚਾਇ ਕਰੇ ਜੇ ਨੀਂਦਰ
ਨਾਂ ਪਵੇ ਤਾਂ ਇਕ ਦਿਨ ਫੇਰ ਖਾਨ ਬਾਬੇ ਦੇ ਪਾਸ ਲਗਾ ਜਾਵਣ ਤਾਂ ਕਾਜ਼ੀ
ਆਖਿਆ ਕਿ ਤੁਸੀਂ ਮੁਸਲਮਾਨ ਹੋਇਕੇ ਹਿੰਦੂ ਕੇ ਪਾਸ ਜਾਂਦੇ ਹੋ ਸੋ ਉ
ਸਨੂੰ ਇਥੇ ਹੀ ਸਦ ਲਵੋ ਤਾਂ ਖਾਨ ਦੇ ਆਦਮੀ ਬਾਬੇ ਨੂੰ ਸਦਨ ਗਏ ਤਾਂ
ਬਾਬੇ ਨੇ ਆਖਿਆ ਕਿ ਤੇਰੇ ਖਾਨ ਦੀ ਅਤੇ ਕਾਜ਼ੀ ਦੀ ਕੀ ਪਰਵਾਹ ਪਈ ਹੈ
ਤਾਂ ਆਦਮੀ ਫੇਰ ਆਏ ਅਰ ਖਾਨ ਨੂੰ ਸਭ ਸੁਨਾਇਆ ਤਾਂ ਖਾਨ ਆਖਿ
ਆ ਕਿ ਤੁਸੀਂ ਅਬ ਜਾਇਕੇ ਕਹਹੁ ਜੋ ਵਾਸਤੇ ਖੁਦਾਇ ਦੇ ਸਾਨੂੰ ਦੀਦਾਰ
ਦੇਹ ਤਾਂ ਬਾਬਾ ਆਇਆ ਅਰ ਅਗੇ ਖਾਨ ਤੇ ਕਾਜ਼ੀ ਨਿਵਾਜ ਪੜ੍ਹਨ ਲ
ਗੇ ਸੇ ਤਾਂ ਬਾਬਾ ਹਸਿਆ ਅਰ ਕਾਜ਼ੀ ਕਹਿਆ ਕਿ ਹੇ ਖਾਨ ਜੀ ਏਹ ਹਿ
ਦੂ ਅਸਾਡੀ ਨਿਵਾਜ਼ ਨੂੰ ਹਸਦਾ ਹੈ ਤਾਂ ਖਾਨ ਪੁਛਿਆ ਜੋ ਬਾਬਾ ਤੂੰ ਅਸਾਡੀ
ਨਿਵਾਜ ਨੂੰ ਕਿਉਂ ਹਸਦਾ ਹੈਂ ਤਾਂ ਬਾਬੇ ਕਹਿਆ ਕਿ ਤੁਸਾਡੀ ਨਿਵਾਜ਼ ਕਬੂਲ
ਨਹੀ ਪਈ ਤਾਂ ਖਾਨ ਕਹਿਆ ਕਿਉਂ ਨਹੀਂ ਕਬੂਲ ਪਈ ਤਾਂ ਬਾਬੇ ਕਹਿ
ਆ ਕਿ ਜਦ ਤੁਸੀਂ ਉਜ਼ੂ ਕਰਦੇ ਆਹੇ ਤਾਂ ਤੁਸਾਡਾ ਰਿਦਾ ਖੁਦਾਇ ਵਲ ਹੈ
ਸੀ ਅਰ ਜਦ ਤੁਸੀਂ ਨਿਮਾਜ ਪੜ੍ਹਨ ਲਗੇ ਤਾਂ ਕਾਜ਼ੀ ਦਾ ਰਿਦਾ ਖੁਦਾਇ

ਵਲੋਂ ਫਿਰ ਕੇ ਮਾਇਆ ਵਲ ਚਲਾਗੀਆ ਸੀ ਤਾਂ ਤੇ ਤੁਸਾਂਥੀ ਨਿਮਾਜ ਕਬੂ
ਲ ਨਾ ਪਈ ਕਿਉਂ ਕਿ ਜੇ ਵਕਾਤੀਆਂ ਦਾ ਰਿਦਾ ਠਉੜ ਨਹੀ ਹੋਤਾ ਤਾਂ ਸੋਤੇ
ਆਂ ਦਾ ਰਿਦ ਕਦ ਡਾਉ ਹੋਤਾ ਹੈ ਕਾਜੀ ਕਹਿਆ ਜੇ ਤੂੰ ਜਾਣਦਾ ਹੈਂ ਤਾਂ ਦਸ ਮੇ
ਰਾ ਰਿਦਾ ਕਿਥੇ ਗਇਆ ਸੀ ਤਾਂ ਬਾਬੇ ਕਹਿਆ ਕੇ ਤੇਰੇ ਘਰ ਘੋੜੀ ਸੂਈ
ਸੀ ਅਤੇ ਘਰ ਵਿਚ ਖੂਹ ਸੀ ਸੋ ਤੁਧ ਆਖਿਆ ਕਿ ਮਤ ਵਿਛੇਰਾ ਖੂਹ
ਵਿਚ ਪੈ ਮਰਦਾ ਹੋਵੇ ਤਾਂ ਸੁਣਕਰ ਕਾਜੀ ਸਰਮਿੰਦਾ ਹੋਇ ਗਇਆ
ਅਤੇ ਫਿਰ ਕਾਜੀ ਪੁਛਿਆ ਨਾਨਕ ਜੀ ਤੂੰ ਹਿੰਦੂ ਹੈਂ ਮੁਸਲਮਾਨ ਹੈਂ ਤਾਂ ਬਾ
ਬੇ ਬੋਲਿਆ॥ ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ਕੋਈ ਆ
ਖੈ ਆਦਮੀ ਨਾਨਕ ਵੇਚਾਰਾ॥ ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾ
ਨਾ ਮੈ ਹਰਿ ਬਿਨ ਅਵਰ ਨ ਜਾਨਾ॥ ਤਾ ਦਿਵਾਨਾ ਜਾਣੀਐ ਜਾ ਭੈ ਦਿਵਾ
ਨਾ ਹੋਇ॥ ਏਕੀ ਸਾਹਿਬ ਬਾਹਰਾ ਦੂਜਾ ਅਵਰ ਨ ਜਾਣੈ ਕੋਇ॥ ਤਾ ਦਿਵਾਨਾ
ਜਾਣੀਐ ਜਾ ਭੈ ਰਚਿ ਕਾਰ ਕਮਾਇ॥ ਏਕੀ ਸਾਹਿਬ ਬਾਹਰਾ ਅਵਰ ਨ ਦੂ
ਜੀ ਜਾਇ॥ ਤਉ ਦਿਵਾਨਾ ਜਾਣੀਐ ਜਉ ਸਾਹਿਬ ਧਰੇ ਪਿਆਰੁ ਮੰਦਾ
ਜਾਣੈ ਆਪ ਕਉ ਅਵਰ ਭਲਾ ਸੰਸਾਰ॥ ਜਾਂ ਇਹ ਸਲੋਕ ਬਾਬੇ ਕਹਿ
ਆ ਤਾਂ ਕਾਜੀ ਕਹਿਆ ਜੀ ਇਸ ਦਾ ਮਾਇਨਾ ਸੁਣਾਵੋ ਜੋ ਅਸੀਂ ਸਮਝੀ
ਏ ਤਬ ਬਾਬਾ ਬੋਲਿਆ ਕਿ ਜੋ ਗਿਆਨੀ ਪੁਰਸ ਹੈਨ ਸੋ ਸਭਨਾ ਮੈਂ
ਪਰਮੇਸਰ ਦੀ ਜੋਤ ਹੀ ਜਾਣਦੇ ਹੈਨ ਅਰ ਜੋ ਅਗਿਆਨੀ ਹੈਨ ਸੋ ਇ
ਸ ਪੰਜਾਂ ਤਤਾਂ ਦੇ ਪੁਤਲੇ ਨੂੰ ਕੋਈ ਭੂਤਨਾ ਕਹਿੰਦਾ ਹੈ ਅਰ ਕੋਈ ਬੇਤਾ
ਲ ਕਹਿੰਦਾ ਹੈ ਅਰ ਕੋਈ ਆਦਮੀ ਕਹਿੰਦਾ ਹੈ ਅਗਿਆਨੀ ਜੋਤ ਨੂੰ ਕੋ
ਈ ਸੁੰਨਤ ਕਰਾਇਕੇ ਮੁਸਲਮਾਨ ਕਹਦਾ ਹੈ ਅਗਿਆਨੀ ਜੋਤ ਨੂੰ ਕੋ
ਈ ਤਿਲਕ ਜੰਞੂ ਪਾਇਕੇ ਹਿੰਦੂ ਕਹਾਇੰਦਾ ਹੈ ਤਾਂ ਤੇ ਮੈਂ ਵਿਚਾਰ ਕੇ ਦਿਵਾ
ਨਾ ਹੋਇ ਗਇਆ ਹਾਂ ਸੋ ਮੈਂ ਪਰਮੇਸਰ ਤੇ ਬਿਨਾ ਹੋਰ ਨਹੀਂ ਜਾਣਤਾ
ਅਰ ਇਕ ਬੁਧ ਹੀਣ ਭੀ ਦਿਵਾਨੇ ਹੁੰਦੇ ਹਨ ਪਰ ਓਹ ਦਿਵਾਨੇ ਨਹੀਂ ਕ
ਹੀਤੇ ਕਿਉਂ ਕਿ ਦਿਵਾਨੇ ਹੈਨ ਕਿ ਜੋ ਸਮਝਣ ਭੀ ਅਰ ਪਰਮੇਸਰ ਦਭੈ

Are you Hindu or Muslim

ਕਰਕੇ ਜਗਤ ਵਲੋਂ ਦਿਵਾਨੇ ਭੀ ਹੋ ਰਹਨ ॥ ਤਾਂਤੇ ਦਿਵਾਨੇ ਸੇ ਹੈਨ ਜੋ ਭੈੜਿ
ਚਕਾਰ ਕਮਾਂਵਦੇ ਹਨ ਅਰ ਇਕ ਸਾਹਿਬ ਤੋਂ ਬਿਨਾਂ ਦੂਜਾ ਨਹੀ ਜਾਨਤੇ ਸੇ
ਭੀ ਦਿਵਾਨੇ ਹਨ ਅਰ ਜੋ ਸਾਹਿਬ ਦੇ ਨਾਮ ਨਾਲ ਪਿਆਰ ਕਰਦੇ ਹਨ, ਗੁਰੂ
ਨਾਨਕ ਜੀ ਕਹਦੇ ਹਨ ਸੋਈ ਦਿਵਾਨੇ ਹੈਨ ਸੋਈ ਦਿਵਾਨੇ ਹਨ ਜੋ ਆਪ
ਕਉ ਮੰਦਾ ਜਾਨਦੇ ਹਨ ਅਰ ਹੋਰ ਸਭਸ ਨੂੰ ਭਲਾ ਜਾਣਦੇ ਹਨ, ਜਾਂ ਏਹ
ਬਚਨ ਬਾਬੇ ਕਹੇ ਤਾ ਖਾਂ ਨੇ ਬੋਲਿਆ ਨਾਨਕ ਜੀ ਤੁਸਾਂ ਖਾਣਾ ਪੀਣਾ ਛਡ
ਦਿਤਾ ਹੈ ਅਤੇ ਤੁਸਾਡਾ ਸਰੀਰ ਬਹੁਤ ਨਿਰਬਲ ਹੋ ਗਇਆ ਹੈ ਤਾਂ ਬਾਬਾ
ਬੋਲਿਆ ਭੈ ਤੇ ਕਾਰਨ ਅਗਲਾ ਖਾਧਾ ਪਿਖਾ ਪਾਹਿ ਜੈਂਦੇ ਹਾਂ ਨਾਵਜਿਨਾਸੁ
ਲਤਾਨ ਖਾਂ ਹੋਏ ਡੇਰੇ ਖੇਹਾ ਨਾਨਕ ਉਨੀ ਹਾਲਿਆ ਸਭ ਕੁਝ ਭੈ ਤੇ ਟਨੇ
ਹਾ ॥ ਤਾਂ ਬਾਬੇ ਕਹਿਆ ਕਿ ਪਰਮੇਸਰ ਦੇ ਭੈ ਕਰਕੇ ਮੈਨੂੰ ਦਵਾਨਾ ਹੋ
ਇਆ ਹੈ ਅਰ ਮੇਰੀ ਦੇਹ ਪਈ ਖਪਦੀ ਹੈ ਅਤੇ ਪਈ ਛਿਜਦੀ ਹੈ ਜੋ
ਜਿਸ ਵੇਲੇ ਸਰੀਰ ਵਿਚੋਂ ਪ੍ਰਾਨ ਨਿਕਲ ਜਾਨਗੇ ਤਾਂ ਭੀ ਨੇਹ ਸਭ ਟੁਟ ਜਾ
ਨਗੇ ਸੋ ਜਾਂ ਇਹ ਬਚਨ ਕਹਕੇ ਬਾਬਾ ਚਲਦਾ ———— ਰਹਿਆ ਅਰ ਬਾਹਰ
ਵੇਈਂ ਤੇ ਆਣ ਬੈਠਾ ਤਾਂ ਉਥੇ ਮਰਦਾਨਾ ਰਬਾਬੀ ਆਣ ਮਿਲਿਆ ਤਾਂ
ਬਾਬੇ ਆਖਿਆ ਮਰਦਾਨਿਆਂ ਭੁਲਾ ਕੀਤਾ ਹਈ ਅਸੀ ਤੈਨੂੰ ਉਡੀਕਦੇ
ਆਂ ਸੇ ਹੁਣ ਅਸੀ ਤੀਰਥਾਂ ਨੂੰ ਚਲਦੇ ਹਾਂ ਤੂੰ ਤਿਆਰ ਹੋਹ ਤਾਂ ਮਰਦਾਨੇ ਕਹਿ
ਆ ਜੀ ਤੁਸੀਂ ਤਾਂ ਪਰਮੇਸਰ ਦੇ ਸੰਤ ਹੋ ਅਰ ਤੁਸੀਂ ਤਾਂ ਖਾਂਦੇ ਪੀਂਦੇ ਕੁਛ ਨ
ਹੀ ਪਰ ਅਸੀਂ ਅੰਨ ਪਾਣੀ ਦੇ ਜੀਵਾਂ ਹਾਂ ਸੋ ਸਾਡੀ ਤੁਸਾਡੇ ਨਾਲ ਕੀਕੂੰ ਨਿਭੂ
ਗੀ ਤਾਂ ਬਾਬੇ ਕਹਿਆ ਮਰਦਾਨਿਆਂ ਤੂੰ ਸਿਦਕ ਕਰਕੇ ਚਲ ਅਸੀ ਤੈਨੂੰ
ਨੰਗਾ ਭੁਖਾ ਨਾ ਰਹਿਨ ਦੇਵਾਂਗੇ ਤਾਂ ਮਰਦਾਨੇ ਆਖਿਆ ਭਲਾ ਜੀ ॥ ੫
ਉਨੀ ਤੇਈ ਸਦੀ ਵਾਲੀ ॥ ਸੁਣੀ ਪੁਕਾਰ ਦਤਾਰ ਪ੍ਰਭੁ ਗੁਰੁ ਨਾਨਕ
ਜਗ ਮਾਹਿ ਪਠਾਇਆ ॥ ਚਰਨ ਧੋਇ ਰਹਰਾਸ ਕਰ ਚਰਣਾਮ੍ਰਿਤ ਸਿਖਾਂ ਪੀਲਾ
ਇਆ ॥ ਪਾਰਬ੍ਰਹਮ ਪੂਰਨ ਬ੍ਰਹਮ ਕਲਜੁਗ ਅੰਦਰਿ ਇਕ ਦਿਖਾਇਆ ॥ ਚ
ਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਇਆ ॥ ਰਾਣਾ ਰੰਕ ਬਰਾਬਰੀ

Charamrit

ਪੈਰੀਂ ਪਵਣਾ ਜਗ ਵਰਤਾਇਆ ਉਲਟਾ ਖੇਲ ਪਿਰੰਮ ਦਾ ਪੈਰਾਂ ਉਪਰ ਸੀ
ਸ ਨਿਵਾਇਆ। ਕਲਿਜੁਗ ਬਾਬੇ ਤਾਰਿਆ ਸਤਿਨਾਮ ਪੜ੍ਹ ਮੰਤ੍ਰ ਸੁਣਾਇ
ਆ। ਕਲਤਾਰਣ ਗੁਰੁ ਨਾਨਕ ਆਇਆ। ੨੩॥੮॥

ਧਰਮ ਭੂਪ ਧੌਲ ਦੀ ਪੁਕਾਰ ਨਿਰੰਕਾਰ ਨੇ ਸੁਣੀ ਤਾਂ ਗੁਰੂ ਨਾਨਕ ਜੀ ਕਲਜੁਗ ਮੇਂ ਅਉਤਾਰ ਧਾਰਕੇ ਚਰਨ ਧੋਇਕੇ ਸਿਖਾਂ ਨੂੰ ਪਿਲਾਇਆ ਜੋ ਇਹ ਸਿਖੀ ਦੀ ਰਹਿਰਾਸਿ ਕੀਤੀ ਅਰ ਪਾਰਬ੍ਰਹਮ ਜੋ ਪੂਰਨ ਬ੍ਰਹਮ ਹੈ ਕਲਜੁਗ ਵਿਚ ਇਕ ਦਿਖਾਇਆ ਅਤੇ ਧਰਮ ਦੇ ਚਾਰੇ ਪੈਰ ਫੇਰ ਥਾਪੇ ਅਰ ਸਤਨਾਮ ਦੇ ਚਾਰ ਅਖਰ ਮੂਲ ਮੰਤ੍ਰ ਕੀਤੇ ਤੇ ਵਾਹਗੁਰੂ ਚਾਰ ਅਖਰ ਦਾ ਜਾਪ ਕੀਤੋ ਜੋ ਵਵਾ ਵਾਸਦੇਵ ਹਾਹਾ ਹਰਿ ਗਗਾ ਗੋਬਿੰਦ ਰਾਰਾ ਰਾਮ ਅਰ ਚਾਰੇ ਫਲ ਬਾਣੀ ਨੂੰ ਦਿਤੇ ਜੋ ਧਰਮ ਅਰਥ ਕਾਮ ਮੋਖ ਅਰ ਚੌਰੇਂ ਵਸਤਾਂ ਦਾ ਜਾਪ ਦਸਿਆ ਜੋ ਜਾਗ੍ਰਤ ੧॥ ਸੁਪਨ ੨। ਸੋਖੋਪਤ ੩। ਤੁਰੀਆ ੪। ਅਰ ਚਾਰੇ ਕਰਮ ਬਾਣੀ ਮੇਂ ਪਾਏ ਜੋ ਭਗਤਿ ੧॥ ਗਿਆਨ ੨। ਜੋਗ ੩। ਵੈਰਾਗ ੪। ਅਰ ਚਹੁੰ ਅੰਮ੍ਰਿਤਾ ਦਾ ਕੜਾਹ ਕੀਤੋ ਜੋ ਖੰਡ ਘੇਉ ਮੈਦਾ ਦੁਧ ਅਥਵਾ ਪਾਣੀ ਤਾਂ ਬਚਨ ਕੀਤ ਜੋ ਸਬਦ ਵਿਚੋਂ ਭੀ ਸੁਟਣ ਵਾਲੀ ਵਸਤ ਕੋਈ ਨਹੀ ਤੇ ਕੜਾਹ ਵਿਚੋਂ ਭੀ ਸੁਟਣ ਵਾਲੀ ਕੋਈ ਨਹੀ ਤੇ ਸੋ ਤੁਸਾਨੂੰ ਭੀ ਚਹੁ ਵਰਨਾਂ ਦੀ ਇਕ ਸਾਧ ਸੰਗਤ ਕੀਤੀ ਹੈ ਅਰ ਚਹੁ ਵੇਦਾਂ ਦਾ ਮੂਲ ਤੁਹਾਨੂੰ ਗਿਬਜੀ ਕਰ ਦਿਆਂਗੇ ਸੋ ਤੁਸਾਂ ਭੀ ਕੋਈ ਖੋਟਾ ਕਰਮ ਸੁਟਨ ਵਾਲਾ ਵਿਚ ਨਹੀਂ ਰਖਨਾਂ ਤਾਂ ਵਾਹਗੁਰੂ ਨੂੰ ਪ੍ਰਾਪਤਿ ਹੋਵੋਗੇ ਤੇ ਰਾਣੇ ਅਰ ਰੰਕ ਦੀ ਬਰਾਬਰੀ ਕੀਤੀ ਹੈ ਪਰਦੇਹਾਂ ਵਿਚੋਂ ਜੇਹੜਾ ਸਬਦ ਨੂੰ ਮੰਨੇਗਾ ਉਸੇ ਦਾ ਕਲਿਆਣ ਹੋਵੇਗਾ ਤੇ ਦੋਨੇ ਪੈਰੀ ਪੇ ਸਤਿਗੁਰੂ ਆਖਨ ਉਲਟਾ ਖੇਲ ਕੀਤਾ ਹੈ ਜੋ ਸਿਰ ਉਚਾ ਹੈ ਤੇ ਪੈਰ ਨੀਵੇ ਹਨ ਅਰ ਸਿਰ ਪੈਰਾਂ ਤੇ ਨਿਵਾਇਆ ਹੈ ਸੋ ਕਲਜੁਗ ਦੇ ਜੀਅ ਦੇ ਉਧਾਰ ਕਰਨ ਵਾਸਤੇ ਬਾਬੇ ਅਉਤਾਰ ਧਾਰਿਆ ਹੈ। ੨੩॥ ।ਅਗੇ ਪਉੜੀ ਚੌਬੀਸਵੀਂ ਚਲੀ।੮॥੮॥੮॥੮॥

॥ਪਹਿਲਾ ਬਾਬੇ ਪਾਇਆ ਬਖਸ਼ਿ ਦਰਿ ਪਿਛੋਂ ਦੇ ਫਿਰ ਘਾਲ ਕਮਾਈ॥ਰੇਤੁ
ਅਕ ਆਹਾਰ ਕਰਿ ਰੋੜਾਂ ਕੀ ਗੁਰੁ ਕਰੀ ਵਿਛਾਈ॥ਭਾਰੀ ਕਰੀ ਤਪਸਿਆ ਵਡੇ
ਭਾਗ ਹਰਿ ਸਿਉਂ ਬਣਿ ਆਈ॥ਬਾਬਾ ਪੈਧਾ ਸਚਖੰਡ ਨਉ ਨਿਧਿ ਨਾਮ ਗਰੀਬੀ
ਪਾਈ॥ਬਾਬਾ ਦੇਖੈ ਧਿਆਨ ਧਰ ਜਲਦੀ ਸਭ ਪ੍ਰਿਥਮੀ ਦਿਸ ਆਈ॥
ਬਾਝੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ॥ਬਾਬੇ ਭੇਖ ਬਣਾਇਆ
ਉਦਾਸੀ ਦੀ ਰੀਤ ਚਲਾਈ॥ਚੜ੍ਹਿਆ ਸੋਧਣ ਧਰਤਿ ਲੁਕਾਈ॥੨੪॥

ਤਾਂ ਬਾਬੇ ਆਖਿਆ ਹੇ ਮਰਦਾਨਿਆਂ ਅਸਾਨੂੰ ਪਾਰਬ੍ਰਹਮ ਥੋਂ ਨਾਮ ਦੀਤੇ ਗਰੀਬੀ ਦੀ ਪਾਹਿਲੇ ਬਖਸ ਹੋਈ ਹੈ ਸੋ ਹੁਣ ਅਸੀਂ ਤਪ ਕਰਨੇ ਹਾਂ ਜੋ ਇਸਦੇ ਠਹਿਰਾਵਣ ਵਾਸਤੇ ਕਰਦੇ ਹਾਂ ਅਰ ਹੁਣ ਅਸਾਂ ਧਿਆਨ ਕਰਕੇ ਡਿਠਾ ਹੈ ਤਾਂ ਸਾਰਾ ਜਗਤ ਤ੍ਰਿਸਨਾ ਵਿਚ ਪਾਇਆ ਜਲਦਾ ਹੈ ਅਰ ਜਿਉਂ ਸੂਰਜ ਬਿਨਾ ਅੰਧੇਰਾ ਹੁੰਦਾ ਹੈ ਤਿਉਂ ਗੁਰਾਂ ਬਿਨਾ ਅਗਿਆਨ ਕਾ ਅੰਧੇਰਾ ਵਰਤ ਗਿਆ ਹੈ ਅਰ ਸਭੁ ਲੋਕ ਹੈ ਹੈ ਪੁਕਾਰਦੇ ਹਨ ਸੋ ਇਨਾਂ ਦੇ ਉਪਦੇਸ ਵਾਸਤੇ ਅਸਾਂ ਤੀਰਥਾਂ ਨੂੰ ਜਾਣਾ ਹੈ ਕਿਉਂ ਜੋ ਤੀਰਥਾਂ ਉਤੇ ਧਰਮ ਦਾ ਉਪਦੇਸ ਹੋਵੇਗਾ ਅਰ ਜੋ ਜਾਤ੍ਰੀ ਆਵਨਗੇ ਤਾਂ ਸਭ ਧਰਮ ਨੂੰ ਦ੍ਰਿੜ੍ਹ ਕਰ ਜਾਨਗੇ ਅਤੇ ਹੁਣ ਤੀਰਥਾਂ ਤੇ ਪਾਖੰਡ ਵਰਤਿਆ ਹੋਇਆ ਹੈ ਅਰ ਜੋ ਜਾਤ੍ਰੀ ਆਵਦੇ ਹਨ ਉਨਾਂ ਨੂੰ ਭੀ ਧਰਮ ਨਹੀਂ ਪ੍ਰਾਪਤ ਹੁੰਦਾ ਅਰ ਓਹ ਪੁੰਨ ਵਾਸਤੇ ਆਂਵਦੇ ਹਨ ਅਤੇ ਤੀਰਥਵਾਸੀਆਂ ਦੀ ਨਿੰਦਾ ਕਰਦੇ ਜਾਂਦੇ ਹਨ ਤਾਂ ਤੇ ਉਨਾਂ ਨੂੰ ਪਾਪ ਪ੍ਰਾਪਤ ਹੁੰਦਾ ਹੈ ਸੋ ਇਸ ਵਾਸਤੇ ਅਸਾਂ ਤੀਰਥਾਂ ਤੇ ਨਾਮ ਦੀ ਉਪਾਸਨਾ ਦ੍ਰਿੜਾਵਨੀ ਹੈ ਤਾਂ ਫਿਰ ਬਾਬੇ ਆਖਿਆ ਕਿ ਗ੍ਰਿਹਸਤੀ ਦਾ ਭੇਖ ਤੀਰਥਾਂ ਤੇ ਨਿਭਦਾ ਨਹੀਂ ਸੋ ਤੂੰ ਭੀ ਅਤੇ ਮੈਂ ਭੀ ਉਦਾਸੀ ਦਾ ਭੇਖ ਕਰ ਲਈਏ ਤਾਂ ਸਿਰ ਤੇ ਟੋਪੀਆਂ ਰਖ ਲਈਆਂ ਅਰ ਗਲ ਵਿਚ ਚੋਲੇ ਪਾ ਲਏ ਅਰ ਤੇੜ ਲੰਗੋਟੇ ਮੁਤਕੇ ਬੰਨ੍ਹ ਲਏ ਅਰ ਪੈਰ ਖੜਾਵਾਂ ਪਾ ਲਈਆਂ ਸੋ ਅਗੇ ਬਾਬਾ ਚਾਲਿਆ ਜਾਵੈ ਅਰ ਪਿਛੇ ਰਬਾਬ ਮੋਢੇ ਤੇ ਰਖ ਕੇ ਮਰਦਾਨਾ ਚਾਲਿਆ ਜਾਵੈ॥ਅਰ



ਸੂਰਜ ਗ੍ਰਹਣ ਦਾ ਮੇ
ਲਾ ਕੁਲਖੇਤ੍ਰ ਦਾ ਬਾ
ਬੇ ਕੇ ਉਠਣ ਤੇ ਜੋਧ
ਰਤੀ ਤੇ ਸਾਧ ਸੰਗ
ਤ ਦਾ ਦਰਸਨ ਕਰਣੇ

॥੨੪॥ ॥ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਕਰ ਦੇਖੈ॥ ਪੂ
ਰਬ ਧਰਮ ਬਹੁ ਕਰਮ ਕਰ ਭਾਉ ਭਗਤ ਬਿਨ ਕਿਤੈ ਨ ਲੇਖੈ॥ ਭਾਉ ਨ ਬ੍ਰਹਮੇ
ਲਿਖਿਆ ਚਾਰ ਬੇਦ ਸਿੰਮ੍ਰਿਤ ਪੜ੍ਹ ਪੇਖੈ॥ ਢੂੰਢੀ ਸਗਲੀ ਪ੍ਰਿਥਵੀ ਸਤਜੁ
ਗ ਆਦਿ ਦੁਆਪੁਰ ਤ੍ਰੇਤੈ॥ ਕਲਜੁਗ ਧੁੰਧੂਕਾਰ ਹੈ ਭਰਮ ਭੁਲਾਈ ਬਹੁ ਬਿਧ
ਭੇਖੈ॥ ਭੇਖੀ ਪ੍ਰਭੂ ਨ ਪਾਈਐ ਆਪ ਗਵਾਏ ਰੂਪ ਨ ਰੇਖੈ॥ ਗੁਰਮੁਖ ਵਰ
ਨ ਅਵਰਨ ਹੋਇ ਨਿਵ ਚਲਣੈ ਗੁਰਸਿਖ ਵਿਸੇਖੈ॥ ਤਾਂ ਕਿਛ ਘਾਲ ਪਵੈ ਦਰ
ਲੇਖੈ॥੨੫॥ ॥ਤਾਂ ਬਾਬਾ ਚਲਿਆ ਤੀਰਥਾਂ ਨੂੰ ਸੋ ਪ੍ਰਿਥਮੇਂ ਕੁਲਖੇਤ੍ਰ
ਪ੍ਰਾਪਤਿ ਹੋਏ ਅਰ ਉਥੇ ਸਭ ਰਿਖੀਸਰ ਤਪੀਸਰ ਜਤੀ ਸਤੀ ਰਾਜਾ ਪ
ਰਜਾ ਸਭ ਆਨ ਇਕਠੇ ਹੋਏ ਹੈਸਨ ਤਬ ਬਾਬੇ ਕਾਹਿਆ ਜੋ ਕਿਸੇ ਪ੍ਰਕਾ
ਰ ਇਨਕੇ ਸਾਥ ਚਰਚਾ ਕਰੀਏ ਤਾਂ ਬਾਬਾ ਉਥੇ ਆਸਣ ਕਰਕੇ ਬੈਠ
ਰਹਿਆ ਅਤੇ ਮਰਦਾਨੇ ਨੂੰ ਕਾਹਿਆ ਜੋ ਰਬਾਬ ਵਜਾਇ ਤਾਂ ਇਤਨੇ
ਚਿਰ ਤੱਕ ਰਾਜੇ ਦੀ ਰਾਣੀ ਅਰ ਰਾਜੇ ਕਾ ਬੇਟਾ ਆਏ ਅਰ ਇਕ ਮਿਰ
ਗ ਸਿਕਾਰ ਕਰ ਉਨਾਂ ਨੇ ਆਣ ਧਰਿਆ ਤਾਂ ਰਾਣੀ ਨੇ ਅਰਦਾਸ ਕੀਤੀ
ਜੋ ਸਾਡੇ ਸਰੀਕ ਪ੍ਰਬਲ ਪਏ ਹੋਏ ਹਨ ਅਰ ਸਾਨੂੰ ਦੇਸ ਵਿਚੋਂ ਕਢਦੇ
ਤਾ ਹੈਨੇ ਸੋ ਤੁਸੀਂ ਕਿਰਪਾ ਕਰੋ ਤਾਂ ਅਸੀਂ ਫੇਰ ਦੇਸ ਵਿਚ ਜਾਇ ਵਸੀਏ
ਤਬ ਬਾਬੇ ਕਾਹਿਆ ਤੁਸੀਂ ਬ੍ਰਹਮ ਭੋਜ ਕਰੋ ਤਾਂ ਉਨਾਂ ਕਾਹਿਆ ਹੁਣ ਤਾਂ ਸਾਡੇ
ਪਾਸ ਬ੍ਰਹਮ ਭੋਜ ਜੋਗਾ ਕੁਛ ਨਹੀਂ ਤਾਂ ਬਾਬੇ ਕਾਹਿਆ ਇਕ ਕੇਰਾ ਮਾਸ ਕਾ
ਲੈ ਆਉ ਤਾਂ ਓਹ ਕੇਰਾ ਮਾਸ ਕਾ ਲੈ ਆਇਆ ਫਿਰ ਕਾਹਿਆ ਘੀਉ ਅਰ ਮ
ਸਾਲਾ ਲਿਆਇਕੇ ਅਰ ਮਿਰਗ ਨੂੰ ਕਟ ਕੇ ਪਾਉ ਅਰ ਹੇਠ ਅਗ ਬਾਲੀ

ਡਿਠੇਤਾਂਸਭਬ੍ਰਾਹਮਣਾਂਨੇਦੇਖਿਆਅਰਕਹਿਆਕਿਸੂਰਜਗ੍ਰਹਿ
ਣਦੇਦਿਨਤੂੰਜੋਮਾਸਖੰਨਾਹੈਂਤੂੰਕਿਹਾਅਤੀਤਹੈਂਤਾਬਾਬੇਕਹਿਆ
ਤੁਸੀਸਭੇਪੰਡਿਤਕੁਰਖੇਤ੍ਰਦੇਇਕਠੇਹੋਵਉਤਰਮੈਂਤੁਸਾਡੇਨਾਲਚ
ਰਚਾਕਰਨਾਹਾਂਤਾਸਭਪੰਡਿਤਕੁਰਖੇਤ੍ਰਦੇਇਕੱਠੇਹੋਏਅਤੇਨਾਨੂੰਚੰਦ
ਜੋਬਡਾਪੰਡਿਤਸੀਓਹਭੀਵਿਚਆਇਬੈਠਾਤਾਂਬਾਬੇਕਹਿਆਤੁਸੀਮ
ਸਕਿਸਨੇਕਹਿੰਦੇਹੋਕਓਕਿਬ੍ਰਾਹਮਣਕਾਧਰਮਜੋਵੇਦਕਾਪਾਠਕਰ
ਨਾਅਰਜਗਕਰਾਵਣਾਅਰਖਤ੍ਰੀਕਾਧਰਮਹੈਜੋਜੁਧਕਰਨੇਅਰ
ਜਗਕਰਨੇਤਾਂਉਨਾਂਕਹਿਆਕਿਖਤ੍ਰੀਕੇਪਾਸਤੋਸਸਤ੍ਰਹੋਤੇਹੈਂਤੇਰੇ
ਪਾਸਕਿਥੇਹੈਨਤਾਂਬਾਬੇਕਹਿਆਹਮਾਰੇਪਾਸਨਾਮਕੀਤੇਗਹੈਅਰ
ਸਮਦਮਆਦਿਕਹੁਰੇਬਾਣਹੈਂਅਰਮਨਰੂਪੀਮ੍ਰਿਗਕਉਮਾਰਕਰ
ਕੇਬ੍ਰਹਮਰੂਪੀਅਗਨਿਵਿਖੇਹੋਮਕਰਤੇਹਾਂਤਾਂਪੰਡਿਤਾਂਨੇਕਹਿ
ਆਏਹਤਾਂਤੂੰਮਿਰਗਮਾਰਕੇਦੇਗਮੇਰਝਾਇਆਹੈਤਾਂਬਾਬੇਕਹਿਆ
ਕਿਰਹੁਵੇਦਾਮੇਂਰਾਜਿਆਂਕਾਧਰਮਹੈਜੋਮ੍ਰਿਗਾਹੂਕੋਮਾਰਨਾਅਰਜੋ
ਅਹਿਕਾਰੀਹਨਉਨਕੋਹਿੰਸਾਕਾਪਾਪਲਗਤਾਹੈਅਤੇਜੋਗਿਆਨੀਹੈਂਜੋ
ਤੇਸਰਬਮੇਂਹੀਆਤਮਾਜਾਨਤੇਹੈਂਸੋਆਤਮਾਕਾਨਾਸਹੋਤਾਹੀਨਹੀਂ
ਅਰਜੋਦੇਹਹੈਸੋਤੌਕਾਲਨਾਸਰੂਪੀਹੈਤਾਂਤੇਉਸਕੀਕਿਆਚਿੰਤਾਹੈਜੋ
ਇਸਵਾਸਤੇਆਪਨੇਵਰਣਆਸ੍ਰਮਕਾਧਰਮਕੀਤਾਚਾਹੀਤਾਹੈਅਰ
ਜੋਬ੍ਰਾਹਬੇਂਹਠਕਰਕੇਆਪਨੇਵਰਣਆਸ੍ਰਮਕਾਧਰਮਕਰਤੇਹੈਂਅਰ
ਵਿਦਾਚਾਰਤਾਰੋਹਤਾਹੈਸੋਉਨਕੋਪਾਪਤੋਹੋਤੇਰਹਿਤੇਹੈਂਤਾਂਬਾਬਾ
ਬੋਲਿਆਸਲੋਕਮਃ੧॥ਪਹਿਲਾਮਾਸਹੁਨਿੰਮਿਆਮਾਸੈਅੰਦਰ
ਵਾਸਾਜੀਉਪਾਇਆਮਾਸੁਮੁਹਿਮਿਲਿਆਹਡੁਚਮੁਤਨੁਮਾਸਾਮਾਸਹੁਬ
ਹਰਿਕਢਿਆਮੰਮਾਮਾਸੁਗਿਰਾਸੁ॥ਮੁਹਿਮਾਸੈਕਾਜੀਭਮਾਸੈਕੀ
ਮਾਸਹਿਅੰਦਰਿਸਾਸ॥ਵਡਾਹੋਆਵੀਆਹਿਆਘਰਿਲੈਆਇਆ
ਮਾਸ॥ਮਾਸਹੁਹੀਮਾਸੁਊਪਜੈਮਾਸਹੁਸਭੋਸਾਕੁ॥ਸਤਿਗੁਰਿਮਿਲਿਐ

ਹੁਕਮ ਬੁਝੀਐ ਤਾ ਕੋ ਆਵੈ ਰਜੀਆ ਆਪ ਛੁਟੈ ਨਹੀਂ ਛੁਟੀਐ ਨਾਨਕ ਸ
ਰਨ ਵਿਣਾਸਾ ॥੧॥ ਪ੍ਰਿਥਮੇਂ ਮਾਤਾ ਅਰ ਪਿਤਾ ਕਾ ਰਕਤ ਬੀਰਜ ਇਕੱਠ
ਹੁੰਦਾ ਹੈ ਸੋ ਭੀ ਮਾਸ ਹੀ ਹੈ ਅਤੇ ਫੇਰ ਜਦ ਜਿੰਦ ਪੈਂਦੀ ਹੈ ਅਰ ਮਾਸ ਮੁਹਿ
ਮਿਲਦਾ ਹੈ ਸੋ ਭੀ ਮਾਸ ਹੀ ਹੈ ਅਰ ਇਸ ਦਾ ਜੋ ਹਡ ਚੰਮ ਹੈ ਅਰ ਤਨ ਹੈ
ਸੋ ਭੀ ਮਾਸ ਹੀ ਹੈ ਅਰ ਫੇਰ ਮਾਸ ਥੀ ਬਾਹਰ ਨਿਕਲਦਾ ਹੈ ਤਾਂ ਮੁੰਮਾ
ਭੀ ਮਾਸ ਦਾ ਹੀ ਮਿਲਦਾ ਹੈ ਅਰ ਮੂੰਹ ਭੀ ਮਾਸ ਦਾ ਹੁੰਦਾ ਹੈ ਅਰ ਜੀਭ
ਭੀ ਮਾਸ ਦੀ ਹੀ ਹੈ ਅਰ ਤਨ ਭੀ ਮਾਸ ਦਾ ਹੈ ਜਿਸ ਦੇ ਵਿਚ ਪ੍ਰਾਣ ਹੈਨ ਅ
ਰ ਜੋ ਵਡਾ ਹੁੰਦਾ ਹੈ ਅਰ ਵੀਵਾਹੀਦਾ ਹੈ ਤਾ ਘਰ ਜੋ ਇਸਤ੍ਰੀ ਲਿਆਵਦਾ
ਹੈ ਸੋ ਭੀ ਮਾਸ ਦਾ ਪੁਤਲਾ ਹੈ ਅਰ ਫੇਰ ਪੁੱਤ੍ਰ ਧੀਆਂ ਜਨਮਦੇ ਹਨ ਓਹ ਭੀ ਮ
ਸਦੇ ਪੁਤਲੇ ਹਨ ਅਤੇ ਮਾਸ ਦਾ ਹੀ ਸਭੋ ਸਾਰ ਹੈ ਅਰ ਜੇ ਸਤਿਗੁਰ ਮਿਲ
ਦਾ ਹੈ ਤਾਂ ਚੇਤਨ ਨੂੰ ਭਿੰਨ ਜਾਨਦਾ ਹੈ ਅਤੇ ਤਨ ਨੂੰ ਭਿੰਨ ਜਾਨਦਾ ਹੈ ਅਰ ਚੈ
ਤਨ ਜੋ ਹੈ ਸਤ ਹੈ ਅਰ ਤਨ ਜੋ ਹੈ ਸੋ ਅਸਤ ਹੈ ਅਰ ਜੋ ਵਰਤਤਾ ਹੈ ਸੋ ਵਾਹ
ਗੁਰੂ ਦੇ ਹੁਕਮ ਵਿਚ ਵਰਤਤਾ ਹੈ ਤਾਂ ਤੇ ਸਤਿਗੁਰਾਂ ਬਿਨਾ ਅਭਮਾਨ ਥੀ
ਆਪੇ ਕੋਈ ਨਹੀ ਛੁਟਦਾ ॥੧॥ ਤਾ ਸਭਨਾ ਬ੍ਰਾਹਮਣਾ ਨੇ ਨਾਨੂੰ ਚੰਦ ਨੂੰ ਆ
ਖਿਆ ਜੋ ਤੁਹਿ ਸਾਰੀ ਤ੍ਰਿਲੋਕੀ ਜਿਤੀ ਹੈ ਅਰ ਦਿਗਬਿਜੈ ਕਰ ਆਇਆਂ
ਹੈਂ ਸੋ ਇਸ ਅਤੀਤ ਨਾਲ ਤੂੰ ਚਰਚਾ ਕਰ ਤਾ ਉਸ ਨੇ ਕਹਿਆ ਹੇ ਅਤੀਤ ਤੇਰਾ ਨਾ
ਉਂ ਕੀ ਹੈ ਤਾ ਬਾਬੇ ਕਹਿਆ ਮੇਰਾ ਨਾਉਂ ਨਾਨਕ ਹੈ ਤਾਂ ਉਸ ਨੇ ਕਹਿਆ ਵੇਦਾਂ ਮਹਿ ਭਗ
ਵਾਨ ਨੇ ਬਬੇਕ ਨੂੰ ਕਹਿਆ ਸੀ ਜੋ ਤੂੰ ਜਾਇਕੇ ਜੀਆਂ ਨੂੰ ਉਧਾਰ ਅਰ ਮਹਾਂ ਮੋਹ ਥੀਂ
ਛੁਡਾਇ ਤਾ ਬਬੇਕ ਨੇ ਅਰਦਾਸ ਕੀਤੀ ਸੀ ਕਿ ਕਲਜੁਗ ਆਵੇਗਾ ਤਾਂ ਮਹਾਂ ਮੋ
ਹ ਦੇ ਜੋ ਜੁਧਮੇ ਯਮਨੇਮ ਆਦਿਕ ਹੈਂ ਸੋ ਖੀਣ ਹੋ ਜਾਵਣਗੇ ਤਬ ਮਹਾਰਾਜ ਨੇ
ਕਹਾ ਕਿ ਮੈਂ ਕਲਜੁਗ ਮੈਂ ਨਾਨਕ ਅਵਤਾਰ ਧਾਰਕੇ ਆਪਣੀ ਭਗਤਿ ਦ੍ਰਿੜ੍ਹਾਂ
ਵਾਂਗਾ ਅਰ ਜੋ ਮੇਰੀ ਬਾਣੀ ਸੁਣਨਗੇ ਤਿਨਾ ਕਾ ਮੋਹ ਸਹਾਇਕਾਂ ਸਮੇਤ ਛੀ
ਣ ਹੋ ਜਾਵੇਗਾ ਅਰ ਨਾਨਕ ਕਹੀਏ ਜੋ ਅਨੇਕ ਭਾਵ ਕੋ ਮਿਟਾਇਕਰ ਇਕ ਚੈ
ਤਨ ਕੋ ਜਨਾਵੈ ਅਰ ਪੰਡਿਤ ਕਹਾ ਕਿ ਪ੍ਰਿਥਮੇ ਮੈਂ ਭੀ ਦਿਗਬਿਜੈ ——

੧੩੯ ਕਰਿ ਆਇਆ ਸਾਂ ਤਾਂ ਆਪ ਮੈਂ ਛੀ ਨਾਨਕ ਕਹਾਵਤਾ ਸਾ ਪਰ ਮੇਰੇ ਮਨ ਕੋ
ਸਾਂਤਿ ਨਾ ਆਈ ਸੀ ਅਰ ਮੇਰੇ ਵਚਨਾਂ ਕਰਿ ਕਿਸੇ ਅਉਰ ਕੋ ਭੀ ਸਾਂਤਿ ਨਾ
ਆਵਤੀ ਸੀ ਅਰ ।ਇਸਕੇ ਬਚਨ ਸੁਣਕੇ ਮੁਝੇ ਸਾਂਤਿ ਆਈ ਪੈ ਤ੍ਰੇ ਮੈਂ ਅ
ਪਣੇ ਨਾਮ ਸੇ ਕਕਾ ਅਖਰ ਦੂਰ ਕਰਾਵਤਾ ਹੈ ਅਰ ਨਨੂੰ ਨਾਮ ਕਹਾਵਤਾ
ਹੈਂ ਅਰ ਨਾਨਕ ਜੋ ਹੈਂ ਸੋ ਇਹੋ ਮਹਾਂ ਪੁਰਖ ਹੈ ॥ ਤਾਂ ਸਭ ਲੋਕ ਨਨੂੰ ਕਾ
ਮਣ ਆਖਿਆ ।ਮਾਸ ਮਾਸ ਕਰ ਮੂਰਖ ਝਗੜੇ ਗਿਆਨ ਧਿਆ
ਨ ਨਹੀਂ ਜਾਣੈ ।ਕਉਣ ਮਾਸ ਕਉਣ ਸਾਗ ਕਹਾਵੈ ਕਿਸ ਮਹਿ ਪਾਪ ਸ
ਮਾਣੈ ।ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ ।ਮਾਸ ਛੋਡਿ
ਬੈਸ ਨਕ ਪਕੜਹਿ ਰਾਤੀ ਮਾਣਸ ਖਾਣੈ ।ਫੜ ਕਰ ਲੋਕਾਂ ਨੂੰ ਦਿਖਾਵ
ਹਿ ਗਿਆਨ ਧਿਆਨ ਨਹੀਂ ਸੂਝੈ ।ਨਾਨਕ ਅੰਧੇ ਸਿਉ ਕਿਆ ਕਹੀਐ
ਕਹਾ ਨ ਕਹਿਆ ਬੂਝੈ ।ਅੰਧਾ ਸੋ ਜੋ ਅੰਧ ਕਮਾਵੈ ਤਿਸੁ ਰਿਦੈ ਸਿ ਲੋ
ਚਨ ਨਾਹੀ ।ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ।ਇ
ਸਤ੍ਰੀ ਪੁਰਖੈ ਜਾ ਨਿਸਿ ਮੇਲਾ ਓਥੈ ਮੰਧੁ ਕਮਾਹੀ ।ਮਾਸਹੁ ਨਿੰਮੇ ਮਾਸਹੁ
ਜੰਮੇ ਹਮ ਮਾਸੈ ਕੇ ਭਾਂਡੇ ।ਗਿਆਨ ਧਿਆਨ ਕਿਛੁ ਸੂਝੈ ਨਾਹੀਂ ਚਤੁਰ
ਕਹਾਵੈਂ ਪਾਂਡੇ ।ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ।ਜੀ
ਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ।ਅਭਖੁ ਭਖਹਿ ਭਖੁ
ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ।ਮਾਸਹੁ ਪੁਰਾਣੀ ਮਾਸਹੁ ਕਤੇਬੀ ਚਹੁ
ਜੁਗਿ ਮਾਸੁ ਕਮਾਣਾ ।ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ
।ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ ।ਜੇ ਓਇ ਦਿਸ
ਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ।ਦੇਂਦਾ ਨਰਕਿ ਸੁਰਗਿ ਲੈਂਦੇ
ਦੇਖਹੁ ਏਹੁ ਧਿਙਾਣਾ ।ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆ
ਣਾ ।ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ।ਤੋਇਅਹੁ ਅੰਨੁ ਕ
ਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ।ਤੋਆ ਆਖੈ ਹਉ ਬਹੁ ਬਿਧਿ ਹ
ਛਾ ਤੈ ਐ ਬਹੁਤੁ ਬਿਕਾਰਾ ।ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕ

ਕਹੈ ਬਿਚਾਰਾ ॥੨॥ ਤਾਂ ਨਾਨੂੰ ਬ੍ਰਹਮਣ ਸਭਨਾਂ ਪੀੜਿਤਾਂ ਰਖੀਸਰਾਂ
ਤਪੀਸਰਾਂ ਨੂੰ ਸਮਝਾਂਵਦਾ ਹੈ ਕਿ ਮਾਸ ਮਾਸ ਕਰਕੇ ਮੂਰਖ ਅਗਿਆ
ਨੀ ਝਗੜਤੇ ਹੈਨ ਅਰ ਅਗਿਆਨ ਕੋ ਨਹੀਂ ਸਮਝਤੇ ਜੋ ਆਤਮਾਂ ਕਉ
ਛਾਡਣਾ ਅਰ ਦੇਹ ਨੂੰ ਸਤ ਜਾਣਨਾ ਸੋਈ ਮਾਸ ਹੈ ਅਰ ਆਤਮਾਂ ਕੋ ਤੀਨ
ਕਾਲੋਂ ਮੇ ਨਿਰਲ ਜਾਣਨ ਅਰ ਦੇਹ ਕੋ ਅਸਤ ਜਾਣਕੇ ਪ੍ਰਾਰਬਧ ਕੇ ਅਨ
ਸਾਰ ਸਾਸਤ੍ਰ ਦੀ ਵਿਧ ਸੰਜੁਗਤ ਭੋਗ ਭੁਗਣੇ ਏਹੋ ਜੰਗ ਹੈ ਅਰ ਦੇਵਤੇ
ਜੋਗਿਆਨਵਾਨੇ ਹੋਏ ਹੈਨ ਅਰ ਉਨਾਂ ਨੇਂ ਗੈਂਡੇ ਕੇ ਮਾਰਿਆ ਹੈ ਅਰ ਘੋੜੇ
ਅਰ ਔਰ ਪਸੂ ਮਾਰੇ ਹਨ ਅਰ ਹੋਮ ਅਰ ਜਗ ਕੀਏ ਹੈਂ ਅਰ ਆਤਮਾ
ਕਉਂ ਅਕਰਤਾ ਅਰ ਅਭੋਗਤਾ ਜਾਣਤੇ ਹੈਂ ਜੋ ਭੋਗਣਾਂ ਧਰਮ ਪ੍ਰਾਣਾਂ ਦਾ
ਅਰ ਕਰਨ ਧਰਮ ਕਰਮ ਇੰਦ੍ਰੀਆਂ ਦਾ ਔਰ ਜਾਨਨਾ ਧਰਮ ਮਨ ਦਾ
ਔਰ ਆਤਮਾਂ ਸਭਨਾਂ ਦਾ ਸਾਖੀ ਹੈ ਸੋ ਜੋ ਇਸ ਪ੍ਰਕਾਰ ਜਾਣਤੇ ਹੈਂ ਅ
ਰ ਸਰੀਰ ਕੀ ਪ੍ਰਾਰਬਧ ਭੋਗਤੇ ਭੀ ਹਨ ਪਰ ਪੁੰਨ ਅਰ ਪਾਪ ਕੇ ਪ੍ਰਾਪਤ
ਨਹੀਂ ਹੋਤੇ ਅਰ ਜੇਹੜੇ ਅਗਿਆਨੀ ਬੈਸਨੋ ਨੇਂ ਦੀ ਨਿਆਈ ਦਿਨੇ ਮਾਸ
ਨੂੰ ਵੇਖਕੇ ਨਕ ਪਕੜਤੇ ਹਨ ਅਰ ਰਾਤ ਨੂੰ ਪਰਾਇ ਇਸਤ੍ਰੀ ਨਾਲ ਭੋਗ ਕਰ
ਤੇ ਹਨ ਸੋ ਏਵੇਂ ਕਪਟ ਕਰਕੇ ਦਿਖਲਾਵਾਂ ਕਰਤੇ ਹਨ ਅਰ ਅਗਿਆਨ ਕ
ਰਕੇ ਅੰਧੇ ਹਨ ਪਰ ਅੰਧੇ ਸੋਈ ਹੈਂ ਜਿਨਾਂ ਕੇ ਰਿਦੇ ਕੇ ਨੇਤ੍ਰ ਵਿਖਿ
ਆਂ ਕੀ ਵਾਸਨਾਂ ਕਰਕੇ ਅੰਧੇ ਹੈਂ ਅਰ ਮਾਤਾ ਅਰ ਪਿਤਾ ਕੀ ਰਕਤ ਸੇ ਦੇ
ਹ ਉਪਜਤੀ ਹੈ ਅਰ ਮਛੀ ਅਰ ਮਾਸ ਕਉ ਸਪਰਸ ਨਹੀਂ ਕਰਤੇ ਅਰ
ਪਰਾਈਆਂ ਇਸਤ੍ਰੀਆਂ ਕੇ ਰਾਤੀ ਭੋਗਤੇ ਹੈਂ ਅਰ ਬਾਹਰ ਕਾ ਮਾਸ ਗੰਦ
ਜਾਣਤੇ ਹੈਂ ਅਰ ਚੋਰੀ ਕੇ ਜੋ ਰਸ ਖਾਤੇ ਹੈਂ ਸੋ ਚੰਗੇ ਜਾਣਤੇ ਹੈਂ ਅਰ ਗ
ਆਨ ਕਉ ਸਮਝਤੇ ਨਹੀਂ ਅਰ ਚਉਰਾ ਅਰੁ ਪਾਂਡੇ ਲਾਵਤੇ ਹੈਂ ਤਾਂ ਤੇ ਜਿ
ਨਾਂ ਦੇ ਗੁਰੂ ਅਗਿਆਨੀ ਹਨ ਸੋ ਪਾਪਾਂ ਕਰ ਅਹਾਰ ਕਰਤੇ ਹਨ ਅਰ ਜੋ
ਗਿਆਨੀ ਹਨ ਜੋ ਸੁਭਾਇਕ ਆਵੇ ਤਿਸ ਨੂੰ ਛੋੜੇ ਦੇ ਹਨ ਅਰ ਮਾਸ ਗੀ ਪੁ
ਰਾਣਾਂ ਵਿਚ ਅਰ ਕੁਰਾਨਾਂ ਵਿਚ ਕਤੇਬਾਂ ਵਿਚ ਲਿਖਿਆ ਹੈ ਜੋ ਦੇ

ਵਤਿਆਂ ਦੀ ਪੂਜਾ ਮਾਸ ਕਰਕੇ ਹੁੰਦੀ ਹੈ ਅਰ ਕਾਜ ਵਿਵਾਹ ਭੀ ਮਾਸ ਬਿ
ਨਾ ਭੀ ਭਾ ਨਹੀ ਪਾਵਤੇ ਅਰ ਜਿਤਨੇ ਰਾਜੇ ਅਰ ਪਾਤਸਾਹ ਹੈਨ ਸੋ ਮਾਸ
ਥੋਂ ਹੀ ਜੰਮੇ ਹੈਨ ਅਰ ਮਾਸ ਹੀ ਅਹਾਰ ਕਰਤੇ ਹੈਂ ਅਰ ਜੋ ਉਨਾਂ ਨੂੰ ਨਰਕ
ਜਾਂਦੇ ਵੇਖਦੇ ਹੋ ਤਾਂ ਉਨਾ ਦਾ ਧਾਨ ਕਿਸੇ ਲੈਂਦੇ ਹੋ ਅਰ ਜੇ ਉਹ ਨਰਕ ਵਾਲੇ
ਹਨ ਤੇ ਤੁਸੀ ਸ੍ਰਗ ਵਾਲੇ ਹੋ ਤਾਂ ਉਹ ਤੁਹਾਨੂੰ ਪਕੜਕੇ ਨਰਕ ਨੂੰ ਲੈ ਜ
ਵਨਗੇ ਸੋ ਆਪ ਨਹੀ ਬੁਝਤੇ ਅਰ ਲੋਕਾਂ ਨੂੰ ਬੁਝਾਵਤੇ ਹੋ ਤੁਸੀ ਕਹੋ ਖਾਂ
ਜਲ ਵਿਚੋਂ ਹੀ ਅੰਨ ਤੇ ਕਮਾਦ ਪੈਦੇ ਹੋਇਆ ਹੈ ਅਰ ਜਲ ਵਿਚੋਂ ਹੀ ਰ
ਸ ਅਰ ਦੇਹ ਧਾਰੀ ਹੋਏ ਹਨ ਸੋ ਜੇ ਜਲ ਦੇ ਰਸ ਛੋਡਹੁ ਤਉ ਵੈਸਨਉ
ਹੋਵਹੁ ਤਉ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਤਉ ਵੈਸਨਉ ਹੋਵਹੁਗੇ
ਜਾਂ ਇਤਨੀ ਵਰਤਾ ਨਾਨੂੰ ਪੰਡਿਤ ਕਹੀ ਤਾ ਸਭਨਾ ਨੂੰ ਨਾਲ ਲੈਕੇ ਗੁਰੂ
ਨਾਨਕ ਜੀ ਦੀ ਚਰਨੀ ਆਇ ਲਗਾ ਅਰ ਉਨ ਅਰਦਾਸ ਕੀਤੀ ਜੋ ਜੀ
ਅਸੀ ਇਸ ਵਾਸਤੇ ਕਹਿੰਦੇ ਹਾਂ ਕਿ ਜੇੜ੍ਹੇ ਅਚਾਰਜ ਹੈਨ ਸੋ ਵੇਦਾਂ ਦੇ ਵਿਹ
ਤ ਕਰਮ ਕਰਦੇ ਹਨ ਤਾਂ ਬਾਬੇ ਕਹਿਆ ਅਜਾਂ ਭੀ ਕਾਮਧੇਨ ਗਊਆਂ ਦ
ਦੁਧ ਇਸ ਮਟਕੇ ਵਿਚ ਚੜ੍ਹਾਇਆ ਹੈ ਤਾਂ ਫਿਰ ਉਸ ਰਾਜੇ ਨੂੰ ਬਾਬੇ ਕਹਿ
ਆ ਤੂੰ ਚਾਉਲ ਤੇ ਖੰਡ ਲਿਆਉ ਅਰ ਇਸ ਮਟਕੇ ਵਿਚ ਪਾਉ ਅਰ ਘਿ
ਉ ਭੀ ਪਾਇਆ ਸੋ ਸਭਨਾ ਬ੍ਰਮਣਾ ਨੂੰ ਕਹਿਆ ਤੁਸੀ ਪ੍ਰਸਾਦਿ ਇਥੇ
ਹੀ ਪਾਵਉ ਤਾਂ ਸਭਨਾ ਬ੍ਰਾਹਮਣਾ ਨੂੰ ਪ੍ਰਸਾਦਿ ਵਰਤਾਇਆ ਸੋ ਜਿਨ
ਜਿਨਾ ਖਾਧਾ ਤਿਨਾ ਨੂੰ ਗੁਰਮਤ ਪ੍ਰਾਪਤਿ ਭਈ ਤਾ ਨਾਨੂੰ ਪੰਡਿਤ ਆ
ਖਿਆ ਜਿਤ ਕਾਲ ਮਹਾਰਾਜ ਨੇ ਜਗਤ ਉਤਪਤ ਕੀਤਾ ਅਰ ਮੋਹ ਤੇ
ਬਿਬੇਕ ਭੀ ਉਤਪਤ ਕੀਤਾ ਮੈ ਬਿਬੇਕ ਨੂੰ ਅਪਨਾ ਸੂਰਮਾ ਕੀਤਾ ਅਤੇ
ਮੋਹ ਮਾਇਆ ਦੇ ਚਰਨੀ ਲਗਾਕੇ ਬਿਦਾ ਹੋਇਆ ਅਰ ਮਾਇਆ ਅਸੀ
ਰਵਚਰ ਕੀਤਾ ਜੋ ਤੇਰੀ ਸਹਾਇਤਾ ਵਾਸਤੇ ਮੈ ਕਲਜੁਗ ਨੂੰ ਭੇਜਾਂਗੀ
ਤਾਂ ਬਬੇਕ ਭੀ ਭਗਵਾਨ ਥੀਂ ਵਿਦਿਆ ਹੋਇਆ ਅਰ ਭਗਵਾਨ ਵਚਨ
ਕੀਤਾ ਕਿ ਮੈ ਤੇਰੇ ਵਾਸਤੇ ਕਲਜੁਗ ਵਿਖੇ ਅਪਨੀ ਭਗਤ ਨਾਲ ਲੈ

ਕਿ ਨਾਨਕ ਅਵਤਾਰ ਧਾਰੰਗਾ ਤਾਂ ਸਭਨਾਂ ਬ੍ਰਾਹਮਣਾਂ ਅਸਟਾਂਗ ਡੰਡਉ
ਤ ਕੀਤੀ ਤਾਂ ਫਿਰ ਪੰਡਿਤਾਂ ਨੇ ਨਾਰਦ ਪਾਸ ਪ੍ਰਸਨ ਕੀਤਾ ਜੋ ਇਹ ਕਥਾ ਕ
ਉਨ ਸੇ ਗ੍ਰੰਥ ਮੈਂ ਲਿਖੀ ਹੂਈ ਹੈ ਤਾਂ ਨਾਰਦ ਕਹਿਆ ਗਿਆਨ ਪ੍ਰਬੋਧ ਉ
ਦੇ ਚੰਦ੍ਰਨਾਟਿਕ ਉਸ ਗ੍ਰੰਥ ਦਾ ਨਾਉਂ ਹੈ ਤਿਥੇ ਮੋਹ ਤੇ ਬਿਬੇਕ ਦਾ ਜੁਧ ਹੈ
ਸੋ ਉਥੇ ਲਿਖਿਆ ਹੈ ਜੋ ਕਲਜੁਗ ਵਿਸਨ ਨੇ ਬਿਬੇਕ ਨੂੰ ਕਹਾ ਹੈ ਜੋ ਮੈਂ ਭਰ
ਤ ਸਿਰੁਗਤ ਕਲਾ ਵਿਚ ਤੇਰੀ ਸਹਾਇਤਾ ਵਾਸਤੇ ਨਾਨਕ ਅਉਤਾਰ ਧਾਰਂ
ਗਾ ਅਰ ਮਹਾਂ ਮੋਹ ਕਾ ਬਲ ਖੀਣ ਕਰਾਂਗਾ ਅਰ ਸੰਤ ਮਈ ਬਾਣੀ ਜਗ
ਤ ਕਉ ਵਰਤਾਵਾਂਗਾ ਸੋ ਏਹ ਓਹਿ ਨਾਨਕ ਅਉਤਾਰ ਉਤਪਤਿ ਹੋਇ
ਆ ਹੈ ਤਾਂ ਸਭਨਾਂ ਨੇ ਨਮਸਕਾਰ ਕੀਤਾ ਅਰ ਕਹਾ ਕਿ ਅਸਾਨੂੰ ਇਜੇ
ਹਾ ਉਪਦੇਸ ਦੇਵੋ ਜੋ ਜਨਮ ਮਰਨ ਥੀਂ ਮੁਕਤੇ ਹੋਈਏ ਤਾਂ ਬਚਨ ਹੋ
ਇਆ ਤੁਸੀਂ ਸਚੇ ਹੋ ਕੇ ਮਹਾਰਾਜ ਦੀ ਭਗਤ ਨੂੰ ਲਗੇ ਰਹੋ ਸੋ ਏਹ ਮ
ਹਾਰਾਜ ਦੀ ਭਗਤ ਤੁਸਾਨੂੰ ਕਲਜੁਗ ਦੇ ਵਿਘਨ ਥੀਂ ਕਾਢਿ ਕੇ ਮਹਾਰਾਜ
ਦੇ ਚਰਨਾਂ ਨੂੰ ਪ੍ਰਾਪਤ ਕਰੇਗੀ ਤਾਂ ਫੇਰ ਪੰਡਤਾਂ ਨੇ ਨਾਰਦ ਪੰਡਿਤ ਨੂੰ ਕਹਿ
ਆ ਕਿ ਓਹਿ ਗ੍ਰੰਥ ਅਸਾਨੂੰ ਕਿਰਪਾ ਕਰ ਸਾਰਾ ਸੁਨਾਈਏ ਤਾਂ ਨਾਰਦ ਪੰਡਿ
ਤ ਲਗਾ ਸੁਣਾਵਨ ਜੋ ਕਈ ਪ੍ਰਿਥਮੇਂ ਗਣੇਸ ਦੀ ਪੂਜਾ ਕਰਦਾ ਹੈ ਅ
ਰ ਕੋਈ ਬ੍ਰਹਮੇ ਦੀ ਕੋਈ ਸੁਰਸ੍ਵਤੀ ਦੀ ਅਰ ਮੈਂ ਵਿਸਨ ਭਗਤਿ ਦੀ ਉ
ਪਾਸਨਾ ਕਰਤਾ ਹੈਂ ਅਰ ਮੰਗਲਾ ਚਰਨ ਕਰਤਾ ਹੈਂ ਜੋ ਇਸ ਭਗਤਿ
ਦੀ ਮਹਿਮਾਂ ਗ੍ਰੰਥ ਮੈਂ ਆਵਨੀ ਹੈ ਸੋ ਏਕ ਸਰੀਰ ਰੂਪੀ ਦੇਸ ਥਾ ਅ
ਰ ਜੀਵ ਰੂਪੀ ਮੰਤ੍ਰੀ ਸਭ ਕਿਰਿਆ ਸਪੰਨ ਥਾ ਤੌ ਰਾਜਾ ਹਿਤ ਕਰਕੇ ਮੰ
ਤ੍ਰੀ ਦੀ ਕਿਰਿਆ ਆਪਸ ਮੈਂ ਮਾਨਤਾ ਥਾ ਅਰ ਮਾਇਆ ਜੋ ਹੈ ਉਸ ਮ
ਨ ਕੀ ਮਤ ਥੀ ਸੋ ਮਾਇਆ ਖਾਨਰ ਵਚਨੀ ਹੈ ਸੀ ਅਰ ਜਬ ਈਸ
ਰ ਦੀ ਮਾਇਆ ਨੇ ਸਮੀਪਤਾ ਪਾਈ ਤਬ ਰਚਨਾ ਕੀ ਸਕਤ ਉਸ ਮੋ
ਆਈ ਤਬ ਮਾਇਆ ਨੇ ਮਨ ਮੈਂ ਬੀਚਾਰ ਕੀਤਾ ਕਿ ਈਸਰ ਜੋ ਮੇਰਾ
ਭਰਤਾ ਹੈ ਸੋ ਅਸੰਗ ਹੈ ਅਰ ਓਹ ਕਿਸੇ ਇਸਤ੍ਰੀ ਦਾ ਸੰਗ ਨਹੀਂ ਕਰ

ਦਾ ਅਰ ਮੇਰਾ ਜੋਬਨ ਖਿਤੀਤ ਹੋਇਗਇਆ ਹੈ ਅਰ ਭੋਗ ਬਿਅਰਥ ਚ
ਲੇ ਜਾਂਦੇ ਹੈਨ ਸੋ ਆਪਣੇ ਸੰਕਲਪਾਂ ਕਰਕੇ ਉਸ ਮਨ ਰੂਪੀ ਪੁੱਤ੍ਰ ਉਤ
ਪਤ ਕੀਤਾ ਅਰ ਇਸ ਸਰੀਰ ਰੂਪੀ ਦੇਸ ਕਾ ਰਾਜਾ ਕੀਤਾ ਤਬ ਮਨ ਨੇ
ਸਰੀਰ ਵਿਚੋਂ ਨਉ ਦੁਆਰੇ ਰਚੇ ਭੋਗਣੇ ਵਾਸਤੇ ਅਰ ਹੋਰ ਨਾਨਾ ਪ੍ਰ
ਕਾਰ ਕੇ ਸਰੀਰ ਧਾਰੇ ਅਰ ਜੈਸੀ ਮਾਇਆ ਚੰਚਲ ਹੈ ਤੈਸਾ ਮਨ ਭੀ
ਚੰਚਲ ਭਇਆ ਅਰ ਮਨ ਨੇ ਚਾਰ ਸਰੂਪ ਕੀ ਦੇਹ ਧਾਰੀ ਅਰ ਅੰਤ
ਹਿਕਰਣ ਉਨ ਕਾ ਨਾਮ ਹੂਆ ਅਰ ਪਰਮਾਤਮਾ ਕਾ ਅੰਤਹਿਕਰਣ
ਮੈਂ ਪ੍ਰਕਾਸ ਹੂਆ ਸੋ ਤਿਸ ਕਾ ਨਾਮ ਜੀਵ ਪੜ੍ਹਾ ਅਰ ਮਨ ਨੇ ਰਾਜ ਕਾ ਤਿ
ਲਕ ਉਸ ਜੀਵ ਕਉ ਦੀਆ ਅਰ ਆਪ ਮੰਤ੍ਰੀ ਭਾਵ ਲੈ ਲਿਆ ਅਰ ਫੇਰ
ਮਨ ਨੇ ਦੋ ਇਸਤ੍ਰੀਆਂ ਧਾਰੀਆਂ ਜੋ ਏਕ ਨਿਵਿਰਤ ਅਰ ਏਕ ਪਰਵਿ
ਰਤ ਪਰੰਤੂ ਪਰਿਵਿਰਤ ਇਸਤ੍ਰੀ ਸਾਥ ਮਨ ਕਾ ਮੋਹ ਬਹੁਤ ਭਇਆ
ਸੋ ਤਿਸ ਥੀਂ ਮੋਹ ਨਾਮਾਂ ਪੁੱਤ੍ਰ ਉਤਪਤ ਹੋਤਾ ਭਇਆ ਅਰ ਓਹ ਮੋਹ ਭੀ
ਪਰਵਿਰਤੀ ਭਇਆ ਅਤੇ ਮਨ ਭੀ ਪਰਵਿਰਤੀ ਥਾ ਸੋ ਮਨ ਅਰ ਮੋਹ
ਕਾ ਪਿਆਰ ਹੂਆ ਅਰ ਨਿਰਵਿਰਤ ਰੂਪੀ ਇਸਤ੍ਰੀ ਸੇ ਬਿਬੇਕ ਰੂਪੀ
ਪੁਤ੍ਰ ਉਤਪਤ ਭਇਆ ਸੋ ਵਿਵੇਕ ਭੀ ਨਿਰਵਿਰਤੀ ਹੂਆ ਸੋ ਮਨ ਕਾ
ਵਿਵੇਕ ਸੇ ਪਿਆਰ ਨਾ ਹੂਆ ਤਾਂ ਤੇ ਮਨ ਨੇ ਮੋਹ ਕੋ ਰਾਜ ਤਿਲਕ ਸਰੀ
ਰ ਕਾ ਦੀਆ ਅਰ ਮੋਹ ਨੇ ਕਾਮ ਕ੍ਰੋਧ ਰੂਪੀ ਸੈਨਾ ਇਕਠੀ ਕਰਕੇ ਜਾ
ਰੇ ਜਗਤ ਨੂੰ ਅਪਨੇ ਵਸ ਕਰ ਲਿਆ ਅਰ ਬਿਬੇਕ ਜੋ ਹੈ ਸੀ ਸੋ ਇਕੰ
ਤ੍ਰ ਕਾਸੀ ਆਦਿਕ ਹੁ ਤੀਰਥਹੁ ਵਿਖੇ ਜਾਇ ਰਿਹਾ ਅਰ ਮੋਹ ਕੇ ਮਨ ਸੇ
ਸਤ੍ਰ ਭਾਵ ਨਹੀ ਜਾਇ ਤਬ ਮੋਹ ਨੇ ਕਹਿਆ ਕਿ ਮੈ ਤੀਰਥਹੂ ਤੇ ਭੀ ਬਿਬੇ
ਕ ਨੂੰ ਦੇਸ ਨਿਕਾਲਾ ਦੇਵੋ ਅਰ ਫਿਰ ਮੋਹ ਨੇ ਕਹਾ ਕਿ ਇਹ ਨ ਹੋਵੇ ਜੋ ਮਤ ਕਿ
ਸੇ ਵੇਲੇ ਬਬੇਕ ਬਲ ਪਾਇ ਕੇ ਮੈਨੂੰ ਭੀ ਦੇਸ ਨਿਕਾਲਾ ਦੇਦੇਂਦਾ ਹੋਵੇ ਅਰ ਫਿ
ਰ ਏਕ ਸਮੇਂ ਉਸ ਜੀਵ ਨੇ ਸਰੀਰ ਕੀ ਸਭਾ ਮੇਂ ਇਕ ਨ੍ਰਿਤਕਾਰੀ ਕਾ ਸ
ਮਾਗਮ ਬਨਾਇਆ ਅਰ ਲੋਭ ਅਰ ਤ੍ਰਿਸਨਾ ਨੇ ਆਨ ਕੇ ਨ੍ਰਿਤਕਾਰੀਕਾ

ਨਾਚੁਰਚਿਆਅਰਖਾਲਦਲਗਾਮਰਦੰਗਬਜਾਵਨੇਅਰਨੇਤ੍ਰ
ਲਗੇਤਾਲਵਜਾਵਨੇਅਰਮੋਹਜੋਹੈਸੋਆਪਨੀਭ੍ਰਮਤਾਰੂਪੀਇਸ
ਕੀਸਾਥਅਰਤਿਸਨੂੰਗਲਲਾਇਕੇਅਤਿਸੁੰਦਰਅਖਾੜਾਲਗਾਵੇ
ਖਨਅਰਕਾਮਕ੍ਰੋਧਰੂਪੀਜੈਨਾਕੇਸਦਕੇਲਗਾਆਖਣਜੋਤੈਨੂੰਮ
ਨਕੇਸਾਰੇਜਗਤਕਾਰਾਜਦਿਤਾਹੈਸੋਜਦਇਸਨੂੰਕਿਤਨੇਕੁਦਿਨ
ਰਾਜਕਰਦਿਆਂਬੀਤੇਤਾਂਇਕਦਿਨਵਸਤਵਿਚਾਰਨਾਮਾਬਬੇਕਕਾ
ਸੂਰਮਾਆਇਆਅਰਉਸਨੇਬਬੇਕਕੀਉਸਤਤੀਕੀਤੀਅਰਮੋਹ
ਕੀਨਿੰਦਿਆਕੀਤੀਜੋਮੋਹਮਹਾਆਗਿਆਨਹੈਅਰਜੋਇਸਕੇਸੰਗੀ
ਹੋਤੇਹੈਂਜੋਉਨਾਨੂੰਭੀਅਨੇਕਜਨਮਮਰਨਾਵਿਖੇਫਰਤਾਹੈਅਰਬਬੇ
ਕਕੇਜੋਸੰਗੀਹੈਂਓਹਜਨਮਮਰਨਨੋਕੇਕਟਜਾਤੇਹੈਂਜੋਇਹਵਾਰਤਾਜਾਂ
ਕਾਮਨੇਸੁਨੀਤਾਮੋਹਕੀਸਭਾਮੇਆਨਵਿਖਿਆਨਕੀਤਾਜੋਸਾਡੇਜੀਵ
ਦਿਆਂਵਸਤਵਿਚਾਰਨੇਸਾਡੇਮੋਹਰਾਜੇਦੀਨਿੰਦਾਕੀਤੀਹੈਤਾਂਤੇਜਿਸ
ਸਤ੍ਰੂਕੇਐਸੇਟਹਲੂਏਹੈਂਉਸਸਤ੍ਰੂਕਾਉਪਾਇਕੀਤਾਚਾਹੀਏਤਾਂਮੋਹ
ਨੇਕਹਿਆਜੋਬਬੇਕਕਾਕਿਲਾਕਾਸੀਬੀਚਹੈਤਬਮਦਅਰਮਾਨਕਉ
ਬੁਲਾਇਕਰਮੋਹਨੇਸਮਝਾਇਆਜੋਤੂੰਬਬੇਕਪਾਸਜਾਇਰਹੁਅਰ
ਸਭਬ੍ਰਿਤਾਂਤਮੁਝੇਲਿਖਤਾਰਹੁਤਾਂਓਹਕਾਸੀਮੇਂਜਾਇਰਹੇਤੋਵਸਤ
ਵਿਚਾਰਨੇਕਹਿਆਕਿਜਿਸਬਿਬੇਕਕੇਹਮਸਾਰਖੇਸੂਰਮੇਹੋਇਸੋ
ਕੇਈਦਿਨਨੂੰਮੋਹਕੋਜਿਤਕੇਬਬੇਕਕੇਤਾਂਈਸਾਰੇਜਗਤਦਾਰਾਜਲੈ
ਦੇਵਗਾਤਾਂਤੇਇਹਵਿਚਾਰਕਰਕੇਵਸਤਵਿਚਾਰਫਿਰਬਬੇਕਕੇਪਾ
ਸਆਇਆਅਰਨਿੰਮ੍ਰਭਾਵਹੋਇਕੇਆਨਨਮਸਕਾਰਕੀਆਅਰਕ
ਹਾਕਿਤੁਸੀਕਿੰਤੇਹੋਇਕੇਬੈਠਰਹੇਹੋਔਰਮੋਹਨੇਪਿਤਾਕੋਵਸਕ
ਰਕੇਸਾਰੇਦੇਸਦਾਰਾਜਮਲਲੀਆਹੈਅਰਤੁਸੀਸਪੁਤ੍ਰਹੋਸੋਤੁਸੀ
ਪਿਤਾਨੂੰਭੀਛੁਡਾਵੋਅਰਰਾਜਭੀਮਲਲਵੋਤਾਂਵਸਤਵਿਚਾਰਦੇ
ਬਚਨਸੁਣਕੇਸੁਮਤਆਪਣੀਪਟਰਾਨੀਨੂੰਬੁਲਾਇਆ —

ਅਰ ਕਹਿਆ ਕਿ ਕਹੋ ਅਜੀ ਪਿਤਾ ਏਹ ਬਣਵਣੇ ਦਾ ਕਿਆ ਉਪਾਵ ਕਰੀ
ਏ ਤਾਂ ਦਸਤ ਵਿਚਾਰ ਨੂੰ ਬੁਲਾਇਕੇ ਆਪਣੇ ਪਾਸ ਰਖਿਆ ਅਰ ਸੁ
ਮਤ ਆਪਣੀ ਰਾਣੀ ਸਮੇਤ ਅਤਿ ਕਰਣਾਂ ਅੰਦਰ ਮੈਂ ਬੈਠਕੇ ਲਗੇ ਵਿਚਾ
ਰ ਕਰਨ ਤਾਂ ਸੁਮਤ ਨੇ ਕਹਿਆ ਕਿ ਬਡੇ ਕਹਤੇ ਹੈਂ ਕਿ ਜੇ ਕੋਈ ਕਠਨ ਕੈ
ਮ ਆ ਪੜੈ ਤਾਂ ਬਿਆਕੁਲ ਨਾ ਹੋਇ ਜਾਵੀਏ ਅਰ ਧੀਰਜ ਸੇ ਕਾਮ ਸਵ
ਰੀਏ ਤਾਂ ਤੇ ਤੁਸੀਂ ਚਿੰਤਾ ਕੋਈ ਨਾ ਕਰੋ ਅਰ ਸਵਧਾਨ ਹੋਇਕੇ ਸ੍ਰੀ ਸਰ
ਦਾਆ ਸਦਾ ਕਰਕੇ ਵੈਰੀ ਦੇ ਨਿਕਾਲਨੇ ਦਾ ਯਤਨ ਕਰੋ ਅਤੇ ਆਪਣੀ ਸੈ
ਨਾ ਸਭ ਬੁਲਾਵੋ ਤਬ ਬਬੇਕ ਨੇ ਸਮ ਦਮ ਰੂਪੀ ਦੁਆਰਪਾਲ ਬੁਲਾਏ
ਤਾਂ ਸਮ ਨੂੰ ਕਹਿਆ ਜੋ ਤੁਸੀ ਜਾਇਕੇ ਸੰਤੋਖ ਨੂੰ ਬੁਲਾਇ ਲਿਆਵੋ ਸੋ
ਤਬ ਸਮ ਸੰਤੋਖ ਨੂੰ ਲੈ ਆਇਆ ਤਾਂ ਉਸ ਨੇ ਆਨ ਨਮਸਕਾਰ ਕਰੀ
ਤਾਂ ਬਬੇਕ ਬੋਲਿਆ ਜੋ ਮੋਹ ਨੇ ਬਡਾ ਬਲ ਪਾਇਆ ਹੈ ਸੋ ਤੁਸੀ ਐਸਾ ਕੋ
ਈ ਉਪਾਵ ਕਰੋ ਜੋ ਮੋਹ ਕੋ ਜੀਤਕਰ ਨਿਹਕੰਟਕ ਰਾਜ ਕਰੀਏ ਤਾਂ ਸੰਤੋਖ ਨੇ
ਕਹਾ ਮਹਾਂ ਪੁਰਖਾਂ ਨੇ ਕਹਿਆ ਹੈ ਜੋ ਸਮਾ ਪਾਇਕੇ ਵੈਰੀ ਮਰਤੇ ਹੈਂ ਅ
ਰ ਏਹ ਮਨੁਖ ਦੇਹ ਵਡੀਆਂ ਪੁੰਨਾਂ ਕਰਕੇ ਹੋਇਆ ਹੈ ਬਾਰ ਬਾਰ ਨਹੀ
ਹੋਣਾ ਅਰ ਕਾਮ ਕ੍ਰੋਧ ਆਦਿਕ ਜੋ ਮੋਹ ਕੇ ਪਖੀ ਹੈਂ ਸੋ ਜਗਤ ਕਾ ਨਾਸ
ਕਰਤੇ ਹੈਂ ਅਰ ਇੰਦ੍ਰੀਆਂ ਦੁਆਰੇ ਵਿਖੇ ਭੋਗਤੇ ਹੈਂ ਸੋ ਤੁਸੀਂ ਭੀ ਯਮ ਨੇਮ
ਆਦਿਕ ਆਪਣੇ ਮੰਤ੍ਰੀ ਬੁਲਾਵੋ ਤਉ ਇੰਦ੍ਰੀਆਂ ਵਿਖੇ ਪ੍ਰਵੇਸ ਕਰੇ ਅਰ
ਮਹਾਂ ਮੋਹ ਕੇ ਸੂਰਮਿਆਂ ਕੋ ਹਟਾਇ ਦੇਵੇ ਤਉ ਬਬੇਕ ਨੇ ਦੁਆਰਪਾਲ
ਕਉ ਆਗਿਆ ਕਰੀ ਤਬ ਯਮ ਨੇਮ ਆਦਿਕ ਸੂਰਮਿਆਂ ਕਉ ਲੈ ਆਇ
ਆ ਤਾਂ ਉਨਾਂ ਨੇ ਆਣ ਨਮਸਕਾਰ ਕਰੀ ਤਾਂ ਰਾਜੇ ਨੇ ਆਦਰ ਦੀਆ ਅ
ਰ ਕਹਾ ਕਿ ਮੈਨੇ ਮੋਹ ਕੇ ਸਾਥ ਜੁਧ ਕੀ ਪ੍ਰਤਿਗਿਆ ਕੀਤੀ ਹੈ ਸੋ ਤੁਸੀਂ
ਮੇਰੇ ਮੰਤ੍ਰੀ ਹੋ ਤੁਸੀ ਮੈਨੂੰ ਜੀਤ ਕਾ ਉਪਾਵ ਕਹੋ ਤਬ ਯਮ ਨੇਮ ਆਦਿ
ਕਾਂ ਨੇ ਉਚਾਰਿਆ ਜੋ ਹਮਾਰੇ ਮਨ ਮੈਂ ਏਹ ਮਤਾ ਆਉਂਦਾ ਹੈ ਕਿ ਸੁਮ
ਤ ਜੋ ਤੇਰੀ ਪਟਰਾਣੀ ਹੈ ਅਰ ਸਤ ਉਸ ਕੀ ਸਖੀ ਹੈ ਸੋ ਸੁਮਤ ਸ

ਤਕਉ ਕਹੈ ਕੇ ਸਾਂਤ ਕੀ ਮਾਤਾ ਸਰਧਾ ਹੈ ਤਿਸ ਕਉ ਬੁਲਾਇ ਲਿ
ਆਵੈ ਅਰ ਓਹ ਸਰਧਾ ਬਡੀ ਪ੍ਰਬੀਨ ਹੈ ਓਹ ਉਪਨਿਸਦ ਨੂੰ ਤੁਸਾਂ ਕੇ
ਪਾਸ ਬੁਲਾਇ ਲਿਆਵੈ ਸੋ ਜਬ ਉਪਨਿਖਦ ਨੂੰ ਤੁਸੀਂ ਪਟਰਾਣੀ ਕਰ
ਹੋ ਅਰ ਤਿਸ ਦਾ ਸੰਗ ਕਰੋਗੇ ਤਾਂ ਤਿਸ ਤੇ ਪ੍ਰਬੋਧ ਚੰਦ੍ਰ ਪੁਤ੍ਰ ਪੈਦਾ ਹੋਵੇ
ਗਾ ਅਰ ਓਹ ਵਡਾ ਪੀਰ ਜਵਾਨ ਹੋਵੇਗਾ ਸੋ ਓਹ ਮੋਹ ਆਦਿਕ ਸੁਰਮਿਓਂ
ਕਉਂ ਜੀਤ ਕੇ ਮਨ ਕਉਂ ਛਡਾਵੇਗਾ ਅਰ ਤੇਰੇ ਸਮੇਤ ਸ੍ਰਿਸਟ ਕਾ ਰਾਜ ਭੋਗੇ
ਗਾ ਕਯੋਂ ਕਿ ਬੁਧਵਾਨ ਕਹਤੇ ਹੈਂ ਕਿ ਜੋ ਵੈਰੀ ਛਿਦ੍ਰ ਦਾਤੀ ਹੋਵੇ ਤਉ ਭੀ ਬਨਾਸ
ਮਿਆਨ ਕੀਤਾ ਚਾਹੀਤਾ ਹੈ ਤਾਂ ਬਬੇਕ ਬੋਲਿਆ ਕਿ ਇਹ ਬਾਤ ਕਠਨ ਹੈ
ਕਯੋਂ ਕਿ ਇਸਤ੍ਰੀ ਤਉ ਅਉਰ ਇਸਤ੍ਰੀ ਚਾਹਤੀ ਨਹੀ ਸੋ ਸੁਮਤ ਉਪਨਿਖ
ਦ ਕਉ ਕੈਸੇ ਲਿਆਵੈਗੀ ਤਬ ਮੰਤ੍ਰੀ ਕਹਿਆ ਜੋ ਪਤਿਬ੍ਰਤਾ ਇਸਤ੍ਰੀ
ਆਂ ਹੋਤੀਆਂ ਹੈਨ ਸੋ ਜਿਸ ਮੈਂ ਭਰਤੇ ਆਪਣੇ ਕਾ ਕਾਰਜ ਸੁਧ ਹੋਤਾ ਹੈ
ਸੋਈ ਓਹ ਕਰਤੀਆਂ ਹੈਨ ਤਾਂ ਇਤਨੀ ਬਾਤ ਕਹਿ ਕੇ ਮੰਤ੍ਰੀ ਆਪਣੇ ਘਰ
ਜਾਤਾ ਰਹਿਆ ਅਰ ਬਬੇਕ ਆਪਣੇ ਘਰ ਆਇਆ ਤਾਂ ਸੁਮਤ ਨੇ ਆ
ਣ ਕੇ ਨਮਸਕਾਰ ਕਰੀ ਤਾਂ ਰਾਜੇ ਨੇ ਉਸ ਕਉ ਸਿੰਘਾਸਨ ਪਰ ਬੈਠਾਇ ਲੀ
ਆ ਤਬ ਸੁਮਤ ਨੇ ਪੂਛਾ ਜੋ ਮੰਤ੍ਰੀ ਨੇ ਕਯਾ ਕਹਾ ਤਾਂ ਬਬੇਕ ਨੇ ਕਹਿਆ
ਕਿ ਸਾਂਤ ਜੋ ਤੇਰੀ ਸਖੀ ਹੈ ਸੋ ਜਾਇ ਕੇ ਸਰਧਾ ਆਪਣੀ ਮਾਤਾ ਕੋ ਬੁਲਾ
ਵੇ ਅਰ ਓਹ ਸਰਧਾ ਉਪਨਿਖਦ ਕਉ ਬੁਲਾਇ ਲਿਆਵੇ ਸੋ ਉਪਨਿਖ
ਦ ਮੇਰੀ ਇਸਤ੍ਰੀ ਹੋਵੇ ਅਰ ਇਸ ਤੇ ਪ੍ਰਬੋਧ ਚੰਦ੍ਰ ਪੁਤ੍ਰ ਹੋਵੇ ਤਬ ਓਹ
ਮੋਹ ਆਦਿਕਹੁ ਕੋ ਜੀਤੇ ਸੋ ਹੇ ਪਿਆਰੀ ਹਮਾਰਾ ਜੋ ਪਿਤਾ ਹੈ ਸੋ ਕਬ
ਬ ਸਿੰਜੁਗਤ ਹੈ ਅਰ ਕਾਰਜ ਅਰ ਅਕਾਰਜ ਕਉ ਨਹੀਂ ਜਾਣਤਾ ਅਰ
ਅਹੰਕਾਰੀ ਅਰ ਇੰਦ੍ਰੀ ਆਰਾਮੀ ਹੈ ਅਰ ਮੋਹ ਵੀ ਇੰਦ੍ਰੀ ਆਰਾਮੀ ਹੈ
ਸੋ ਮੋਹ ਨੇ ਮਨ ਕਉ ਵਸ ਕਰ ਛਡਿਆ ਹੈ ਅਰ ਆਪ ਕਉਂ ਸਪੁਤ੍ਰ ਜਾ
ਣਤਾ ਹੈ ਅਰ ਹਮ ਪਿਤਾ ਕੇ ਆਗਿਆਕਾਰੀ ਹੈਂ ਸੋ ਹਮ ਕਉ ਕਪੁਤ੍ਰ ਕ
ਹਤਾ ਹੈ ਸੋ ਓਹ ਪਿਤਾ ਕੀ ਆਗਿਆ ਨਹੀ ਮਨਿ ਤਾਤ ਤਬ ਸੁਮਤ ਨੇ ਕਹਿ

ਆ ਜੈਸੇ ਸੂਤੇ ਹੋਤੇ ਹੈਂ ਸੋ ਅਨਬਨਤੀ ਬਾਤ ਕਹਿਤੇ ਹੈਂ ਅਰ ਅਪਨੇ ਦੋਖ ਔਰੋਂ ਮਾਹਿ ਗਿਣਤੇ ਹੈਂ ਸੋ ਜੋ ਅਹੰਕਾਰ ਦੇ ਸੰਜੁਗਤ ਹੈਂ ਅਰ ਪਿਤਾ ਭੀ ਹਮਾਰਾ ਅਹੰਕਾਰੀ ਹੈ ਤਾਂ ਤੇ ਉਨ੍ਹਾਂ ਨੇ ਮਦ ਮੋਹ ਆਦਿਕਾਂ ਕਾ ਬੰਧਨ ਡਾਰ ਛੋਡਿਆ ਹੈ ਸੋ ਹਮ ਉਦਮ ਕਰ ਕੇ ਪਿਤਾ ਕੋ ਬੰਧਨ ਤੇ ਛੁਡਾਵੀਏ ਅਰ ਫਿਰ ਸੁਮਤ ਬੋਲੀ ਕਿ ਪਿਤਾ ਤਾਂ ਤੁਮਾਰਾ ਨਿਤ ਪ੍ਰਕਾਸ ਸਰੂਪ ਹੈ ਅਰ ਈਸਰ ਕੀ ਜੋਤਿ ਤਿਸ ਮੇ ਹੈ ਸੋ ਉਸ ਕੋ ਮਹਾਂ ਮੋਹ ਕਿਉਂ ਕਰ ਬੰਧ ਸਕਤਾ ਹੈ ਤਾਂ ਬਬੇਕ ਕਹਿਆ ਹੇ ਸੁੰਦਰੇ ਧੀਰਜਵਾਨ ਪੁਰਖ ਅਰ ਬੁਧਵਾਨ ਭੀ ਹੋਤੇ ਹੈਂ ਪਰ ਇਸਤ੍ਰੀਆਂ ਦੇ ਅਧੀਨ ਹੋਏ ਹੋਏ ਧੀਰਜ ਕੋ ਤਿਆਗ ਦੇਤੇ ਹੈ ਤੈਸੇ ਈਸਰ ਮਾਇਆ ਕਾ ਅਧੀਨ ਹੋਇਆ ਹੋਇਆ ਬਿਹਬਲ ਹੋਇ ਕੇ ਜੀਵ ਰੂਪ ਹੋਇਆ ਹੈ ਅਰ ਮਾਇਆ ਭੀ ਅਵਿਚਾਰ ਕਰ ਕੇ ਸਿਧ ਹੈ ਪਰ ਆਪਨੀ ਚੰਚਲਤਾਈ ਕਰਕੇ ਠਗ ਲੇਤੀ ਹੈ ਅਰ ਜੈਸੇ ਰੰਗ ਕੀ ਉਪਾਧ ਫਟਕ ਸੋ ਭਾਸਤੀ ਹੈ ਤੈਸੇ ਸ੍ਰੁਠੀ ਉਪਾਧ ਕਰ ਮਾਇਆ ਸੁਧ ਸਰੂਪ ਈਸਰ ਮੇ ਭਾਸਤੀ ਹੈ ਤਾਂ ਤੇ ਜੀਵ ਰੂਪ ਅਧੀਰਜ ਨੂੰ ਪ੍ਰਾਪਤ ਭਇਆ ਹੈ ਤਾਂ ਸੁਮਤ ਫਿਰ ਕਹਿਤੀ ਹੈ ਕਿ ਮਾਇਆ ਤੋ ਦਰਬ ਕਰ ਕੇ ਦਗਧ ਹੋਈ ਹੈ ਅਰ ਇਸ ਈਸ੍ਵਰ ਕਾ ਰੂਪ ਕਐਸੇ ਕਰ ਅਧੀਨ ਕਰ ਲੀਤਾ ਹੈ ਤਬ ਬਿਬੇਕ ਕਹਿਤਾ ਹੈ ਕਿ ਇਸਤ੍ਰੀ ਜੋ ਪਿਸਾਚੀ ਹੋਤੀ ਹੈ ਸੋ ਕਦੀ ਭਰਤੇ ਕੇ ਸਾਥ ਕ੍ਰੀੜਾ ਕਰਤੀ ਹੈ ਅਰ ਕਬੀ ਈਰਖਾ ਕਰਤੀ ਹੈ ਅਰ ਕਬੀ ਸੁੰਦਰ ਬਸਤ੍ਰ ਬਣਾਇ ਦਿਖਾਵਤੀ ਹੈ ਅਰ ਕਬੀ ਕਟਾਖ ਕਰ ਕੇ ਦਿਖਾਵਤੀ ਹੈ ਅਤੇ ਦਸੀ ਪੁਰਖ ਜੋ ਹੋਤਾ ਹੈ ਸੋ ਉਸ ਕਾ ਰਿਦਾ ਬਿਦੀਰਣ ਕਰਤੀ ਹੈ ਅਰ ਸੁੰਦਰ ਜੋ ਨੈਨ ਹੈਂ ਨ-ਉਸ ਕੇ ਤਾਂ ਤੇ ਕਿਆ ਕਿਆ ਨਹੀਂ ਕਰਤੀ ਤੈਸੇ ਦੁਰਾਚਾਰਣੀ ਜੋ ਮਾਇਆ ਹੈ ਤਿਸ ਨੇ ਵਿਚਾਰਿਆ ਜੋ ਮੇਰਾ ਜੋਬਨ ਤੋ ਦੂਰ ਹੋਇ ਗਇਆ ਹੈ ਅਰ ਈਸ੍ਵਰ ਨਿਹਜੀਗਿ ਹੈ ਸੋ ਤਿਸ ਨੇ ਈਸ੍ਵਰ ਕੇ ਸੰਗ ਕੀ ਨਿਕਟਤਾ ਕਰ ਮਨ ਰੂਪੀ ਪੁਤ੍ਰ ਉਪਜਾਇਆ ਅਰ ਜੈਸੇ-

ਤ੍ਰੁਮਕ ਪਥੱਰ ਦੀ ਸਜੀ ਪ੍ਤਾ ਕਰ ਲੋਹਾ ਚੇਸਟਾ ਕਰਤਾ ਹੈ ਤੈਸੇ ਮਨੋਕੇ 
ਭੀਰਚਨੇਕੀ ਸਕਤ ਦਈ ਜੋ ਮਨਕੇ ਰਚਨੇ ਕਾ ਬਲ ਹੂਆ ਤੇ ਨੈਂ ਦੂ
ਆਰਿਆਂ ਵਾਲਾ ਸਰੀਰ ਮਨ ਨੇ ਕਲਪਿਆ ਅਰ ਕਲਪਨ ਮਾਤ੍ਰ
ਸਿਧ ਹੋ ਖਲੋਤਾ ਅਰ ਤਿਸ ਵਿਖੇ ਮਨ ਨਿਵਾਸ ਕਰ ਕੇ ਭੋਗ ਲਗਾ ਭੋ
ਗਣ ਅਰ ਮਾਇਆ ਕੀ ਸਕਤ ਕਰਕੈ ਇਕੋ ਆਤਮਾ ਭਿੰਨ ਭਿੰਨ ਭਾਸ
ਣ ਲਗਾ ਜੈਸੇ ਮਣੀਆਂ ਕੀ ਉਪਾਧ ਕਰ ਏਕ ਸੂਰਜ ਅਨੇਕ ਹੋ ਭਾਸ
ਤਾ ਹੈ ਤੈਸੇ ਏਕ ਹੀ ਆਤਮਾ ਸਭਨਾ ਅੰਤਹਕਰਣਾ ਮੇਂ ਅਨੇਕ ਹੋ ਭਾ
ਸਤਾ ਹੈ ਜੈਸੇ ਜੈਸੇ ਪੁਰਖ ਕੀ ਇਸਤ੍ਰੀ ਪੁਤ੍ਰ ਕੀ ਮਾਤਾ ਹੈ ਤੈਸੇ ਮਾਇ
ਆ ਭਗਵਾਨ ਕੀ ਅਰਧੰਗੀ ਜੀਵ ਕੀ ਮਾਤਾ ਹੋਤੀ ਹੈ ਅਰ ਜੋਈ ਮਨ
ਅਹੰਕਾਰ ਹੂਆ ਅਰ ਅਹੰਕਾਰ ਮੇ ਜਬ ਆਤਮਾ ਪ੍ਰਕਾਸਿਆ ਤਬ
ਜੀਵ ਭਇਆ ਅਰ ਜੀਵ ਹੋਕੇ ਜਾਣਿਆਂ ਜੋ ਇਹ ਮੇਰੀ ਦੇਹ ਹੈ ਅਰ ਏ
ਹ ਮਾਤਾ ਹੈ ਅਰ ਇਹ ਪਿਤਾ ਹੈ ਅਰ ਇਹ ਮੇਰਾ ਖੇਤ੍ਰ ਹੈ ਅਰ ਇਹ ਮੇਰ
ਧਨ ਹੈ ਅਰ ਇਹ ਕੁਲ ਹੈ ਅਰ ਇਹ ਜਾਤ ਹੈ ਅਰ ਇਹ ਮਿੱਤ੍ਰ ਹੈ ਅਰ
ਇਹ ਸਤ੍ਰ ਹੈ ਜੋ ਬਹੁ ਪ੍ਰਕਾਰ ਦੀ ਕਲਪਨਾ ਹੋਈ ਅਰ ਅਵਿਦਿਆ ਰੂ
ਪੀ ਨੀਂਦ ਮੇਂ ਅਨੇਕ ਸੁਪਨੇ ਭੋਗੇ ਸੋ ਸਤਿਗੁਰਾਂ ਦੇ ਮਿਲਿਆਂ ਬਿਨਾ ਸਾਂ
ਤ ਨਹੀ ਆਵਤੀ ਤਾਂ ਸੁਮਤ ਕਹਾ ਤੂੰ ਦੀਰਘ ਕਾਲ ਦੀ ਨਿੰਦ੍ਰਾ ਮੇਂ ਸੋਇ
ਆ ਹੂਆ ਹੈਂ ਅਰ ਅਨੇਕ ਜਨਮਾਂ ਦੇ ਤੁਝੇ ਜੈਸੇ ਹੈਨ ਸੋ ਜੇ ਤੂੰ ਉਪਨਿਖ
ਦ ਦੇਵੀ ਵਿਚੋਂ ਪ੍ਰਬੋਧ ਉਦੇ ਚੰਦ ਪੁਤ੍ਰ ਉਪਜਾਵੇਂ ਤਬ ਤੂੰ ਸੁਖੀ ਹੋਵੇਂਗਾ ਸੋ
ਜਬ ਸੁਮਤ ਕੀ ਬਾਤ ਬਿਬੇਕ ਨੇ ਸੁਨੀ ਤਾ ਉਸਨੇ ਜਾਤਾ ਜੋ ਈਰਖਾ ਕਰ
ਕਹਿਤੀ ਹੈ ਤਾ ਮੋਨ ਹੋ ਰਹਾ ਤਾਂ ਸੁਮਤ ਫੇਰ ਬੋਲੀ ਕਿ ਹੇ ਸਰੇਸਟ ਤੂੰ ਐ
ਸੀ ਸੁਣ ਜੋ ਪਤਿਬ੍ਰਤਾ ਇਸਤ੍ਰੀ ਹੈ ਸੋ ਭਰਤੇ ਕੀ ਆਗਿਆ ਭਿੰਨ ਨਹੀ
ਕਰਤੀ ਅਰ ਮੈ ਤੇਰਾ ਭਲਾ ਚਾਹਤੀ ਹਾਂ ਕੋਈ ਮਤਸਰ ਨਹੀਂ ਕਰਤੀ
ਤਾਂ ਬਬੇਕ ਬੋਲਿਆ ਹੇ ਪਿਆਰੀ ਤੂੰ ਐਸੀ ਚਾਹਤੀ ਹੈ ਜੋ ਰਜਾਂ ਦੇ ਭੋਗ
ਤਿਆਗ ਕਰ ਤੀਨ ਅਵਸਥਾ ਜਾਗ੍ਰਤ ਸੁਪਨ ਸਖੋਪਤ ਥੋਂ ਤੂੰ ਸਨੀ

ਰਹੂ ਤਬ ਹਮਾਰਾ ਕਾਰਜ ਸਵਰੇ ਤੋ ਪ੍ਰਬੋਧ ਉਦੇ ਚੰਦ ਪੁਤ੍ਰ ਉਤਪਤ
ਹੋਵੈ ਤੋ ਮੋਹ ਖੇਤ ਕੋ ਪ੍ਰਾਪਤ ਹੋਵੈ ਸੁਮਤ ਬੋਲੀ ਹੇ ਸ੍ਵਾਮਿ ਜਬ ਐਸੇ ਤੂੰ
ਕਰੇਗਾ ਤਾਂ ਤੇਰਾ ਕੁਲ ਬ੍ਰਿਧ ਹੋਵੈਗਾ ਅਰ ਮੇਰੇ ਤਾਈਂ ਇਹ ਭਲਾ ਭਾਸ
ਤਾ ਹੈ ਅਰ ਪ੍ਰਮਤ ਮਾਰਕੇ ਮੋਹ ਨੇ ਵਿਕ੍ਰਗੋਬ ਪਾਏ ਹਨ ਜੋ ਪ੍ਰਮਤਾਂ ਬੰਧ
ਨ ਸੇ ਛੂਟੇ ਤੁਸੀਂ ਬੇਗ ਉਦਮ ਕਰੋ ਅਰ ਬਿਲਮ ਨਹੀਂ ਕਰਨੀ ਤਾਂ ਬਬੇਕ
ਕਹਾ ਹੇ ਪਿਆਰੀ ਏਹ ਮੁਝੇ ਵਡਾ ਅਸਚਰਜ ਹੈ ਕਿ ਆਤਮਾ ਜਗਤ ਕ
ਈਸਰ ਸੋ ਮਾਇਆ ਕੇ ਅਧੀਨ ਕਿਉਂ ਕਰ ਹੂਆ ਅਰ ਨੌ ਦੁਆਰਿਆਂ
ਕੇ ਪੁਰ ਮੈਂ ਇਸ ਕੋ ਡਾਰਾ ਅਰ ਮੋਹ ਆਦਿਕ ਬੰਧਨ ਪਾਏ ਅਰ ਮ੍ਰਿਤ
ਆਦਿਕਾ ਇਸ ਕੋ ਪਦਵੀ ਭਈ ਯਾਹਿ ਅਸਚਰਜ ਹੈ ਸੋ ਬਿਨਾ ਬੋਧ ਕੇ
ਉਦੇ ਇਸ ਕਾ ਉਧਾਰ ਨਹੀਂ ਹੋਤਾ ਅਬ ਸਮ ਦਮ ਆਦਿਕੋਂ ਕੋ ਤਿਆ
ਰ ਕਰੋ ਜੋ ਤੀਰਥਾਂ ਪਰ ਜਾਇ ਬਸੇ ਅਰ ਸਭ ਤੀਰਥ ਵਾਸੀਆਂ ਕੀਮ
ਤ ਸਵਧਾਨ ਕਰੋ ਸੋ ਇਤਨਾ ਕਹਿਕੇ ਫੇਰ ਸਾਂਤ ਕੇ ਕਹਿਤ ਭਈ ਕਿ ਹੇ
ਪਿਆਰੀ ਸਰਧਾ ਜੋ ਮੇਰੀ ਮਾਤਾ ਹੈ ਸੋ ਉਸ ਕੋ ਈਹਾਂ ਤੂੰ ਬੁਲਾਇ ਲੈ
ਆਉ ਤਾਂ ਉਹ ਕਰਣਾ ਨਿਕਟ ਬੈਠੀ ਸੀ ਸੋ ਉਸ ਕੋ ਭੀ ਕਹਿਆ ਕਿ
ਤੂੰ ਸਾਂਤ ਕੇ ਸਾਥ ਜਾਇ ਕੇ ਕਿਸੇ ਮੁਨੀਸਰ ਦੇ ਆਸ੍ਰਮ ਸਰਧਾ ਹੋ
ਵੇ ਉਸ ਕੋ ਈਹਾਂ ਲੈ ਆਉ ਅਤੇ ਮੈਂ ਈਹਾਂ ਬੈਠ ਕੇ ਵਿਸਨੁ ਭਗਵਾਨ
ਕੀ ਸੇਵਾ ਕਰਤੀ ਹੋ ਜੋ ਭਗਵਾਨ ਕੇ ਪ੍ਰਸੰਨ ਕਰਕੇ ਭਰਤੇ ਕੋ ਬੈਰੀ ਸੇ ਕ
ਵਰ ਪਾਰੇ ਗੀ ਸੋ ਇਧਰ ਤਾਂ ਸੁਮਤ ਨੇ ਸਾਂਤ ਅਰ ਕਰਣਾ ਕੋ ਸਰਧਾ ਕੇ
ਲਿਆਵਨ ਵਾਸਤੇ ਭੇਜਿਆ ਅਰ ਉਧਰ ਭੀ ਮਹਾਂ ਮੋਹ ਕੀ ਵਾਰਤਾ
ਸੁਣੋ ਕਿ ਮਹਾਂ ਮੋਹ ਜੋ ਰਾਜਾ ਕਾਮਾਦਿਕ ਸੂਰਮਿਆਂ ਸਹਤ ਈਸਰ
ਸੀ ਜੁਗਤ ਸਭਾ ਕੇ ਬੀਚ ਸਿੰਘਾਸਨ ਪੁਰ ਬੈਠਾ ਥਾ ਤਾਂ ਮਹਾਂ ਮੋਹ ਬੋ
ਲਤ ਭਇਆ ਕਿ ਬਡਾ ਅਸਚਰਜ ਹੈ ਕ੍ਯੋਂ ਕਿ ਇਹ ਜੋ ਬਬੇਕ ਕੇਨੇ
ਧੋਹਨ ਮਹਾਨ ਰਕਸੀ ਹੈ ਵਿਰੁਧੀ ਹੈ ਅਤੇ ਹੋਰ ਇਹ ਬਡਾ ਅਸਚਰ
ਜ ਹੈ ਜੋ ਆਤਮਾ ਕੋ ਦੇਹ ਸੋ ਭਿੰਨ ਜਾਣਤੇ ਹੈਂ ਅਰ ਇਹ ਆਸਾ ਕਰਕੇ ਜ

ਜਗਾਤ ਕਰਤੇ ਹੈਂ ਜੋ ਇਥੇ ਅਸੀਂ ਦੇਵਾਂ ਗੇ ਅਰ ਪਰਲੋਕ ਮੈਂ ਜਾਇ ਲਵਾਂ
ਗੇ ਸੋ ਏਹ ਆਸਾ ਐਸੀ ਹੈ ਜੈਸੇ ਅਕਾਸ ਕੇ ਬ੍ਰਿਖ ਕੇ ਪੁਹਪ ਹੋਵੈਂ ਅ
ਰ ਜਿਤਨੇ ਪਦਾਰਥ ਹੈਂ ਸੋ ਕਹਿੰਦੇ ਹੈਂ ਜੋ ਚਿਤ ਦੇ ਸੰਕਲਪ ਮਾਤ੍ਰ ਹਨ
ਅਰ ਜੋ ਏਹ ਜਗਤ ਪ੍ਰਤਖ੍ਯ ਦ੍ਰਿਸਟ ਆਵਤਾ ਹੈ ਤਿਸ ਕੋ ਅਸਤ ਕਹਤੇ ਹੈਂ ਅਰ
ਜੋ ਏਹ ਪਰਲੋਕ ਅਸਤ ਹੈ ਜੋ ਕਿਸੇ ਦੇਖਿਆ ਨਹੀਂ ਸੋ ਸਤ ਕਹਤੇ ਹੈਂ ਅਰ ਆ
ਪਣੇ ਆਸਤਕ ਮਤ ਕਹਤੇ ਹੈਂ ਅਰ ਹਮ ਜੋ ਪ੍ਰਤਖ ਕੋ ਪਰਮਾਣ ਕ
ਰਤੇ ਹੈਂ ਤਿਸ ਕੋ ਨਾਸਤਕ ਕਹਤੇ ਹੈਂ ॥ ਅਰ ਏਹ ਜੋ ਬਾਰ ਵੇਦ ਕਾ ਵਾਕ ਹੈ ਸੋ
ਜਗਤ ਕੇ ਠਗਣੇ ਵਾਸਤੇ ਪਰਲੋਕ ਕਹਿਆ ਹੈ ਸੋ ਤੂੰ ਭੀ ਸਰੀਰ ਕਾ ਦੇਖੋ
ਜੋ ਆਤਮਾ ਸਰੀਰ ਤੇ ਕੋਈ ਭਿੰਨ ਨਿਕਸੇ ਤਾਂਤੇ ਬੜੇ ਮੂਰਖ ਬੁਧੀ ਹੈਂ ਇਨ
ਕੀਆਂ ਬਾਤਾਂ ਪਰ ਨਿਸਚਾ ਕਰਤੇ ਹੈਂ ਔਰ ਅਸਚਰਜ ਕਰਤੇ ਹੈਂ ਜੋ ਕਹਿਤੇ
ਹੈਂ ਕਿ ਜਗ ਹੋਮ ਈਹਾਂ ਭੂਮ ਪਰ ਕਰੇ ਅਰ ਫਲ ਤਿਸ ਕਾ ਸੁਰਗ ਮੈਂ ਪਾਵੈ
ਅਰ ਹੋਤੇ ਦਰਬ ਈਹਾਂ ਭਸਮ ਹੋ ਜਾਤੇ ਹੈਂ ਅਰ ਸਰੀਰ ਭੀ ਈਹਾਂ ਭਸਮ
ਹੋ ਜਾਤੇ ਹੈਂ ਸੋ ਫਲ ਊਹਾਂ ਕੌਨ ਦੇਤਾ ਹੈ ਅਰ ਸਰਾਧ ਕਰਤੇ ਹੈਂ ਜੋ ਪਿਤ੍ਰ ਤ੍ਰਿਪਤ
ਹੋਤੇ ਹੈਂ ਅਰ ਖਾਵਣ ਵਾਲਾ ਭੀ ਈਹਾਂ ਭਸਮ ਹੋ ਜਾਤਾ ਹੈ ਅਰ ਪਦਾਰਥ ਭੀ
ਈਹਾਂ ਭਸਮ ਹੋ ਜਾਤੇ ਹੈਂ ਤਾਂਤੇ ਸਭ ਮਿਥਿਆ ਹੈ ਅਰ ਜੋ ਏਹ ਭੋਗ ਪਰਮ
ਅਰਥ ਹੈਂ ਤਿਨ ਕੋ ਤੀਰਥ ਵਾਸੀ ਤਿਆਗ ਕੇ ਉਦਾਸੀਨ ਵ੍ਰਿਤ ਧਾਰਤੇ ਹੈਂ
ਤਾਂਤੇ ਸਾਸਤ੍ਰ ਬੜੇ ਅਨਰਥ ਕਹੈ ਅਰ ਆਸਾ ਕੇ ਬਡ੍ਹਾ ਸਿਉਂ ਤ੍ਰਿਪਤ ਹੋਤੇ ਹੈਂ
ਸੋ ਤੁਮ ਹੀ ਵਿਚਾਰ ਕਰਕੇ ਦੇਖੋ ਕਿ ਐਸੇ ਜੋ ਅੰਮ੍ਰਿਤ ਰੂਪੀ ਭੋਗ ਹੈਂ ਜੋ ਉ
ਨ ਕੋ ਤਿਆਗਤੇ ਹੈਂ ਅਰ ਇਸਤ੍ਰੀਆਂ ਕਾ ਆਲਿੰਗਨ ਰੂਪ ਜੋ ਸੁਖ ਹੈ ਸੋ
ਅਨਾਦਰ ਤਿਆਗਤੇ ਹੈਂ ਅਰ ਹੋਰ ਜੋ ਉਪਵਾਸ ਆਦਿਕ ਕਸ਼ਟ ਹੈਂ ਸੋ ਕਰਤੇ
ਹੈਂ ਅਰ ਤਪ ਜੋ ਮਹਾਂ ਕਸਟ ਹੈ ਸੋ ਐਸੇ ਖੇਦ ਸਹਿਤੇ ਹੈਂ ॥ ਤਾਂ ਸਿਖ ਨੇ
ਪ੍ਰਸਨ ਕੀਤਾ ਕਿ ਹੇ ਗੁਰ ਮਹਾ ਮੋਹ ਤੀਰਥ ਵਾਸੀ ਕਹਤੇ ਹੈਂ ਕਿ ਜਗਤ ਕੇ
ਜੋ ਸੁਖ ਹੈਂ ਸੋ ਦੁਖ ਸਾਥ ਮਿਲੇ ਹੂਏ ਹੈਂ ਤਾਂ ਮਹਾਂ ਮੋਹ ਬੋਲਿਆ ਹੇ ਮੂੜ੍ਹ
ਐਸੀਆਂ ਜੋ ਸੁੰਦਰ ਇਸਤ੍ਰੀਆਂ ਹਨ ਅਰ ਐਸੇ ਜੋ ਸੁੰਦਰ ਭੋਗ ਹਨ ਸੋ ਕਿਸ

੧੫੦ ਕਾਗੀਆ ਨ ਮੂੜ੍ਹ ਕਰਤੇ ਹੈਂ ਕਯੋਂਕਿ ਤੇਰੇ ਦਲ ਪਰ ਜੋ ਤੂ ਖੋਤੇ ਹੈਂ ਸੋ ਤੁਖ
ਦੇਵ ਸਤੇ ਤੌ ਦਿਲ ਕਾ ਤਿਆਗ ਕੀਆ ਨਹੀ ਚਾਹੀਤਾ ਜਾਂ ਇਤਨੇ ਚਿਰ ਤੂ
ਕ ਚਾਰ ਵਰ੍ਹ ਆਇ ਨਮਸਕਾਰ ਕੀਆ ਤਾਂ ਮਹਾਂ ਮੋਹ ਨੇ ਸਨਮਾਨ ਕ
ਰਕੇ ਆਪਣੇ ਪਾਸ ਆਸਣ ਦੀਆ ਅਰ ਕਹਾ ਤੂੰ ਤਾ ਮੇਰਾ ਪਿਆਰਾ ਮ
ਹਾਮਿਤ੍ਰ ਹੈ ਅਰ ਬਹੁਤਿਆ ਦਿਨਾਂ ਪਿਛੇ ਮਿਲਿਆ ਹੈਂ ਤਾਂ ਚਾਰ ਵਰ੍ਹ ਨੇਂ
ਕਹਾ ਤੁਮਾਰਾ ਜੈਕਾਰ ਹੋਵੈ ਅਰ ਬਹੁੜੇ ਕਲਜੁਗ ਆਇ ਕੈ ਉਸਤਤ ਕੀ
ਆ ਤਾਂ ਮਹਾਂ ਮੋਹ ਨੇ ਕਹਾ ਕਲਜੁਗ ਤੁਝੇ ਕਲਿਆਣ ਹੈ ਤਾਂ ਕਲਜੁਗ
ਕਹਾ ਤੁਸਾਡੇ ਪ੍ਰਸਾਦਿ ਕਰਕੇ ਅਰ ਕੁਛਕ ਸਤ੍ਰੂ ਤੁਸਾਡੇ ਪ੍ਰਸਾਦਿ ਕਰਕੇ
ਜੀਤੇ ਹਨ ਪਰ ਬੇਖ ਜਮ ਨੇਮ ਆਦਿਕ ਉਕੇ ਜਬ ਜੀਤ ਆਵਾਂਗਾ ਤਉਣ
ਆਣ ਮੁਖ ਦਿਖਲਾਵਾਂਗਾ ਤਾਂ ਮੋਹ ਪੂਛਤਾ ਹੈ ਕਿ ਹੇ ਕਲਜੁਗ ਤੁਝੇ ਤੀਰ
ਥਾਂ ਪਰ ਧਾਇਆ ਸਾ ਸੋ ਤੂੰ ਧਨੇ ਕਉਣ ਕਉਣ ਕਾਰਜ ਸਵਾਰੇ ਤਾਂ ਕਲ
ਜੁਗ ਕਹਿਆ ਕਿ ਹੇ ਰਾਜਾ ਜੋ ਤੀਰਥਾਂ ਪਰ ਧਰਮ ਅਰਥ ਕਾਮ ਮੋਖ
ਥੇ ਸਭੁ ਮੈਂ ਗਰਤ ਕਰਾ ਦਿਤੇ ਹੈਨ ਅਰ ਲੋਭ ਤੇ ਪਾਖੰਡ ਕਰਕੇ ਵੇਦਾਂ ਦੇ ਅ
ਰਥ ਜੋ ਹੈਂ ਸਤਿਗੁਰਾਂ ਦੇ ਅਨੁਸਾਰ ਸੋ ਮੈਂ ਅਨਰਥ ਕਰਾ ਦਿਤੇ ਹੈਂ ਜੋ ਵ
ਯਾਕਰਣ ਦੇ ਬਲ ਕਰ ਅਰ ਆਪਣੀ ਬੁਧ ਦੇ ਅਨੁਸਾਰ ਅਰਥ ਲਾ
ਇ ਲੈਂਦੇ ਹਨ ਅਰ ਸ਼ਾਂਤ ਕਉ ਪ੍ਰਾਪਤ ਨਹੀਂ ਹੋਤੇ ਸੋ ਵਿਪਰ ਜੋ ਕ੍ਰਿਆ ਤੀ
ਰਥਾਂ ਪਰ ਹੋ ਰਹੀ ਹੈ ਅਰ ਉਤ੍ਰ ਪਸਚਮ ਦੇ ਜੋ ਲੋਕ ਹੈਨ ਸੋ ਭੀ ਵਿਪਰ
ਜੋ ਕ੍ਰਿਆ ਨੂੰ ਲਗੇ ਹੈਂ ਅਰ ਜੀਵਕਾ ਖਾਤ੍ਰ ਉਨਾ ਸਾਸਤ੍ਰਾਂ ਵਿਆਕਰਣ
ਆਦਿਕ ਸਮਝ ਛਡੇ ਹਨ ਅਰ ਜੋ ਕੇ ਤ੍ਰਿਡੰਡੀ ਸੰਨਿਆਸੀ ਹੈਨ ਸੋ ਜੀ
ਵਕਾ ਮਾਤ੍ਰ ਹਿ ਭੇਖ ਬਣਾਵਤੇ ਹੈਂ ਅਰ ਕੁਰਖੇਤ੍ਰ ਆਦਿਕ ਤੀਰਥਾਂ ਤੇ ਜੋ
ਜਾਇ ਵਸਤੇ ਹਨ ਸੋ ਭੀ ਬਿਭਚਾਰ ਕਰਤੇ ਹੈਂ ਅਰ ਵਿਦਿਆ ਦੇ ਜੋ ਪ੍ਰਬੀ
ਣ ਹੈਨ ਸੋ ਆਪ ਸ਼ਮ ਦਮ ਆਦਿਕ ਨਹੀ ਕਰਤੇ ਅਤੇ ਔਰਨੋ ਕਉ ਉ
ਪਦੇਸ ਕਰਤੇ ਹੈਂ ਸੋ ਏਹ ਕਾਰਜ ਤਾਂ ਮੈਂ ਕਰ ਆਇਆ ਹੇ ਜੋ ਪੁਤ੍ਰ ਪਿ
ਤਾ ਕੀ ਆਗਿਆ ਨਹੀਂ ਮੰਨਤਾ ਅਰ ਭ੍ਰਾਈ ਭਾਈ ਸਾਥ ਵੈਰ ਕਰਤੇ ਹੈਂ ਜੋ ਬ

ਤਿਆਂ ਅਸਥਾਨ ਮੈਂ ਤੋ ਏਹ ਕਿਰਿਆ ਵਰਤਾਈ ਹੈ ਅਰ ਔਰ ਅਸ
ਥਾਨੋਂ ਮੈਂ ਭੀ ਕਬ ਧਰਮ ਰਹਿਣੇ ਦੇਤਾ ਹੈਂ ਪਰ ਤੁਮ ਭੀ ਆਪਣਾ ਦੂਤ
ਘੱਲੋ ਜੋ ਮੇਰੀ ਸਹਾਇਤਾ ਕਰੇ ਤਬ ਮੋਹ ਪ੍ਰਸੰਨ ਹੋਕਰ ਚਾਰਵਾਕ ਕੋ
ਕਹਾ ਕਿ ਹੇ ਚਾਰਵਾਕ ਤੂੰ ਅਰ ਮੈਂ ਅਰ ਕਲਜੁਗ ਤੀਨੋ ਇਕੱਤ੍ਰ ਬੈਠਕੇ ਵਾ
ਰਤਾ ਕਰੀਏ ਸੋ ਜਬ ਤੀਨੋਂ ਇਕੱਤ੍ਰ ਬੈਠੇ ਤਾਂ ਚਾਰਵਾਕ ਨੇ ਕਹਾ ਕਿ ਔਰ
ਤੋ ਸਭ ਹਮ ਜੀਤਣੇ ਕੇ ਸਮਰਥ ਹੈਂ ਪਰ ਏਕ ਜੋ ਵਿਸਨ ਭਗਤ ਜੋਗ
ਨੀ ਹੈ ਸੋ ਹਮਾਰੇ ਸੇ ਜੀਤੀ ਨਹੀਂ ਜਾਤੀ ਸੋ ਇਹ ਬਾਤ ਸੁਨਕੇ ਮਹਾਂ ਮੋਹ ਭੈ
ਆਨਕ ਹੋਰਹਾ ਪਰ ਬਾਹਰ ਸੇ ਡਾਢਿਆਈ ਕਰਕੇ ਕਹਾ ਕਿ ਜਹਾਂ ਮੇਰੇ ਕਾ
ਮ ਕ੍ਰੋਧ ਆਦਿਕ ਸਤ੍ਰੁ ਹੈਂ ਤਹਾਂ ਵਿਸਨ ਦੀ ਭਗਤ ਕਹਾਂ ਹੋਣੇ ਪਾਵੈਗੀ
ਪਰ ਜੇ ਸਤ੍ਰੁ ਅਲਪ ਭੀ ਹੋਵੈ ਤਾਂ ਉਸ ਦਾ ਭੀ ਉਪਾਵ ਕੀਤਾ ਚਾਹੀਤਾ ਹੈ ਜੈ
ਸੇ ਆਦਿਸਟ ਕਾਂਟਾ ਜੋ ਪਗ ਮੈਂ ਹੋਤਾ ਹੈ ਸੋ ਭੀ ਸਮਾਂ ਪਾਇਕੇ ਦੁਖਦੇਵ
ਤਾ ਹੈ ਤਾਂਤੇ ਵਿਸਨ ਭਗਤ ਕਾ ਉਪਾਉ ਕੀਤਾ ਚਾਹੀਤਾ ਹੈ ਤਾਂ ਫਿਰ ਕੁਸੰ
ਗ ਜੋ ਮਹਾਂਮੋਹ ਕਾ ਦੁਆਰਪਾਲ ਸੀ ਸੋ ਉਸਕੋ ਬੁਲਾਇਆ ਤਾਂ ਦੁਆਰ
ਪਾਲ ਨੇ ਨਮਸਕਾਰ ਆਨ ਕੀਤੀ ਤਾਂ ਦੁਆਰਪਾਲ ਕੋ ਕਹਾ ਕਿ ਕਾਮ ਅਰ
ਮਤਸਰ ਆਦਿਕ ਜੋ ਸੂਰਮੇ ਹੈਨ ਉਨਕੋ ਬੁਲਾਇ ਲਿਆਵੇ ਸੋ ਜਬ
ਕਾਮ ਆਦਿਕ ਆਏ ਤਾਂ ਮਹਾਂਮੋਹ ਆਗਿਆ ਕੀਨੀ ਕਿ ਭਾਈ ਤੁਸੀਂ ਤੀ
ਰਥਾਂ ਪਰ ਜਾਓ ਅਰ ਜਿਥੈ ਵਿਸਨ ਭਗਤਿ ਹੋਵੈ ਤਿਥੈ ਤੁਸੀਂ ਜਾਇ ਪਾਖੰ
ਡ ਵਰਤਾਓ ਅਰ ਤੁਸਾਂ ਸਾਵਧਾਨ ਹੋਵਣਾ ਜੋ ਕਹੂੰ ਵਿਸਨ ਭਗਤ ਹੋਣ
ਨਾਂ ਪਾਵੇ ਤਾਂ ਫਿਰ ਚਾਰਵਾਕ ਅਰ ਮੋਹ ਨੇ ਇਕੱਤ੍ਰ ਜਾਇ ਵਿਚਾਰ ਕੀਤਾ ਕਿ
ਜੋ ਕਾਮ ਹੈ ਸੋ ਹਮਾਰੇ ਘਰ ਕਾ ਬਡਾ ਸੂਰਮਾ ਹੈ ਅਰ ਵਸਤ ਵਿਚਾਰ ਜੋ ਹੈ
ਸੋ ਇਸ ਕਾ ਵੈਰੀ ਹੈ ਅਰ ਓਹ ਈਹਾਂ ਆਇਕੇ ਹਮਾਰੀ ਨਿੰਦਿਆ ਕਰਗੀ
ਆ ਹੈ ਅਰ ਕਾਮ ਵਲ ਭੀ ਕੁਦਿਸਟ ਦੇਖ ਗਿਆ ਹੈ ਅਰ ਛੋਹਰੇ ਬਬੇਕ
ਪਾਸ ਗਿਆ ਹੈ ਸੋ ਅਸੀਂ ਭੀ ਉਨਾਂ ਦੇ ਪਿਛੇ ਮਦ ਅਭਮਾਨ ਅਰ ਲੋਭ ਆ
ਦਿਕ ਘਲੇ ਹੈਨ ਪਰ ਅਬ ਤੀਕ ਉਨਾਂ ਦਾ ਬ੍ਰਿਤਾਂਤ ਨਹੀਂ ਆਇਆ ਤਬ ਲ

ਗਜੁਲਮ ਨਾਮ ਦੂਤ ਮਾਨ ਅਰ ਮਦ ਸੇ ਆਇਆ ਅਰ ਮਾਨ ਤੇ ਮਦ
ਦੀ ਪਤ੍ਰੀ ਆਨ ਪਹੁਚਾਈ ਤਾਂ ਮਹਾਂ ਮੋਹ ਨੇ ਪਤ੍ਰ ਕਾ ਵਾਚੀ ਅਰ ਮਹਾਂ ਮੋ
ਹੁ ਨੇ ਲਿਖਿਆ ਸੀ ਜੇ ਰਾਜਾ ਤੇਰਾ ਕਾਲਿਆਣ ਹੋਵੇ ਅਰ ਸੰਤ ਤੇ ਸਰਧਾ
ਚਾਹਤੀ ਹੈ ਕਿ ਤਮ ਉਪਨਿਖਦ ਦੇਵੀ ਕਉਂ ਬਿਬੇਕ ਸਾਥ ਮਿਲਾਈਏ ਨੇਤਿ
ਸਤੇ ਪ੍ਰਬੋਧ ਚੰਦ੍ਰ ਸੁਤ ਉਪਜੇ ਹੋਵੈ ਅਰ ਔਰ ਭੀ ਬਾਤ ਮਾਨ ਅਰ ਮਦ ਨੇ ਲਿ
ਖੀ ਕਿ ਧਰਮ ਦੀ ਜੋ ਸਾਹਿਤ ਭੀ ਕਾਮਨਾ ਹੈ ਸੋ ਭੀ ਵੈਰਾਗ ਕਰ ਤਪਤ ਹੋਇ
ਰਹੀ ਭੀ ਧਰਮ ਕਉ ਲਿਆਇਆ ਚਾਹਤੀ ਹੈ ਤਬ ਮਹਾਂ ਮੋਹ ਨੇ ਪਤ੍ਰ ਕ
ਰ ਐਸੇ ਕਹਾ ਕਿ ਜੋ ਮੇਰਾ ਕਾਮ ਕ੍ਰੋਧਾਦਿਕ ਸੂਰਮੇ ਹੈਂ ਸੋ ਸੰਤ ਕੇ ਕਹਾਂ ਆ
ਵਨੇ ਦੇਤੇ ਹੈਂ ਅਰ ਜੇਤੇ ਬ੍ਰਹਮਾਦਿਕ ਬਡੇ ਬਡੇ ਹੂਏ ਹੈਂ ਤਿਨ ਕਉ ਭੀ ਕਾਮਾ
ਦਿਕਉਨੇ ਭਰਮਾਇ ਦੀਆ ਹੈ ਕਿ ਆਪਣੀ ਬੇਟੀ ਕੇ ਪਿਛੇ ਬ੍ਰਹਮਾ ਚਾਰ
ਸੀਸ ਧਾਰੇ ਹਨ ਅਰ ਮਹਾਂ ਦੇਵ ਪਾਰਬਤੀ ਕਉ ਅੰਗ ਮੇਂ ਧਾਰ ਕਰ ਕੈਸਾ
ਸੇ ਪਰਬਸ ਤਪ ਗਵਾਇ ਕੇ ਬੈਠ ਰਹਤਾ ਹੈ ਅਰ ਵਿਸਨੁ ਜੋ ਹੈ ਸੋ ਆਪ
ਣੀ ਲਖਮੀ ਕੋ ਧਾਰ ਰਹਾ ਹੈ ਸੋ ਜਬ ਐਸੇ ਬੀਰਾਂ ਕਉ ਕਾਮ ਨੇ ਸੰ
ਤਾਪ ਆਵਣੇ ਦੀਤਉ ਅਉਰੋ ਕਉ ਕਿਆ ਅਸਚਰਜ ਹੈ ਤਾਂ ਫਿਰ ਜਾ
ਲਮ ਦੂਤ ਕਉਂ ਕਾਮ ਪਾਸ ਭੇਜਿਆ ਜੋ ਤੁਸੀ ਧਰਮ ਕੀ ਕਾਮਨਾ ਕੇ ਲਿ
ਰਾਜ ਬ੍ਰਿਕਰੋ ਅਰ ਦੂਇ ਧ੍ਯਾਨ ਕ ਭੀ ਤੁਸੀਂ ਉਸ ਕਾ ਵਿਸਾਹੁ ਨਾ ਕਰੋ ਅ
ਰ ਉਸ ਕਉ ਬਿਧਨ ਤਾਰ ਕੇ ਤੁਸੀਂ ਆਪਣੇ ਅਨੁਸਾਰ ਕਰ ਲੇਵੇ ਤਬ
ਦੂਤ ਨੇ ਜਾਇ ਕਰ ਕਾਮ ਕੋ ਕਹਾ ਜੋ ਤੁਮ ਮਦ ਅਰ ਮਾਨ ਪਾਸ ਜਾਵੋ
ਜੋ ਧਰਮ ਕੀ ਕਾਮਨਾ ਤੀਰਥਾਂ ਪਰ ਹੋਣੀ ਨਾਂ ਪਾਵੇ ਤਾਂ ਫੇਰ ਮੋਹ ਨੇ ਵਿ
ਚਾਰਿਆ ਜੋ ਸੰਤ ਕੇ ਹਤਣ ਵਾਸਤੇ ਕ੍ਰੋਧ ਕੋ ਪਠਾਈਏ ਕਿਉਂਕਿ ਕ੍ਰੋਧ
ਅਰ ਲੋਭ ਮੇਰੇ ਬਡੇ ਬੀਰ ਹੈਂ ਸੋ ਏਹ ਕਿਸੇ ਕਰ ਸੰਤ ਕਉ ਹੋਣ ਦੇਤੇ ਹੈਂ
ਤਾਂ ਫਿਰ ਦੁਆਰਪਾਲ ਕ੍ਰੋਧ ਕੋ ਬੁਲਾਇ ਲਿਆਇਆ ਅਰ ਲੋਭ ਕਉ
ਭੀ ਲਿਆਇਆ ਸੋ ਲੋਭ ਅਰ ਕ੍ਰੋਧ ਦੋਨੋ ਕੋ ਮਹਾਂ ਮੋਹ ਨੇ ਕਹਾ ਜੋ ਤੁਸੀ
ਸਰਧਾ ਅਰ ਸੰਤ ਸੇ ਬਿਸਨ ਭਗਤ ਸਮੇਤ ਕੋ ਹਥ ਖਲਾ ਕਰੋ ਤਬ

ਕ੍ਰੋਧ ਬੋਲਿਆ ਹੇ ਮਹਾਰਾਜ ਮੇਰੇ ਜੀਵਤੇ ਤੁਸੀਂ ਵਿਸ੍ਵਾਸ ਨਾ ਕਰੋ ਕਿਓਂ
ਕਿ ਜੇ ਮੈਂ ਚਾਹੋਂ ਤਉ ਤ੍ਰਿਲੋਕੀ ਮੈਂ ਅੰਧਕਾਰ ਅਧਰਮ ਕਰ ਦੇਵੋਂ ਧੀਰ
ਜਵਾਨ ਹੂੰ ਕਉ ਅਧੀਰਜ ਕਰ ਦੇਵੋਂ ਅਰ ਰਿਖੀਆਂ ਕੇ ਮਤ ਫੇਰ ਦੇਵਉਂ ਜੇ
ਰਿਖ ਪਹੁਨ ਅਰ ਕ੍ਰੋਧ ਵਧਦਾ ਜਾਵੇ ਤਬ ਕ੍ਰੋਧ ਨੇ ਹਿੰਸਾ ਬੁਲਾਈ ਅ
ਰ ਆਪਣੇ ਸੰਗ ਸਾਥ ਲਗਾਈ ਤਬ ਵਿਸਲਾਖੀ ਜੋ ਹਿੰਸਾ ਹੈ ਸੋ ਜਸਕੇ
ਸਾਥ ਲਗਾਈ ਸੋ ਜਬ ਇਸ ਨੀ ਆਪਣੇ ਅੰਗ ਸਾਥ ਲਗਾਈ ਹੈ ਤਬ
ਮਾਤਾ ਕੇ ਅਰ ਪਿਤਾ ਕੇ ਅਰ ਬਾਂਧਵਾਂ ਕੇ ਸਤ੍ਰੁ ਕਰ ਜਾਣਤਾ ਹੈ ਅਰ ਜਬ
ਕ੍ਰੋਧ ਆਵਤਾ ਹੈ ਤਬ ਕੁਛ ਸਮਾਲ ਨਹੀਂ ਰਹਤੀ ਜੈਸੇ ਇੰਦ੍ਰ ਜੋ ਦੇਵਤਿਓ
ਕਾ ਰਾਜਾ ਹੈ ਤਿਸ ਨੇ ਕ੍ਰੋਧ ਕਰਕੇ ਬ੍ਰਾਹਮਣ ਜਗਕਤਾ ਵਤੇ ਕਉ ਮਾਰਿਆ
ਅਰ ਸਿਵ ਜੋ ਬਡਾ ਤਪਸੀ ਹੈ ਤਿਸ ਨੇ ਪਰਜਾਪਤਿ ਕਾ ਸਿਰ ਕਾਟਿਆ
ਅਰ ਵਿਸ੍ਵਾਮਿਤ੍ਰ ਜੋ ਤਪਸੀ ਹੈ ਤਿਸ ਨੇ ਵਸਿਸ਼ਟ ਕੇ ਪੁਤ੍ਰ ਮਾਰੇ ਸੋ ਤਬ ਕ੍ਰੋਧ
ਕਹਿਆ ਕਿ ਮੈਂ ਕਿਸ ਕਿਸ ਕੇ ਨਹੀਂ ਭਰਮਾਇਆ ॥ ਪੁਨਾ ਲੋਭ ਬੋਲਿਆ
ਜੋ ਬਡੇ ਬਡੇ ਤ੍ਰਿਲੋਕੀ ਕੇ ਰਾਜਿਆਂ ਕੋਭੀ ਸੰਤ ਨਹੀਂ ਕਰਨੇ ਦਈ ਅ
ਰ ਜੋ ਪਦਾਰਥ ਪਰਾਪਤਿ ਹੋਤੇ ਹੈਂ ਤਾਂ ਔਰ ਹੀ ਕੀ ਕਾਮਨਾ ਕਰਤੇ ਹਨ ਸੋ
ਸਾਰੇ ਬ੍ਰਹਮੰਡ ਹੂੰ ਕੇ ਰਾਜ ਭੀ ਭੋਗ ਕੇ ਤ੍ਰਿਪਤ ਨਹੀਂ ਹੋਤੇ ਅਰ ਫਿਰ ਲੋ
ਭ ਨੇ ਤ੍ਰਿਸਨਾ ਕੇ ਬੁਲਾਇ ਕੇ ਅੰਗ ਸਾਥ ਲਗਾਇਆ ਤਾਂ ਤ੍ਰਿਸਨਾ ਕਹ
ਕਿ ਕਈ ਬ੍ਰਹਮੰਡ ਮੈਂ ਖਾਏ ਹੈਨ ਅਰ ਤ੍ਰਿਪਤ ਨਹੀਂ ਭਈ ਸੋ ਮੈਂ ਸੰਤ ਕੇ
ਕਬ ਆਵਣੇ ਦੇਤੀ ਹੂੰ ਤਬ ਮਹਾਂ ਮੋਹ ਪ੍ਰਸੰਨ ਹੂਆ ਅਰ ਤਬ ਮਹਾਂ ਮੋਹ
ਨੇ ਕਹਿਆ ਕਿ ਤੁਸੀਂ ਖਿਨੈ ਕੇ ਜਾਵੋ ਅਰ ਏਕ ਗੁਪਤ ਮਤਿ ਅਉਰ ਭੀ
ਹੈ ਕਿ ਸਰਧਾ ਜੋ ਸੰਤ ਕੀ ਮਾਤਾ ਹੈ ਸੋ ਤੁਸੀਂ ਉਸ ਕਉ ਵਸਿ ਕਰੋ ਅਰ ਜੋ
ਬ ਸਰਧਾ ਤੁਮਾਰੇ ਵਸਿ ਹੋਵੇਗੀ ਤਬ ਸੰਤ ਭੀ ਦੁਖਤ ਹੋਇ ਕੇ ਮਰ ਜਾਵੇ
ਗੀ ਜਾਂ ਤੁਸਾਡੇ ਵਸਿ ਹੋਵੇਗੀ ॥ ਅਰ ਫਿਰ ਮਹਾਂ ਮੋਹ ਨੇ ਵਿਚਾਰ ਕਰਕੇ
ਸਾਥਿਆ ਦਿਸਾ ਵੇਸ ਜਾ ਕਉ ਬੁਲਾਵਣੇ ਵਾਸਤੇ ਬਿਭ੍ਰਮ ਵਤੀ ਕੇ ਪ
ਠਾਇਆ ਕਿ ਰਾਜਾ ਮੋਹ ਤੁਝੇ ਬੁਲਾਵਤੇ ਹੈਂ ਸੋ ਮਿਥਿਆ ਕਹਾ ਕਿ ਮੈਂ ਬ

ਹੁਤਿਆਂ ਦਿਨਾਂ ਕੀ ਰਾਜੇ ਕਉ ਨਹੀਂ ਮਿਲੀ ਅਰ ਰਾਜਾ ਮੁਝ ਪਰ ਕ੍ਰੋਧ ਕ
ਰੇਗਾ ਤਾਂ ਬਿਭ੍ਰਮਵਤੀ ਕਹਿਆ ਕਿ ਤੇਰੇ ਦਰਸਨ ਕਰ ਹੀ ਰਾਜਾ ਵਸ ਹੋ
ਜਾਵੈਗਾ ਅਰ ਬਹੁੜ ਬਿਭ੍ਰਮਵਤੀ ਕਹਿਆ ਕਿ ਤੇਰੇ ਨੇਤ੍ਰਾਂ ਮੇਂ ਨੀਂਦ੍ਰ
ਸੀ ਆਂਵਦੀ ਹੈ ਤਬ ਮਾਇਆ ਕਹਿਆ ਕਿ ਮੇਰੇ ਜੋ ਬਹੁਤੇ ਭ੍ਰਤੇ ਹਨ ਸੋ
ਸਉਣੇ ਨਹੀਂ ਦੇਤੇ ਤਾਂ ਬਿਭ੍ਰਮਵਤੀ ਕਹਾ ਕਿ ਤੇਰੇ ਕੌਨ ਕੌਨ ਭ੍ਰਤੇ ਹੈਂ
ਸੋ ਕਹੁ ਤਬ ਮਾਇਆ ਕਹਾ ਮਹਾਂਮੋਹ ਕਾਮ ਕ੍ਰੋਧ ਅਹੰਕਾਰ ਲੋਭ ਇਤ
ਯਾਦੀ ਦੇਵਤੇ ਮਨੁਖ ਆਦਿਕ ਜੋ ਮਹਾਂਮੋਹ ਕੀ ਕੁਲ ਮੇਂ ਉਪਜਿਆ ਹੈ ਸੋ
ਮੇਰੇ ਬਿਨਾ ਇਕ ਖਿਨ ਭੀ ਨਹੀਂ ਰਹਤਾ ਤਾਂ ਬਿਭ੍ਰਮ ਕਹਾ ਕਿ ਕਾਮ ਦੀ ਭਾ
ਜੋ ਜੋ ਰਤ ਹੈ ਅਰ ਕ੍ਰੋਧ ਦੀ ਹਿੰਸਾ ਹੈ ਅਰ ਲੋਭ ਕੀ ਤ੍ਰਿਸਨਾ ਹੈ ਅਰ ਅਹੰ
ਕਾਰ ਕੀ ਹਉਮੈ ਹੈ ਸੋ ਤੂੰ ਜੋ ਉਨ ਕੇ ਭਗਤਿ ਸਾਥ ਰਮਤੀ ਹੈਂ ਤੇਰੇ ਸਾਥ ਤਿ
ਹ ਈਰਖਾ ਕਿਉਂ ਨਹੀਂ ਕਰਤੀਆਂ ਤਾਂ ਮਾਇਆ ਕਹਾ ਉਨ ਕੀਆਂ ਇਸਤ੍ਰੀ
ਆਂ ਤੇ ਮੇਰੇ ਬਿਨਾ ਇਕ ਖਿਨ ਭੀ ਨਹੀਂ ਰਹਿਤੀਆਂ ਸੋ ਕਿਉਂ ਈਰਖਾ ਕੈਸੇ
ਕਰੈਂ ਤਾਂ ਬਿਭ੍ਰਮਾ ਕਹਾ ਕਿ ਧੰਨ ਤੂੰ ਹੈਂ ਕਿਉਂ ਕਿ ਜਿਸ ਕਾ ਆਦਰ ਸੇਵਣ
ਭੀ ਕਰਤੀਆਂ ਹੈਨ ਤਾਂਤੇ ਅਉਰ ਕੌਨ ਤੇਰਾ ਆਦਰ ਨਾ ਕਰੇ ਅਰ ਤੂੰ ਜੋ ਨੀਂ
ਦ੍ਰ ਕਰਕੇ ਬਿਆਕੁਲ ਭਾਸਤੀ ਹੈ ਸੋ ਇਹ ਭੀ ਤੇਰਾ ਸੁਭਾਉ ਸਿਦ੍ਰ ਭਾਗਾ
ਹੈ ਅਰ ਤੇਰੇ ਚਰਨੋਂ ਕੇ ਭੂਖਣੋਂ ਕਾ ਜੋ ਸਬਦ ਹੋਤਾ ਹੈ ਸੋ ਸਭ ਕੋ ਪਿਆ
ਰਾ ਲਗਤਾ ਹੈ ਤਾਂਤੇ ਚਲ ਰਾਜਾ ਮੋਹ ਤੁਝੇ ਬੁਲਾਵਤਾ ਹੈ ਸੋ ਅਬ ਚਲਉ
ਸੋਕੇ ਮਿਲ ਤਬ ਮਾਇਆ ਉਠ ਕੈ ਆਨ ਰਾਜੇ ਕਉ ਨਮਸਕਾਰ ਕਰੀ
ਅਰ ਆਉ ਭਾਉ ਕਰਕੇ ਰਾਜੇ ਕੋ ਪ੍ਰਸੰਨ ਕੀਆ ਅਰ ਨਖ ਸਿਖ ਲਗ
ਸੁਧੇ ਹੋਕੇ ਰਾਜੇ ਕੋ ਮਿਲੀ ਜੈਸੇ ਹਿਮਾਲੇ ਕੀ ਪੁਤ੍ਰੀ ਹਿਮਾਲੇ ਕਉ ਪ੍ਰਾਪ
ਤ ਹੋਤੀ ਹੈ ਤੈਸੇ ਮਹਾਂਮੋਹ ਕੀ ਛਾਤੀ ਸਾਥ ਲਗ ਕੇ ਪ੍ਰਸੰਨ ਭਈ ਤਾਂ ਮ
ਹਾਂਮੋਹ ਕਹਾ ਕਿ ਤੇਰੇ ਮਿਲਨੇ ਕਰ ਮੈਂ ਨੌਜੋਬਨ ਭਇਆ ਹੋਂ ਤਾਂ ਮਾਇਆ
ਭੀ ਕਹਾ ਕਿ ਤੇਰੇ ਮਿਲਣੇ ਕਰ ਮੈਂ ਨੌਜੋਬਨ ਭਈ ਹੋਂ ਤਾਂ ਫਿਰ ਮਾਇਆ
ਕਹਾ ਕਿ ਜੋ ਕੁਛ ਮੁਝੇ ਆਗਿਆ ਕਰੋ ਸੋ ਮੈਂ ਕਰਾਂ ਤਾਂ ਮਹਾਂਮੋਹ ਨੇ ਕਹਾ ਕਿ

ਜੇ ਕੁਛ ਮੇਰੇ ਚਿਤ ਮੈਂ ਵਰਤੀ ਹੈ ਸੋ ਤੇਰੇ ਮੈਂ ਭੀ ਭ੍ਰਮਤੀ ਹੈ ਅਰ ਸਰਧਾ ਕੀ
ਪੁਤ੍ਰੀ ਸਭ ਹੈ ਸੋ ਉਪਨਿਖਦ ਦੇਵੀ ਪਾਸ ਬਬੇਕ ਕੇ ਮਿਲਨੇ ਵਾਸਤੇ ਗਈ
ਹੈ ਅਰ ਸਰਧਾ ਆਗੀ ਬੈਠਨ ਸੋ ਤੂੰ ਸਰਧਾ ਕੋ ਅਰ ਸਾਂਤ ਕੋ ਪਕੜ ਕਰ
ਪਾਖੰਡੀਆਂ ਕੋ ਮਿਲਾਇ ਜੋ ਵੇਦ ਕੀ ਬਾਣੀ ਉਸ ਕੋ ਮਿਥਿਆ ਭ੍ਰਮੇ ਅਰ
ਪਾਖੰਡ ਮੈਂ ਸਰਧਾ ਧਾਰੈ ਤਾਂ ਮਿਥਿਆ ਕਹਾਵੇ ਹੈ ਕੇਤੀਕ ਬਾਤ ਹੈ ਸਰਧਾ ਕੋ
ਮੈਂ ਆਗੇ ਹੀ ਬਾਂਧ ਕਰ ਤੀਰਥਾਂ ਤੇ ਅਰ ਸੁਭ ਮਾਰਗਾਂ ਵਿਚੋਂ ਅੰਧੀ ਕਰ ਛੋ
ਡੀ ਹੈ ਅਰ ਮਾਨ ਅਤੇ ਭੋਗਾਂ ਵਿਚ ਲਾਇ ਦਈ ਹੈ ਅਰ ਧਰਮ ਸਭ ਮਿਥਿ
ਆ ਕਰ ਦੀਏ ਹੈਂ ਅਰ ਮਾਰਗ ਮੇਂ ਖਰਚ ਭੀ ਮਿਥਿਆ ਜਣਾਇਆ ਹੈ
ਅਰ ਵੇਦ ਅਰ ਸਾਸਤ੍ਰੋਂ ਕਾ ਮਾਰਗ ਮਿਥਿਆ ਜਣਾਇਆ ਹੈ ਸੁਅਰ
ਗ ਕਾ ਫਲ ਭੀ ਮਿਥਿਆ ਵਿਖੇ ਭੋਗਾਂ ਮੈਂ ਡਾਲਦੀਆ ਹੈ ਸੋ ਜਬ ਬਬੇਕ
ਵਿਖੇ ਭੋਗਾਂ ਸੋ ਪਿਆਰ ਕਰੇਗਾ ਤਾਂ ਉਪਨਿਖਦ ਕੋ ਭੁਲਾ ਦੇਵੇਗਾ ਅਰ ਤੂ
ਮਾਰ ਕਰ ਆ ਸਿਧੇ ਹੈ ਜਾਵੇਗਾ ਤਾਂ ਮੋਹ ਕਹਾ ਕਿ ਹੇ ਪਿਆਰੀ ਜੋ ਤੂ ਐਸੇ
ਸਾਕਾਮ ਕੀਆ ਹੈ ਤਾਂ ਤੂ ਮੇਰੇ ਪਾਸ ਹੀ ਰਹੁ ਅਰ ਹਮ ਭੀ ਤੇਰੇ ਅਨਿੰਦ ਕ
ਰੀਏਂ ॥ ਸੋ ਮੋਹ ਬਬੇਕ ਕਾ ਏਹ ਦੂਜਾ ਅੰਕ ਕਹਾ ॥੨॥ ॥ ਫਿਰ ਮੋਹ ਜੋ
ਅਪਨੇ ਘਰ ਗਇਆ ਸਾ ਤਾਂ ਤਿਸ ਨੂੰ ਰਤਿ ਪੂਛਿਆ ਕਿ ਹੇ ਭਰਤਾ ਤੇਰੇ
ਮਨ ਮੈਂ ਕਿਆ ਸੋਚ ਹੈ ਤਾਂ ਕਾਮ ਨੇ ਕਹਾ ਕਿ ਵਸਤ ਵਿਚਾਰ ਨੇ ਮੇਰੇ ਅ
ਗੇ ਗਰਬ ਕੀਆ ਹੈ ਜੋ ਬਬੇਕ ਕੀ ਹਮ ਜੈ ਕਰਾਵਤੇ ਹੈਂ ਅਰ ਤਿਸ ਕੇ ਗ
ਰਬ ਕੇ ਨਿਵਾਰਨ ਵਾਸਤੇ ਮੋਹ ਨੇ ਮੈਂ ਸੈਨਾਪਤੀ ਭੇਜੇ ਹਨ ਅਰ ਮੈਂ ਭੀ ਤਿਨ ਕ
ਬਚਨ ਸੁਣਿਆ ਹੈ ਸੋ ਤੂੰ ਮੇਰੇ ਗਲ ਸਾਥ ਮਿਲ ਜੋ ਹਮ ਭੀ ਭੋਗ ਦਿਖਾ
ਇਕੇ ਤਪਸੀਆਂ ਕੋ ਮੋਹੀਏ ਤਾਂ ਰਤ ਕਾਮ ਕੇ ਗਲ ਲਗਤੀ ਭਈ ਸੋ ਕ
ਮਲ ਅੰਗ ਕਾਮ ਕੇ ਭੀ ਅਰ ਰਤ ਕੇ ਭੀ ਅਰ ਲੋਕਾਂ ਕੇ ਰਿਦੇ ਕੋ ਉਦਮਾਦ
ਦੇਣੇ ਲਾਗੇ ਤਾਂ ਕਾਮ ਕਹਾ ਕਿ ਹੇ ਰਤ ਹਮ ਤਿਨ ਕੇ ਮਦ ਅਰ ਮਾਨ ਸੂਜਾ
ਣਤੇ ਹੈਂ ਜੋ ਹਮਾਰੇ ਜੀਵਦਿਆਂ ਬਬੇਕ ਕੀ ਜੈ ਕਹਾਵੇਗਾ ਨ ਅਰ ਜਬ ਸੁੰ
ਦਰ ਨੈਨਾਂ ਕੋ ਦੇਖੇਂਗੇ ਤਾਂ ਬਬੇਕ ਕਹਾਂ ਠਹਿਰੇਗਾ ਅਰ ਜਹਾਂ ਸੁੰਦਰ

ਅੰਦਰ ਅਰ ਸੁੰਦ੍ਰ ਸੁਗੰਧਤਾ ਅਰ ਸੁੰਦਰ ਲਤਾ ਅਰ ਸੁੰਦਰ ਪੁਹਪ ਅਰ
ਸੁੰਦਰ ਗਹਿ ਸਤ੍ਰੀਆਂ ਇਤ੍ਯਾਦਿਕ ਅਉਰ ਭੀ ਹੋਵੈਂਗੇ ਤਉ ਬਬੇਕ ਕਾ
ਨਹਿਰੇ ਗਾ ਜੇਤੇ ਸੁੰਦ੍ਰ ਹਮਾਰਾ ਸ਼ਤ੍ਰੁ ਬਬੇਕ ਹੈ ਸੋ ਹਮ ਸੇਂ ਪਙਕਾਂ ਪਤ
ਹੈ ਅਰ ਤੂੰ ਇਸਤ੍ਰੀ ਭਾਵ ਕਰਕੇ ਵੈਰੀ ਸੇ ਡਰਤੀ ਹੈ ਸੋ ਹੇ ਪਯਾਰੀ ਏਹ
ਮੇਰੀ ਅਮੋਘ ਆਯੁਧ ਹੈ ਅਰ ਧਨੁਖ ਪੁਸਖੇਂ ਕਾ ਹੈ ਅਰ ਚਿੱਲਾ
ਭਉਰੋਂ ਕਾ ਹੈ ਅਰ ਪੰਚ ਬਾਨ ਹੈਂ ਸੋ ਤਿਨ ਸੇਂ ਮੈਂ ਸਭ ਹੀ ਦੇਵ ਦਾਨੋਂ ਆ
ਦਿਕ ਵਸਿ ਕੀਏ ਹੈਂ ਜੋ ਦੇਖ ਸੁਰਪਤਿ ਅਹਿਲਿਆ ਪਾਸ ਗਈਆ ਅਰ
ਬ੍ਰਹਮਾ ਅਪਣੀ ਕੰਨਯਾਂ ਸੇ ਪ੍ਰੀਤ ਕਰਤ ਭਾਇਆ ਅਰ ਚੰਦ੍ਰਮਾਂ ਗੁਰੁ
ਕੀ ਪਤਨੀ ਸੇ ਅਤੇ ਔਰ ਭੀ ਅਨੇਕ ਮੈਨੇ ਕੁਮਾਰਗੋਂ ਮੇਂ ਪਾਏ ਤਾਂ ਗਤਿ
ਕਾ ਹੇ ਸ੍ਵੇਸ੍ਵਰ ਕੇ ਪੁਤ੍ਰ ਜੋ ਤੂੰ ਕਹਤਾ ਹੈਂ ਸੋ ਸਤ ਕਹਿਤਾ ਹੈਂ ਅਰ ਬਬੇਕ ਭੀ
ਜਮ ਨੇਮ ਆਦਿਕ ਸਹਾਇਕ ਨਾਲ ਲਿਆਇਆ ਹੈ ਸੋ ਜੇ ਵੈਰੀ ਬਿ
ਰ ਭੀ ਹੋਵੇ ਤੋ ਭੀ ਭੈ ਕਰੀਏ ਤਾਂ ਕਾਮ ਕਹਾ ਕਿ ਤੂੰ ਬੀਚਾਰ ਕਰ ਜੋ ਦਾਇ
ਆ ਕ੍ਰੋਧ ਆਗੈ ਨਹੀਂ ਠਹਰਤੀ ਅਰ ਬ੍ਰਹਮਚਰਜ ਆਦਿਕ ਮੇਰੇ ਨਿ
ਕਟ ਨਹੀਂ ਠਹਰਤੇ ਅਰ ਲੋਭ ਕੇ ਆਗੇ ਸਤ ਨਹੀਂ ਠਹਰਤਾ ਅਰ ਹੰ
ਕਾਰ ਚਿਤ ਕਰਕੇ ਜੋਗ ਕੇ ਅੰਗ ਨਹੀਂ ਠਹਰਤੇ ਸੋ ਇਸ ਤੇ ਆਦਿ ਲੇ
ਕਰ ਹਮਾਰਿਆਂ ਸੂਰਮਿਆਂ ਅਗੇ ਓਹ ਠਹਿਰਤੇ ਨਹੀਂ ਅਰ ਇਸਤ੍ਰੀ
ਆਂ ਕੇ ਬਿਲਾਸ ਅਗੇ ਕਬ ਜੋਗ ਠਹਰਤਾ ਹੈ ਸੋ ਹੇ ਪਿਆਰੀ ਹਮਾਰਾ
ਜੋ ਸੁਆਮੀ ਮਹਾਂ ਮੋਹ ਹੈ ਤਿਨ ਕੇ ਪਿਆਰੇ ਮਦ ਅਰ ਮਾਨ ਅਰ ਮ
ਤਸਰ ਅਰ ਦੰਭ ਅਰ ਲੋਭ ਆਦਿਕ ਇਕਤ੍ਰ ਹੋਕੇ ਮੋਹ ਕਾ ਜੋ ਮੰਤ੍ਰੀ
ਅਧਰਮ ਹੈ ਸੋ ਸਭਨਾਂ ਸਹਾਇਕਾਂ ਕੇ ਨਾਲ ਲੇਕੇ ਬਬੇਕ ਕੇ ਨਾਇ
ਕਾਂ ਕੋ ਜੀਤ ਲੇਵੈਂਗਾ ਤਾਂ ਰਤਿ ਬੋਲੀ ਹੇ ਸ੍ਵੇਸ੍ਵਰ ਕੇ ਪੁਤ੍ਰ ਮੋਹ ਅਰ ਬਬੇ
ਕ ਏਕ ਹੀ ਪਿਤਾ ਸੇ ਉਤਪਤ ਹੂਏ ਹੈਂ ਸੋ ਇਨੋਂ ਕਾ ਵਿਰੋਧ ਕੈਸੇ ਹੂਆ
ਤਾਂ ਕਾਮ ਕਹਾ ਹੇ ਪ੍ਯਾਰੀ ਹਮਾਰਾ ਸਭਨਾਂ ਕਾ ਪਿਤਾ ਏਕ ਹੀ ਹੈ ਜੋ ਪੀ
ਛੇ ਕਥਾ ਕਹੀ ਹੈ ਕਿ ਮਹਾਰਾਜ ਕੀ ਮਾਇਆ ਸੇ ਮਨ ਭਇਆ ਅਰ ਮਨ

ਰ ਧਰਮ ਹੈ ਜੋ ਸਦਾ ਭੀ ਮਨ ਰਹਤੀਆਂ ਹੈਂ ਸੋ ਤੂੰ ਭੀ ਨਾ ਕਰ ਕ੍ਯੋਂਕਿ ਪ੍ਰ
ਥਮੇ ਰਾਗ ਦ੍ਵੈਖ ਜੋ ਮੋਹ ਕੇ ਸੂਰਮੇ ਹੈਂ ਸੋ ਤਿਨ੍ਹਾਂ ਨੇ ਬਬੇਕ ਕਾ ਭੂਪ ਪ੍ਰ
ਸਕਰ ਦੀਆ ਹੈ ਜੈਸੇ ਚੰਦ੍ਰਮਾ ਤੁਖਾਰ ਸੇ ਛੀਣ ਅਉ ਮੈਲਾ ਭਾਸਤਾ ਹੈ
ਤੈਸੇ ਰਾਗ ਅਰ ਦ੍ਵੈਖ ਅਰ ਮਾਨ ਕਰ ਬਬੇਕ ਬਲ ਸੇ ਹੀਨ ਭਾਸਤਾ ਹੈ
ਅਰ ਕੁਮਤ ਨੇ ਹਮਾਰੀ ਓਰ ਸੇ ਕਠੋਰ ਕਰ ਛੋੜਿਆ ਹੈ ਅਰ ਮੈਂ ਰਾਜੇ ਮੋਹ
ਪਾਸ ਜਾਤਾ ਹੈਂ ਸੋ ਤੂੰ ਈਹਾਂ ਰਹੁ ਤਬ ਕਾਮ ਰਾਜੇ ਮੋਹ ਪਾਸ ਆਇਆ
ਅਰ ਬ੍ਰਿਮਦੂਤੀ ਠੌਰ ਪਰ ਬੈਠੀ ਥੀ ਸੋ ਮਹਾਂ ਮੋਹ ਕੀ ਪਰਵਾਨਗੀ ਲੈ
ਕੇ ਅੰਦਰ ਲੈ ਗਈ ਤਬ ਕਾਮ ਨੇ ਨਮਸਕਾਰ ਕੀਆ ਅਰ ਰਾਜੇ ਨੇ
ਆਦਰ ਕਰਕੇ ਬੈਠਾਇਆ ਤਬ ਕਾਮ ਨੇ ਕਹਿਆ ਕਿ ਮੈਂ ਬ੍ਰਿਤਾਂਤ ਸੁਣ
ਇਆ ਹੈ ਜੋ ਬਬੇਕ ਨੇ ਸਮ ਦਮ ਆਦਿਕ ਤੀਰਥਾਂ ਤੇ ਪ੍ਰਬੋਧ ਦੇਵਦਾ
ਵਣ ਵਾਸਤੇ ਘਲੇ ਹਨ ਸੋ ਸਤ੍ਰੂ ਅਲਪ ਕਾ ਭੀ ਉਪਾਵ ਕੀਤਾ ਚਾਹੀਤਾ
ਹੈ ਕ੍ਯੋਂਕਿ ਜੇ ਵਧ ਜਾਤਾ ਹੈ ਤਾਂ ਉਪਾਵ ਤੇ ਨਹੀਂ ਸਕਤਾ ਤਉ ਮੋਹ ਨੇ ਦੰ
ਤਾ ਮਾਨ ਹੋਕਰ ਕਹਿਆ ਕਿ ਜਾਉ ਤੁਮ ਆਰ ਪਾਲ ਕੇ ਕਹੋ ਜੋ ਦੰਭ ਕੇ ਬੁਲਾ
ਇ ਲਿਆਵੇ ॥ ਤਬ ਦੰਭ ਆਨ ਨਮਸਕਾਰ ਕੀਆ ਤਾਂ ਰਾਜੇ ਨੇ ਬਹੁਤ ਆ
ਦਰ ਕੀਤਾ ਅਰ ਕਹਾ ਜੋ ਬਬੇਕ ਨੇ ਸਮ ਦਮ ਆਦਿਕ ਤੀਰਥਾਂ ਪਰ
ਭੇਜੇ ਹੈਂ ਸੋ ਤੁਸੀ ਭੀ ਉਹਾਂ ਜਾਇ ਰਹੁ ਅਰ ਜੋ ਨਰ ਸੋ ਸਮ ਦਮ ਕਰਨੇ
ਵਾਲੇ ਹੋਨ ਤਿਨ ਮੈਂ ਦੰਭਤਾ ਦੇਹੋ ਜੋ ਰਿਦੇ ਕੀ ਪ੍ਰੀਤ ਨਾ ਹੋਵੇ ਅਤੇ ਬਾ
ਹਰੋਂ ਵੇਖਾਲਾ ਹੋਵੇ ਤਬ ਦੰਭ ਨਮਸਕਾਰ ਕਰਕੇ ਤੀਰਥਾਂ ਪਰ ਜਾਇ
ਰਹਿਆ ॥ ਤੀਸਰਾ ਅੰਕ ਸੰਪੂਰਣ ਹੋਇਆ ॥ ੩ ॥ ਰਾਜੇ ਦੰਭ
ਨੇ ਤੀਰਥਾਂ ਪਰ ਜਾਇ ਕਰ ਆਪਣਿਆਂ ਸੂਰਮਿਆਂ ਕੋ ਬੁਲਾਇ
ਆ ਅਰ ਕਹਾ ਕਿ ਮਹਾਂ ਮੋਹ ਕੀ ਆਗਿਆ ਹੈ ਜੋ ਸਮ ਦਮ ਆਦਿਕ
ਜੋ ਪ੍ਰਬੋਧ ਕੇ ਵਾਸਤੇ ਕਾਂਸੀ ਗਏ ਹੈਨ ਸੋ ਤੁਸੀ ਜਾਇਕੇ ਉਨਕਾ ਨਾਸ
ਕਰੋ ਅਰ ਜੋ ਤਿਨ ਵਿਖੇ ਸਰਬਗ ਕਹਾਵੈ ਅਰ ਅਗਨਹੋਤ੍ਰੀ ਹੋਵੈ
ਸੋ ਰਾਤ ਕੇ ਮਦ ਅਰ ਮਾਸ ਅਰ ਵੇਸਵਾ ਭੋਗੇ ਸੋ ਤਬ ਆਪਣੇ ਦੂਤ ਬ

ਨਰਸੀ ਮੇਂ ਪਸਾਰ ਕੇ ਦੰਭ ਨੇ ਗੰਗਾ ਕੇ ਤਟ ਪਰ ਆਪਣਾ ਠਾਕਰ ਦੁਆਰ
ਰਚਾ ਤਾਂ ਫਿਰ ਇਕ ਦਿਨ ਮਹਾਂ ਮੋਹ ਨੇ ਅਹੰਕਾਰ ਕੋ ਬੁਲਾਇਆ ਅ
ਰ ਕਹਾ ਕਿ ਤੁਮ ਕਿਰਪਾ ਕਰ ਕੇ ਤੀਰਥਾਂ ਪਰ ਜਾਓ ਅਰ ਦੇਖੋ ਜੋ ਹਮਾਰੇ
ਸੂਰਮੇ ਪ੍ਰਬਲ ਹੈਂ ਕਿ ਬਬੇਕ ਕੇ ਪ੍ਰਬਲ ਹੈਂ ਤਾਂ ਅਹੰਕਾਰ ਪ੍ਰਿਥਮੇਂ ਬਨਾਰ
ਸੀ ਕੋ ਗਇਆ ਤਬ ਦੰਭ ਨੇ ਦੇਖਾ ਜੁ ਕੋਈ ਪੈਂਡੇ ਦੀ ਭਾਗੀਰਥੀ ਕੇ ਉਤਰ
ਕੈ ਹਮਾਰੀ ਓਰ ਆਵਤਾ ਹੈ ਅਰ ਬਡਾ ਤੇਜਮਾਨ ਹੈ ਅਰ ਬਾਣੀ ਕਰ ਲੋਕੋਂ ਕੋ
ਭਿਨਕਤਾ ਹੈ ਅਰ ਹਸਤਾ ਹੈ ਤਬ ਦੰਭ ਨੇ ਵਿਚਾਰਿਆ ਜੋ ਦਖਣ ਦੇਸ ਮਾਨ੍ਹ
ਨਗਰੀ ਸੇ ਆਇਆ ਹੋਵੇਗਾ ਸੋ ਇਸ ਤੇ ਅਹੰਕਾਰ ਕਾ ਬ੍ਰਿਤਾਂਤ ਪੂਛੈਂਗੇ
ਤਬ ਤਕ ਗੰਗਾ ਤਉ ਉਤਰ ਕੇ ਔਰ ਆਸ੍ਰਮਾਂ ਪਰ ਜਾਇ ਪ੍ਰਾਪਤ ਭਇ
ਆ ਅਰ ਕਹਿਣੇ ਲਗਾ ਜੋ ਅਸਚਰਜ ਹੈ ਕਿ ਇਹ ਮੂਰਖ ਲੋਗ ਗੁਰੂ
ਕਾ ਮੰਤ੍ਰ ਨਹੀਂ ਜਾਣਤੇ ਤੰਤ੍ਰ ਕ ਸਾਸਤ੍ਰ ਅਰ ਸਾਲਗ੍ਰਾਮ ਕੇ ਤਤ ਭੀ ਨਹੀਂ
ਜਾਣਤੇ ਅਰ ਸੇਖਰ ਕਾ ਕਹਿਆ ਮਹੇਦਵ ਭਾਵ ਅਰ ਪ੍ਰਜਾਪਤ ਕਾ ਕਹਿ
ਆ ਮਹਾਂਭੂਤ ਇਹ ਭੀ ਨਹੀਂ ਜਾਣਤੇ ਤਉ ਵਸਤ ਵਿਚਾਰ ਮਹਾਂ ਸੂਖਮ
ਕਰ ਜਾਣਤੇ ਹੈਂ ਸੋ ਏਹ ਪਸੂ ਹੈਂ ਅਰ ਮਨੁਖਾਂ ਕਾ ਵੇਸ ਧਾਰ ਲੀਆ
ਹੈ ਅਰ ਫੇਰ ਆਗੈ ਆਇਆ ਤਾਂ ਵਿਦਮਾਨ ਪੰਡਿਤ ਦੇਖੇ ਜੋ ਕਰਨ ਅ
ਰਥ ਮੰਤ੍ਰ ਚਕ੍ਰ ਹੈਂ ਅਰ ਵੇਦ ਕ ਤਤ ਪਰਜ ਨਹੀ ਜਾਣਤੇ ਅਰ ਵੇਦਾਂਤ ਸ਼ਾ
ਸਤ੍ਰ ਕੋ ਵਿਆਕੁਲ ਕੀਆ ਹੈ ॥ ਬਹੁੜੇ ਸੰਨਿਆਸੀ ਦੇਖੇ ਸੋ ਇਨ ਉਦ
ਰ ਪੂਰਨ ਮਾਤ੍ਰ ਭੇਖ ਧਾਰ ਲੀਆ ਹੈ ਅਰ ਸੰਨਿਆਸੀ ਕੇ ਤਤ ਕੋ ਨਹੀਂ ਜ
ਣਤੇ ਅਰ ਦੇਖੇ ਭਾਈ ਕਿ ਬੋਧਕ ਜੋ ਸੁਣਗ ਹੈਂ ਅਰ ਜੋ ਪ੍ਰਤਖ ਪ੍ਰਮਾਣ
ਮਾਨਤੇ ਹੈਂ ਤਿਨ ਕੋ ਇਹ ਨਿੰਦਕ ਕਰਤੇ ਹੈਂ ਅਰ ਬੂਡੇ ਮੂੜ੍ਹ ਹੈਂ ਅਰ ਸੇਵਕ
ਜੋ ਮਤ ਹੈ ਅਰ ਕਰਣਾਦਿਕ ਜੋ ਹੈ ਸੋ ਪਸੂ ਹੈ ਅਰ ਬਡੇ ਪਾਖੰਡੀ ਹੈਂ
ਫਿਰ ਔਰ ਥਾਂ ਜਾਤਾ ਭਇਆ ਇਹ ਜੋ ਤ੍ਰਿਡੰਡੀ ਸੰਨਿਆਸੀ ਹੈਂ ਦ੍ਵੈਤ ਕੋ
ਅਦ੍ਵੈਤ ਤੇ ਭਿੰਨ ਹੈ ਭ੍ਰਿਸ਼ਟ ਹੈਂ ਫੁਨ ਔਰ ਠੌਰ ਜਾਤਾ ਭਇਆ ਅਰ ਕਹਾ ਜੀ
ਕਿ ਏਹ ਜੋ ਦੰਭੀ ਹੈਂ ਸੋ ਗੰਗਾ ਕੇ ਤਟ ਪਰ ਆਸਨ ਕਰਤੇ ਹੈਂ ਅਰ ਭ੍ਰਮਸਾ ਕੇ

ਸੁਚੇਤੁ ਕਰੇ ਤਬ ਹੰਕਾਰ ਉਨਕੇ ਆਸਣ ਪਰ ਚੜ੍ਹਾ ਅਰ ਉਨ ਆਪੁ
ਨੇ ਦੇਤਾਕੇ ਪੀੜਤ ਭਯਾ ਜੈਸੇ ਕੋਈ ਪਾਖੰਡ ਕਰਕੇ ਮੋਹ ਪਾਯਾ ਹੋਤੇ ਹੈਂ
ਤਾਂ ਅਹੰਕਾਰ ਕਹਾ ਬਡਾ ਅਸਚਰਜ ਹੈ ਜੋ ਐਸੇ ਅਬ੍ਰਾਹਮਣ ਨਹੀਂ ਦੇ
ਖਤਾ। ਉਨਕਾ ਸਿਖ ਬੋਲਿਆ ਕਿ ਹੇ ਬ੍ਰਾਹਮਣ ਬਡੇ ਬਡੇ ਭੂਪਾਲ ਇਸ
ਕੀ ਚੌਂਕੀ ਕੇ ਪਵ੍ਰ ਸੇਵਤੇ ਹੈਂ ਅਰ ਆਪਣੇ ਮੁਕਟਾਂ ਭੀਆਂ ਸੰਗ ਛੁਹਣੇ ਕੋ
ਸਪਰਸ ਕਰਨ ਨਹੀਂ ਪਾਵਤੇ ਅਰ ਇਹ ਕਿਹਾ ਇਹ ਬ੍ਰਾਹਮਣ ਕੇ ਆਸ
ਣ ਜਾਇਆ ਬਾਤਾਂ ਬ੍ਰਾਹਮਣ ਆਗੇ ਉਚਾਰਕੇ ਆਪਣੇ ਆਸਣ ਪਰ ਬੈ
ਠਾਇਆ ਤਬ ਅਹੰਕਾਰ ਨੇ ਜਾਤਾ ਕਿ ਇਹ ਵੱਡੂ ਹੈ ਜੋ ਤਿਸ ਦੇ ਆਸ
ਣ ਪਰ ਬੈਠਾਇਆ ਅਰ ਤਿਸਕੇ ਸਿਖ ਨੇ ਨਿਵਾਰਨ ਕੀਆ ਜੋ ਬ੍ਰ
ਆਂਕੇ ਆਸਨ ਪਰ ਬੈਠਨਾ ਜੋਗ ਨਹੀਂ ਤਬ ਅਹੰਕਾਰ ਨੇ ਕਹਾ ਕਿ ਹੇ
ਪਾਪੀ ਵਿਖਨ ਦੇਸ ਗਵਾਰ ਤਖੀ ਬਿਖੇ [illegible] ਭੀ ਜੋ ਐਸੇ ਆਸਨ ਪਰ
ਬੈਠਤੇ ਹੈਂ ਅਰ ਸੁਨ ਹੇ ਮੂਰਖ [illegible] ਜੀ ਮਤਾ। ਸਤਜੁਗ ਕੀ ਜਨਮੀ ਹੈ
ਤਿਸਤੇ ਅਨੇਕ ਬੇਦ ਸ਼ਾਸਤ੍ਰੀਆਂ ਕੀ ਕੈਨੀਆਂ [illegible]ਹੀ ਅਰ ਤ੍ਰੇਤੇ ਮੇਂ
ਮੈਂ ਤੇ ਭੀ ਅਧਿਕ ਹੂਆ ਅਰ ਹਮਾਰੇ ਪਣਮੀਯਾ ਜੋ ਭ੍ਰਤਾ ਥਾ ਅਰ
ਤਿਸਕੋ ਜੋ ਮਿਤ੍ਰ ਥਾ ਅਰ ਤਿਸ ਮਿਤ੍ਰ ਕਾ ਜੋ ਮਾਤਲ ਥਾ ਅਰ ਤਿਸਕੀ
ਜੋ ਸੁਤਾ ਥੀ ਸੋ ਕਿਸੀ ਨੇ ਮਿਥਿਆ ਅਰ ਕਿਸੀ ਨੇ ਦੁਰਾਚਾਰ ਕਹੀ ਸੋ
ਤਿਸਤੇ ਮੈਂ ਅਪਨੀ ਗ੍ਰਹਣੀ ਕਾ ਭੀ ਤਿਆਗ ਕੀਆ ਤਾਂ ਉਨਕਾ ਕਹਿਨਾ ਹੈ
ਕਿ ਜੈਸੇ ਤੁਮ ਸਤ ਭੀ ਕਹਤੇ ਹੋ ਤੋਂ ਭੀ ਤੁਮਾਰਾ ਬ੍ਰਿਤਾਂਤ ਹਮ ਨਹੀਂ ਜਾਣਤੇ ਤ
ਬ ਹਮਾਰਾ ਬ੍ਰਿਤਾਂਤ ਸੁਨੋ ਜੋ ਏਕ ਸਮੇਂ ਮੈਂ ਬ੍ਰਾਹਮਣ ਕੇ ਘਰ ਬਿਖੇ ਗਯਾ
ਥਾ ਅਰ ਤਾ[illegible]ਲ ਹੀ ਮੁਨੀ ਸਭੇ ਆਸਨੋਂ ਤੇ ਉਠ ਖੜੇ ਹੂਏ ਅਰ ਹਮ
ਨੇ ਹਮਾਰਾ [illegible]ਤਾ ਮਾਨ ਕੀਆ ਅਰ ਹਮਾਰੇ ਆਸਨ ਦੇਨੇ ਕੋ ਧਾਵਣ
ਅਸ੍ਥਾਨ ਕੋ ਉਨੰ ਪਾਯਾ ਤਬ ਬ੍ਰਾਹਮਾਂ ਨੇ ਗੋਬਰ ਸਾਥ ਅਪਨਾ ਉਰਸ
ਥਲ ਥੇ ਕਰ ਮਾਂਜਕੇ ਆਸਣ ਦੀਆ ਅਰ ਹੋਰ ਜਨੇ ਭੀ ਕਿਆ ਬਾਤ ਹੈ
ਸੋ ਹਮ ਤੀ ਐਸੇ ਪਾਵਨ ਹੈਂ ਤਬ ਅਹੰਕਾਰ ਨੇ ਮਨ ਬਿਖੇ ਬੀਚਾਰ ਕੀ

ਔਜੋ ਮੈਂ ਜਾਨਾ ਹੈ ਕਿ ਦੰਭ ਹੈ ਤਬ ਅਹੰਕਾਰ ਕ੍ਰੋਧ ਯੁਕਤ ਹੋਇ ਕਰ ਕਹਤ ਭ
ਯਾ ਅਰੇ ਕੌਨ ਬ੍ਰਹਮਾ ਅਰ ਕੌਨ ਰਿਖ ਹੈਂ ਅਰ ਕੌਨ ਇੰਦ੍ਰ ਹੈਂ ਅਰ ਮੇਰੇ
ਤਪ ਅਗੇ ਕੋਈ ਨਹੀ ਠਹਿਰਤਾ ਜੋ ਸਤ ਇੰਦ੍ਰ ਦੇਖੇ ਅਰ ਸਤ ਰੁਦ੍ਰ ਦੇਖੇ
ਤਬ ਦੰਭ ਨੇ ਜਾਨਾ ਜੋ ਹਮਾਰਾ ਪਿਤਾ ਅਹੰਕਾਰ ਹੈ ਤਬ ਦੰਭ ਨੇ ਆਨ ਨਮ
ਸਕਾਰ ਕੀਆ ਤਬ ਹੰਕਾਰ ਨੇ ਪ੍ਰਸੰਨ ਹੋਇ ਕਰ ਕਹਾ ਜੋ ਹੇ ਪੁਤ੍ਰ ਅਰ ਬਲਵਾਨ
ਹੋਵੈਂ ਅਰ ਕਹਾ ਕਿ ਤੇਰਾ ਜੋ ਅਨ੍ਰਿਤ ਪੁਤ੍ਰ ਹੈ ਸੋ ਕੁਸਲ ਸੇ ਹੈਂ ਅਰ ਦੁਆਪੁ
ਰ ਮੈਂ ਤੂ ਕੈਰਵਾਂ ਅਰ ਪੰਡਵਾਂ ਕੇ ਜੁਧ ਵਿਖੇ ਦੇਖਾ ਥਾ ਪਰ ਤਬ ਤੂ ਬਾਲ
ਥਾ ਅਰ ਅਬ ਕਲਜੁਗ ਮੈਂ ਤੂ ਬਡਾ ਹੂਆ ਹੈਂ ਤਬ ਦੰਭ ਨੇ ਕਹਾ ਕੇ ਹਮ ਪੁ
ਤ੍ਰ ਸਮੇਤ ਈਹਾਂ ਹੀ ਹੈਂ ਮਹਾਂ ਮੋਹ ਕੀ ਆਗਿਆ ਸੇ ਅਰ ਤ੍ਰਿਸਨਾ ਤੇ ਲੋਭ
ਜੋ ਹੈ ਮਾਤਾ ਪਿਤਾ ਸੋ ਭੀ ਈਹਾਂ ਹੀ ਹੈਂ ਅਰ ਤੁਮਾਰਾ ਕ੍ਰਿਪਾ ਕਰਕੇ ਕੈਸੇ ਆ
ਵਣਾ ਹੂਆ ਹੈ ਤਬ ਹੰਕਾਰ ਨੇ ਕਹਾ ਕਿ ਮੈਂ ਸੁਣਿਆ ਸੀ ਜੋ ਬਬੇਕ ਥੋ ਮਹਾਂ
ਮੋਹ ਕਾ ਤ੍ਰਿਸਕਾਰ ਹੂਆ ਹੈ ਸੋ ਮੈਂ ਖਬਰ ਲੇਣੇ ਆਇਆ ਹੋਂ ਤਬ ਦੰਭ ਕ
ਹਿਆ ਮਹਾਂ ਮੋਹ ਕਉ ਕੁਸਲ ਹੈ ਅਰ ਹਮ ਭੀ ਮਹਾਂ ਮੋਹ ਕੇ ਭੇਜੇ ਈਹਾਂ
ਆਏ ਹੈਂ ਜੋ ਈਹਾਂ ਬਨਾਰਸੀ ਪੁਰੀ ਮੈਂ ਬਬੇਕ ਆਨ ਬਸਿਆ ਥਾ ਕਿ
ਸਿਵ ਅੰਤਕਾਲ ਮੈਂ ਤਾਰਕ ਮੰਤ੍ਰ ਦੇਇ ਕੇ ਜੀਆਂ ਕੋ ਮੁਕਤ ਕਰਤਾ ਹੈ
ਪਰ ਹਮ ਨੇ ਐਸੀ ਤ੍ਰਿਸਨਾ ਅਰ ਲੋਭ ਵਰਤਾਇ ਦਿਤਾ ਹੈ ਜੋ ਸਮਦਮ
ਆਦਿਕ ਨਾਸ ਕਰ ਦੀਏ ਹੈਂ ਅਰ ਦੰਭ ਅਰ ਕ੍ਰੋਧ ਆਦਿਕ ਆਇ ਟਿਕੇ
ਹੈਂ ਜੋ ਕਿਸੀ ਵਿਦ੍ਵਾਨ ਕੇ ਲੋਭ ਬਿਨਾ ਨਹੀ ਰਹਿਣ ਦੇਤੇ ਸੋ ਬਬੇਕ ਕਹਾਂ
ਰਹਣ ਪਾਵੈਗਾ ਤਾ ਹੰਕਾਰ ਨੇ ਕਹਾ ਕਿ ਤੁਸੀਂ ਈਹਾਂ ਹੀ ਟਿਕੇ ਰਹੋ ਅਰ ਮੈਂ
ਜਾਤਾ ਹੋਂ॥ ਚਤੁਰਥ ਅੰਕ ਸਮਾਪਤੰ॥ ਹਤਿ ਸਤੇ ਉਪਰੰਤ ਸਾਂਤ ਅਰ ਕ
ਰੁਣਾ ਜੋ ਸਰਧਾ ਕੋ ਖੋਜਤੀਆਂ ਹੈਂ॥ ਅਰ ਸਾਂਤ ਵਡੀ ਵਿਰਲਾਪ ਕਰਤੀ
ਹੈ ਜੋ ਤੂ ਹੇ ਮਾਤਾ ਇਨਾਂ ਪਾਖੰਡੀਆਂ ਦੇ ਹਥ ਆਈ ਹੋਵੈਂਗੀ ਤਾਂ ਤੂ ਕਿਓਂਕ
ਰ ਜੀਵਦੀ ਹੋਵੈਂਗੀ ਅਰ ਜੈਨ ਸੇ ਪਵਿਤ੍ਰ ਅਸਥਾਨ ਤੂ ਰਹਿਤੀ ਥੀ ਮੁਨਾ
ਕੇ ਆਸ੍ਰਮ ਅਰ ਗਿਰਹੁ ਕੀ ਕੰਦਰਾਂ ਮੈਂ ਅਰ ਜਲਹ ਕੇ ਪ੍ਰਵਾਹਾਂ ਮੈਂ ਅਰ

ਪਵਿਤ੍ਰ ਬਨਹੁ ਮੇਂ ਜੋ ਸਭ ਖੋਜ ਆਈ ਹੈਂ ਅਰ ਜੈਸੇ ਸੇਕਧਪ ਲਾਗਣਾ ਕਿਸੇ
ਰੈਤਾਲ ਕੇ ਹਾਥ ਆਵੈ ਤੈਸੇ ਤੂੰ ਕਿਸੇ ਪਾਖੰਡੀ ਕੇ ਹਾਥ ਆਈ ਹੈਂ ਸੋ ਤੇ
ਰੇ ਜੀਵਣ ਕਾ ਭਰੋਸਾ ਨਹੀ ਅਰ ਤੂੰ ਤਾਂ ਮੁਝ ਬਿਨ ਜਲ ਪਾਨ ਭੀ ਇਸ਼ਨਾਨ ਨ
ਹੀ ਕਰਤੀ ਸੋ ਅਬ ਤੇਰਾ ਕੀ ਹਾਲ ਹੋਵੈ ਗਾ ਤਬ ਸੰਤ ਕਹਾ ਹੇ ਕਰਣ ਤੂੰ ਮੇ
ਰੇ ਵਾਸਤੇ ਚਿਖਾ ਕਰੋ ਜੋ ਮੈ ਦਗਾ ਪੋ ਹੋਇ ਕੇ ਮਰਤਾ ਕੇ ਜਾਇ ਮਿਲੋਂ ਗੀ ਤਬ
ਕਰਣ ਕਹਾ ਕਿ ਤੂੰ ਧੀਰਜ ਕਰ ਕਯੋਂ ਕਿ ਜੋ ਭਲੇ ਪੁਰਸ ਹੈਂ ਸੋ ਨੀਰਾਂ ਮੇਂ ਛ
ਪ ਜਾਤੇ ਹੈਂ ਜੋ ਤੈਸੇ ਸਰਧਾ ਮਹਾਂਮੋਹ ਸੇ ਛਪ ਬੈਠੀ ਹੋਵੈ ਗੀ ਤਬ ਸੰਤੋਖ
ਹਾਸ ਨਦੀਆਂ ਕੇ ਕੰਢੇ ਦੇਖੇ ਪਰ ਸਰਧਾ ਕੀ ਕਿਧੇ ਵਾਰਤਾ ਭੀ ਨਾ ਪਾਈ ਸੁ
ਣੀ ਤਬ ਕਰਣ ਕਹਿਆ ਕਿ ਸੰਤ ਕੀ ਸਰਧਾ ਕੋ ਵਿਪਤ ਨਹੀ ਹੋਤੀ ਜੋ ਤੂੰ
ਭੈ ਨ ਕਰ ਹਮ ਖੋਜ ਲਵੈਂ ਗੀਆਂ ॥ ਤਬ ਸੰਤ ਕਹਾ ਕਿ ਜੋ ਦਈ
ਪ੍ਰਤਕੂਲ ਹੋਤਾ ਹੈ ਤੋ ਕਿਆ ਕਿਆ ਨਹੀ ਹੋਤਾ ਜੋ ਸੀਤਾ ਕੋ ਰਾਮ ਸਿਉਂ ਲੈ ਗ
ਆ ਅਰ ਬੇਦ ਦੈਵੀ ਕੇ ਸਿਖਾ ਸੁਰ ਲੈ ਗੀਆ ਅਰ ਮੰਦਾਲਸਾ ਜੋ ਗੰਧ੍ਰ
ਬਾਦ ਕੀ ਬੇਟੀ ਹੈ ਤਿਸ ਕੋ ਦਈਤ ਪਤਾਲ ਲੇ ਗਏ ਸੋ ਸਰਧਾ ਕਾ ਭੀ ਐਸ
ਬ੍ਰਿਤਾਂਤ ਹੋਵੈਗਾ ਜਾਂ ਇਹ ਕਹਾ ਤਾਂ ਇਤਨੇ ਚਿਰ ਨੂੰ ਇਕ ਰਾਖਸ ਆਇ
ਪ੍ਰਾਪਤ ਹੂਆ ਅਰ ਮਹਾਂ ਮੈਲ ਸੇ ਭਰਿਆ ਹੂਆ ਅਰ ਸਿਰ ਕੇ ਕੇਸ ਪਟੇ
ਹੂਏ ਅਰ ਤਬ ਮੈ ਮੋਰ ਕਾ ਪੂਛਿ ਤਾਂ ਸੰਤ ਕਹਿਆ ਕਿ ਏ ਹਰਛੰਦ ਸੇ ਕੋਈ ਆ
ਵਤਾ ਹੈ ਕਿ ਪਿਸਾਚ ਆਵਤਾ ਹੈ ਤਬ ਕਰਣ ਕਹਾ ਕਿ ਦਿਨ ਕੇ ਪ੍ਰਕਾਸ ਮੇ
ਪਿਸਾਚ ਕਹਾਂ ਹੈ ਪਰ ਇਹ ਕੋਈ ਬਿਧ ਸ੍ਰਦਗ ਹੈ ਅਰ ਇਸ ਕਾ ਤ੍ਰਿਆ
ਗ ਕਰਨੇ ਜੋਗ ਹੈ ਤਾਂ ਦੋਇ ਇਸਤ੍ਰੀਆਂ ਇਸ ਸਾਥ ਹੋਤੀ ਭਈਆਂ ਤਬ ਬੋ
ਧ ਨੇ ਪੂਜਉਂ ਕਉ ਨਮਸਕਾਰ ਕੀਆ ਤੇ ਮੋਖਿ ਉਪਾਸਕੋ ਪੂਰਮਾਅ
ਰਥ ਜਾਨੇ ਹੈ ਸੋ ਵਿਖਿਆਹੁ ਕੇ ਸੁਖ ਕਾ ਹੈ ਅਰ ਅਲਪ ਆਤਮਾ ਜਾਨੇ ਹੈ ਜੋ ਮ
ਨ ਹੈ ਜੈਸੇ ਦੀਪਕ ਘਰ ਮੈਂ ਪ੍ਰਕਾਸਤਾ ਹੈ ਅਰ ਬਾਹਰ ਕੇ ਛੇਦਹੁ ਮੈ ਭੀ ਉ
ਸੀ ਕਾ ਪ੍ਰਕਾਸ ਜਾਤਾ ਹੈ ਤੈਸੇ ਮਨ ਭੀ ਅੰਦਰ ਪ੍ਰਕਾਸਤਾ ਹੈ ਅਰ ਇੰਦ੍ਰੀਆ
ਹੁ ਕੇ ਦੁਆਰਿਆਹੁ ਕੇ ਭੀ ਪ੍ਰਕਾਸਤਾ ਹੈ ਅਰ ਭੋਗ ਜਾਨੇ ਹੈ ਇਸ ਤ੍ਰੀਅਹੁ

ਕੇ ਸੋ ਤਮ ਭੀ ਰਖਿਆ ਨਹੀਂ ਕਰਤੇ ਅਰ ਦੇਵਤੇ ਭੀ ਈਰਖਾ ਨਹੀਂ ਕਰਤੇ ਸੋ ਤੁਮ
ਭੀ ਈਰਖਾ ਨਹੀਂ ਕਰਨੀ ਤਬ ਬੋਧ ਸਰਧਾ ਕੇ ਭੁਲਾਵਤੇ ਭਾਇਆ ਅਰ ਸੁਧ
ਤਬ ਅਨ ਪ੍ਰਵੇਸ ਕੀਆ ਤਬ ਸੰਤ ਨੇ ਕਹਾ ਕਿ ਇਹ ਸਰਧਾ ਜੇਹੀ ਮੰਤ੍ਰ ਹੋਵੈ
ਗੀ ਤਬ ਕਰਣ ਕਹਿਆ ਜੋ ਇਹ ਤਾਂ ਸਰਧਾ ਬੋਧ ਕਉ ਮੈ ਹੋਤੀ ਹੈ ਪਰ ਤੇਰੀ ਮ
ਤਾ ਸੰਤ ਕੀ ਸਰਧਾ ਹੈ॥ ਅਰ ਛਿਹਤੇ ਮਹਾਂ ਸ੍ਰਿਸਟਿ ਮੁਨਿ ਸਿਗਰੇ ਮੈ ਹੋਤੀ ਹੈ ਸੋ ਤੂ
ਤੇ ਨ ਕਰ ਅਰ ਕੌਤਕ ਦੇਖ ਜੋ ਇਤਨੇ ਬਿਖੈ ਭਿਖਕ ਹਥ ਵਿਚ ਪੁਸਤਕ
ਲੈਕੇ ਆਇਆ ਅਰ ਕਹਾ ਕਿ ਮੇਰੇ ਖਿਪਣਕ ਕੇ ਉਪਾਸਕ ਉ ਮਨ ਬੀਨ
ਦਾ ਆਤਮਾ ਅਉਰ ਕੋਊ ਨਹੀਂ ਅਰ ਭੋਗਾਂ ਤੇ ਬਿਨੋ ਹੋਰ ਮੁਕਤ ਕੋਊ ਨਹੀਂ
ਅਰ ਅਸਥਾਵਰ ਅਤੇ ਜੰਗਮ ਇਸ ਮਨ ਤੇ ਹੀ ਉਪਜੇ ਹੈਂ ਸੋ ਇਸ ਮਨ ਕ
ਅੰਤਰ ਕਾਰਨ ਕੋਊ ਨਹੀਂ ਤਾਂ ਤੇ ਐਸਾ ਉਪਾਵ ਕਰਹੁ ਜੋ ਮਨ ਸੁਖ ਹੋਤੇ ਦਿ
ਜੇ ਨਹੀਂ ਤਾਂ ਭਿਖਕ ਪ੍ਰਸੰਨ ਹੂਆ ਅਰ ਫੇਰੀ ਲੈਕੇ ਬੋਲਤ ਭਾਇਆ ਕਿ
ਅਰ ਮਤ ਬਡਾ ਸ੍ਰੇਸ਼ਟ ਹੈ ਅਰ ਸੁਗਤਿ ਪਰਮ ਹੈ ਜੋ ਇਸਤ੍ਰੀਆਂ ਕਾ ਭੋਗ
ਭੋਗਣਾ ਅਰ ਕੋਮਲ ਬਸਤ੍ਰ ਪਹਿਰਣੇ ਅਰ ਜਿਸ ਕਾਲ ਵਿਖੇ ਮਨ ਚਾਹੇ
ਤਿਸੇ ਕਾਲ ਵਿਖੇ ਭੋਗ ਕਰਣਾ ਅਰ ਚੰਦਨੀ ਰਾਤ ਭੂਖਨ ਸਹਿਤ ਨਾਰੀ
ਅਰ ਪੁਸਪਾਂ ਸਹਿਤ ਸਿਹਜਾ ਇਹੀ ਮੋਖ ਹੈ ਤਬ ਕਰਣ ਸੰਤ ਕਉ
ਕਹਾ ਕਿ ਇਹ ਜੋ ਭਗਵੇਂ ਭੇਸ ਵਾਲਾ ਹੈ ਅਰ ਸਿਰ ਜਿਸ ਕਾ ਮੁੰਡਤ ਹੈ ਸੋ ਇ
ਹੋ ਬੋਧ ਕਾ ਸਿਖ ਹੈ ਤਬ ਸੰਤ ਕਹਾ ਤੇਊ ਤਮ ਕੇ ਕਿਆ ਪ੍ਰਸ਼ਨ ਹੈ
ਤਉ ਲਗਾ ਭਿਖਕ ਬੋਲਤ ਭਾਇਆ ਅਰ ਪੁਸਤਕ ਵਾਰ ਕੇ ਕਹਾ ਜੋ ਮੇਰੇ
ਗੁਰ ਕੇ ਵਚਨ ਜੋ ਮਨ ਹੀ ਆਤਮਾ ਹੈ ਅਰ ਵਿਖਿਆ ਹੈ ਮੈਂ ਮਨ ਲੀਨ ਹੋ
ਵੈ ਸੋਈ ਮੁਕਤ ਹੈ ਅਰ ਸਭ ਸਰਧਾ ਕੇ ਭੁਲਾਇਆ ਤਾਂ ਸੰਤ ਕਹਾ
ਕਰਣਾ ਇਹੀ ਤਾਮਸੀ ਸਰਧਾ ਹੈ ਅਰ ਤਿਸ ਸਮੇਂ ਦਿਗੰਬਰ ਖਿਪੰਤ
ਜਾਇਕ ਖਿਪਣਕ ਸਿਖ ਜੋ ਆਨ ਪ੍ਰਾਪਤਿ ਹੂਆ ਅਰ ਕਹਾ ਜੋ ਭਿਖ
ਹਮਾਰੇ ਪਾਸ ਆਓ ਜੋ ਤੈ ਸਬਦ ਸੁਣੇ ਕੇ ਭਿਖਕ [illegible] ਭਾਇਆ ਤਾਂ
ਖਿਪਣਕ ਕਹਾ ਕ੍ਰੋਧ ਕੇ ਭੂਰ ਕਰੇ ਕੇ [illegible] ਪੂਰਵ [illegible]

ਤਾਂ ਭਿਖਕ ਕਹਾ ਪੂਛ ਤਾਂ ਫਿਰ ਖਿਪਣਕ ਕਹਾ ਤੂੰ ਤੂੰ ਤੋ ਖਿਣ ਬਿਨਾਸਨ ਹੈ
ਸੋ ਤੂੰ ਬ੍ਰਤ ਕਾਹੇ ਕਉ ਧਾਰਤਾ ਹੈ ਤਾਂ ਭਿਖਕ ਕਹਾ ਹੇ ਖਿਪਣਕ ਗਮਾਰ ਜੋ
ਸੋ ਤਨ ਹੈ ਤਿਸ ਬਿਖੈ ਗਿਆਨ ਬਿਨ ਮੁਕਤ ਕੈਸੇ ਕਰੈ ਦਿਖਿਆ ਹੂ ਕੇ ਭੇਖ ਮੇ
ਰਹੇ ਏਹੀ ਮੁਕਤ ਜਾਣੈ ਤਾਂ ਖਿਪਣਕ ਕਹਾ ਹੇ ਮੂਰਖ ਜੇ ਮੁਨ ਵ੍ਰਿਤ ਮੈਂ ਏ
ਕ ਏਕ ਭੀ ਮੁਕਤ ਹੋਵੈ ਤੋ ਸਾਰੀ ਸ੍ਰਿਸਟਿ ਕਾ ਅਭਾਵ ਹੋ ਜਾਵੈ ਸੋ ਤੁਝੇ ਇਸ ਧ
ਰਮ ਕਾ ਕਿਸੇ ਉਪਦੇਸ ਕੀਆ ਹੈ ਤਾਂ ਭਿਖਕ ਕਹਾ ਮੁਝੇ ਸਰਬਗ੍ਯ ਬੋਧ ਨੇ
ਕੀਆ ਹੈ ਤਾਂ ਉਸ ਨੇ ਕਹਾ ਜੇ ਮੂਰਖ ਕੇ ਕਹੇ ਸਰਬਗ੍ਯ ਹੋਈਤਾ ਹੈ ਤੋ ਮੈਂ ਭੀ
ਸਰਬਗ੍ਯ ਹੋਂ ਅਰ ਤੂੰ ਮੇਰਾ ਪਿਤਾ ਪਿਤਾਮਾ ਸਹਤ ਦਾਸ ਭਇਆ ਤਾਂ ਭਿਖਕ
ਕ੍ਰੋਧਵਾਨ ਭਇਆ ਅਰ ਕਹਾ ਰੇ ਪਾਪੀ ਮੈਂ ਤੇਰਾ ਦਾਸ ਨਹੀ ਮੈਂ ਸਰਬਗ੍ਯ
ਬੋਧ ਕਾ ਦਾਸ ਹੋਂ ਤਾਂ ਖਿਪਣਕ ਕਹਾ ਬੋਧ ਕੀ ਦਾਸਤਾ ਛਾਡ ਕੇ ਦਿਗੰਬ
ਰ ਕਾ ਦਾਸ ਹੋ ਤਬ ਭਿਖਕ ਕਹਾ ਉਤਮ ਗੁਰੂ ਕੋ ਛਾਡ ਕਰ ਕਥਨੀਚ ਗੁਰ
ਕੋ ਧਾਰਤਾ ਹੋਂ ਤਬ ਖਿਪਣਕ ਕਹਿਆ ਮੇਰੇ ਗੁਰੂ ਗ੍ਰਿਹ ਨੇ ਖਟ ਦ੍ਰਬ ਤਤ ਦਾ
ਸਭ ਤ੍ਰਿਲੋਕੀ ਕੀ ਖਬਰ ਦਿਗੰਬਰ ਦਈ ਹੈ ਅਰ ਦਿਗੰਬਰ ਸਿਧਾਂਤ
ਹੈ ਅਰ ਜੇਤੀ ਦੇਹ ਹੈ ਤੇਤਾ ਆਤਮਾ ਹੈ ਅਰ ਜੈਸੇ ਦੀਪ ਫਨੂਸ ਨੂੰ ਪ੍ਰਕਾਸ
ਤਾ ਹੈ ਤੈਸੇ ਆਤਮਾ ਦੇਹ ਨੂੰ ਪ੍ਰਕਾਸਤਾ ਹੈ ਅਰ ਦੀਪਕ ਜੇ ਕੁੰਭ ਮੇ ਰਖੀਏ
ਤੋ ਕੁੰਭ ਕੋ ਪ੍ਰਕਾਸਤਾ ਹੈ ਅਰ ਜੇ ਗ੍ਰਿਹ ਮੇ ਰਖੀਏ ਤੋ ਗ੍ਰਿਹ ਮੇਂ ਪ੍ਰਕਾਸਤਾ
ਹੈ ਤੈਸੇ ਆਤਮਾ ਅਤਿ ਸੂਖਮ ਸਰੀਰ ਕੋ ਪ੍ਰਕਾਸਤਾ ਹੈ ਅਰ ਬ੍ਰਹਮ ਸੂਖਮ
ਬ੍ਰਹਮੰਡ ਕੋ ਪ੍ਰਕਾਸਤਾ ਹੈ ਅਰ ਤੇਰਾ ਜੋ ਜੋਤਕ ਸਾਸਤ੍ਰ ਹੈ ਸੋ ਤੋ ਇੰਦ੍ਰੀ
ਅਗੋਚਰ ਪਦਾਰਥ ਪ੍ਰਕਾਸਤਾ ਹੈ ਅਰ ਤੈਨੇ ਜੋ ਕਠਿਨ ਬ੍ਰਤ ਧਾਰਿਆ
ਹੈ ਸੋ ਦੁਹਾਂ ਲੋਕਾਂ ਕੇ ਵਿਰੁਧ ਮਾਰਗ ਤਿਆਗ ਅਰ ਸੁਗਤ ਮਾਰਗ ਸ
ਖਿਅਤ ਸੁਖ ਦੇਵਣੇ ਵਾਲਾ ਸਰੇਵੜਿਕ ਮਤ ਹੈ ਸੋ ਕੈਸੇ ਹੈ ਕਿ ਇਸ ਲੋ
ਕ ਵਿਖੇ ਨਉਤਨ ਇਸਤ੍ਰੀਆਂ ਭੋਗਣੀਆਂ ਅਰ ਪੁਸਪ ਅਰ ਚੰਦਨ ਅ
ਰ ਰਸ ਇਹੀ ਸੁਰਗ ਹੈ ਅਰ ਆਧਿ ਬਿਆਧਿ ਉਪਾਧਿ ਏਹੀ ਨਰਕ ਹੈ
ਸੋ ਬੋਧ ਅਰ ਦਿਗੰਬਰ ਚਰਚਾ ਕਰਤੇ ਥੇ ਤਉ ਲਗ ਸੋਮ ਸਿਧਾਂਤੀਆ

ਇਆ ਜੋ ਕੈਸਾ ਹੈ ਕਿ ਕਪਾਲਕ ਰੂਪ ਹੈ ਜੋ ਸਕਾ ਅਰ ਨਰਾਹੂ ਕੇ ਅਸਥ
ਹੰ ਕੀ ਮਾਲਾ ਧਾਰੀ ਹੂਈ ਹੈ ਅਰ ਪੁਰਖਾਂ ਕੀ ਖੋਪਰੀ ਮੈਂ ਖਾਤਾ ਪੀਤਾ ਹੈ
ਅਰ ਮਸਾਣ ਮੈਂ ਬਸਤਾ ਹੈ ਸੋ ਖਿਪਣਕ ਕਹਤ ਭੂਆ ਕਿ ਸੋ ਕਪਾਲਕ ਸੁ
ਧ ਦਰਸਨ ਹੈ ਅਰ ਸੋ ਮੇਰਾ ਰੂਪ ਹੈ ਜੋ ਮੈਂ ਜਗਾਤ ਕੇ ਕੈਸੇ ਜਣਤਾ ਹੈਂ
ਕਿ ਈ ਸੁਰ ਤ੍ਰਿਨ ਹੈ ਅਰ ਜਗਤ ਤ੍ਰਿਨ ਹੈ ਅਰ ਮੈਂ ਬ੍ਰਾਮਣ ਕੀ ਖੋਪਰੀ ਮੈਂ
ਮਦ ਪੀਤਾ ਹੈਂ ਅਰ ਮਾਨਸ ਕੀ ਮਜਾ ਨਾਲ ਜੋ ਮਿਲਿਆ ਹੂਆ ਮਾਂਸ ਤਿਸ
ਕਉ ਅਗਨ ਵਿਖੇ ਹੋਮ ਕਰਤਾ ਹੈਂ ਅਰ ਭੈਰਵੀ ਕੀ ਪੂਜਾ ਕਰਤਾ ਹੈਂ ਅਰ
ਮਾਨਸ ਕੋ ਜੋ ਕੰਠ ਕਟ ਕੇ ਲੋਹੂ ਕੀ ਧਾਰਾ ਨਿਕਸਤੀ ਹੈ ਸੋ ਈ ਅੰਮ੍ਰਿਤ
ਜਾਣ ਕੇ ਸਿਵ ਕੀ ਪੂਜਾ ਕਰਤਾ ਹੈ ਤਾਂ ਤੇ ਇਹ ਸਭਰੀ ਮਹਾਂ ਮੋਹ ਕੇ ਮਤ ਹੈਂ
ਅਰ ਵਿਦਾਂਤੀ ਉਸ ਕਉ ਐਸੇ ਕਹਿਤੇ ਹੈਂ ਕਿ ਵਿਖਿਆ ਕੀਆ ਜੋ ਬ੍ਰਿਤ
ਹੈਨ ਸੋ ਮਾਸ ਹੈ ਅਰ ਆਤਮਾ ਜੋ ਸਿਵ ਹੈ ਤਿਸ ਮੈ ਹੋਮੈਂ ਅਰ ਬ੍ਰਹਮਕ
ਪਾਲ ਜੋ ਹੈ ਤਿਸ ਮੈਂ ਚੰਦ੍ਰਮਾਂ ਵਤ ਕੀ ਜੋ ਸੁਧ ਬ੍ਰਿਤਾਂ ਹੈਨ ਤਿਸ ਕੋ ਪਾਨ ਕਰੇ
ਤਬ ਆਤਮਾ ਕੋ ਪ੍ਰਾਪਤ ਹੋਵੈ ॥ ਤਬ ਭਿਖਕ ਸੋਮ ਸੋਂਮ ਸਿਧਾਂਤੀ ਕੋ ਕਹਾ ਕਿ
ਤੇਰਾ ਧਰਮ ਮਹਾਂ ਘੋਰ ਹੈ ਤਬ ਕਪਾਲਕ ਕ੍ਰੋਧਵਾਨ ਹੂਆ ਕਿ ਹਮਾਰੇ ਸੋਮ
ਅਰ ਸਿਵਾਂ ਕਾ ਜੋ ਮਤ ਹੈ ਸੋ ਬੇਦਾਂ ਸਾਸਤ੍ਰਾਂ ਮੈਂ ਪ੍ਰਸਿਧ ਹੈ ਅਰ ਜੋ ਤੂੰ ਨਿੰਦ
ਤਾ ਹੈ ਅਰ ਮੈਂ ਚਾਹੋਂ ਤਉ ਇੰਦ੍ਰਾਦਿਕ ਦੇਵਤਿਆਂ ਕੋ ਹਰਿ ਲੇਵਾਂ ਅਰ ਤਾ
ਰੇ ਗਣਾਂ ਕੋ ਚਲਨੇ ਰੋਕ ਰਖਾਂ ਅਰ ਸਾਰੇ ਸਮੁੰਦ੍ਰਾਂ ਕਾ ਅਰ ਧਰਤੀ
ਕਾ ਪਾਣੀ ਪਾਨ ਕਰ ਲੇਵਾਂ ਅਰ ਫੇਰ ਅਭਿਕਰ ਪੂਰਨ ਕਰ ਦੇਵਉਂ ਐਸੀ
ਸਿਵ ਕੀ ਦਈ ਹੋਈ ਸਮਰਥਾ ਮੇਰੇ ਪਾਸ ਹੈ ਤਬ ਖਿਪਣਕ ਕਹਿਆ
ਕਿ ਮਾਇਆ ਇੰਦ੍ਰਜਾਲ ਦੀ ਕਰ ਭੁਲਾਵਤਾ ਹੈ ਤਬ ਕਪਾਲਕ ਕਹਿਆ ਹੇ ਪਾ
ਪੀ ਤੂੰ ਈਸੂਰ ਕਉ ਮਾਇਆ ਜਾਲ ਕਹਿਤਾ ਹੈ ਤਬ ਡਉਰੂ ਕਾ ਸਬਦ ਕ
ਰਕੇ ਭੂਤਾਂ ਕਉ ਬੁਲਾਵਤ ਭਇਆ ਅਰ ਆਪਣੀ ਕਰਵਾਰ ਨਿਕਾਸ ਲ
ਈ ਅਰ ਕਹਾ ਕਿ ਤੇਰਾ ਕੰਠ ਕਟ ਕੇ ਭੈਰਵੀ ਕੋ ਤ੍ਰਿਪਤ ਕਰਤਾ ਹੈਂ ਤਬ ਖਿਪ
ਣਕ ਕਉ ਕੋਪ ਮਾਨ ਕਰਕੇ ਫੇਰ ਖੜਗ ਕਉ ਮਿਆਨ ਵਿਚ ਕਰਤ ਭਇ

ਆਜੇਆ ਹੈ ਜਾ ਪਰਮ ਧਰਮ ਹੈ ਤਬ ਕ੍ਰਪਾਲਕ ਸਰਧਾ ਕਉ ਭੁਲਾਵਤ
ਭਇਆ ਤਬ ਸਰਧਾ ਸੁੰਦਰ ਕਮਲ ਦਲ ਲੋਚਨ ਅਰ ਅਜੋਬੰ ਕੀਆਂ
ਮਾਲਾ ਜਿਸ ਕੇ ਭੂਖਣ ਹੈ ਸੋ ਆਵਤ ਭਈ ਤਬ ਕ੍ਰਪਾਲ ਕਹਾ ਹੇ ਪ੍ਰਿਆ ਇ
ਸ ਭਿਖਕ ਕਉ ਵਸਿ ਕਰ ਤਬ ਸਰਧਾ ਤਿਸ ਕਉ ਆਲਿੰਗਨ ਕਰਾ ਤਬ ਭਿ
ਖਕ ਕਹਾ ਕਿ ਮੈਂ ਅਨੇਕ ਅੰਗਨਾਂ ਤੇ ਭੋਗੀਆਂ ਹੈਂ ਪਰ ਕ੍ਰਪਾਲਨੀ ਕੇ ਸਮਾਨ
ਸੁੰਦਰ ਕਟਾਖ ਜੁਗਤ ਕਾਈ ਨਹੀ ਦੇਖੀ ਤਬ ਭਿਖਕ ਸੋ ਮਾਸਿ ਪਤੰਕਾ ਸਿ
ਖ ਭਇਆ ॥ ਅਰ ਖਿਪਣਕ ਜੋ ਥਾ ਤਿਸ ਨੇ ਕਹਾ ਅਰੇ ਭਿਖਕ ਤੂੰ ਕ੍ਰਪਾ
ਲਨੀ ਕਾ ਅੰਗੀਕਾਰ ਕੀਆ ਹੈ ਸੋ ਮੁਝੇ ਸਪਰਸ ਨਾ ਕਰ ਤਬ ਭਿਖਕ ਕਹਾ
ਜਬ ਤੂੰ ਭੀ ਕ੍ਰਪਾਲਨੀ ਕੋ ਅੰਗੀਕਾਰ ਕਰੇਂਗਾ ਤਬ ਅੰਤਰ ਅੰਤਰ ਜਾਏਂਗਾ
ਤਬ ਤਕ ਸਰਧਾ ਕੇ ਕ੍ਰਪਾਲਕ ਕਹਾ ਅਰ ਸਰਧਾ ਖਿਪਣਕ ਕੋ ਭੀ ਆਲਿੰ
ਗਨ ਕੀਆ ਤਬ ਖਿਪਣਕ ਪ੍ਰਸੰਨ ਹੋਇ ਕਰ ਕਹਾ ਕਿ ਕ੍ਰਪਾਲਨੀ ਕਾ ਸਪਰਸ
ਹੀ ਮੋਖ ਹੈ ਤਬ ਖਿਪਣਕ ਭੀ ਕ੍ਰਪਾਲਕ ਕਾ ਸਿਖ ਹੂਆ ਅਰ ਕ੍ਰਪਾਲਕ
ਮਦਕ ਭੁੰਜਨ ਆਪ ਭੀ ਪੀਆ ਅਰ ਕ੍ਰਪਾਲਨੀ ਕਉ ਭੀ ਦੀਆ ਅਰ ਖਿ
ਪਣਕ ਕੋ ਭੀ ਪੀਲਾਇਆ ਅਰ ਮਹਾਂ ਮਤ੍ਰ ਕਾ ਹੇਤ ਭਇਆ ਕਿ ਇਹ ਪਾਤ੍ਰ
ਅੰਮ੍ਰਿਤ ਪਦ ਤੰਭ ਦਾਤੇ ਖਣੀ ਪਸੂ ਪਾਸ ਸੂਖਛੇਦਕ ਕਾਰਨ ਭੈ ਪਰਿ ਦੇਵਤ
॥ ਤਬ ਖਿਪਣਕ ਕਹਾ ਕਿ ਆਸਾਂ ਕੋ ਵਿਹਿਤ ਕੀ ਆਗਿਆ ਕਰ ਪਾਨ ਕਰਨਾ
ਜੋਗ ਹੈ ਤਬ ਭਿਖਕ ਕਹਾ ਕਿ ਹਮ ਤੇਰਾ ਉਛਿਸ਼ਟ ਕੈਸੇ ਪਾਨ ਕਰਹਿ ਤਬ ਕ੍ਰਪਾ
ਲਕ ਕਹਾ ਹੇ ਸਰਧੇ ਤੂੰ ਆਪਣੇ ਮੁਖ ਕਰ ਪੀ ਅੰਮ੍ਰਿਤ ਕਰ ਕੇ ਉਛਿਸਟ ਕਰ ਦੇ
ਹੋ ਜੋ ਜਬ ਆਪਣੇ ਮੁਖ ਸਿਉ ਸਰਧਾ ਨੇ ਉਛਿਸਟ ਕਰ ਦੀਆ ਤਬ ਭਿ
ਖਕ ਨੇ ਭੀ ਪੀਆ ਅਰ ਕ੍ਰਪਾਲਕ ਨੇ ਭੀ ਪੀਆ ਸੋ ਦੋਨੋ ਘੂਰਨ ਕਰਕੇ ਗਿ
ਰ ਪੜੇ ਤਬ ਕ੍ਰਪਾਲਕ ਕਹਾ ਕਿ ਹੇ ਕ੍ਰਪਾਲਨੀ ਇਹ ਦੋਨੋ ਹਮ ਦਾਸ ਪਾਏ ਹੈਂ
ਤਬ ਕ੍ਰਪਾਲਕ ਅਰ ਕ੍ਰਪਾਲਨੀ ਦੋਨੋ ਲਾਗੇ ਨ੍ਰਿਤ ਕਰਨੇ ਅਰ ਭਿਖਕ ਅ
ਰ ਖਿਪਣਕ ਭੀ ਲਾਗੇ ਨ੍ਰਿਤ ਕਰਨੇ ਤਬ ਕ੍ਰਪਾਲਕ ਕਹਿਆ ਮੈਂ ਮੰਤ੍ਰ ਕ
ਹਤਾ ਹੋਂ ਕਿ ਤੁਸੀਂ ਧਰਮ ਦੀ ਜੋ ਪੁਤ੍ਰੀ ਸਰਧਾ ਹੈ ਤਿਸ ਕਉ ਪਕੜ ਲੀਆ

ਵੈ ਤਬ ਸੰਤ ਕਹਿਆ ਹੈ ਕਰਣੇ ਇਹ ਜੋਗੀ ਮਤ ਕੀ ਵਾਰਤਾ ਕਰਤੇ ਹੈਂ
ਤਬ ਕਰਣਾ ਅਰ ਸੰਤ ਧਿਆਨ ਲਾਇ ਕੇ ਲਗੀਆਂ ਸੁਣਨੇ ਤਬ ਕ
ਪਾਲਕ ਚਕ੍ਰ ਛੋੜਿਆ ਅਰ ਚਕ੍ਰ ਭ੍ਰਮਾਇ ਕਰ ਦੇਖਿਆ ਤਾਂ ਨਾਂ ਸਰਧਾ
ਜਲ ਵਿਖੇ ਹੈ ਅਰ ਨਾ ਥਲ ਵਿਖੇ ਹੈ ਅਰ ਨਾਂ ਪਰਬਤਾਂ ਵਿਖੇ ਹੈ ਅਰ ਨਾਂ ਪ
ਤਾਲ ਵਿਖੇ ਹੈ ਪਰ ਸਰਧਾ ਵਿਸਨ ਭਗਤ ਕੇ ਸਾਥ ਸੰਤਾਂ ਦੇ ਰਿਦੇ ਵਿਖੇ
ਵਸਤੀ ਹੈ ਤਬ ਖਿਪਨਕ ਕਹਿਆ ਕਿ ਹਮਾਰੇ ਰਾਜੇ ਮੋਹ ਕਾ ਬਚਨ ਹੈ ਜੇ
ਸਰਧਾ ਕੋ ਪਕੜ ਲਿਆਵੈ ਤਬ ਕਪਾਲਕ ਪੁਸਤਕ ਲੈ ਕੇ ਦੇਖਣ ਲਗਾ
ਤੋ ਉਸ ਨੇ ਕਹਿਆ ਕਿ ਵਿਸਨ ਭਗਤ ਕੇ ਪਾਸ ਸਰਧਾ ਹੈ ਅਰ ਨਿਹਕਾ
ਮ ਧਰਮ ਭੀ ਵਿਸਨ ਭਗਤਿ ਪਾਸ ਹੈ ਤਾਂ ਤੇ ਬਿਬੇਕ ਕਾ ਕਾਰਜ ਸਿਧ ਹੂ
ਆ ਦ੍ਰਿਸ੍ਟ ਆਵਤਾ ਹੈ ਅਰ ਮਹਾਂ ਮੋਹ ਕਾ ਕਾਰਜ ਸਿਧ ਨਹੀਂ ਹੋਤਾ ਜੋ ਵਿ
ਸਨ ਭਗਤਿ ਕਰ ਕੇ ਬਿਬੇਕ ਕਾ ਜੋ ਅੰਤਾਹਕਰਣ ਸੁਧ ਹੋਵੈਗਾ ਅਰ ਵਿ
ਦਿਆ ਰੂਪੀ ਕੰਨਿਆਂ ਅਰ ਪ੍ਰਬੋਧ ਰੂਪੀ ਪੁਤ੍ਰ ਉਤਪਤਿ ਹੋਵੈਂਗੇ ਤਾਂ ਹ
ਮਾਰੇ ਰਾਜੇ ਮਹਾਂ ਮੋਹ ਕਾ ਨਾਸ ਹੋਵੈਗਾ ਤਉ ਭੈਰਵੀ ਕੋ ਸਰਧਾ ਅਰ ਧਰ
ਮ ਕੇ ਪਕੜਨੇ ਕੋ ਭੇਜਿਆ ਤਾਂ ਸੰਤ ਅਰ ਕਰਣਾ ਭੀ ਦੋਨੋ ਵਿਸਨ ਭਗਤ
ਕੇ ਪਾਸ ਜਾਇ ਪ੍ਰਾਪਤਿ ਭਈਆਂ ॥ ਪੰਚਮੋਂ ਅੰਗ ਸਮਾਪਤੰ ॥ ੫ ॥

ਤਉ ਭੈਰਵੀ ਜੋ ਪਾਖੰਡੀਆਂ ਨੇ ਭੇਜੀ ਥੀ ਸੋ ਤਿਸ ਨੇ ਸਰਧਾ ਕੋ ਅਰ ਨਿ
ਕਾਮ ਧਰਮ ਕੋ ਜਬ ਵਿਸਨ ਭਗਤ ਸੇ ਕਿਨਾਰੇ ਦੇਖਾ ਤੋ ਦੋਨੋ ਕੋ ਲੈ ਕਰ
ਅਕਾਸ ਕਉ ਭੈਰਵੀ ਉਡੀ ਅਰ ਵਿਸਨ ਭਗਤ ਕੋਪ ਕਰ ਕੈ ਹੁੰਕਾਰ ਕਰੀ ਤਬ
ਭੈਰਵੀ ਗਿਰ ਪੜੀ ਅਰ ਤਿਸ ਕੇ ਸਿਰ ਕੇਸ ਅਰ ਅੰਗ ਭੰਗ ਹੋਗ
ਏ ਅਰ ਸਰਧਾ ਅਤੇ ਧਰਮ ਉਸ ਕੇ ਮੁਖ ਸੇ ਨਿਕਲ ਕੇ ਵਿਸਨ ਭਗਤਿ
ਪਾਸ ਆਏ ਕੈਸੇ ਹੈ ਭੈਰਵੀ ਜੋ ਕੰਪੀ ਹੈਂ ਅਰ ਕੈਸਾ ਹੈ ਭੈਰਵੀ ਕਾ ਰੂਪ ਜੈਸ
ਹੰ ਭ੍ਰਾਇਆਨਕ ਹੈਂ ਅਰ ਮਨੁਖਾਂ ਦੇ ਸਿਰ ਕੇ ਕੰਨਾਂ ਮੈਂ ਕੁੰਡਲ ਹੈਂ ਅਰ
ਬਿਜਲੀ ਕੀ ਨਿਆਈਂ ਚਮਤਕਾਰੇ ਹੈਂ ਅਰ ਬਡੀਆਂ ਦਾੜ੍ਹਾਂ ਹੈਂ ਜੋ ਉਸ ਕੇ
ਭੈ ਸੇ ਸਰਧਾ ਹਲੀਆਵਤੀ ਹੈ ਅਰ ਸੰਤ ਅਰ ਕਰਣਾ ਭੀ ਚਲੀ ਆਵਤੀ

ਹੈ ਤਉ ਮੁਦਤਾ ਸੰਤ ਕਉ ਆਇ ਮਿਲੀ ਅਰ ਸਰਧਾ ਕੇ ਢੂੰਢਣੇ ਕੀ ਵਿ-
ਰਤਾ ਆਇ ਕਹੀ ਤਉ ਲਗ ਸੰਤ ਅਰ ਸਰਧਾ ਆਇ ਮਿਲੀਆਂ ਤਾਂ ਸੰਤ
ਨੇ ਸਰਧਾ ਕੇ ਨਮਸਕਾਰ ਕੀਆ ਅਰ ਸਰਧਾ ਨੇ ਨ ਪਛਾਤਾ ਤਬ ਸੰਤ ਕ-
ਹਿਆ ਹੇ ਮਾਤਾ ਤੇਰੀ ਹੇਈ ਮੁਝੈ ਨਹੀਂ ਪਛਾਨਤੀ ਤਬ ਸਰਧਾ ਨੇ ਪਛਾਤਾ
ਤਉ ਸੰਤ ਅਰ ਕਰਣਾ ਅਰ ਮੁਦਤਾ ਤੀਨੇਂ ਸਰਧਾ ਕੀ ਚਰਨੀਂ ਆਨ ਲਗੀ-
ਆਂ ਤਬ ਵਿਸਨ ਭੁਗਤਿ ਕਹਿਆ ਕਿ ਦੁਰਗਤ ਮਾਂ ਜੋ ਹੈ ਮਹਾਂ ਮੋਹ ਤਿਸ ਕੋ ਮੈਂ
ਮਾਰੇਂਗੀ ਸੋ ਤੁਸੀਂ ਚਾਰੇਂ ਬਬੇਕ ਪਾਸ ਜਾਹੋ ਅਰ ਆਪਣੀ ਸੈਨਾ ਕੇ ਕਹੋ
ਜੋ ਸਮ ਦਮ ਆਦਿਕ ਹਨ ਤਉ ਸਰਧਾ ਨੇ ਕਹਿਆ ਕਿ ਹੇ ਦੇਵਤਾ ਸੋ ਮਹਾ-
ਰਾਜ ਕਿਸ ਠਉਰ ਬਿਰਾਜਤੇ ਹੈਂ ਤਬ ਸੰਤ ਕਹਿਆ ਕਿ ਇਕ ਰਾਦ੍ਹਾ ਨਾਮ ਨਗ-
ਰੀ ਹੈ ਅਰ ਤਿਸ ਕੇ ਤਲੇ ਗੰਗਾ ਨਦੀ ਚਲਤੀ ਹੈ ਅਰ ਤਿਸ ਕੇ ਕੰਢੇ ਚਕ੍ਰਤੀ-
ਰਥ ਹੈ ਸੋ ਤਿਸ ਅਸਥਾਨ ਪਤਿਜਲ ਸੰਜੁਗਤ ਊਹਾਂ ਰਾਜਾ ਪ੍ਰਣਯਾਮ ਕ-
ਰਤੇ ਹੈਂ ਤਬ ਵਿਸਨ ਭਗਤ ਕੀ ਆਗਿਆ ਕਰ ਮੈਤ੍ਰੀ ਅਨਕੰਪਾ ਮੁਦਤਾ ਉ-
ਪੇਖਿਆ ਚਾਰੇ ਭੈਣਾਂ ਇਹ ਭੀ ਬਬੇਕ ਪਾਸ ਜਾਇ ਪ੍ਰਾਪਤਿ ਭਈਆਂ ਅਰ
ਸਰਧਾ ਅਤੇ ਸਾਂਤਿ ਇਹ ਭੀ ਜਾਇ ਪ੍ਰਾਪਤਿ ਭਈਆਂ ਸੋ ਸਭ ਨਉਂ ਕਉ ਆ-
ਦਰ ਕਰਕੇ ਬੈਠਾਇਆ ਤਾਂ ਸਰਧਾ ਕਹਤ ਭਈ ਕਿ ਹਮਾਰਾ ਵਿਸਨ ਭਗਤ
ਨੇ ਬਡਾ ਪਖੁ ਕੀਆ ਹੈ ਅਰ ਤੁਮਾਰੇ ਕਉ ਸੰਦੇਸਾ ਕਹਾ ਹੈ ਕਿ ਜਿਸ ਮਹਾਂ ਮੋ-
ਹ ਨੇ ਅਗਿਆਨ ਕੇ ਸਾਗਰ ਮੇ ਸਾਰੇ ਜਗਤ ਕੋ ਡੋਬਾ ਹੈ ਅਰ ਮਨ ਕਉ ਭੀ
ਵਸਿ ਕੀਤਾ ਹੈ ਸੋ ਤੁਸੀਂ ਉਪਨਿਖਦ ਦੇਵੀ ਸੇ ਪ੍ਰਬੋਧ ਰੂਪੀ ਪੁਤ੍ਰ ਉਤਪਤ
ਕਰੋ ਜੋ ਮਹਾਂ ਮੋਹ ਕਾ ਨਾਸ ਕਰੇ ਤਬ ਬਬੇਕ ਕਹਾ ਹੇ ਸਰਧੇ ਉਪਨਿਖਧ
ਦੇਵੀ ਕੇ ਲਿਆਵਨੇ ਜੋਗ ਤੂੰਹੀ ਹੈ ਤਬ ਸਰਧਾ ਕਹਿਆ ਕਿ ਮੈਂ ਵਿਸਨ ਭ-
ਗਤ ਪਾਸ ਜਾਤੀ ਹੈਂ ਸੋ ਤੁਮ ਬਨਾਰਸੀ ਵਿਖੇ ਜਾਇ ਵਸਹੁ ਅਰ ਵਸਤ ਵਿ-
ਚਾਰ ਆਦਿਕ ਸੂਰਮੇ ਬੁਲਾਵਹੁ ਜੋ ਕਾਂਮ ਆਦਿਕਾਂ ਕਉ ਜੀਤੇਂ ਪਰ ਸਾਂ-
ਤਿ ਕੇ ਹਾਥ ਤੁਸਾਂ ਸੰਦੇਸਾ ਭੇਜਣਾ ਅਰ ਮੈਂ ਵਿਸਨ ਭਗਤ ਕੀ ਆਗਿਆ
ਲੇਕਰ ਉਪਨਿਖਦ ਦੇਵੀ ਆਨ ਮਿਲਾਵੈਂਗੀ ਤਬ ਬਬੇਕ ਨੇ ਹੁਆਰਪ

ਲ ਕਉ ਆਗਿਆ ਕਰੀ ਕਿ ਵਸਤ ਵਿਚਾਰ ਕਉ ਬੁਲਾਇ ਲਿਆਵੈ ਤ
ਬ ਦੁਆਰਪਾਲ ਵਸਤ ਵਿਚਾਰ ਕਉ ਬੁਲਾਇ ਲਿਆਇਆ ਅਰ ਬਬੇ
ਕ ਨੇ ਆਪਣੇ ਪਾਸ ਬੈਠਾਇਆ ਅਰ ਸਨਮਾਨ ਕੀਆ ਤਬ ਆਗਿਆ
ਕਰੀ ਜੋ ਮੇਰਾ ਮਹਾਂ ਮੋਹ ਸਾਥ ਜੁੱਧ ਬਣਾ ਹੈ ਅਰ ਤੂੰ ਕਾਮਦੇਵ ਕੇ ਜੀਤਣੇ
ਕੇ ਸਾਮਰਥ ਹੈਂ ਸੋ ਤੂੰ ਕਾਮ ਕਾ ਬਿਜੈ ਕਰ ਤਾਂ ਵਸਤ ਵਿਚਾਰ ਕਹਾ ਮੈਂ ਧਨਿ
ਹਾਂ ਜੋ ਮੇਰੇ ਸੁਆਮੀ ਮੁਝੇ ਟਹਲ ਕਹੀ ਹੈ ਤਬ ਬਬੇਕ ਕਹਾ ਤੂੰ ਕਿਸੇ ਕਰ
ਕਾਂਮ ਕੇ ਜੀਤੇਂਗੀ ਤਬ ਉਸ ਨੇ ਕਹਾ ਕਿ ਜਿਸ ਕੇ ਪੰਚ ਬਾਣ ਹੈਂ ਉਸ ਕਾ ਜੀਤ
ਣਾ ਕਿਆ ਹੈ ਜੋ ਪ੍ਰਥਮੇਂ ਉਸ ਕਉ ਇਸਤ੍ਰੀਆਂ ਕੇ ਸਰੀਰ ਮੇਂ ਅਸਤਅ
ਰ ਮਾਸ ਅਰ ਰੁਧਰ ਅਰ ਬਿਸਟਾ ਦਿਖਾ ਕੇ ਮਨ ਕੇ ਨਿਰਸ ਕਰੂੰਗਾ ਅਰ
ਬਹੁਰ ਸਰੀਰ ਕੇ ਦੁਆਰੇ ਪ੍ਰਾਣਯਾਮ ਕਰ ਕੇ ਰੋਕ ਰਖੇਂਗਾ ਅਰ ਕਾਂਮ ਕੋ
ਬੀਚ ਹੀ ਮਾਰ ਲੇਵਊਂਗਾ ਅਰ ਔਰ ਭੀ ਉਪਾਇ ਹੈ ਕਿ ਜੋ ਬਿਮਲ ਨਦੀ
ਆਂ ਕੇ ਕਿਨਾਰੇ ਪਰ ਝਰਨੇ ਝਰਤੇ ਹੈਂ ਅਰ ਸੀਤਲ ਅਸਥਾਨੋਂ ਪਰ ਬੈਠ
ਕੇ ਮਹਾਂ ਪੁਰਖ ਚਰਚਾ ਕਰਤੇ ਹੈਂ ਅਰ ਸੰਤ ਕੇ ਨਮਿਤ ਆਸਣ ਮਾਰ ਬੈਠੇ
ਹੈਂ ਤਹਾਂ ਇਸਤ੍ਰੀਆਂ ਅਰ ਕਾਮ ਕਾ ਕਿਆ ਬਲ ਚਲਤਾ ਹੈ ਕਿਓਂ ਕਿ ਏਕਨ
ਹੀ ਕੇ ਜੀਤੇ ਹੂਏ ਜਿਤਨੇ ਕਾਮ ਕੇ ਅਸਤ੍ਰ ਹੈਂ ਸੋ ਚੰਦਨ ਕੀ ਚਾਂਦਨੀ ਅਰ ਉ
ਰੋਂ ਕਾ ਗੀਜਾਰ ਅਰ ਬਸੰਤ ਅਰ ਮੇਘ ਅਰ ਪੁਸਪ ਸੋ ਸਰਬ ਕਾਂਮ ਕੇ
ਅਸਤ੍ਰ ਨਿਫਲ ਹੋ ਜਾਵੈਂਗੇ ਅਰ ਮੇਰੇ ਜੋ ਅਨੇਕ ਬੀਚਾਰ ਹੈਂ ਤਿਸ ਤੇ ਕਾਂਮ
ਕੇ ਜੀਤੇਂਗਾ ਤਬ ਵਸਤ ਵਿਚਾਰ ਨਮਸਕਾਰ ਕਰ ਕੇ ਕਾਂਸੀ ਕੋ ਵਿਦਿਆ
ਹੋਇਆ ਤਬ ਫਿਰ ਬਬੇਕ ਨੇ ਦੁਆਰਪਾਲ ਕੋ ਕਹਾ ਕਿ ਖਿਮਾ ਕੋ ਕ੍ਰੋਧ ਕੇ
ਜੀਤਣੇ ਕੇ ਵਾਸਤੇ ਬੁਲਾਇ ਲਿਆਵੈ ਤਾਂ ਖਿਮਾਂ ਆਨ ਨਮਸਕਾਰ ਕੀ
ਆ ਤਾਂ ਰਾਜੇ ਨੇ ਆਦਰ ਦੇ ਕੇ ਪਾਸ ਬੈਠਾਇਆ ਅਰ ਕਹਾ ਕਿ ਹੇ ਖਿਮਾ
ਤੂੰ ਕ੍ਰੋਧ ਕੇ ਜੀਤਨੇ ਕੇ ਸਮਰਥ ਹੈਂ ਤਬ ਖਿਮਾ ਨਮਸਕਾਰ ਕਰ ਕੇ ਜਾਤ
ਭਈ ਤਬ ਬਬੇਕ ਬੁਲਕਰ ਕਹਾ ਕਿ ਐਸੇ ਕ੍ਰੂਰ ਕ੍ਰੋਧ ਕੋ ਮਾਰੇਂਗੀ ਤਾਂ ਖਿ
ਮਾ ਕਹਿਆ ਇਹ ਬੜਾ ਦੁਸਟ ਹੈ ਅਰ ਇਸ ਨੇ ਕਈ ਸਤ੍ਰੂ ਮਾਰੇ ਹੈਂ ਪਰ

ਸੋ ਇਸ ਕੋ ਐਸੇ ਸੋਚੈਂਗੀ ਜੋ ਕ੍ਰੋਧਵਾਨ ਪੁਰਖ ਆਗੇ ਨਿੰਮ੍ਰਤਾ ਕਰੈਂਗੀ ਕਿ ਮੈਂ 
ਪਾਪੀ ਹੋਂ ਤੂੰ ਰਾਖਨੇ ਜੋਗ ਹੈਂ ਅਰ ਜੇ ਫੇਰ ਭੀ ਕ੍ਰੋਧ ਕਰ ਮਾਰੇਗਾ ਤਬ ਮਨ
ਕੋ ਸਮਝਾਵੈਂਗੀ ਕਿ ਇਹ ਮਾਰਕੇ ਹੀ ਪ੍ਰਸੰਨ ਹੋਤਾ ਹੈ ਅਰ ਸਿਖ ਕਾ ਪ੍ਰਸੰਨ
ਕਰਨਾ ਹੀ ਮੁਖ ਕਹਾ ਹੈ ਅਰ ਜੇ ਇਸੇ ਬਾਤ ਮੇਂ ਪ੍ਰਸੰਨ ਹੋਤਾ ਹੈ ਕਿ ਫਿਕਾ
ਬੋਲਣਾ ਅਰ ਸਟ ਮਾਰਨ ਕਰਤਬ ਤੇਰਾ ਕਿਆ ਜਾਨੀਐ ਕੌਨਸਾ ਬਿਧ
ਨ ਟਾਲਿਆ ਸੋ ਤੇਰਾ ਭੁਲਾਇਆ ਸੀ ਮੈਂ ਹੈਂ ਅਰ ਧੀਰਜ ਕਰਕੇ ਪੁਰਖ ਵਧਤਾ
ਹੈ ਅਰ ਕ੍ਰੋਧ ਕਰ ਘਟਤਾ ਹੈ ਤਾਂਤੇ ਜਿਸ ਕੀ ਬਾਣੀ ਮੈਂ ਖੇਦ ਨਹੀ ਅਰ ਹਿਰਦੇ
ਵਿਖੇ ਸੂਲ ਨਹੀਂ ਸੋ ਕ੍ਰੋਧ ਕੋ ਜੀਤਤਾ ਹੈ ਅਰ ਕ੍ਰੋਧ ਕੇ ਜੀਤਨ ਕਰ ਹੰਕਾਰ
ਹੋਰਤਾ ਮਾਨ ਅਰ ਮਦ ਸਭ ਜੀਤੇ ਜਾਤੇ ਹੈਂ ਤਬ ਬਬੇਕ ਕਹਿਆ ਸਾਧ ਸਾ
ਧ ਤਬ ਖਿਮਾ ਕ੍ਰੋਧ ਕੇ ਜੀਤਣੇ ਕੋ ਜਾਤ ਭਈ ਫੇਰ ਤੂੰ ਆਰਪਾਲ ਨੇ ਸੰਤੋ
ਖ ਕੋ ਬੁਲਾਇਆ ਸੋ ਲੋਭ ਕੇ ਜੀਤਣੇ ਕੋ ਸੰਤੋਖ ਨੇ ਆਨ ਨਮਸਕਾਰ
ਕੀਤਾਂ ਬਬੇਕ ਕਹਾ ਕਿ ਤੂੰ ਲੋਭ ਕੋ ਕਿਸੇ ਕਰ ਜੀਤੇਂਗਾ ॥ ਤਬ ਸੰਤੋਖ ਬੋਲਿ
ਆ ਕਿ ਪ੍ਰਥਮੇ ਮਨ ਕੋ ਸਮਝਾਵੈਂਗਾ ਜੋ ਮਹਾਰਾਜ ਨੇ ਬ੍ਰਿਛੋਂ ਸਬ ਫਲ ਸਾ
ਇ ਦੀਏ ਹੈਂ ਅਰ ਕੰਦ ਮੂਲ ਕਰ ਦੀਏ ਹੈਂ ਅਰ ਨਦੀਆਂ ਸੀਤਲ ਕਰ ਦੀ
ਆਂ ਹੈ ਅਰ ਗਿਰਊ ਕੇ ਝਰਨੇ ਸੀਤਲ ਝਰਤੇ ਹੈਂ ਸੋ ਤਹਾਂ ਬੈਠਕੇ ਏਕਤ ਨਾ
ਰਾਇਣ ਕਾ ਭਜਨ ਕਰ ਅਰ ਜਿਨਾਂ ਪਦਾਰਥਾਂ ਕੀ ਚਾਹਨਾ ਕਰਤਾ ਹੈ ਸੋ ਤਿ
ਨਾਂ ਪਦਾਰਥਾਂ ਕਾ ਇਕਠਾ ਕਰਨਾ ਵਡਿਆਂ ਪਾਪਾਂ ਕਰ ਹੋਤਾ ਹੈ ਅਰ ਖਰਚ
ਨੇ ਅਰ ਰਖਣੇ ਬਡਾ ਦੁਖ ਹੈ ਅਰ ਜਬ ਜਾਤੇ ਹੈਂ ਤੋ ਅਤਿ ਕਸਟ ਦੇ ਜਾਤੇ ਹੈਂ
ਅਰ ਮਿਤ੍ਰ ਸਿਰ ਪਰ ਟਸਤੀ ਹੈ ਅਰ ਜੈਸੇ ਤੰਦੂਰ ਮੈਂ ਚੰਦਨ ਕੀਆਂ ਲਕੜੀ
ਆਂ ਅਰ ਪਲਾਸ ਕੀਆਂ ਲਕੜੀਆਂ ਸਭ ਭਸਮ ਹੋ ਜਾਤੀਆਂ ਹੈਂ ਤੈਸੇ
ਉਦਰ ਮੈਂ ਜੋ ਪੜਤਾ ਹੈ ਸੋ ਸਭੀ ਭਸਮ ਹੋਇ ਜਾਤਾ ਹੈ ਤਾਂਤੇ ਨਾਰਾਇਣ
ਕਾ ਨਾਮ ਜਪੀਏ ਸੋ ਇਸ ਪ੍ਰਕਾਰ ਮੈਂ ਲੋਭ ਕਉ ਜੀਤੋਂਗਾ ਤਬ ਸਤ ਕੋ
ਭੀ ਨਾਲ ਲੇ ਜਾਵੈਂਗਾ ਅਰ ਓਹ ਤ੍ਰਿਸਨਾ ਕੋ ਜੀਤੇਗੀ ਅਰ ਕਹੇਗੀ ਕਿ ਜੌਨ
ਸੇ ਸਪਤ ਦੀਪ ਕੇ ਰਾਜੇ ਸੇ ਸੋ ਭੀ ਨਾਲ ਨਹੀ ਲੈ ਗਏ ਤਾਂਤੇ ਸਾਧ ਜਨ ਕੇ ਸਾਥ

ਜੇ ਅਵਿਤ੍ਰਿ ਸੋ ਕੇ ਭਖਣ ਕਰੀਏ ਤੇ ਨਾਰਾਇਣ ਕਾ ਭਜਨ ਕਰੀਏ ਤਬ
ਸੰਤੋਖ ਅਰ ਸੰਤ ਨਮਸਕਾਰ ਕਰ ਜਾਤੇ ਭਏ॥ ਖਸਟਮ ਅੰਕ ਸਮਾ
ਪਤੰ॥੬॥ ॥ਤਿਸ ਤੇ ਉਪਰੰਤ ਸਤਸੰਗ ਰੂਪੀ ਦੁਆਰਪਾਲ ਅਵਤਰ
ਇਆ॥ ਅਰ ਤਿਸ ਨੇ ਕਹਾ ਕਿ ਮੰਗਲਾਚਾਰ ਕੀ ਸਮਗ੍ਰੀ ਸਭ ਤਯਾਰ
ਹੈ ਅਰ ਪੁਰਖਾਰਥ ਰੂਪੀ ਸਾਰਥੀ ਆਇਆ ਹੈ ਅਰ ਦੇਹ ਰੂਪੀ ਜੋ
ਰਥ ਹੈ ਚਰਨ ਰੂਪੀ ਜੋ ਤੁਰੰਗ ਹੈ ਅਰ ਤਿਤਿਖ੍ਯਾ ਰੂਪੀ ਸਾਥ ਜੋ ਪੈ
ਦਲ ਹੈਨ ਅਰ ਸਾਧਨ ਰੂਪੀ ਜੇਵੜਿਆਹੁ ਸਾਥ ਰਥ ਬਾਂਧਾ ਹੂਆ ਹੈ
ਸੋ ਤਿਸ ਪਰ ਅਰੂੜ੍ਹ ਹੋਵਹੁ ਤਬ ਰਾਜੇ ਯਮ ਨੇਮ ਆਦਿਕ ਮੰਤ੍ਰੀ ਬੁਲਾ
ਏ ਅਰ ਸਮ ਦਮ ਆਦਿਕ ਚਤੁਰੰਗਨੀ ਸੈਨਾ ਸਾਥ ਲੈ ਕਰ ਦੇਹ ਰੂਪੀ
ਰਥ ਪਰ ਅਰੂੜ੍ਹਤ ਭਇਆ ਅਰ ਅਕਾਸ ਮਾਰਗ ਕਉ ਚਾਲਿ
ਆ ਤਬ ਪੁਰਖਾਰਥ ਨੇ ਕਹਿਆ ਕਿ ਇਹ ਕਾਂਸੀ ਕੇ ਬਨ ਧਨ ਵਤ ਸੁਭਾ
ਇਮਾਨ ਹੈਂ ਜੋ ਆਪਣੇ ਫਲਹੁ ਫੁਲਹੁ ਕਰ ਸਿਵ ਜੀ ਕੀ ਪੂਜਾ ਕਰਤੇ ਹੈਂ
ਅਰ ਇਹ ਮੰਦਰ ਮਹਾਂ ਉਜਲਾ ਹੈ ਜਿਸ ਮੈਂ ਧੁਜਾ ਬਾਂਧੀ ਹੂਈ ਹੈ ਅਰ ਧੂ
ਪ ਕਾ ਧੂਮ ਨਿਕਸਤਾ ਹੈ ਅਰ ਗੰਗਾ ਕੇ ਤਰੰਗ ਚੌਫੇਰੇ ਚਲੇ ਜਾਤੇ ਹੈਂ ਤਬ
ਕਾਂਸੀ ਕੀ ਪਰਕਰਮਾ ਕਰ ਕੇ ਚਕ੍ਰ ਤੀਰਥ ਜੋ ਬਿਸਨ ਕਾ ਧਾਮ ਹੈ ਤਹਾਂ ਜਾ
ਇ ਡੰਡਉਤ ਕੀਆ ਕਿ ਇਸੀ ਅਸਥਾਨ ਜੀਵ ਦੇਹ ਕੋ ਤਿਆਗ ਕੇ ਬਿਸਨ
ਕੇ ਪ੍ਰਾਪਤ ਹੋਤੇ ਹੈਂ ਅਰ ਇਸੀ ਨੇ ਮਧੁ ਕੈਟਭ ਕੋ ਚਕ੍ਰ ਸਾਥ ਮਾਰਾ ਹੈ ਅ
ਰ ਇਸੀ ਨੇ ਦਸ ਅਵਤਾਰ ਧਾਰ ਕੇ ਸੰਤਾਂ ਦੀ ਰਖਿਆ ਕੀਤਾ ਹੈ ਅਰ ਇ
ਸੀ ਕਾ ਪ੍ਰਕਾਸ ਸੂਰਜ ਚੰਦ੍ਰਮੇ ਕੋ ਪ੍ਰਕਾਸਤਾ ਹੈ ਅਰ ਇਸੀ ਕੇ ਪ੍ਰਕਾਸ ਮੈਂ
ਸਾਰਾ ਜਗਤ ਹੈ ਅਰ ਇਸੀ ਸਮੁੰਦਰ ਕੋ ਮਥ ਕਰ ਲਛਮੀ ਕੋ ਨਿਕਾਸ
ਕਰ ਬੈਕੁੰਠ ਮੈਂ ਬਿਰਾਜਾ ਹੈ ਸੋਈ ਚਤੁਰਭੁਜ ਮੇਰੇ ਰਿਦੇ ਮੈਂ ਬਿਰਾਜਮਾਨ ਹੋ
ਵਹੁ ਕਿਉਂ ਜੋ ਕਿ ਮੈਂ ਨੇ ਇਸ ਕੋ ਨਮਸਕਾਰ ਕੀਆ ਹੈ ਅਰ ਇਹੀ ਮੇਰਾ ਮਹਾਂ ਮੋ
ਸੇ ਜੈਕਾਰ ਕਰਾਵੇਗਾ ਤਾਂ ਇਹ ਬਾਤ ਕਹ ਕਰ ਨ੍ਯਾਇ ਸਾਸਤ੍ਰ ਕੋ ਮਹਾ
ਮੋਹ ਪਾਸ ਭੇਜਾ ਜੋ ਤੂ ਹਮਾਰਾ ਪਵਿਤ੍ਰ ਦੇਸ ਛੋਡ ਕਰ ਜਾਹਿ॥ ਅਰ ਮਲਿ

ਛੱਡੇ ਦੇਸ ਰਾਜ ਕਰ ਨਹੀਂ ਤੋ ਮੇਰੇ ਸਾਥ ਜੁਧ ਕਰ ਤਾਂ ਮੋਹ ਨੇ ਕਹਿਆ 
ਕਿ ਮੈਂ ਜੁਧ ਕੀਏ ਬਿਨਾ ਜਾਤਾ ਨਹੀਂ ਤਬ ਬਬੇਕ ਕੇ ਜਮ ਨੇਮ ਆਦਿਕ
ਸੂਰਮੇ ਅਰ ਕਾਮ ਕ੍ਰੋਧਾਦਿਕ ਮੋਹ ਕੇ ਸੂਰਮੇ ਆਪਸ ਮੈਂ ਸਤ੍ਰਕਾ ਪਾਤ
ਲਗੇ ਕਰਨੇ ਅਰ ਭੂਤ ਪ੍ਰੇਤ ਮਾਸ ਅਹਾਰੀ ਲਗੇ ਨਾਚਨੇ ਅਰ ਕ੍ਰੋਧ ਅੰ
ਰ ਅਹਿੰਸਾ ਅਰ ਅਹੰਕਾਰ ਅਰ ਅਭਿਮਾਨ ਮੋਹ ਕੇ ਸੂਰਮੇ ਆਏ ਅ
ਰ ਸੰਤੋਖ ਅਰ ਖਿਮਾ ਅਰ ਨਿੰਮ੍ਰਤਾ ਅਰ ਅਹਿੰਸਾ ਨੇ ਉਨ੍ਹਹੁ ਕਉ ਜੀਤਾ
ਤਿਸੀ ਸਮੇਂ ਕਾਮ ਦੇਵ ਪੁਸਪਨ ਕਾ ਧਨਖ ਲੀਏ ਆਇਆ ਅਰ ਆ
ਪਨੀ ਅੰਗਨਾ ਅਰ ਬਸੰਤ ਅਰ ਚੰਦਨ ਆਦਿਕਨ ਕਰ ਬਬੇਕ ਕੀ ਸੈ
ਨਾ ਕੋ ਮੂਰਛਤ ਕੀਆ ਤਬ ਵਸਤ ਵਿਚਾਰ ਗਰਜਿਆ ਅਰ ਕਹਾ ਰੇ ਮੂੜ੍ਹ
ਅੰਗਨਾ ਜੋ ਹੈਨ ਮਾਸ ਅਰ ਰੁਧਰ ਅਰ ਵਿਸਟਾ ਕਾ ਪੁਤਲਾ ਹੈ ਔਰ
ਵਿਚਾਰ ਕੇ ਆਗੇ ਸੁੰਦਰਤਾਈ ਵਿਰਸ ਹੋ ਜਾਤੀ ਹੈ ਇਤਿਆਦਿਕ ਸਸਤ੍ਰ
ਨ ਕਰ ਵਸਤ ਵਿਚਾਰ ਕਾਮ ਕਉ ਜੀਤ ਲੇ ਗਿਆ ਤਉ ਲਗ ਨਾਮ ਦਾਨ
ਇਸਨਾਨ ਗਰਜਿਆ ਅਰ ਮੋਹ ਸੈਨਾ ਸਮੇਤ ਭਾਜਿਆ ਤਉ ਲਗ ਰਾ
ਤ ਆਈ ਅਰ ਉਤ੍ਰ ਗਣ ਭਾਸਣ ਲਾਗੇ ਸੋ ਸਭ ਸੈਨਾ ਆਪੋ ਆਪਣੇ
ਅਸਥਾਨੇ ਮੈਂ ਸੈਨ ਕੀਆ ॥ ਅਰ ਜਬ ਫਿਰ ਅਕਾਸ ਨਿਰਮਲ ਹੂਆ
ਅਰ ਸੰਖ ਬਾਜੇ ਤਬ ਜਮ ਨੇਮ ਆਦਿਕ ਸੂਰਮਿਆਂ ਨੇ ਰਾਜੇ ਬਬੇਕ
ਨੂੰ ਨਮਸਕਾਰ ਕਰੀ ਤਾਂ ਬਬੇਕ ਸੰਤ ਕੋ ਬੁਲਾਵਤ ਭਇਆ ਕਿ ਤੇਰੀ ਜੋ
ਮਾਤਾ ਸਰਧਾ ਹੈ ਸੋ ਵਿਸਨ ਭਗਤ ਕੇ ਪਾਸ ਬੈਠੀ ਹੈ ਸੋ ਤਿਸ ਕੋ ਬੁਲਾਇ
ਲਿਆਉ ਤਬ ਸੰਤ ਵਿਸਨ ਭਗਤਿ ਪਾਸ ਆਈ ਅਰ ਆਨ ਨਮਸ
ਕਾਰ ਕੀਆ ਅਰ ਸਰਧਾ ਕੋ ਭੀ ਨਮਸਕਾਰ ਕੀਆ ਤਬ ਵਿਸਨ ਭਗ
ਤਿ ਪੂਛਿਆ ਕਿ ਜੋ ਬਿਬੇਕ ਕਾ ਅਰ ਮੋਹ ਕਾ ਬ੍ਰਿਤਾਂਤ ਹੂਆ ਹੈ ਸੋ ਕਹੁ
ਤਾਂ ਸੰਤ ਕਹਤ ਭਈ ਕਿ ਪ੍ਰਿਥਮੇ ਬਬੇਕ ਨੇ ਮੋਹ ਪਾਸ ਨਿਆਇ ਸਾਸ
ਤ੍ਰ ਨੂੰ ਭੇਜਿਆ ਸੀ ਜੋ ਤੂੰ ਪਵਿਤ੍ਰ ਦੇਸ ਦਾ ਰਾਜ ਛੋਡ ਕਰ ਮਲੇਛਾਂ ਦੇ
ਦੇਸ ਦਾ ਰਾਜ ਜਾਇ ਕਰ ਅਰ ਤਿਸ ਨੇ ਪਖੰਡ ਸਾਸਤ੍ਰ ਭੇਜਿਆ

ਅਰ ਸੂਰਮੇ ਅਪਣੇ ਜੁਧ ਕਉ ਤਿਆਰ ਕੀਏ ਅਰ ਬਬੇਕ ਨੇ ਸ੍ਰੀ ਪ੍ਰ
ਥਮ ਸਾਸਤ੍ਰ ਅਰ ਸਿਧਾਂਤ ਸਾਸਤ੍ਰ ਤਿਆਰ ਕੀਏ ਅਰ ਮਹਾਂ ਮੋਹ ਨੇ
ਦਿਗੰਬਰ ਅਰ ਬੌਧ ਅਰ ਚਾਰਵਕ ਅਰ ਕਪਾਲਕ ਇਨਹੁ ਸਾਸਤ੍ਰ
ਕੇ ਸਾਥ ਜੁਧ ਕਰਵਾਇਆ ਅਰ ਵਿਦਾਂਤ ਅਰ ਮੀਮਾਂਸਾ ਅਰ ਪਾਤੰਜ
ਲ ਮਹਾਂਭਾਸ ਤੇ ਆਦ ਲੈਕਰ ਸਭ ਨਹੁ ਨੇ ਜੁਧ ਕੀਆ ਹੈ ਅਰ ਸਰਧਾ
ਕਹਾ ਕਿ ਇਹ ਮੀਮਾਂਸਾ ਆਦਿਕ ਜੋ ਸਾਸਤ੍ਰ ਹੈਂ ਅਰ ਆਪਸ ਮੈਂ ਜੁਧ ਕ
ਰਤੇ ਥੇ ਸੋ ਇਨ ਕੀ ਆਪਸ ਮੈਂ ਕਿਉਂਕਰ ਸਾਂਤ ਭਈ ਹੈ ਤਾਂ ਸਾਂਤ ਨੇ ਕ
ਹਿਆ ਇਹ ਤੋ ਸਭ ਹੀ ਸਾਸਤ੍ਰ ਏਕ ਬ੍ਰਹਮ ਕੇ ਪ੍ਰਤਿਪਾਦਤੇ ਹੈਂ ਅਰ ਸਾਂ
ਤਕੀ ਕੀ ਆਧਿਕਤਾ ਕਰ ਵਿਸਨ ਕੇ ਬ੍ਰਹਮ ਕਹਿਤੇ ਹੈਂ ਅਰ ਰਾਜਸੀ ਕੀ
ਆਧਿਕਤਾ ਕਰ ਬ੍ਰਹਮਾ ਕੇ ਬ੍ਰਹਮ ਕਹਤੇ ਹੈਂ ਅਰ ਤਾਮਸੀ ਕੀ ਆਧਿਕ
ਤਾ ਕਰ ਸਿਵ ਕੋ ਬ੍ਰਹਮ ਕਹਤੇ ਹੈਂ ਜੋ ਇਹ ਸਾਸਤ੍ਰ ਹੈਂ ਅਰ ਸਭ ਹੀ ਏਕ
ਬ੍ਰਹਮ ਕੋ ਪ੍ਰਤਪਾਦਤੇ ਹੈਂ ਜੈਸੇ ਦੈਤ ਪ੍ਰਬਲ ਜਾਤੇ ਹੈਂ ਤੋ ਦੇਵਤੇ ਭੀ ਪਰਸ
ਪਰ ਵਿਰੋਧ ਕਰਤੇ ਹੈਂ ਅਰ ਦੈਤਾਂ ਕੇ ਪ੍ਰਬਲ ਹੋਏ ਦੇਵਤੇ ਸਭ ਇਕ
ਤ੍ਰ ਹੋ ਜਾਤੇ ਹੈਂ ਤੈਸੇ ਪਾਖੰਡ ਸਾਸਤ੍ਰ ਜਹਾਂ ਨਹੀਂ ਹੋਤੇ ਤਹਾਂ ਧਰਮ ਸਾਸ
ਤ੍ਰ ਭੀ ਆਪਸ ਵਿਖੇ ਵਿਰੋਧ ਕਰਤੇ ਹੈਂ ਅਰ ਜਹਾਂ ਪਾਖੰਡ ਸਾਸਤ੍ਰ ਵਰ
ਧਤੇ ਹੈਂ ਤਉ ਧਰਮ ਸਾਸਤ੍ਰ ਇਕਤ੍ਰ ਹੋਇ ਜਾਤੇ ਹੈਂ॥ ਅਰ ਬਬੇਕ ਕਾ
ਅਰ ਮਹਾਂ ਮੋਹ ਕਾ ਜੋ ਜੁਧ ਹੂਆ ਹੈ ਅਰ ਜੋ ਪਾਖੰਡ ਸਾਸਤ੍ਰ ਮਹਾਂ ਮੋ
ਹ ਨੇ ਭੇਜੇ ਥੇ ਸੋ ਸਤ ਸਾਸਤ੍ਰਾਂ ਨੇ ਨਿਰਮੂਲ ਕੀਏ ਹੈਂ ਸੋ ਗੜ ਆਦਿਕ
ਪਾਖੰਡ ਸਾਸਤ੍ਰ ਹੈਨ ਸੋ ਸਿੰਧ ਦੇਸ ਅਰ ਕੰਧਾਰ ਅਰ ਫਾਰਸ ਅਰ
ਮਗਧ ਅਰ ਰੋਹ ਅਰ ਬੰਗ ਅਰ ਕਾਲਿੰਗ ਇਤਿਆਦਿਕ ਮਲੇਛ ਦੇ
ਸਾਂ ਨੂੰ ਸਤ ਸੰਗ ਦੇ ਜੀਤੇ ਹੋਏ ਜਾਇ ਪ੍ਰਾਪਤਿ ਹੂਏ ਅਰ ਦਿਗੰਬਰ
ਅਰ ਕਪਾਲਕ ਇਹ ਪੰਚਾਲ ਦੇਸ ਅਰ ਅਪੀਰਜ ਦੇਸ ਅਰ ਆ
ਰਤ ਸਾਗਰ ਵਿਖੇ ਨਿਆਉ ਅਰ ਮਿਮਾਂਸਾ ਕੇ ਜੀਤੀ ਹੂਏ ਜਾਇ ਛਿਪੇ
ਅਰ ਵਸਤ ਵਿਚਾਰ ਨੇ ਕਾਮ ਕਉ ਜੀਤਾ ਹੈ ਅਰ ਖਿਮਾ ਨੇ ਕ੍ਰੋਧ ਕੋ ਜੀਤਾ

ਹੈ ਅਰ ਕਨਉੜ ਕਉ ਅਰ ਆਹਿੰਕਾਰ ਕਉ ਜੀਤਾ ਹੈ ਅਰ ਸੰਤੋਖ ਅਰ 
ਸ਼ਾਂਤ ਨੇ ਲੋਭ ਅਰ ਤ੍ਰਿਸਨਾ ਅਰ ਦਾਲਿਦ੍ਰ ਅਰ ਸਭਤਾ ਅਰ ਚੁਗਲੀ
ਅਰ ਚੋਰੀ ਅਰ ਆਪ ਸ੍ਵਾਰਥ ਏਹ ਸਭ ਜੀਤੇ ਅਰ ਉਤਕਰਖ ਸੰਭ
ਵਨ ਨੇ ਮਦ ਅਰ ਕ੍ਰਿਪਨਤਾ ਕਉ ਜੀਤਾ ਅਰ ਅਨਸੂਆ ਨੇ ਮਤਸਰ
ਅਰ ਨਿੰਦਾ ਕਉ ਜੀਤਾ ਸੋ ਇਤ੍ਯਾਦਿਕ ਮੋਹ ਦਿਆਂ ਸੂਰਮਿਆਂ ਨੂੰ
ਬਬੇਕ ਦਿਆਂ ਸੂਰਮਿਆਂ ਨੇ ਜੀਤਾ ਅਰ ਜਬ ਦਨਾਇਸ ਨਾਨਗ
ਰਜੇ ਤਾਂ ਤਿਸਤੇ ਪੀਛੈ ਕਿਧਰੇ ਮਹਾਮੋਹ ਆਪਣੇ ਬਿਘਨ ਸਹਤ ਛ
ਪ ਬੈਠਾ ਹੈ ਤਾਂ ਵਿਸਨ ਭਗਤਿ ਕਹਿਆ ਕਿ ਜੋ ਅਗਨ ਅਰ ਰਿਣ ਅ
ਰ ਸਤ੍ਰੂ ਦੇ ਸੇਖ ਹੂਏ ਦੁਖ ਦੇਤੇ ਹੈਂ ਤਬ ਮੋਹ ਕਾ ਨਾਸ ਕੀਤਾ ਚਾਹੀਤਾ ਹੈ
ਅਰ ਫੇਰ ਬ੍ਰਿਤਾਂਤ ਕਹੁ ਤਾਂ ਸਾਂਤ ਕਹਾ ਹੇ ਦੇਵੀ ਮਨ ਆਪਣੇ ਕੁਟੰਬ
ਕਾ ਅਭਾਵ ਸੁਣ ਕੇ ਬਡੇ ਸੋਕ ਕਉ ਪ੍ਰਾਪਤਿ ਭਇਆ ਸੋ ਇਹ ਬਾਤ ਸੁ
ਣ ਕੇ ਮਨ ਦੀ ਵਿਸਨ ਭਗਤਿ ਅਰ ਸਰਧਾ ਪ੍ਰਸੰਨ ਭਈਆਂ ਅਰ
ਕਹਾ ਅਬ ਮਨ ਨਿਸ੍ਰਿਤ ਕੇ ਭਾਵ ਕੇ ਪ੍ਰਾਪਤਿ ਹੋਵੇਗਾ ਸੋ ਮੈਂ ਸੁਧ ਸੰਕਲ
ਪ ਕੇ ਮਨ ਕੇ ਪਾਸ ਭੇਜਤੀ ਹੂੰ ਤਬ ਵਿਸਨ ਭਗਤਿ ਸੁਧ ਸੰਕਲਪ
ਕੋ ਭੇਜਾ ਤਾਂ ਸੁਧ ਸੰਕਲਪ ਆਕਾਰ ਕਿਆ ਵੇਖੇ ਜੋ ਮਨ ਸੋਚ ਕਰ
ਤਾ ਹੈ ਅਰ ਰਾਗ ਅਰ ਦ੍ਵੈਖ ਅਰ ਮਤਸਰ ਇਤ੍ਯਾਦਿਕਹੁ ਕੀ ਚਿੰਤ
ਕਰਤਾ ਹੈ ਅਰ ਰੋਤਾ ਹੈ ਅਰ ਹਾਹਾਕਾਰ ਪ੍ਰਿਥਵੀ ਪਰ ਗਿਰ ਪੜਾ ਹੈ
ਤਾਂ ਤਿਸੀ ਸਮੇਂ ਸੁਧ ਸੰਕਲਪ ਨੇ ਮਨ ਕਉ ਚੇਤੰਨ ਕੀਆ ਅਰ
ਸੰਕਲਪ ਨੇ ਕਹਿਆ ਕਿ ਤੂੰ ਕਯੋਂ ਰੋਤਾ ਹੈ ਤਾਂ ਉਸ ਕਹਿਆ ਕਿ ਮੇਰੀ
ਪਰਵਿਰਤਾ ਸਿਉ ਜੋ ਕੁਟੰਬ ਉਪਜਿਆ ਥਾ ਮੋਹ ਆਦਿਕ ਸੋ ਸਭ
ਨਸਟ ਹੋ ਗਏ ਹੈਂ ਅਬ ਤੂੰ ਮੇਰੇ ਵਾਸਤੇ ਚਿਖਾ ਰਚ ਜੋ ਮੈਂ ਤਿਸ ਪ
ਰਵੇਸ ਕਰ ਕੇ ਜਲ ਮਰਉਂ ਤਬ ਲਗ ਸੁਤਾ ਜੋ ਵਿਆਸ ਬਾਣੀ ਹੈ
ਸੋ ਆਨ ਪ੍ਰਾਪਤਿ ਭਈ ਅਰ ਮਨ ਕਉ ਧੀਰਜ ਦੇ ਕਰ ਕਹਾ ਕਿ ਤੇਰੀ
ਜੋ ਨਿਬਰਤ ਰੂਪੀ ਇਸਤ੍ਰੀ ਹੈ ਅਰ ਬਬੇਕ ਰੂਪੀ ਪੁਤ੍ਰ ਹੈ ਅਰ ਸ

ਭ ਸੈਨਾ ਉਸਕੀ ਸਰੇ ਸੁਖ ਦੇਣੇ ਵਾਲੀ ਹੈ ਸੋ ਤਿਸ ਕੇ ਸਾਥ ਪਾਆ
ਰ ਕਰ ਅਰ ਤੈਨੇ ਬਹੁਤੇ ਸਾਸਤ੍ਰ ਪੜ੍ਹੇ ਸੁਣੇ ਹੈਂ ਅਰ ਇਨਕੇ ਪੜ੍ਹਨੇ
ਸੁਣਨੇ ਕਾ ਇਹੋ ਫਲ ਹੈ ਕਿ ਪਦਾਰਥਾਂ ਕੋ ਅਨਿਤ ਜਾਣਕੇ ਰਾਗ ਦ੍ਵੈਖ ਤਿ
ਆਗਣਾ ਅਰ ਕਈ ਵੇਰੀ ਇਹ ਸਰੀਰ ਉਪਜੇ ਹੈਂ ਅਰ ਕਈ ਵੇਰੀ ਬਿ
ਨਸੇ ਹੈਂ ਅਰ ਕਈ ਵੇਰੀ ਪੁਤ੍ਰ ਪਿਤਾ ਹੂਏ ਹੈਂ ਅਰ ਪਿਤਾ ਪੁਤ੍ਰ ਹੂਏ ਹੈਂ
ਅਰ ਜੋ ਦੇਹ ਅਨਿਤ ਹੈ ਸੋ ਨਿਤ ਨਹੀਂ ਅਰ ਜੋ ਆਤਮਾ ਨਿਤ ਹੈ ਸੋ ਬਿਨ
ਸਤਾ ਨਹੀਂ ਤਾਂ ਤੇ ਸੋਕ ਅਰ ਸੰਦੇਹ ਹੀ ਦੁਖ ਕਾ ਕਾਰਣ ਹੈ ਜੋ ਸੁਰਸਤੀ
ਕਹਤੀ ਹੈ ਕਿ ਹੇ ਮਨ ਤੂੰ ਜੀਵ ਅਰ ਈਸ੍ਵਰ ਕੀ ਏਕਤਾ ਕਰ ਤਾਂ ਤੇਰ ਕਲਿ
ਆਣ ਹੋਵੈਗਾ ਅਰ ਜੋ ਪੁਤ੍ਰ ਕੇ ਜਨਮਣੇ ਕਾ ਹਰਖ ਕਰਤਾ ਹੈ ਸੋ ਮਰਣੇ
ਕਾ ਸੋਕ ਭੀ ਕਰਤਾ ਹੈ ਤਾਂ ਤੇ ਸਨੇਹ ਹੀ ਦੁਖ ਕਾ ਕਾਰਣ ਹੈ ॥ ਅਰ ਸਨੇਹ
ਸਭ ਅਨਰਥੋਂ ਕਾ ਉਪਜਾਵਣੇ ਵਾਲਾ ਹੈ ਅਰ ਓਹ ਸਰੀਰ ਸਦਾ ਨਹੀ
ਅਰ ਜਿਸ ਕੁਟੰਬ ਵਾਸਤੇ ਇਤਨੇ ਜਤਨ ਕਰਤਾ ਹੈ ਸੋ ਕੁਟੰਬ ਸਭ ਦੁ
ਖਾਂ ਕਾ ਕਾਰਣ ਹੈ ਅਰ ਆਪਣੇ ਹੀ ਸੁਆਰਥ ਵਾਸਤੇ ਸਭ ਕੁਟੰਬ ਹੈ
ਅਰ ਜਿਸ ਦਿਨ ਸੁਆਰਥ ਇਨਕਾ ਨਾ ਹੂਆ ਤਾਂ ਇਹੀ ਵੈਰੀ ਹੈਂ ॥
ਤਬ ਮਨ ਕਹਾ ਹੇ ਦੇਵੀ ਜੋ ਤੂੰ ਕਹਿਤੀ ਹੈਂ ਇਹੀ ਹੈ ਪਰ ਦੇਹ ਸੇ ਜੋ ਉਪ
ਜੇ ਹੂਏ ਪੁਤ੍ਰਾਦਿਕ ਹੈਂ ਅਰ ਆਪਣੇ ਹਥੀਂ ਲਡਾਏ ਹੈਂ ਤਿਨਕਾ ਸਨੇਹ
ਈਸ੍ਵਰ ਕੀ ਕਿਰਪਾ ਬਿਨਾ ਛੁਟਤਾ ਨਹੀਂ ਤਾਂ ਸੁਰਸਤੀ ਕਹਤੀ ਹੈ ਕਿ ਹੇ
ਪੁਤ੍ਰ ਮਮਤਾ ਅਰ ਰਾਗ ਏਹੀ ਬੰਧਨੋਂ ਕਾ ਮੂਲ ਹੈ ਸੋ ਮੈਂ ਦਿਖਾਵਤੀ ਹੈਂ
ਕਿ ਗ੍ਰਾਹਿ ਵਿਖੇ ਸੁਕ ਅਰ ਕਬੂਤਰ ਰਖੇ ਹੋਏ ਹੋਤੇ ਹੈਂ ਅਰ ਚੂਹੇ ਆਦਿਕ
ਭੀ ਹੈਂ ਅਰ ਬਿਲੀ ਉਨਕਾ ਨਾਸ ਕਰਤੀ ਹੈ ਤਾਂ ਚੂਹਿਆਂ ਕਾ ਸੋਕ ਨਹੀਂ ਹੋ
ਤਾ ਅਰ ਦੇਹ ਵਿਖੇ ਅਨੇਕ ਜੀਅ ਉਪਜਤੇ ਹੈਂ ਅਰ ਪੁਤ੍ਰਾਦਿਕੋਂ ਕਾ ਸੋਕ
ਹੋਤਾ ਹੈ ਜੂੰਕ ਆਦਿਕੋਂ ਕਾ ਨਹੀਂ ਹੋਤਾ ਤਾਂ ਤੇ ਮਮਤਾ ਕੀ ਵਾਸਨਾ ਦੁਖੋਂ ਕਾ
ਕਾਰਣ ਹੈ ਤਾਂ ਮਨ ਕਹਤਾ ਹੈ ਕਿ ਹੇ ਦੇਵੀ ਜੋ ਤੁਮ ਕਹਤੇ ਹੋ ਇਵੇਂ ਹੀ ਹੈ।
ਪਰ ਮਮਤਾ ਰੂਪ ਗ੍ਰੀਬਾ ਚਿਰਕਾਲ ਕਾ ਦ੍ਰਿੜ੍ਹ ਹੂਆ ਹੈ ਏਹ ਸੁਖੈਨ ਨ

ਹੀ ਛੁਟਤਾ ਅਰ ਤੂੰ ਸਾਮਰਥ ਹੈਂ ਸੋ ਐਸਾ ਉਪਾਵ ਕਹੋ ਜੋ ਮੇਰੀ ਮਮ
ਤਾ ਛੂਟੇ ਤਾਂ ਸੁਰਸਤੀ ਕਹਿਤੀ ਹੈ ਰੇ ਪੁਤ੍ਰ ਪਦਾਰਥਾਂ ਕਾ ਅਨਿਤ ਜਾਣ
ਨਾ ਏਹੀ ਮਮਤਾ ਕੇ ਦੂਰ ਕਰਨੇ ਕਾ ਉਪਾਇ ਹੈ ਅਰ ਜੇਤੇ ਸਨੇਹੀ ਹੈਂ ਸੋ
ਕੇਤੀ ਬਾਰ ਹੂਏ ਹੈਂ ਅਰ ਮਿਟ ਗਏ ਹੈਂ ਅਰ ਬਿਜਲੀ ਕੇ ਚਮਤਕਾਰਵ
ਤ ਜਗਤ ਮਾਇਆ ਮੈਂ ਹੋਤਾ ਭੀ ਹੈ ਅਰ ਅਭਾਵ ਭੀ ਹੋ ਜਾਤਾ ਹੈ ਤਾਂ ਮਨ
ਕਹਾ ਹੇ ਦੇਵੀ ਤੇਰੇ ਅੰਮ੍ਰਿਤ ਵਚਨੋਂ ਕਰ ਮੇਰਾ ਰਿਦਾ ਸੁਧ ਹੂਆ ਹੈ ਅਰ
ਜਗਤ ਕਾ ਮੋਹ ਮੇਰਾ ਦੂਰ ਹੂਆ ਹੈ ਪਰ ਏਹ ਨਵੀਨ ਸੋਕ ਕਾ ਅਉਖਦ
ਕਰ ਤਬ ਸੁਰਸਤੀ ਕਹਾ ਹੇ ਪੁਤ੍ਰ ਮੈਂ ਤੁਝੇ ਔਖਦ ਕਹਤੀ ਹੈਂ ਜੋ ਅਗੇ ਤੂੰ
ਮੁਨੇ ਕਾ ਸੋਕ ਮਿਟਾ ਹੈ ਕਿ ਬਿਖਿਓਂ ਕਾ ਚਿਤਵਨਾ ਹੀ ਬੰਧਨ ਹੈ ਅਰ ਤ੍ਰੈ
ਆਗਨਾ ਮੋਖ ਹੈ ਤਾਂ ਮਨ ਕਹਾ ਹੇ ਦੇਵੀ ਸਚ ਕਹਿਤੀ ਹੈਂ ਜੈਸੇ ਚਿਵੁਆਂ
ਆਗੇ ਮੇਘ ਕਾ ਪਟ ਅਵਤਾ ਹੈ ਤੈਸੇ ਮੇਰੇ ਆਗੇ ਸੋਕ ਕਾ ਪਟ ਆਇ
ਆ ਹੈ ਪਰ ਤੇਰੀ ਕ੍ਰਿਪਾ ਬਿਨਾਂ ਦੂਰ ਨਹੀ ਹੋਤਾ ਤਾਂ ਸੁਰਸਤੀ ਕਹਾ ਹੇ ਪੁ
ਤ੍ਰ ਚਿਤ ਕਾ ਏਹੀ ਸੁਭਾਵ ਹੈ ਪਰ ਮੈਂ ਤੁਝੇ ਸਾਂਤ ਕਾ ਉਪਦੇਸ ਕਰਤੀ ਹੈਂ
ਕਿ ਮਹਾਰਾਜ ਕੇ ਨਾਮ ਅਰਾਧਨ ਕਰ ਸਾਂਤ ਪ੍ਰਾਪਤਿ ਹੋਤੀ ਹੈ ਜੈਸੇ ਜੇ
ਠ ਅਸਾੜ ਕੀ ਤਪਤ ਮੈਂ ਸੀਤਲ ਜਲ ਅਰ ਛਾਇਆ ਮੈਂ ਆ ਬੈਠ
ਤਾ ਹੈ ਤੈਸੇ ਸਾਧ ਸੰਗਤ ਮੈਂ ਬੈਠ ਕਰ ਸੀਤਲ ਹੋ ਜਾਤਾ ਹੈ ਤਬ ਮਨ
ਚਰਨੰ ਪਰ ਸਿਰ ਪੜਾ ਅਰ ਕਹਾ ਹੇ ਸੁਰਸਤੀ ਤੂੰ ਸਹਾਇਤਾ ਕਰ
ਤਬ ਸੁਰਸਤੀ ਕਹਾ ਅਬ ਤੂੰ ਰੇ ਮਨ ਸੁਧ ਹੂਆ ਹੈ ਅਰ ਅਬ ਮੇਰਾ
ਉਪਦੇਸ ਤੁਝੇ ਪ੍ਰਵੇਸ ਕਰੇਗਾ ਸੋ ਸੁਣ ਕਿ ਜਿਤਨੇ ਸਰੀਰ ਹੈਂ ਮ੍ਰਿਤ
ਕੇ ਗ੍ਰਾਸ ਹੈਂ ਅਰ ਆਪੁਣੇਂ ਸਰੀਰ ਭੀ ਮ੍ਰਿਤੁ ਕੇ ਮੁਖ ਮੇਂ ਹੈ ਪਰ ਮੂੜ੍ਹ
ਇਸ ਕੀ ਪ੍ਰੀਤ ਕਰਤੇ ਹੈਂ ਤਬ ਵੈਰਾਗ ਆਨ ਪ੍ਰਾਪਤ ਭਇਆ ਜੋ ਏਹ
ਸਰੀਰ ਦੁਖਦਾਇਕ ਅਰ ਮਾਸ ਕਾ ਪੁਤਲਾ ਹੈ ਅਰ ਇਸ ਕੇ ਗ੍ਰਾਸ ਕੋ ਗਿ
ਝ ਅਰ ਕਾਂਗ ਅਰ ਗਿਦੜ ਆਦਿਕ ਚਾਹਤੇ ਹੈਂ ਅਰ ਏਹ ਸਰੀਰ ਛਿਨ
ਭੰਗਰ ਹੈ ਅਰ ਤ੍ਰਿਸਨਾ ਕੇ ਸਾਥ ਲਪੇਟਿਆ ਹੂਆ ਹੈ ਅਰ ਲਖਮੀ ਜੋ

ਉਦਰ ਭਾਸਤੀ ਹੈ ਅਰ ਵਿਖੇ ਸੋ ਏਹ ਭੀ ਅੰਤਿ ਵਿਖੇ ਬਿਰਸ ਹੋ ਜਾਤੇ ਹੈਂ
ਤਾਂਤੇ ਬੁਧਵਾਨ ਇਨਕਾ ਤਿਆਗ ਹੀ ਕਰਤੇ ਹੈਂ॥ ਅਰ ਵਿਸਨ ਪੁਰਾਨ
ਵਿਖੇ ਭੀ ਕਹਾ ਹੈ ਕਿ ਏਹ ਸਰੀਰ ਮੇਧਾ ਰੁਧਰ ਪੁਰੀਖ ਮੂਤ੍ਰ ਕਾ ਭਾ
ਨ ਹੈ ਅਰ ਜੋ ਬਬੇਕੀ ਹੈਂ ਇਸ ਸਰੀਰ ਸੇ ਬਿਰਕਤ ਹੋਤੇ ਹੈਂ॥ ਤਾਂਤੇ ਵੈ
ਰਾਗ ਕਹਾ ਹੈ ਪਿਤਾ ਮੈਂ ਤੇਰਾ ਪੁਤ੍ਰ ਹੋਂ ਤਾਂ ਮਨ ਤਿਸ ਕੋ ਆਲਿੰਗਨ ਕਰ
ਤ ਭਇਆ ਅਰ ਮਨ ਕੋ ਉਪਦੇਸ ਤਿਸ ਨੇ ਦੀਆ ਕਿ ਜੈਸੇ ਪੰਛੀ ਬ੍ਰਿ
ਛ ਪਰ ਰਾਤ ਕੋ ਇਕਤ੍ਰ ਹੋਤੇ ਹੈਂ ਅਰ ਆਕਾਸ ਮੇਂ ਬਦਲ ਏਕਠੇ ਹੋਤੇ
ਹੈਂ ਅਰ ਫੇਰ ਵਿਛੜ ਭੀ ਜਾਤੇ ਹੈਂ ਤੈਸੇ ਕੁਟੰਬੀ ਹੈਂ ਅਰ ਪਦਾਰਥ ਮ੍ਰਿਗ
ਤ੍ਰਿਸਨ ਅਰ ਗੰਧ੍ਰਬ ਨਗਰ ਵਤ ਹੈਂ ਸੋ ਹੇ ਮਨ ਤੂੰ ਨਿਬ੍ਰਿਤ ਇਸਤ੍ਰੀ
ਸੇ ਸੰਜੋਗ ਕਰ ਅਰ ਤੇਰੇ ਜੋ ਪੁਤ੍ਰ ਪੋਤ੍ਰੇ ਸਮ ਦਮ ਸੰਤੋਖ ਆਦਿਕ
ਆਦਿਕ ਹੈਂ ਸੋ ਤੇਰੀ ਸੇਵਾ ਕਰੇਂਗੇ ਅਰ ਬ੍ਰਿਬੇਕ ਜੋ ਤੇਰਾ ਪੁਤ੍ਰ ਹੈ ਸੋ ਚਤੁ
ਤੀਰਥ ਪਰਨਾਇਣ ਕਾਤ ਪਕਰਤਾ ਹੈ ਅਰ ਓਹ ਭੀ ਭਗਵਾਨ ਸੇ
ਵਰ ਲੇਕਰ ਉਪਨਿਖਦ ਦੇਵੀ ਸੇ ਵਿਵਾਹ ਕਰੇਗਾ ਅਰ ਤਿਸ ਸੇ ਪ੍ਰਬੋਧ
ਪੁਤ੍ਰ ਪੈਦਾ ਹੋਵੇਗਾ ਅਰ ਮੈਤ੍ਰੀ ਤੇ ਆਦਿ ਲੇਕਰ ਜੋ ਸਖੀਆਂ ਹੈਂ ਸੋ
ਤੇਰੀ ਸੇਵਾ ਕਰਨ ਲਗੀਆਂ ਹੈਂ ਅਰ ਜਮ ਨੇਮ ਆਸਣ ਪ੍ਰਾਣਾਯਾਮ
ਕਰ ਤੇਰਾ ਰਾਜ ਬ੍ਰਿਧ ਹੋਵੇਗਾ ਅਰ ਆਪਣੇ ਪਰਮ ਸੁਭਾਵ ਕੋ ਪ੍ਰਾਪਤ
ਹੋਵੇਂਗਾ ਅਰ ਹੇ ਪੁਤ੍ਰ ਇਕ ਜੋ ਆਤਮਾ ਹੈ ਸੋ ਬੁਧ ਦੀਆਂ ਬ੍ਰਿਤਾਂ ਕਰ
ਕੇ ਅਨੇਕ ਹੋ ਭਾਸਤਾ ਹੈ ਜੈਸੇ ਜਲ ਦੀ ਉਪਾਧ ਕਰ ਏਕ ਸੂਰਜ ਕੇ ਅ
ਨੇਕ ਹੋ ਭਾਸਤੇ ਹੈਂ ਤੈਸੇ ਤੂੰ ਬੁਧਿ ਦੀਆਂ ਬ੍ਰਿਤਾਂ ਕੋ ਇਕਾਗਰ ਕਰਕੇ
ਏਥਾਰਥ ਕਾ ਮਾਤ੍ਰ ਤੂੰ ਸਨਿਹੋਹ ਤਾਂ ਆਤਮ ਰੂਪ ਹੋਇ ਕੇ ਸਾਂਤ ਕਉ
ਪ੍ਰਾਪਤਿ ਹੋਵੇਗਾ॥ ॥ਸਪਤਮਅੰਕ ਸਮਾਪਤੀ॥ ੭ ॥ ਜੋ ਏ
ਸ ਤੇ ਉਪਰੰਤ ਵਿਸਨ ਭਗਤਿ ਸਰਧਾ ਕੋ ਕਹਤ ਭਈ ਕਿ ਮਨ ਕਾਮ ਕ੍ਰੋ
ਧ ਆਦਿਕਾਂ ਕੋ ਤਿਆਗ ਕੇ ਅਬ ਸਾਂਤ ਕੋ ਪ੍ਰਾਪਤਿ ਹੂਆ ਹੈ ਅਰ ਪੰਚ
ਕਲੇਸ ਭੀ ਸਾਂਤ ਹੁਏ ਹੈਂ॥ ਸੋ ਤੂੰ ਅਬ ਉਪਨਿਖਦ ਦੇਵੀ ਕੋ ਬਬੇਕ ਕੇ

ਨਿਕਟ ਬੁਲਾਉ ਲਿਆਉ ਜੋ ਪ੍ਰਬੋਧ ਸੁਤ ਪੈਦੇ ਹੋਵੇ ਅਰ ਜਬ ਪੈਦੇ ਹੋਵੇਗਾ ਤਬ ਮੋਹ ਕਾ ਨਾਸ ਹੋਵੇਗਾ ਅਰ ਸੰਤ ਕੋ ਕਹਾ ਕਿ ਤੂੰ ਬਬੇਕ ਪਾਸ ਜਾਇ ਅਰ ਉਸ ਕੋ ਧੀਰਜ ਦੇਹ ਜੋ ਅਬ ਤੇਰਾ ਕਾਰਜ ਸੁਫਲਾ ਹੋਵੇਗਾ ਤਬ ਵਿਸਨ ਭਗਤਿ ਕੀ ਆਗਿਆ ਪਾਇ ਕਰ ਅਰ ਨਮਸਕਾਰ ਕਰ ਕੇ ਦੋਨਹੂ ਨੇ ਗਵਨ ਕੀਆ ਤਉ ਸਰਧਾ ਉਪਨਿਖਧ ਦੇਵੀ ਪਾਸ ਜਾਤ ਭਈ ਅਰ ਜਾਇ ਕਰ ਨਮਸਕਾਰ ਕੀਆ ਤਾਂ ਉਪਨਿਖਧ ਸਰਧਾ ਕਉ ਬਹੁਤ ਆਦਰ ਕੀਆ॥ ਤਉ ਸਰਧਾ ਕਹਾ ਅਬ ਹਮਾਰੇ ਰਾਜੇ ਕੇ ਕਾਮ ਕ੍ਰੋਧਾਦਿ ਨਾਸ ਭਏ ਹੈਂ ਅਰ ਜਮ ਨੇਮ ਆਦਿਕ ਸੇਵਾ ਕਰਤੇ ਹੈਂ ਅਰ ਅਬ ਹਮਾਰਾ ਸੁਆਮੀ ਆਤਮ ਦੇਵ ਕੋ ਪ੍ਰਾਪਤਿ ਹੂਆ ਚਾਹਤਾ ਹੈ ਅਰ ਵੋਹ ਮਾਇਆ ਜੋ ਅਵਿਦਿਆ ਦਾ ਮੂਲ ਹੈ ਤਿਸ ਕੋ ਤਿਆਗਿਆ ਚਾਹਤਾ ਹੈ ਅਰ ਨਿਤ ਅਨਿਤ ਕੇ ਵਿਚਾਰ ਸਾਥ ਪਿਆਰ ਹੂਆ ਹੈ ਅਰ ਮੈਤ੍ਰੀ ਸਮਤਾ ਆਦਿਕ ਉਸ ਕੇ ਸੇਵਤੀਆਂ ਹੈਂ ਅਰ ਅਹੰਤਾ ਅਰ ਮਮਤਾ ਤਿਆਗ ਗਈਆਂ ਹੈਂ ਅਰ ਇਸ ਲੋਕ ਅਰ ਪ੍ਰਲੋਕ ਕੇ ਰਸਾਂ ਸੇ ਵੈਰਾਗ ਹੂਆ ਹੈ ਅਰ ਤਿਸ ਤੇ ਭੈ ਕਰਤਾ ਹੈ ਅਰ ਸਭ ਕਾਮ ਕਰਮੋਂ ਕਾ ਤਿਸ ਨੇ ਤਿਆਗ ਕੀਆ ਹੈ ਅਰ ਹੇ ਦੇਵੀ ਤੇਰੇ ਮਿਲਨੇ ਕੀ ਉਸ ਕਉ ਇਛਾ ਹੂਈ ਹੈ ਅਰ ਤੇਰੇ ਮਿਲਣੇ ਵਾਸਤੇ ਸੰਤ ਪਠੇ ਹੈਂ ਸੋ ਅਬ ਤੇਰਾ ਹਣਾ ਹੀ ਊਹਾਂ ਸੋਭਾ ਹੈ ਤਉ ਉਪਨਿਖਧ ਕਹਾ ਹੇ ਸਰਧੇ ਮਹਾਂ ਮੋਹ ਆਦਿਕ ਰਿਖੇ ਛਪ ਬੈਠੇ ਹਨ ਅਰ ਮਧੁਮਤੀ ਵਿਦਿਆ ਕੇ ਮਨ ਕੇ ਭੁਲਾਵਨੇ ਵਾਸਤੇ ਭੇਜੀਆ ਜੋ ਰਿਧਾਂ ਸਿਧਾਂ ਮੈਂ ਮਨ ਭੁਲ ਜਾਵੇ ਅਰ ਉਪਨਿਖਦ ਦੇਵੀ ਸੋ ਪਿਆਰ ਨ ਕਰੇ॥ ਤਉ ਸਰਧਾ ਉਪਨਿਖਦ ਦੇਵੀ ਕਉ ਸਾਥ ਲੈ ਕਰ ਬਬੇਕ ਪਾਸ ਆਈ ਅਰ ਆਗੇ ਬਬੇਕ ਪ੍ਰਾਣਯਾਮ ਕਰਤਾ ਥਾ ਅਰ ਤਰਕ ਸਾਸਤ੍ਰ ਕੇ ਵਿਚਾਰ ਕਰ ਰਿਦਾਂ ਸਿਧਾਂ ਕਾ ਨਿਰਾਦਰ ਕੀਆ ਅਰ ਭਗਵਾਨ ਕਾ ਤਿਸ ਨੇ ਧਿਆਨ ਕੀਆ ਅਰ ਭਗਵਾਨ ਨੇ ਸਾਵਧਾਨ ਕੀਆ ਤਬ ਭਗਵਾਨ ਕਹਾ ਹੇ ਪੁਤ੍ਰ ਮੈਂ

ਗਏ ਤਬ ਬਬੇਕ ਨਮਸਕਾਰ ਕੀਆ ਅਰ ਕਹਾ ਹੇ ਪ੍ਰਭੋ ਮੈਂ ਤੁਮਾਰੀ ਕਿਰਪਾ ਕਰ ਮੋਹ ਕਉ ਜੀਤਾ ਹੈ ਅਰ ਮਹਾਂ ਮੋਹ ਮਾਇਆ ਕੇ ਪਾਸ ਫਿਰਾਦੀ ਗਿਆ ਹੈ ਅਰ ਮਾਇਆ ਨੇ ਕਹਿਆ ਹੈ ਜੋ ਮੈਂ ਤੇਰੀ ਸਹਾਇਤਾ ਦੀ ਲਈ ਕਲਜੁਗ ਨੂੰ ਭੇਜਾਂਗੀ ਸੋ ਹੇ ਮਹਾਰਾਜ ਜਬ ਕਲਜੁਗ ਆਏ ਤਬ ਤੁਸਾਂ ਨੇ ਮੇਰੀ ਸਹਾਇਤਾ ਕਰਨੀ ਤਬ ਮਹਾਰਾਜ ਨੇ ਵਚਨ ਕੀਆ ਕਿ ਅਬ ਉਪਨਿਖਦ ਦੇਵੀ ਤੇਰੇ ਪਾਸ ਆਵਤੀ ਹੈ ਸੋ ਤਿਸ ਕੋ ਤੂੰ ਆਪਣੇ ਪਾਸ ਰਖ ਅਰ ਤਿਸ ਕਰਕੇ ਤੂੰ ਪ੍ਰਬੋਧ ਸੁਤ ਪੈਦਾ ਕਰੇਂਗਾ ਅਰ ਜਬ ਕਲਜੁਗ ਆਵੇਗਾ ਤਬ ਮੈਂ ਆਪਣੀ ਭਗਤ ਕੇ ਸਾਥ ਲੇਕਰ ਨਾਨਕ ਅਵਤਾਰ ਧਾਰੰਗਾ ਅਰ ਤੇਰੀ ਸਹਾਇਤਾ ਕੇ ਵਾਸਤੇ ਸੂਰਜ ਰੂਪੀ ਬਾਣੀ ਪਰਕਾਸ਼ਾਂਗਾ ਅਰ ਜੋ ਮੇਰੀ ਬਾਣੀ ਸੁਣੇਂਗਾ ਤਿਸ ਕਾ ਮਹਾਂ ਮੋਹ ਰੂਪੀ ਅੰਧੇਰ ਦੂਰ ਹੋਵੇਗਾ ਤਬ ਮਹਾਰਾਜ ਵਰ ਦੇਕਰ ਅੰਤ੍ਰਿਧਿਆਨ ਹੋਇ ਗਏ ਤਬ ਲਗੀ ਸਰਧਾ ਉਪਨਿਖਦ ਦੇਵੀ ਸੋ ਕਹਾ ਕਿ ਵਿਸਨ ਭਗਤ ਕੀ ਸਹਾਇਤਾ ਕਰ ਅਬ ਬਬੇਕ ਸੋਕ ਕੇ ਸਾਗਰ ਕਉ ਤਰਿਆ ਹੈ ਅਰ ਤੂੰ ਉਸ ਕੀ ਪਤਬ੍ਰਤਾ ਇਸਤ੍ਰੀ ਹੈਂ ਸੋ ਜਬ ਆਪਣੇ ਸੁਆਮੀ ਕਉ ਵਿਪਤਾ ਪੜਤੀ ਹੈ ਤਬ ਕੁਲਾ ਇਸਤ੍ਰੀ ਆਪਣਾ ਸੀਲ ਪਾਲਤੀ ਹੈ ਤਬ ਉਪਨਿਖਦ ਨੇ ਕਹਿਆ ਕਿ ਮੁਝੇ ਬਡੀ ਵਿਪਤਾ ਪੜੀ ਸੀ ਅਰ ਮੇਰੀਆਂ ਹਾਥ ਕੀਆਂ ਚੂੜੀਆਂ ਭੀ ਗਲੇ ਹੋ ਗਈਆਂ ਹਨ ਅਰ ਮਿਰਿਖੇ ਜੋ ਰਤਨ ਥੇ ਸੋ ਭੀ ਦੂਖਤ ਹੂਏ ਹੈਂ ਅਰ ਮੂਰਖਾਂ ਨੇ ਮੁਝੇ ਦਾਸੀ ਕਰ ਥਾਪਾ ਥਾ ਸੋ ਮੈਂ ਅਪਣੇ ਕੇ ਦਿਨ ਬਤੀਤ ਕੀਏ ਹੈਂ ਅਰ ਮੁਝੇ ਗੀਤਾ ਨੇ ਕਹਾ ਹੈ ਕਿ ਜੇ ਤੂੰ ਬਬੇਕ ਕਾ ਸੀਗ ਕਰੇਂਗੀ ਤਾਂ ਪ੍ਰਸਨ ਉਤਰ ਕਰੈਂ ਸੋ ਮੈਂ ਪ੍ਰਸਨ ਉਤਰ ਕੈ ਸੋ ਕਰੇਂ ਤਬ ਸਰਧਾ ਨੇ ਕਹਾ ਕਿ ਵਿਸਨ ਭਗਤ ਭੀ ਮੁਝੇ ਐਸਾ ਕਹਾ ਹੈ ਪਰ ਤੂੰ [illegible] ਬਬੇਕ ਕੇ ਪ੍ਰਾਪਤ ਹੋ ਤਬ ਸਰਧਾ ਅਰ ਉਪਨਿਖਦ ਆਏ ਨਮਸਕਾਰ ਕੀਆ ਤਉ ਮਨ ਬਹੁਤ ਪ੍ਰਸੰਨ ਹੂਆ ਅਰ ਉਪਨਿਖਦ ਦੂਰ ਬੈਠ ਰਹੀ ਤਬ ਮਨ ਨੇ ਆਦਰ ਕਰਕੇ ਪ

ਸਭੇ ਰਾਖੀ ਅਰ ਬ੍ਰਿਤੰਤ ਪੂਛਾ ਕਿ ਏਤੇ ਦਿਨ ਕਹਾਂ ਬਿਤੀਤ ਕੀਏ ਤਬ ਉਪ
ਨਿਖਦ ਕਹਾ ਹੇ ਸੁਆਮੀ ਤੇਰੇ ਬਿਛੜਨੇ ਸੇ ਬੋਧ ਮੁਝੇ ਦਾਸੀ ਕਰਨ
ਲਗੇ ਸੋ ਅਰ ਤਿਨ ਕੇ ਭੈ ਕਰ ਮੈ ਮਸਾਂਸਾ ਕੀ ਜੋ ਕਾਂਡੀ ਹੋਤੀ ਹੈ ਜਬ ਵਿ
ਦਿਆ ਤਿਸ ਪਾਸ ਗਈ ਅਰ ਤਬ ਉਸ ਕਹਾ ਤੂ ਕੀ ਕਰਮ ਕਰਤੀ ਹੈ ਤਬ
ਮੈਨੇ ਕਹਾ ਜਿਸ ਸੇ ਜਗਤ ਉਤਪਤਿ ਹੋਤਾ ਹੈ ਅਰ ਜਿਸ ਮੇਂ ਇਸ ਥਿ
ਤ ਹੈ ਅਰ ਜਿਸ ਮੈਂ ਲੀਨ ਹੋਤਾ ਹੈ ਅਰ ਜਿਸ ਕੇ ਪ੍ਰਕਾਸ ਬਿਨਾ ਅਸਤ
ਹੋ ਜਾਤਾ ਹੈ ਸੋ ਉਸ ਕਉ ਮੈਂ ਪ੍ਰਤਿਪਾਦਨ ਕਰਤੀ ਹੋਂ ਤਬ ਮਗ ਵਿਦਿ
ਆ ਕਹਾ ਕਿ ਤੇਰੇ ਗਹਿਣੇ ਕਰ ਮੇਰੇ ਕਰਮ ਅਰ ਸ੍ਵਰਗਾਦਿਕ ਮੂਲ ਹੋ
ਜਾਤੇ ਹੈਂ ਤਾਤੇ ਤੂ ਮੇਰੇ ਨਿਕਟ ਨਾ ਰਹੁ ਅਰ ਫੇਰ ਮੈਂ ਅਗੇ ਨਿਆਉ ਵਿਦਿ
ਆ ਅਰ ਪਾਤੰਜਲ ਅਰ ਸਾਂਖ ਅਰ ਤਰਕ ਤਿਨ ਪਾਸ ਗਈ ਅਰ
ਪਾਤੰਜਲ ਕਹਾ ਮਾਇਆ ਤੇ ਜਗਤ ਉਤਪਤਿ ਹੂਆ ਹੈ ਅਰ ਈਸ੍ਵਰ
ਅਕਰਤਾ ਹੈ ਸੋ ਐਸੇ ਹੀ ਸਭ ਸਾਸਤ੍ਰ ਆਪੋ ਆਪਣਿਆਂ ਕਰਮਾਂ
ਕੇ ਲਗੇ ਪ੍ਰਤਿਪਾਦਨ ਕਰਨੇ ਅਤੇ ਮੁਝੇ ਪੂਛਿਆ ਤੂ ਕੈਸੇ ਬ੍ਰਹਮ ਕੋ
ਪ੍ਰਤਿਪਾਦਨ ਕਰਤੀ ਹੈ ਅਰ ਜਗਤ ਕਉ ਕੈਸੇ ਕਹਤੀ ਹੈਂ ਤਾਂ ਮੈਂ ਕਹਿ
ਆ ਜੈਸੇ ਸਿਪੀ ਮੈਂ ਰੂਪਾ ਭਾਸਤਾ ਹੈ ਅਰ ਰਸੀ ਮੈਂ ਜੈਸੇ ਸਰਪ
ਹੈ ਅਰ ਸੂਰਜ ਕੀਆਂ ਕਿਰਣਾਂ ਮੈਂ ਜੈਸੇ ਜਲ ਭਾਸਤਾ ਹੈ ਤੈਸੇ ਤ੍ਰੈ
ਕਾਲ ਜਗਤ ਕਿਛੁ ਨਹੀ ਹੂਆ ਤਬ ਪਾਤੰਜਲ ਕਹਿਆ ਕਿ ਮਾਇਆ
ਥੀ ਜਗਤ ਹੂਆ ਹੈ ਅਰ ਨਿਆਇ ਕਹਿਆ ਅਣਾਂ ਥੀ ਜਗਤ ਹੋ
ਇਆ ਹੈ ਅਰ ਤਰਕ ਕਹਿਆ ਮਾਇਆ ਕੇ ਤੀਨ ਗੁਣ ਹੈਨ ਸੋ ਤੀਨ
ਗੁਣਹੁ ਕੇ ਤਤ ਹੂਏ ਹੈਂ ॥ ਅਰ ਸਾਂਖ ਭੀ ਕਹਿਆ ਜੋ ਪ੍ਰਾਕਿਰਤ ਸੇ ਮਹ
ਤਤ ਹੂਆ ਹੈ ਸੋ ਐਸੇ ਹੀ ਸਭ ਸਾਸਤ੍ਰ ਪੜ੍ਹੇ ਪ੍ਰਤਿਪਾਦਨ ਕਰਤੇ ਹੈਂ
ਤਾਂ ਫਿਰ ਕ੍ਰੋਧ ਕਰ ਮੇਰੇ ਪਕੜਨੇ ਕਉ ਦੌੜੇ ਅਰ ਮੇਰੇ ਭੂਖਨ ਅਰ ਬਸ
ਤ੍ਰ ਸਭ ਗਿਰ ਪੜੇ ਤਾਂ ਮੁਝੇ ਵਿਸਨ ਭਗਤ ਨੇ ਛਡਾਇ ਲੀਆ ਅਰ ਗੀ
ਤਾ ਕੇ ਪਾਸ ਮੁਝੇ ਸਉਪ ਦੀਆ ਸੋ ਕੇਤੀਆਂ ਦਿਨ ਮੈਂ ਗੀਤਾ ਪਾਸ ਬੀਤ

ਇਆ ਹੈ ਅਰ ਫੇਰ ਮੈਂ ਤੇਰੇ ਪਾਸ ਆਈ ਹੈਂ ਤਬ ਬਬੇਕ ਨੇ ਕਹਾ ਹੇ ਦੇਵੀ
ਮੁਝੇ ਆਤਮਾ ਕਾ ਰੂਪ ਕਹੁ ਤਾਂ ਉਪਨਿਖਦ ਕਹਿਆ ਕਿ ਆਤਮ ਸਰੂਪ
ਹੋਇ ਕੇ ਕਹਤਾ ਹੈ ਜੋ ਮੈਂ ਆਤਮਾ ਕੋ ਨਹੀਂ ਜਾਣਤਾ ਇਹੀ ਅਗਿਆਨ
ਹੈ ਅਰ ਸੋ ਕੈਸਾ ਈਸੂਰ ਹੈ ਕਿ ਜੋ ਸਤ ਚਿਤ ਆਨੰਦ ਰੂਪ ਹੈ ਅਰ ਜੈ
ਸੇ ਘਟਾਂ ਕਾ ਕਾਰਨ ਮਿਤਕਾ ਹੈ ਅਰ ਜੈਸੇ ਸੁਪਨਾ ਅਰ ਜਲ ਕੀ
ਉਪਾਧ ਕਰ ਚੰਦ੍ਰਮਾ ਭਿੰਨ ਭਿੰਨ ਭਾਸਤਾ ਹੈ ਤੈਸੇ ਆਤਮਾ ਕੇ ਅਗਿ
ਆਨ ਕਰ ਨਾਨਾ ਪ੍ਰਕਾਰ ਕੇ ਜੀਵ ਭਾਸਤੇ ਹੈਂ ਸੋ ਜਬ ਆਤਮਾ ਕਾ ਗਿ
ਆਨ ਹੂਆ ਤਬ ਜਗਤ ਅਨਿਤ ਹੋ ਜਾਵੇਗਾ ॥ ਤਾਂ ਬਬੇਕ ਕਹਿਆ ਕਿ
ਅਬ ਤੇਰੇ ਗਿਆਨ ਕਰ ਮੈਂ ਤ੍ਰਿਪਤ ਹੂਆ ਹੋਂ ਤਬ ਉਪਨਿਖਦ ਕਹਾ
ਤੂੰ ਤਤ ਤੁਮ ਸਮ ਮਹਾਂ ਵਾਕਦੰ ਕਾ ਅਭਿਆਸ ਕਰ ਜੋ ਇਨ ਕੇ ਸ੍ਰਵਨ ਅਰ
ਮਨਨ ਅਰ ਨਿਧਿਆਸਨ ਕਰ ਗਿਆਨ ਉਦੇ ਹੋਤਾ ਹੈ ॥ ਤਾਂ ਬਬੇਕੇ ਵਿ
ਸਨ ਭਗਤਿ ਕਾ ਭੇਜਿਆ ਹੂਆ ਨਿਧਿਆਸਣ ਆਇਆ ਅਰ ਆ
ਇ ਕੇ ਨਮਸਕਾਰ ਕੀਆ ਤਾਂ ਉਪਨਿਖਦ ਕੋ ਕਹਾ ਜੋ ਵਿਸਨ ਭਗਤ
ਤੁਝੇ ਕਹਾ ਹੈ ਕਿ ਮੇਰਾ ਉਪਦੇਸ ਬਿਬੇਕ ਕੋ ਸੁਨਾਵਤੀ ਰਹੁ ਤਾਂ ਫੇਰ ਉ
ਪਨਿਖਦ ਕਉ ਗਰਭਵਤੀ ਦੇਖ ਕਰ ਨਮਸਕਾਰ ਕੀਆ ਅਰ ਉਪਨਿ
ਖਦ ਕਉ ਕਹਤ ਭਇਆ ਕਿ ਤੂੰ ਗਰਭਵਤੀ ਭਾਸਤੀ ਹੈਂ ਤਾਂ ਫਿਰ ਕਿਤਨੇ
ਦਿਨ ਮੇਂ ਵਿਦਿਆ ਰੂਪੀ ਕੰਨਿਆ ਉਤਪਤ ਭਈ ਸੋ ਕੈਸੀ ਕੰਨਿਆਂ
ਹੈ ਜੋ ਆਪਣੇ ਤੇਜ ਕਰ ਮੋਹ ਕੋ ਨਿਗਲ ਤੀ ਜਾਤੀ ਹੈ ਬਹੁਰੋ ਕੈਸੀ ਹੈ
ਜੋ ਸਰਬ ਕੁਲ ਕਾ ਨਾਸ ਕਰ ਕੇ ਆਪ ਭੀ ਨਸਟ ਹੋ ਜਾਵੇਗੀ ਅਰ ਤਿਸ ਤੇ
ਉਪਰੰਤ ਪ੍ਰਬੋਧ ਚੰਦ੍ਰ ਪੁਤ੍ਰ ਉਦੇ ਭਇਆ ਸੋ ਜਿਸ ਕੇ ਦੇਖਤੇ ਹੀ ਅਗਿ
ਆਨ ਕਾ ਅਭਾਵ ਭਇਆ ਅਰ ਜੈਸੇ ਸੂਰਜ ਕੇ ਆਗੇ ਰਾਤ ਨਹੀਂ ਰਹਿਤੀ
ਤੈਸੇ ਗਿਆਨ ਅਗਿਆਨ ਨਹੀਂ ਰਹਿਤਾ ॥ ਅਰ ਜਬ ਪ੍ਰਬੋਧ ਆਇ ਕੇ
ਬਿਬੇਕ ਕੋ ਨਮਸਕਾਰ ਕਰੀ ਤਾਂ ਤਿਸ ਕੇ ਦੇਖਨੇ ਹੀ ਕਰ ਬਬੇਕ ਕਾ ਕ
ਰਤ ਅਭਿਮਾਨ ਸਤ ਭਇਆ ਤਾਂ ਸਾਂਤ ਅਰ ਸੁਮਤ ਅਰ ਸਰਧਾ ਆਨੇਮ

ਆਦਿਕ ਸਭ ਹੀ ਪ੍ਰਬੋਧ ਕੇ ਹੋਣੇ ਕਰ ਕ੍ਰਿਤ ਕ੍ਰਿਤ ਭਏ ਤਾਂ ਬਬੇਕ ਕਹਾ ਮੈਂ 
ਬਿਸਨ ਭਗਤਿ ਕੀ ਕ੍ਰਿਪਾ ਕਰ ਸੋਈ ਸੋ ਹੂਆ ਹੈ॥ ॥ਅਰ ਤਿਸ ਤੇ ਉ
ਪ੍ਰੰਤ ਬਿਸਨ ਭਗਤਿ ਭੀ ਅਨਪ੍ਰਾਪਤਿ ਭਈ ਤਾਂ ਬਿਬੇਕ ਨੇ ਵਿਸਨ ਭਗ
ਤਿ ਕਉ ਅਸਟਾਂਗ ਡੰਡਉਤ ਕੀਆ ਅਰ ਕਹਾ ਤੇਰੇ ਪ੍ਰਸਾਦਿ ਕਰ ਮੋਹ ਸਤ੍ਰੂ
ਕਾ ਨਾਸ ਭਇਆ ਅਰ ਮੈਂ ਕ੍ਰਿਤ ਕ੍ਰਿਤ ਹੂਆ ਹੋਂ ਜੋ ਇਹ ਕਹਿ ਕਰ ਚਰਨੀਂ
ਪਾ ਗਿਰ ਪੜਾ ਤਬ ਬਿਸਨ ਭਗਤਿ ਨੇ ਧਰਨੀ ਤੇ ਉਠਾਇ ਕਰ ਅਰ ਪਰਮ
ਕ੍ਰਿਪਾ ਕਰ ਕਹਤ ਭਈ ਕਿ ਹੇ ਪੁਤ੍ਰ ਤੇਰਾ ਪ੍ਰਯੋ ਕੇ ਅਉਰ ਭੀ ਬੂਝ ਕਹਤੀ
ਹੋਂ ਸੋ ਤੂੰ ਸਾਵਧਾਨ ਹੋਕੇ ਸੁਣ ਕਿ ਭਗਵਾਨ ਨੇ ਗੀਤਾ ਵਿਖੇ ਕਹਾ ਹੈ ਗਿਆ
ਨੀ ਤੂੰਵਤ ਮੈਵ ਮੇ ਮਤੰ ਤਿਸ ਤੇ ਸੰਤ ਜਨ ਜੋ ਗਿਆਨਵਾਨ ਹੈਂ ਅਰ ਤੂੰ ਬਿਬੇ
ਕ ਜਿਨ ਕੇ ਰਿਦੇ ਵਿਖੇ ਇਸਥਿਤ ਹੂਆ ਹੈਂ ਤਿਨ ਕੇ ਕਹੂ ਕਿ ਐਸੇ ਜੋ ਸੰਤ
ਗਿਆਨਵਾਨ ਹੈਂ ਪੂਰਨ ਬੋਧ ਤਿਨ ਕੇ ਪਾਸ ਜਾਇ ਕਰ ਪੂਛੇ ਕਿ ਸੋ ਆਤਮਾ
ਮੇਰਾ ਹੈ ਅਰ ਬਹੁਰ ਅਪਨਾ ਸੰਦੇਹ ਨਿਵਰਤ ਅਰ ਬੋਧ ਕੀ ਦ੍ਰਿੜਤਾ
ਕੇ ਨਮਿਤ ਭਗਵਾਨ ਭੀ ਐਸੇ ਕਹਾ ਹੈ ਕਿ ਪ੍ਰਸਨੇਨ ਸੇਵਯਾ ਤੇ ਸੰਤ
ਸੇਵਨ ਜੋਗ ਹੈਂ ਤਾਂ ਬਿਬੇਕ ਨਮਸਕਾਰ ਕਰ ਕ੍ਰਿਤ ਕ੍ਰਿਤ ਭਯਾ ਅਰ ਬਬੇ (ਮੋਹ ਤੇ ਬਿਬੇਕ ਸਮਾਪਤ)
ਕ ਕਾ ਸਾਧਨ ਪ੍ਰਥਮ ਵੈਰਾਗ ਕਹਾ ਹੈ॥ ੮ ਅਸਟਮ ਅੰਕ ਸਮਾਪ੍ਤ
ਤਬ ਕਨ੍ਹੈ ਬ੍ਰਾਮਣ ਕਹਾ ਜੋ ਇਹ ਅਸਟ ਅੰਕ ਪ੍ਰਬੋਧ ਚੰਦ੍ਰੋਦਕੇ ਮੈਂ
ਕਹੇ ਹੈਂ ਸੋ ਗੁਰੂ ਨਾਨਕ ਜੀ ਦੀ ਅਉਤਾਰ ਦੀ ਸਾਖ ਵਾਸਤੇ ਕਹੇ ਹੈਂ ਅ (ਅਸਟ ਅੰਕ ਪ੍ਰਬੋਧ ਚੰਦ੍ਰੋਦੇ)
ਗਲਾ ਗ੍ਰੰਥ, ਰਿਖੀਂ ਨੇ ਵੇਦ ਮਥ ਕਰ ਨਿਕਸਾ ਹੈ ਅਰ ਗੁਰੂ ਨਾਨਕ ਜੀ
ਕੇ ਅਉਤਾਰ ਕੀ ਇਸ ਮੈਂ ਭੀ ਸਾਖ ਹੈ ਅਰ ਸ੍ਰੀ ਭਾਗਵਤ ਮੈਂ ਭੀ ਸਾਖ
ਹੈ ਕਿ ਇਕ ਦਿਨ ਬਿਆਸ ਜੀ ਗੰਗਾ ਕੇ ਤਟ ਪਰ ਅਰ ਸੀਤਲ ਅਸ
ਥਾਨ ਪਰ ਆਸਣ ਮਾਰੇ ਬੈਠਾ ਸੀ ਤਿਹਾਂ ਨਾਰਦ ਜੀ ਆਵਤ ਭਏ ਅਰ
ਤਿਸ ਨੇ ਉਠ ਕਰ ਅਸਟਾਂਗ ਡੰਡਉਤ ਕੀਆ ਅਰ ਨਾਰਦ ਕੋ ਆਸ
ਣ ਪਰ ਬੈਠਾਇਆ ਅਰ ਬੇਨਤੀ ਕਰੀ ਕਿ ਮੈਨੇ ਵੇਦਾਂਤ ਸਾਸਤ੍ਰ ਭੀ ਕੀ
ਤਾ ਹੈ ਅਰ ਮਹਾਂਭਾਰਤ ਭੀ ਕੀਆ ਹੈ ਅਰ ਹੋਰ ਵਿਆਕਰਨ ਆਦਿਕ ਬਹੁ

ਕੀਏ ਹੈਂ ਪਰ ਮੁਝੇ ਸੰਤ ਨਹੀਂ ਆਵਤੀ ਤਬ ਨਾਰਦ ਕਹਾ ਤੈਨੇ ਨਾਰਾਇ
ਣ ਕਾ ਜਸ ਨਹੀਂ ਗਾਇਆ ਤਾਂ ਵਿਆਸ ਜੀ ਕਹਾ ਮੈਨੇ ਮਹਾਂ ਭਾਰਤ ਮੇਂ
ਮਹਾਂਰਾਜ ਕਾ ਜਸ ਗਾਇਆ ਹੈ ਤੌਂ ਨਾਰਦ ਜੀ ਕਹਾ ਤੂਨੇ ਪਾਂਡਵੋਂ ਕੇ
ਸੰਬੰਧ ਗਾਯਾ ਹੈ ਅਰ ਮੁਖ ਕਰ ਨਹੀਂ ਗਾਇਆ ਹੈ ਤਾਤੇ ਤੁਝੇ ਸੰਤ ਨਹੀਂ
ਆਈ ਅਰ ਪ੍ਰਥਮੇਂ ਬ੍ਰਹਮਾ ਜੀ ਭੀ ਜੋ ਜਗਤ ਕੇ ਉਤਪਤ ਕਰਤਾ ਹੈ
ਹੈਂ ਸੋ ਚਾਰੇ ਵੇਦ ਉਸ ਨੇ ਮਹਾਂਵਾਕੇਂ ਕਰ ਰਚੇ ਅਰ ਨਿਤ ਅਭਿਆਸ ਭੀ
ਕਰੇ ਭਉ ਭੀ ਉਸ ਕਉ ਸੰਤ ਨਾ ਹੋਤ ਭਈ ਤਬ ਵਿਸਨ ਕੀ ਆਰਾਧਨਾ ਕ
ਰੀ ਤੌਂ ਵਿਸਨ ਪ੍ਰਤਖ ਭਏ ਅਰ ਬ੍ਰਹਮੇ ਨੇ ਕਹਾ ਮੁਝੇ ਕੈਸੇ ਸੰਤ ਪ੍ਰਾਪਤਿ
ਹੋਵੇ ਤਬ ਵਿਸਨ ਕਹਾ ਮੈਂ ਜੋ ਭਗਤਾਂ ਕੀ ਰਖਿਆ ਨਮਿਤ ਅਵਤਾਰ ਧ
ਰੇ ਹੈਨ ਅਰ ਮੇਰੇ ਭਗਤ ਮੁਝ ਬਿਨਾ ਕਿਸੀ ਅਉਰ ਕੋ ਨਹੀਂ ਜਾਣਤੇ ਅ
ਰ ਮੇਰੀ ਹੀ ਆਸ ਰਖਤੇ ਹੈਂ ਅਰ ਜੋ ਮੈਂ ਦੇਤਾ ਹੌਂ ਉਸੀ ਪਰ ਪ੍ਰਸੰਨ ਰਹ
ਤੇ ਹੈਂ ਸੋ ਜੋ ਉਨਾਂ ਕੇ ਨਾਮੇਂ ਅਰ ਕਰਮੇਂ ਕੇ ਗੁਣ ਗਾਵੈਂਗਾ ਤਾਂ ਸੰਤ ਕੋ ਪ
ਵੈਂਗਾ ਤਾਂ ਬ੍ਰਹਮੇ ਕਹਾ ਮਹਾਰਾਜ ਕੁਛ ਮੂਲ ਕੇ ਸਲੋਕ ਮੁਝ ਕਉ ਉਪਦੇ
ਸ ਕਰੋ ਤੌਂ ਮਹਾਰਾਜ ਨੇ ਚਾਰ ਸਲੋਕ ਭਾਗਵਤ ਕੇ ਉਪਦੇਸ ਕੀਏ ਤੌਂ
ਬ੍ਰਹਮਾਂ ਉਸ ਕੇ ਗੁਣ ਕੇ ਗਾਇ ਕਰ ਸੰਤ ਕੋ ਪ੍ਰਾਪਤਿ ਭਇਆ ਅਰ ਮੈਂ ਭੀ
ਪ੍ਰਜਾਪਤ ਕੇ ਸਰਾਪ ਸੇ ਭਰਮਤਾ ਫਿਰਤਾ ਥਾ ਅਰ ਵੇਦੋਂ ਕਾ ਅਭਿਆਸ
ਭੀ ਕਰੋਂ ਪਰ ਮੁਝੇ ਸੰਤ ਨਾ ਆਈ ਅਰ ਜਬ ਮੈਂ ਬ੍ਰਹਮਾਂ ਕੇ ਪਾਸ ਪ੍ਰਸ
ਨ ਕਰੀ ਤੌਂ ਬ੍ਰਹਮਾ ਮੁਝੇ ਤਿਨੀ ਸਲੋਕ ਉਪਦੇਸ ਕਰੇ ਸੋ ਮੈਂ ਭੀ ਉਨ ਸਲੋ
ਕੋਂ ਕੋ ਗਾਇ ਕਰ ਸੰਤ ਵਾਨ ਭਇਆ ਹੌਂ ਸੋ ਤੂੰ ਭੀ ਇਨਾਂ ਸਲੋਕੋਂ ਕੋ ਪ
ੜ ਅਰ ਵਿਸਥਾਰ ਕਰ ਲੋਕੋਂ ਕੋ ਭੀ ਸੁਣਾਇ ਤਾਂ ਤੁਝੇ ਭੀ ਸੰਤ ਪ੍ਰਾਪਤ
ਹੋਵੈਗੀ ਅਰ ਜਗਤ ਕਾ ਭੀ ਕਲਿਆਣ ਹੋਵੈਗਾ ਤਾਂ ਵਿਆਸ ਜੀ ਅ
ਸਟਾਂਗ ਡੰਡਉਤ ਕੀਆ ਤਾਂ ਨਾਰਦ ਉਪਦੇਸ ਦੀਆ ਅਰ ਵਿਆਸ ਜੀ
ਨੇ ਜੈਸਾ ਸੁਣਾਇਆ ਥਾ ਤੈਸੇ ਹੀ ਕੀਆ ਅਰ ਜਬ ਫਿਰ ਨਾਰਦ ਜੀ
ਮਿਲੇ ਤੌ ਨਾਰਦ ਜੀ ਨੇ ਪੂਛਾ ਕਿ ਬਿਆਸ ਅਬ ਤੁਝੇ ਸੰਤ ਆਈ ਹੈ ਤਾਂ ਵੇ

ਆਸ ਜੀ ਨੇ ਕਹਾ ਤੁਮਾਰੀ ਕਿਰਪਾ ਕਰ ਆਈ ਹੈ ਅਰ ਮੈਨੇ ਸ੍ਰੀ ਭਾਗ
ਵਤ ਕਾ ਵਿਸਥਾਰ ਕੀਆ ਹੈ ਤਾਂ ਨਾਰਦ ਨੇ ਕਹਿਆ ਕਿ ਇਹ ਤੇਰ
ਵਿਸਥਾਰ ਮਹਾਰਾਜ ਨੇ ਸੁਣਿਆ ਹੈ ਅਰ ਮਹਾਰਾਜ ਨੇ ਬਚਨ ਕੀਆ
ਹੈ ਕਿ ਮੈਂ ਕਲਜੁਗ ਮੈਂ ਭਗਤਿ ਅਵਿਤਾਰ ਧਾਰੋਂਗਾ ਅਰ ਸ੍ਰੀ ਭਾਗਵਤ
ਕੇ ਮਥ ਕਰ ਭਗਤਿ ਮਈ ਬਾਣੀ ਉਚਾਰੋਂਗਾ ਤਾਂ ਕਲਜੁਗ ਕੇ ਜੀਆਂ
ਕੋ ਉਸ ਕੇ ਸੁਣਨੇ ਕਰ ਸਤ ਪ੍ਰਾਪਤਿ ਹੋਵੇਗੀ ਅਰ ਰਿਦਾ ਸੁਧ ਹੋਇ
ਕੇ ਬਬੇਕ ਕਉ ਪ੍ਰਾਪਤਿ ਹੋਵੈਂਗੇ ਸੋ ਤਹਾਂ ਭੀ ਗੁਰੂ ਨਾਨਕ ਜੀ ਕੇ ਅਵਿਤਾ
ਰ ਕੀ ਸਾਖ ਆਵਤੀ ਹੈ ਅਰ ਭਵਿਖਤ ਪੁਰਾਣ ਮੈਂ ਭੀ ਸਾਖ ਆਵਤੀ ਹੈ ਕਿ
ਵਿਆਸ ਜੀ ਨੇ ਕਹਾ ਹੈ ਜੋ ਕਲਜੁਗ ਮੈਂ ਗੁਰੂ ਨਾਨਕ ਜੀ ਕਾ ਅਵਿਤਾਰ ਹੋ
ਵੈਗਾ ਅਰ ਜੈਸੇ ਚਾਰ ਜੁਗਾਂ ਮੈਂ ਦਸ ਅਵਤਾਰ ਈਸਰ ਕੇ ਹੋਏ ਹੈਂ ਤੈਸੇ
ਕਲਜੁਗ ਮੈਂ ਦਸ ਅਉਤਾਰ ਭਗਤ ਕੇ ਧਾਰਨਗੇ ਅਰ ਪਾਛੇ ਉਨ ਕੇ ਸਿ
ਖ ਜਗਤ ਕਾ ਰਾਜ ਕਰਨਗੇ ਅਤੇ ਜੋ ਗੁਰੂ ਕੀ ਬਾਣੀ ਕਾ ਅਭਿਆਸ ਕ
ਰਨਗੇ ਸੋ ਸਤ ਕੋ ਪ੍ਰਾਪਤਿ ਹੋਵੈਂਗੇ ਅਰ ਜੋ ਨਾਂ ਕਰੈਂਗੇ ਸੋ ਪਰਸਪਰ
ਆਪ ਮੈਂ ਵਿਰੋਧ ਕਰੈਂਗੇ ਅਰ ਜੋ ਸਬਦ ਕਾ ਅਭਿਆਸ ਨਾਂ ਕਰੈਂਗੇ
ਸੋ ਨਰਕਾਂ ਨੂੰ ਜਾਵਨਗੇ ਕਿਉਂ ਕਿ ਜਿਨਾਂ ਗੁਰਾਂ ਦੇ ਬਚਨ ਮੰਨੇ ਤਿਨ ਕੋ ਸਾਂ
ਤ ਆਈ ਅਰ ਜਿਨਾਂ ਨਾਂ ਮੰਨੇ ਸੋ ਭਟਕਤੇ ਰਹੇ ਸੋ ਤਹਾਂ ਭੀ ਗੁਰੂ ਨਾਨਕ
ਜੀ ਕੀ ਸਾਖ ਹੈ ਅਰ ਤੁਮ ਭੀ ਜੇਤੇ ਪੰਡਿਤ ਹੋ ਸੋ ਜੋ ਇਨ ਕੀ ਸਿਖਿਆ ਲੇ
ਵੈਗੇ ਤਾਂ ਸਤ ਕਉ ਪ੍ਰਾਪਤ ਹੋਵਹੁਗੇ ॥ ਤਬ ਜੇਤੇ ਪੰਡਤ ਅਰ ਰਖੀ
ਸਰ ਅਰ ਰਾਜੇ ਥੇ ਆਨ ਚਰਨੀ ਲਗੇ ਅਰ ਤਿਨੋਂ ਕੋ ਸਭ ਕੋ ਚਰਨ ਕਾ
ਅੰਗੂਠਾ ਧੋਇ ਕੇ ਚਰਣਾਮ੍ਰਤ ਦੀਆ ਅਰ ਤਿਨ ਕਉ ਸਤਨਾਮ ਕਾ ਤੇ
ਭਉ ਭਗਤ ਦਾ ਉਪਦੇਸ ਬਾਬੇ ਦੀਆ ਜੋ ਪਾਪੋਂ ਕਾ ਤਿਆਗ ਕਰਨਾ ਅਰ ਧਰ
ਮ ਦੀ ਕਿਰਤ ਕਰ ਕੇ ਆਪੋ ਆਪਣੇ ਅਨੁਸਾਰ ਵਰਤਣਾ ਤੇ ਛਕਾ
ਣਾ ਸੋ ਜਿਨਾਂ ਗੁਰਾਂ ਦੇ ਬਚਨ ਮੰਨੇ ਤਿਨ ਕੋ ਸਾਂਤ ਆਈ ਅਰ ਜਿਨਾ
ਨਾਂ ਮੰਨੇ ਸੋ ਭਟਕਤੇ ਰਹੇ ॥ ਤਾਂ ਫੇਰ ਬਾਬਾ ਭੂਲਖੇੜ ਸੇ ਪਾਣੀ

ਪਖੇ ਕੈ ਜਾਵਤ ਭਏ ਅਰ ਤਬ ਸ਼ਾਹ ਸਰਫ ਮਿਲਿਆ ਅਰ ਸ਼ਾਹਸ
ਰਫ ਆਨ ਚਰਨੀ ਲਗਾ ਤਾਂ ਸਾਹ ਸਰਫ ਪੂਛਿਆ ॥ ਜਾਨਿਤ ਪੂਛ ਪ੍ਰਿਤ
ਜੋਇਸੀ॥ ਪੀਆ ਕਬੀ ਮਿਲਾਵਹੁਗੇ ਇਸੀ॥ ਤਾਂ ਬਚਨ ਹੋਇਆ ਸਾ
ਹ ਸਰਫ ਨ ਬੀਉ ਉਤਰਦਾ। ਏਕ ਚੋਲਨ ਬੀਜਨ ਚਰਦਾ। ਕਿਉ ਦਰ
ਸਨ ਭੂਲਾ ਬਦਲਾ॥ ਤਾਂ ਬਚਨ ਹੋਇਆ ਕਿ ਸਾਹ ਸਰਫ ਏਹੋ ਜੇਹਾ ਰਾ
ਗ ਹੈ ਮਹਾਰਾਜ ਕੇ ਪੂਛਣੇ ਕਾ ਅਤੇ ਏਹੀ ਬਿਬੇਕ ਕਾ ਕਾਰਣ ਹੈ ਜੈਸੇ ਬ੍ਰਿ
ਛ ਕਾ ਫਲ ਪ੍ਰਥਮੇ ਸਾਵਾ ਹੋਤਾ ਹੈ ਬਹੁੜ ਪੀਲਾ ਹੋਤਾ ਹੈ ਅਰ ਬਹੁੜ ਲਾ
ਲ ਹੋਤਾ ਹੈ ਅਰ ਮੀਠਾ ਹੋਤਾ ਹੈ ਤੈਸੇ ਜਾਗਿਆਸੀ ਹੈ ਸੋ ਪ੍ਰਥਮੇ ਉ
ਸਕਾ ਮੁਖ ਸਾਵਾ ਹੋਤਾ ਹੈ ਕਿ ਮੇਰਾ ਜਨਮ ਬਿਰਥਾ ਬੀਤ ਹੂਆ ਜਾਤਾ ਹੈ ਅਰ ਮੈਂ
ਸਾਧਾਂ ਕੋ ਨਹੀਂ ਪਛਾਨਤਾ ਜੋ ਪਰਮੇਸਰ ਕੀ ਬਾਤ ਪੂਛੋ ਸੋ ਜਹਾਂ ਜਹਾਂ ਸਿ
ਤਾਂ ਕੀ ਬਾਣੀ ਕਾ ਰਸ ਲੇਤਾ ਹੈ ਤਿਉਂ ਤਿਉਂ ਪੀਲਾ ਹੋਤਾ ਆਵਤਾ ਹੈ ਅਰ ਇੰਦ੍ਰੀ
ਆਂ ਅਰ ਮਨ ਕਾ ਨਿਰੋਧ ਕਰਤਾ ਹੈ ਸੋ ਜੈਸੇ ਬ੍ਰਿਛ ਕੋ ਜੋ ਫਲ ਆਧੀ ਸਾ
ਥ ਗਿਰਤਾ ਹੈ ਸੋ ਸੂਕ ਜਾਤਾ ਹੈ ਅਰ ਜੋ ਬ੍ਰਿਛ ਸੇ ਰਸ ਲੇਤਾ ਰਹਿਤਾ ਹੈ



ਸੋ ਸਾਵੇ ਸੇ ਪੀਲਾ ਹੋਤਾ ਹੈ
ਅਰ ਬਹੁੜ ਕੇ ਲਾਲ ਹੋਤਾ ਹੈ
ਤੈਸੇ ਹੀ ਜਗਿ ਆਸੀ ਜੋ ਸੰ
ਤੇ ਖਕੀ ਬਾਣੀ ਅਰ ਮਿਲਾਪ
ਕਾ ਰਸ ਲੇਤਾ ਰ ਹੋਤਾ ਹੈ ਸੋ ਪ੍ਰ
ਥਮੇਂ ਆਗਿ ਆਨ ਸੇ ਜਗਿ
ਆਸਾ ਪ੍ਰਾਪਤਿ ਹੋਤੀ ਹੈ ਅਰ ਬਹੁੜ ਕੇ ਗਿਆਨ ਪ੍ਰਾਪਤਿ ਹੋਤਾ ਹੈ ਕਿਓਂਕਿ
ਆਗਿਆਨ ਚਿਰਕਾਲ ਕਾ ਇਸ ਕੇ ਮਨ ਕੋ ਵਿਆਪਿਆ ਹੂਆ ਹੈ ਅਤੇ
ਸਤਸੰਗ ਅਬ ਕਰਨ ਲਗਾ ਹੈ ਸੋ ਸਨੇ ਸਨੇ ਭੈ ਜਲ ਕੇ ਤਰ ਜਾਤਾ ਹੈ
ਤਾਤੇ ਉਤਾਵਲ ਨਹੀ ਚਾਹੀਦੀ ਕਿਓਂ ਕਿ ਜੇ ਚਾਵਲ ਸਨੇ ਸਨੇ ਕਟੀਤੇ ਹੈਂ
ਤੋ ਪਕੇ ਹੋਤੇ ਹੈਂ ਅਰ ਜੋ ਉਤਾਵਲ ਕਰਤੇ ਹੈਂ ਤਾਂ ਭੰਗਾਨ ਹੋ ਜਾਤੇ ਹੈਂ ਤੈਸੇ

ਮਨਕੇ ਸਨੇ ਸਨੇ ਵਸਿ ਕਰੀਏ ਤੋ ਵਸਿ ਆਵਤਾ ਹੈ ਅਰ ਜੋ ਉਤਾਵਲਕ
ਰੀਤੀ ਹੈ ਤੋ ਪਾਖੰਡੀ ਹੋ ਜਾਤਾ ਹੈ ਤਾਂਤੇ ਮਰਨ ਪ੍ਰਜੰਤ ਸਾਧ ਸੰਗਤ ਕਾ
ਅਰ ਨਾਮ ਕਾ ਅਭਿਆਸ ਕਰਤਿਆਂ ਰਹੀਏ ਅਰ ਸਾਧ ਸੰਗਤ ਸੇ ਭੂਲੇ
ਭੂਲੇ ਬਾਵਲੇ ਹੋ ਜਾਤੇ ਹੈਂ ॥ ਅਰ ਜੋ ਮਾਨੁਖ ਮਨੁਖਾਂ ਕੇ ਸਾਥ ਪ੍ਰੀਤ ਕਰਤੇ ਹੈਂ
ਸੋ ਉਨ ਕੀ ਜਗਤ ਮੈਂ ਪ੍ਰੀਤ ਉਤਰਤੀ ਹੈ ਅਰ ਓਹਿ ਜਗਤ ਕੇ ਗਾਵਨੇ ਜੋਗ
ਹੋਵਤੇ ਹੈਂ ਪਰ ਜਿਸ ਕੀ ਪਰਮੇਸ੍ਵਰ ਕੇ ਨਾਮ ਸਾਥ ਮਰਣ ਪ੍ਰਜੰਤ ਪ੍ਰੀਤਿ
ਨਿਭਤੀ ਹੈ ਸੋ ਉਸ ਕਾ ਦੁਹਾਂ ਲੋਕਾਂ ਮੈਂ ਜਸ ਗਾਈਤਾ ਹੈ ਤਬ ਇਹ ਬਚਨ
ਸੁਨਕੇ ਸਾਹ ਸਰਫ ਚਰਨਾਂ ਪਰ ਗਿਰ ਪੜ੍ਹਾ ਜੋ ਆਜ ਮੈਂ ਕ੍ਰਿਤਾਰਥ ਭਇਆ
॥ ਤਬ ਬਾਬਾ ਜੀ ਰਮਤੇ ਰਮਤੇ ਊਹਾਂ ਸੇ ਦਿਲੀ ਜਾਇ ਪ੍ਰਾਪਤਿ ਹੂਏ ਤਾਂ ਏ
ਕਸ ਬਾਗ ਮੇਂ ਜਾਇ ਆਸਣ ਕੀਆ ਤਬ ਮਰਦਾਨੇ ਨੂੰ ਕਹਿਆ ਕਿ ਮਰ
ਦਾਨਿਆਂ ਰਬਾਬ ਵਜਾਇ ਤਾਂ ਮਰਦਾਨਾਂ ਲਗਾ ਸਬਦ ਗਾਵਣੇ ਸੋ ਤਹਾਂ ਮ
ਹਾਵਤ ਪਾਤਿਸਾਹ ਕੇ ਰਹਿਤੇ ਥੇ ਅਰ ਤਿਨਕਾ ਹਾਥੀ ਮਰ ਗਇਆ ਥਾ ਸੋ
ਓਹੁ ਰੁਦਨ ਕਰਤੇ ਥੇ ਤਬ ਬਚਨ ਹੋਇਆ ਕਿ ਭਾਈ ਤੁਸੀਂ ਕਿਓਂ ਰੁਦਨ
ਕਰਤੇ ਹੋ ਤਾਂ ਉਨਾਂ ਕਹਿਆ ਜੀ ਅਸਾਡਾ ਰਿਜਕ ਹਾਥੀ ਪਿਛੈ ਸੀ ਸੋ ਹਾਥੀ
ਮਰ ਗਇਆ ਹੈ ਹੁਣ ਅਸੀਂ ਕਿਥੋਂ ਖਾਵਾਂਗੇ ਜੋ ਪਾਤਿਸਾਹ ਵਲੋਂ ਅਸਾਡਾ
ਰੋਜ ਮਨਾਹਿ ਹੋ ਜਾਵੈਗਾ ਅਰ ਸਾਡੇ ਕੁਟੰਬ ਕੀ ਕੀਕੂੰ ਪਾਲਨਾ ਹੋਵੇਗੀ ਤ
ਬ ਬਚਨ ਹੋਇਆ ਸਭਨਾਂ ਦਾ ਰਿਜਕ ਈਸ੍ਵਰ ਦੁਆਰੇ ਲਿਖਿਆ
ਹੋਇਆ ਹੈ ਅਤੇ ਆਪੇ ਆਪਣਾ ਸਨਬੰਧ ਬਨਾਇ ਦਿਤਾ ਹੈ ਅਰ
ਜੀਆਂ ਕਾ ਜਿਵਾਲਨਾ ਅਰ ਮਾਰਨਾ ਭੀ ਈਸ੍ਵਰ ਕੇ ਹਾਥ ਹੈ ਸੋ ਤੁਸੀਂ
ਸਿਸਾ ਨਾਂ ਕਰੋ ਕਿਓਂ ਕਿ ਪਰਮੇਸ੍ਵਰ ਤੁਹਾਡਾ ਕੋਈ ਅਉਰ ਉਪਾਵ ਕਰ
ਦੇਵੇਗਾ ਤਾਂ ਉਨਾਂ ਨੇ ਕਹਿਆ ਜੋ ਪ੍ਰਤਖ ਅਸਾਡਾ ਰਿਜਕ ਬੰਦ ਹੋਜਾਂ
ਦਾ ਹੈ ਸੋ ਅਸਾਨੂੰ ਸਤੋਖ ਕਿਕਰ ਆਵੇ ਪਰ ਤੁਸੀਂ ਫਕੀਰ ਖੁਦਾਇ ਦੇ
ਹੋ ਅਤੇ ਤੁਸੀਂ ਸਭਨੀਂ ਗਲੀਂ ਸਮਰਥ ਹੋ ਅਰ ਅਸੀਂ ਇਸ ਹਾਥੀ
ਦੇ ਊਪਰ ਆਸਕ ਹੋਏ ਸਾਂ ਕਿਓਂ ਕਿ ਇਹ ਪਾਤਸਾਹ ਦੇ ਹਾਥੀਆਂ ਸੇ

ਬੜਾ ਸੁੰਦਰ ਸੀ ਸੋ ਜੇ ਤੁਸੀਂ ਜੀਵਾਲਦੇ ਹੋ ਤਾਂ ਜੀਵਾਲ ਸਕਦੇ ਹੋ ਕਿਉਂ
ਕਿ ਤੂੰ ਸੰਤੁ ਆਖਿਆ ਖੁਦਾਇ ਮਿਨਦਾ ਹੈ ਤਾਂ ਬਾਬੇ ਆਖਿਆ ਕਿ ਜਿਵੇਂ
ਤੁਸੀਂ ਹਾਥੀ ਦੇ ਆਸ਼ਕ ਹੋ ਤਿਵੇਂ ਅਸੀਂ ਖੁਦਾਇ ਦੇ ਆਸ਼ਕ ਹਾਂ ਤਾਂ ਤੇ ਆ
ਸ਼ਕਾਂ ਨੂੰ ਚਾਹੀਦਾ ਹੈ ਜੋ ਮਿਤ੍ਰ ਦੇ ਦੀਦਾਰ ਤੋਂ ਬਿਨਾਂ ਹੋਰ ਕਾਮਨਾਂ ਮੰਗੇ ਨਾ
ਹੀ ਅਰ ਜੋ ਮਿਤ੍ਰ ਭਲਾ ਕਹੇ ਅਥਵਾ ਬੁਰਾ ਕਹੇ ਤਾਂ ਤਿਸ ਤੇ ਹੀ ਪ੍ਰਸੰਨ
ਰਹੇ। ॥ਪਉੜੀ॥ ॥ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ
੮ ਸਦਾ ਸਮ੍ਹਾਲੀਐ ॥ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁ
ਰੀ ਕਿਉ ਘਾਲੀਐ ॥ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ
ਨਿਹਾਲੀਐ ॥ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ
ਢਾਲੀਐ ॥ਕਿਛੁ ਲਾਹੇ ਉਪਰਿ ਘਾਲੀਐ ॥੨੧॥ ॥ਤਾਂ ਬਾਬੇ
ਕਹਿਆ ॥ਜਿਸ ਮਹਾਰਾਜ ਦੀ ਸੇਵਾ ਕਰ ਸਾਨੂੰ ਸੁਖ ਪ੍ਰਾਪਤ
ਹੋਇਆ ਹੈ ਸੋ ਤਿਸ ਸਾਹਿਬ ਕੋ ਅਠੇ ਪਹਿਰ ਸਮ੍ਹਾਲਤੇ ਹਾਂ ਅਰ ਆ
ਪਣਾ ਹੀ ਬੀਜਿਆ ਆਪ ਭੁਗਣਾ ਹੈ ਕਯੋਂ ਕਿ ਜੋ ਪਾਪ ਬੀਜਤੇ ਹਨ
ਤਿਨ ਕੋ ਦੁਖ ਪ੍ਰਾਪਤਿ ਹੋਤਾ ਹੈ ਅਰ ਜੋ ਪੁੰਨ ਕਰਤੇ ਹੈਂ ਸੋ ਸੁਖੀ ਹੋਤੇ ਹੈਂ
ਤਾਂਤੇ ਅਸੀਂ ਪਾਪ ਨਹੀਂ ਕਰਤੇ ਅਤੇ ਜਗਤ ਜੋ ਹੈ ਸੋ ਚੌਪੜ ਦੀ ਖੇਡ
ਬਣਿਆ ਹੈ ਪਰ ਜੋ ਹੁਕਮ ਪਰਮੇਸ਼ਰ ਕਾ ਸਿਰ ਪਰ ਮੰਨਿਦੇ ਹਨ
ਸੋ ਜੀਤ ਜਾਤੇ ਹੈਂ ਅਰ ਜੋ ਨਹੀਂ ਮੰਨਿਤੇ ਸੋ ਹਾਰ ਜਾਤੇ ਹੈਂ ਤਾਂ ਤੇ ਇਸ ਜ
ਗ ਮੈਂ ਲਾਹਾ ਨਾਮ ਕੇ ਸਮਾਨ ਹੋਰ ਕੋਈ ਨਹੀਂ ਤਾਂ ਉਨਾਂ ਨੇ ਕਹਿਆ ਕਿ
ਜੀ ਅਸੀਂ ਤੁਸਾਂ ਦਾ ਹੁਕਮ ਮਿਠਾ ਮੰਨਾਂਗੇ ਪਰ ਕਿਵੇਂ ਹਾਥੀ ਸਾਡਾ ਜੀਵੇ ਤਾਂ
ਬਚਨ ਹੋਇਆ ॥ ॥ਸਲੋਕ ਮ: ੧ ॥ਜੇ ਜੀਉ ਹੋਇ ਸੁ ਉਗਵੈ
ਮੁਹਿ ਕਾ ਕਹਿਆ ਵਾਉ ॥ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖੋ ਇਹੁ ਨਿ
ਆਉ ॥ ॥ਤਾਂ ਬਚਨ ਹੋਇਆ ਤੁਸੀਂ ਜੋ ਹਾਥੀ ਦਾ ਚਾਰਾ ਲੈਂਦੇ ਜਾਂਦੇ
ਸੋ ਅਤੇ ਜੀਆਂ ਨੂੰ ਦੁਖ ਦੇਂਦੇ ਸੇ ਤਿਸ ਕਰ ਤੁਸਾਂ ਨੂੰ ਫਲ ਏਹੋ ਹੋਇ
ਆ ਹੈ ਜੋ ਤੁਸਾਂ ਨੂੰ ਭੀ ਦੁਖ ਪ੍ਰਾਪਤ ਹੋਇਆ ਹੈ ਕਯੋਂ ਕਿ ਜੈਸਾ ਫਲ ਪ੍ਰ

ਥਵੀ ਮੈ ਦਾਬਿਆ ਹੋਇਆ ਹੋਤਾ ਹੈ ਸੋਈ ਉਪਜਤਾ ਹੈ ਤੈਸੇ ਹੀ ਜੋ ਬਿਖ ਬੀਜਤੇ ਹੈਂ ਤਉ ਦੁਖ ਲੇਤੇ ਹੈਂ ਅਰ ਜੋ ਅੰਮ੍ਰਿਤ ਬੀਜਤਾ ਹੈ ਸੋ ਅੰਮ੍ਰਿਤ ਲੇਤਾ ਹੈ॥ ਪਉੜੀ॥ ॥ਚਾਕਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥ ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥ ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥ ਵਜਹੁ ਗਵਾਏ ਅਗਲਾ ਮੂਹੇ ਮੂਹਿ ਪਾਣਾ ਖਾਇ॥ ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥ ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥ ॥ਤਬ ਬਚਨ ਹੋਇਆ ਕਿ ਤੁਸੀ ਪਾਤਿਸਾਹ ਦੇ ਚਾਕਰ ਹੋ ਤਾਂ ਤੇ ਜੇ ਪਾਤਿਸਾਹ ਦੇ ਹੁਕਮ ਮੂਜਬ ਕਰਦੇ ਹੋ ਤਾਂ ਤੁਸਾਨੂੰ ਅਬਰੋਇ ਭੀ ਹੋਤੀ ਹੈ ਅਤੇ ਮਹੀਨੇ ਭੀ ਲੈਂਦੇ ਹੋ ਅਤੇ ਹੋਰ ਇਨਾਮ ਭੀ ਲੈ ਖਾਂਦੇ ਹੋ ਅਤੇ ਜੇ ਪਾਤਿਸਾਹ ਦੇ ਕਹੇ ਨੂੰ ਅਦੂਲ ਕਰੋ ਤਾਂ ਮਹੀਨੇ ਭੀ ਆਪਣੇ ਗਵਾਵੇ ਤੇ ਮਾਰ ਭੀ ਖਾਵੇ ਤਾਂ ਤੇ ਜਿਸ ਦਾ ਦਿਤਾ ਰਿਜਕ ਲੈ ਖਾਈਦਾ ਹੈ ਜੇ ਕੋ ਉਸ ਦੀ ਨਿੰਦਾ ਕਰੀਤੀ ਹੈ ਤੇ ਆਪਣੇ ਰਿਜਕ ਦਾ ਘਾਟਾ ਹੁੰਦਾ ਹੈ ਅਰ ਜੋ ਉਸ ਕੀ ਉਸਤਤਿ ਕਰੀਤੀ ਹੈ ਤੋ ਰਿਜਕ ਵਧਤਾ ਹੈ ਅਰ ਜੇ ਕੋਈ ਜਰੂਰੀ ਕੰਮ ਹੁੰਦਾ ਹੈ ਤੋ ਉਸ ਅਗੇ ਅਰਦਾਸ ਕਰਕੇ ਭੀ ਕਰਵਾਇ ਲਈਤਾ ਹੈ ਸੋ ਤੈਸੇ ਅਸੀਂ ਭੀ ਰਬ ਦੇ ਚਾਕਰ ਹਾਂ ਅਰ ਜੋ ਕੁਛ ਰਬ ਦਾ ਹੁਕਮ ਹੋਂਦਾ ਹੈ ਸੋ ਮਿਠਾ ਮੰਨਿਦੇ ਹਾਂ ਤਾਂ ਉਨਾ ਕਹਿਆ ਜੀ ਅਸਾਂ ਵੀ ਜੇ ਪਾਤਿਸਾਹੁ ਤੋਂ ਜਰੂਰੀ ਕੰਮ ਕਰਾਵਣਾ ਹੁੰਦਾ ਹੈ ਤਾਂ ਅਰਜ ਕਰਕੇ ਕਰਵਾ ਲੈਂਦੇ ਹਾਂ ਸੋ ਤੁਸੀਂ ਭੀ ਖੁਦਾਇ ਅਗੇ ਅਰਦਾਸ ਕਰਕੇ ਹਾਥੀ ਜਿਵਾਇ ਦੇਹੁ ਤਾਂ ਬਚਨ ਹੋਇਆ ਤੁਸੀਂ ਇਕ ਦੇਗਾ ਜਲ ਦਾ ਪੂਰ ਲਿਆਉ ਸੋ ਓਹ ਜਬ ਜਲ ਲੈ ਆਏ ਤੌਂ ਬਚਨ ਹੋਇਆ ਮਰਦਾਨਿਆਂ ਸਤਿਨਮੁ ਕਰਤਾ ਪੁਰਖੁ ਕਹਿਕੇ ਇਹ ਦੇਗਾ ਹਾਥੀ ਦੇ ਉਪਰ ਛਿੜਕਾਇ ਅਰ ਏਹ ਤੁਕ ਪੜ੍ਹਨੀ ਕਿ ਜੀਆਂ ਮਾਰ ਜੀਵਾਲੇ ਸੋਈ ਅਵਰ ਨ ਕੋਈ ਰਖੈ॥ ਸੋ ਜਾਂ ਏਹ ਤੁਕ ਪੜ੍ਹ ਕੇ ਮਰਦਾਨੇ ਦੇਗਾ ਪਾਣੀ ਦਾ ਛਿੜਕਿਆ

ਤਾਂ ਹਾਥੀ ਉਠਿ ਖੜਾ ਹੂਆ ਤੇ ਸਭ ਮਹਾਵਤ ਆਇ ਚਰਨੀ ਲਗੇ ਤਬ
ਏਕ ਮਹਾਵਤ ਨੈ ਪਾਤਿਸਾਹ ਨੂੰ ਖਬਰ ਜਾਇ ਦਈ ਜੋ ਹਾਥੀ ਮੂਆ ਇ
ਕ ਫਕੀਰ ਨੇ ਜੀਵਾਲ ਦਿਤਾ ਹੈ ਤਾਂ ਪਤਿਸਾਹ ਭੀ ਅਰ ਨਿਜਾਮਦੀਨ ਔ
ਲੀਆ ਜੋ ਪਾਤਿਸਾਹ ਦਾ ਪੀਰ ਸੀ ਸੋ ਭੀ ਬਾਬੇ ਦੇ ਦੀਦਾਰ ਨੂੰ ਆਇ
ਆ ਅਰ ਕਾਜੀ ਭੀ ਨਾਲ ਆਇਆ ਤਾਂ ਸਭ ਬਾਬੇ ਦੇ ਦੀਦਾਰ ਆ ਲਗੇ
ਤਾਂ ਕਾਜੀ ਕਹਿਆ ਹੇ ਫਕੀਰ ਹਾਥੀ ਤੁਝੇ ਜੀਵਾਇਆ ਹੈ ਤਾਂ ਬਾਬੇ ਆ
ਖਿਆ ਕਿ ਅਸੀਂ ਮਾਰਨ ਅਰ ਜੀਵਾਲਨ ਵਾਲੇ ਕਵਨ ਹਾਂ ਆਪ ਖੁ
ਦਾਇ ਮਾਰਨ ਅਰ ਜੀਵਾਲਨ ਵਾਲਾ ਹੈ ਤਾਂ ਕਾਜੀ ਆਖਿਆ ਕਿ
ਜੇ ਤੇਰੇ ਵਿਚ ਕੁਛ ਸ਼ਕਤ ਹੈ ਤਾਂ ਫੇਰ ਹਾਥੀ ਮਾਰ ਦੇਹਿ ਤਾਂ ਬਾਬੇ ਆ
ਖਿਆ ਕਿ ਜਿਵੇਂ ਈਸਰ ਦੀ ਰਜਾਇ ਹੋਵੇਗੀ ਤਾਂ ਹਾਥੀ ਫਿਰ ਮਰ
ਗਿਆ ਤਬ ਨਿਜਾਮਦੀਨ ਆਖਿਆ ਹੇ ਕਾਜੀ ਫਕੀਰਾਂ ਦਾ ਆਖਿ
ਆ ਖੁਦਾਇ ਸੁਣਦਾ ਹੈ ਅਤੇ ਜਿਵੇਂ ਤੂੰਹਿ ਕੁਛ ਪਤਸਾਹ ਨੂੰ ਮਨਾਵਣਾ
ਹੋਵੇ ਤੇ ਮਨਾਇ ਲੈਨਾ ਹੈਂ ਸੋ ਤਿਵੇਂ ਫਕੀਰ ਭੀ ਖੁਦਾਇ ਥੋਂ ਮਨਾਇ ਲੈਂ
ਦੇ ਹਨ ॥ ਤਾਂ ਕਾਜੀ ਕਹਿਆ ਕਿ ਜੋਇ ਸਦਾ ਆਖਿਆ ਖੁਦਾਇ ਮੰਨ
ਲੈਂਦਾ ਹੈ ਤਾਂ ਹਾਥੀ ਫੇਰ ਜੀਵਾਇ ਦੇਵੈ ਤਾਂ ਬਾਬੇ ਆਖਿਆ ਖੁਦਾਇ ਦਾ
ਮਾਰਿਆ ਸੰਤ ਜੀਵਾਇ ਦੇ ਹਨ ਪਰ ਸੰਤਾਂ ਦਾ ਮਾਰਿਆ ਕੋਈ ਨਹੀਂ
ਜੀਵਾਲਦਾ ਜੈਸੇ ਖੁਦਾਇ ਨੇ ਆਗਿਆਨ ਕਰਕੇ ਜਗਤ ਕੋ ਨਸਟ
ਕਰ ਦੀਆ ਹੈ ਪਰ ਸਤਿਗੁਰ ਨਾਮ ਦਾਨ ਦੇਕੇ ਚੈਤੰਨ ਕਰ ਦੇਤੇ ਹੈਂ ਅ
ਰ ਜੋ ਗੁਰੂ ਤੇ ਸੰਤਾਂ ਤੇ ਬੇਮੁਖ ਹੋਤੇ ਹੈਂ ਸੋ ਉਨਕਾ ਉਧਾਰ ਕੋਈ ਨਹੀਂ
ਕਰ ਸਕਤਾ ਜੈਸੇ ਦੁਰਬਾਸਾ ਅੰਬਰੀਕ ਸੇ ਵਿਰੋਧ ਕਰ ਸਭ ਦੇਵਤਿ
ਆਂ ਕੀ ਸਰਨ ਮੈ ਫਿਰਿ ਆਇਆ ਪਰ ਫੇਰ ਜਬ ਅੰਬਰੀਕ ਕੀ ਸਰ
ਨ ਆਇਆ ਤਾਂ ਉਸ ਕਾ ਛੁਟਕਾਰਾ ਹੋਇਆ ਤੈਸੇ ਸੰਤਾਂ ਕਾ ਮਾਰਿਆ
ਅਉਰ ਕੋਈ ਜੀਵਾਲ ਨਹੀਂ ਸਕਤਾ ਪਰ ਸੰਤਾਂ ਦੀ ਹੀ ਸਰਨ ਆਇ
ਆਂ ਉਧਾਰ ਹੋਤਾ ਹੈ ॥ ਪਉੜੀ ॥ ਨਾਨਕ ਅੰਤਰ ਜਾਪਨੀ ਗਹਿ ਤਾਂ

ਕੋ ਪਾਰਾਵਾਰ ਨਾ ਆਪ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ
ਜਾਇ ਇਕਨੀ ਗਲੀ ਜੰਜੀਰੀਆ ਇਕ ਤੁਰੀ ਚੜਾਹਿ ਬਿਸੀਆਰ
ਆਪਿ ਕਰਾਏ ਕਰੇ ਆਪਿ ਹਉ ਕੈ ਸਿਉਂ ਕਰੀ ਪੁਕਾਰ ਨਾਨ
ਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨॥
ਗੁਰੂ ਨਾਨਕ ਜੀ ਕਹਿਆ ਕਿ ਤਿਸ ਦਾ ਕੁਛ ਅੰਤ ਹੈ ਨਹੀ ਅਰ ਤਿਸ ਦਾ
ਪਾਰਾਵਾਰ ਨਹੀਂ ਪਾਇਆ ਜਾਂਦਾ ਅਤੇ ਜੋ ਉਸਨੇ ਭਾਂਵਦਾ ਹੈ ਤਾਂ ਜੀਆਂ
ਨੂੰ ਸੁਖ ਦੇਂਦਾ ਹੈ ਅਰ ਜੇ ਭਾਂਵਦਾ ਹੈ ਤਾਂ ਦੁਖ ਦੇਂਦਾ ਹੈ ਅਰ ਜੇ ਭਾਂਵਦਾ
ਹੈ ਸ ਤਾਂ ਜੀਵਾਲਦਾ ਹੈ ਅਰ ਜੇ ਭਾਂਵਦਾ ਹੈ ਸ ਤਾਂ ਮਾਰਦਾ ਹੈ ਅਰ ਜੈਸੇ
ਜੈਸੇ ਕਿਸੀ ਦੇ ਕਰਮ ਹੈਨ ਤੈਸੇ ਤੈਸੇ ਭੁਗਾਂਵਦਾ ਹੈ ਅਰ ਜੈਸੇ ਤੁਸੀਂ
ਚੋਰੋਂ ਕੋ ਜੰਜੀਰ ਪਾਂਵਤੇ ਹੋ ਅਰ ਜੋ ਤੁਮਾਰੀ ਆਗਿਆ ਮੰਨਤੇ ਹੈਨ ਤਿ
ਨਕੋ ਬਖਸੀਸ ਕਰਤੇ ਹੋ ਤੈਸੇ ਮਹਾਰਾਜ ਪਾਪੀਆਂ ਕੋ ਜਮ ਦੇ ਹਵਾਲੇ
ਕਰਦਾ ਹੈ ਅਰ ਓਹ ਨਰਕੋਂ ਮੈਂ ਡਾਲੀਤੇ ਹੈਨ ਅਤੇ ਜੌਨ ਸੇ ਸੁਭ ਕਰਮ
ਕਰਤੇ ਹੈਨ ਉਨਕੋ ਸੁਰਗਾਂ ਦਾ ਸੁਖ ਭੁਗਾਂਵਦਾ ਹੈ ਪਰ ਕਰਨ ਕਰਾਵ
ਨਵਾਲਾ ਆਪ ਹੈ ਸੋ ਕਿਸ ਸਿਉਂ ਪੁਕਾਰ ਕਰਨੀ ਹੈ ਅਰ ਜਿਸ ਜਗ
ਤ ਉਪਾਇਆ ਹੈ ਤਿਸੇ ਸਾਰ ਲੈਣੀ ਹੈ ॥ ਸੋ ਜਬ ਇਹ ਬਚਨ ਬਾਬੇ ਕ
ਹਿਆ ਤਾਂ ਨਿਜਾਮਦੀਨ ਬੋਲਿਆ ਹੇ ਫਕੀਰ ਜੀ ਹੁਣ ਸਭ ਤੇ ਰੀਸ



ਰਨਿ ਆਏ ਹਾਂ ਜੇ ਤੁਸੀਂ ਇਸ ਹਾਥੀ ਨੂੰ ਜੀਵਾਇ ਦੇਵੋ ॥ ਤਾਂ ਬਾਬੇ ਕ

ਹਿਆ ਮਰਦਾਨਿਆ ਤੂੰ ਸਤਨਾਮ ਆਖ ਕੇ ਇਸ ਉਪਰ ਪਾਣੀ ਫਿਰ ਪਾਇ
ਤਾਂ ਫੇਰ ਮਰਦਾਨੇ ਪਾਣੀ ਪਾਇਆ ਅਰ ਹਾਥੀ ਉਠ ਖਲੋਤਾ ਤਾਂ ਪਤਸਾ
ਸਮੇਤ ਹੋਰਨਾਂ ਵਜੀਰਾਂ ਦੇ ਚਰਨੀ ਆਇ ਲਗਾ ਅਤੇ ਕਹਾ ਕਿ ਸਾਨੂ
ਕੁਛ ਉਪਦੇਸ ਕਰੋ ਤਾਂ ਬਾਬੇ ਸਲੋਕ ਬੋਲਿਆ ॥ਸਲੋਕ ਮ: ੧॥

॥ਆਪੇ ਭਾਂਡੇ ਸਾਜਿਅਨੁ ਆਪੇ ਪੂਰਨ ਦੇਇ॥ ਇਕਨੀ ਦੁਧੁ ਸ
ਮਾਈਐ ਇਕਿ ਚੁਲ੍ਹੈ ਰਹਨਿ ਚੜੇ॥ ਇਕਿ ਨਿਹਾਲੀ ਪੈ ਸਵਨਿ
ਇਕਿ ਉਪਰਿ ਰਹਨਿ ਖੜੇ॥ ਤਿਨਾ ਸਵਾਰੇ ਨਾਨਕਾ ਜਿਨ ਕਉ ਨ
ਦਰਿ ਕਰੇਇ॥੧॥ ਮ: ੧ ॥ਆਪੇ ਸਾਜੇ ਕਰੇ ਆਪਿ ਜਾ
ਈ ਭਿ ਰਖੈ ਆਪਿ॥ ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉ
ਥਾਪਿ॥ ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥੨॥
॥ਪਉੜੀ॥ ॥ਵਡੇ ਕੀਆਂ ਵਡਿਆਈਆਂ ਕਿਛੁ ਕਹਣਾ ਕਹਣੁ ਨ ਜਾ
ਇ॥ ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥ ਸਾ
ਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥ ਨਾਨਕ ਏਕੀ ਬਾ
ਹਰੀ ਹੋਰ ਦੂਜੀ ਨਾਹੀ ਜਾਇ॥ ਸੋ ਕਰੇ ਜਿ ਤਿਸੈ ਰਜਾਇ॥

॥੨੪॥ ਸਾਹਿਬ ਬਚਨ ਕਰਤੇ ਹੈਂ ਕਿ ਜੈਸੇ ਕੁੰਭਿਆਰ ਭਾਂਡੇ ਬਣਾਵਤਾ
ਹੈ ਅਰ ਵਿਨਗੀਆਂ ਭੀ ਉਸ ਪਰਿ ਪੂਰਤਾ ਹੈ ਪਰ ਆਪੋ ਆਪਣਿਆਂ
ਕਰਮਾਂ ਦੇ ਅਨੁਸਾਰ ਕਿਨਾਹਾਂ ਵਿਚ ਦੁਧ ਪਉਂਦਾ ਹੈ ਅਰ ਕਈ ਚੁਲੇ ਪ
ਰ ਚੜਤੇ ਹੈਂ ਤੈਸੇ ਬ੍ਰਹਮੇ ਨੇਂ ਜੀਵ ਸਭ ਉਤਪਤਿ ਕੀਤੇ ਹੈਨ ਪਰ ਜਿਨੇਂ
ਨੇ ਭਲੇ ਕਰਮ ਕੀਏ ਹੈਨ ਸੋ ਸਿਹਜਾ ਪਰ ਸੋਤੇ ਹੈਂ ਅਰ ਭੋਗੋਂ ਕੋ ਭੋਗਤੇ
ਹੈਂ ਅਰ ਜਿਨਣੇ ਨੇ ਅਪ ਕਰਮ ਕੀਏ ਹੈਂ ਸੋ ਉਨਕੇ ਉਪਰ ਖੜੇ ਰਹਿਤੇ
ਹੈਂ ਅਰ ਉਨਕੀ ਆਗਿਆ ਮੇਂ ਵਰਤਤੇ ਹੈਂ ਅਤੇ ਜੋ ਸਤਿਗੁਰਾਂ ਕੋ ਮਿਲ
ਤੇ ਹੈਨ ਸੋ ਭਾਵੇਂ ਰਾਜੇ ਹੋਵਨ ਅਰ ਭਾਵੇਂ ਗਰੀਬ ਹੋਵਨ ਤਿਨਾਂ ਨੂੰ ਸਤਿਗੁ
ਰ ਸਵਾਰ ਲੇਤਾ ਹੈ ਅਰ ਨਾਮ ਦਾਨ ਇਸਨਾਨ ਦੇ ਕੇ ਉਨਕਾ ਕਾਰਿਆ
ਕਰਤਾ ਹੈ ਅਰ ਵਡੇ ਕੀਆਂ ਜੋ ਵਡਿਆਈਆਂ ਹੈਨ ਸੋ ਕਿਛੁ ਕਹੀਆਂ ਨ

ਹੀ ਜਾਂਦੀਆਂ ਅਤੇ ਉਹ ਸਾਰੇ ਜਗਤ ਦਾ ਕਰਤਾ ਹੈ ਅਰ ਓਹ ਵਾਹਿਗੁਰੂ
ਹੈ ਜੋ ਜੀਆਂ ਨੂੰ ਰਿਜਕ ਦੇਂਦਾ ਹੈ ਅਰ ਜੋ ਉਸ ਨੇ ਕਾਰ ਧੁਰੋਂ ਲਿਖ
ਛਡੀ ਹੈ ਸੋਈ ਕਾਰ ਸਭ ਕਮਾਂਵਦੇ ਹਨ ਕਿਉਂਕਿ ਜੋ ਇਕ ਵਾਹਿਗੁਰੂ
ਤੇ ਬਿਨਾਂ ਹੋਰ ਜਾਗਾ ਕੋਈ ਨਹੀਂ ਤਾਂ ਤੇ ਉਸ ਕੀ ਰਜਾਇ ਮੰਨਣੀ ਭ
ਲੀ ਹੈ ॥੨੪॥ ਤਾਂ ਇਹ ਵਚਨ ਸੁਣ ਕੇ ਸਭ ਚਰਨੀ ਲਗੇ ਤਾਂ ਬ
ਚਨ ਹੋਇਆ ਧਰਮ ਦਾ ਨਿਆਉ ਕਰਨਾ ਅਰ ਕਿਸੇ ਗਰੀਬ ਨੂੰ ਨ
ਹੀਂ ਰਞਾਣਾ ਅਤੇ ਕਾਜੀ ਨੂੰ ਕਹਿਆ ਕਿ ਵਢੀ ਨਹੀਂ ਲੈਣੀ ਕਿਉਂਕਿ ਜੋ
ਕਾਜੀ ਵਢੀ ਨਹੀਂ ਲੈਂਦੇ ਤਿਸ ਕਾ ਹੁਕਮ ਤ੍ਰਿਲੋਕੀ ਵਿਚ ਮੰਨੀਤਾ ਹੈ ਅ
ਰ ਜੇੜ੍ਹੇ ਵਢੀ ਲੈਂਦੇ ਹਨ ਸੋ ਦੋਜਕ ਦੀ ਅਗਨ ਮੈਂ ਜਲਤੇ ਹੈਂ ਅਤੇ ਹੋਰ
ਸੁਣੋ ਜੋ ਇਕ ਸਮੇਂ ਸੌਦਾਗਰ ਦਾ ਜਹਾਜ ਸਮੁੰਦਰ ਨੇ ਡੋਬਿਆ
ਸੀ ਅਰ ਓਹ ਸੌਦਾਗਰ ਕਾਜੀ ਪਾਸ ਜਾਇ ਪੁਕਾਰਿਆ ਜੋ ਮੈਂ ਹਲਾ
ਲ ਖਟਿਆ ਹੈ ਅਰ ਦਸਵਾਂ ਹਿਸਾ ਮਾਲ ਦੀ ਜਗਾਤ ਪਰਮੇਸਰ ਅਰ
ਥ ਦੇਤਾ ਹੈਂ ਅਤੇ ਮੇਰਾ ਸਮੁੰਦਰ ਨੇ ਜਹਾਜ ਡੋਬਿਆ ਹੈ ਸੋ ਅਬ ਤੂੰ
ਮੇਰਾ ਨਿਆਉ ਕਰ ਤਾਂ ਕਾਜੀ ਉਸ ਕੇ ਇਲਾਮ ਸਮੁੰਦਰ ਵਲ ਲਿਖ
ਦਿਤਾ ਅਤੇ ਸਮੁੰਦ੍ਰ ਇਲਾਮ ਵੇਖਣ ਦੇ ਨਾਲ ਹੀ ਸਭ ਮਾਮਲਤ ਕਢ
ਦਈ ॥ ਤਾਂ ਤੇ ਤੁਸਾਂ ਨੇ ਭੀ ਨਿਆਉ ਕਰਨਾ ਅਰ ਸਾਧ ਸੰਤ ਆਏ ਦੀ ਟ
ਹਲ ਕਰਨੀ ਅਰ ਨਾਮ ਜਪਣਾ ਤਾਂ ਬਾਬੇ ਨੇ ਉਨਾਂ ਕਉ ਵਿਦਿਆ ਕ
ਰਕੇ ਮਰਦਾਨੇ ਕਉ ਕਹਿਆ ਕਿ ਹੇ ਮਰਦਾਨਾ ਸਪਤ ਪੁਰੀਆਂ ਜੋ ਮੁ
ਕਤ ਦਾਮਨੀਆਂ ਕਹੀਤੀਆਂ ਹੈਨ ਅਰ ਤਿਨ ਮੈਂ ਜੋ ਏਕ ਮਥੁਰਾ ਪੁਰੀ
ਹੈ ਸੋ ਤਹਾਂ ਸ੍ਰੀ ਕ੍ਰਿਸਨ ਮਹਾਰਾਜ ਬਸਦੇਉ ਅਰ ਦੇਵਕੀ ਕੇ ਘਰ ਜਨ
ਮ ਲੀਆ ਹੈ ਅਤੇ ਬ੍ਰਿਜ ਮੈਂ ਜਸੋਧਾਂ ਅਰ ਨੰਦ ਕੇ ਘਰ ਮੈਂ ਕਲੋਲ ਕੀ
ਏ ਹੈਂ ਅਰ ਗੋਵਰਧਨ ਪਰਬਤ ਪਰ ਗਊਆਂ ਚਰਾਈਆਂ ਹੈਂ ਤਾਂ ਤੇ ਚਲ
ਕੇ ਜਮਨਾਂ ਦਾ ਦਰਸਨ ਕਰੀਏ ਤਾਂ ਮਰਦਾਨੇ ਪੁਛਿਆ ਜੀ ਇਸ ਜਮਨਾ
ਤੇ ਪਰਬਤ ਗੋਵਰਧਨ ਕਿਉਂਕਰ ਆਇਆ ਹੈ ਤਾਂ ਬਾਬਾ ਬੋਲਿਆ ਕਿ

ਧਾ ਹੋਤੀ ਹੈ ਤਾਂ ਮਨ ਨੂੰ ਤਾਂ ਨਹੀਂ ਲਗਾਵਤਾ ਗੁਰੂ ਨਾਨਕ ਜੀ ਕਹਿਆ ਕਿ ਅ
ਗਿਆਨ ਕੋ ਬੋਲਨਾ ਜੋ ਹੈ ਸੋ ਜੈਸੇ ਪਵਨ ਏਕ ਤਰਫ ਆਵਤੀ ਹੈ ਅਰ
ਏਕ ਪਾਸੇ ਚਲੀ ਜਾਤੀ ਹੈ ਤੈਸੇ ਆਗਿਆਨੀਆਂ ਕੇ ਵਚਨ ਰਿਦੇ ਵਿਖੇ
ਨਹੀਂ ਠਹਿਰਤੇ ਅਰ ਜੈਸੇ ਸਖਣੀਆਂ ਬੰਦੂਕਾਂ ਕਾ ਅਵਾਜ ਹੋਤਾ ਹੈ ਅਰ
ਘਾਵ ਨਹੀਂ ਹੋਤਾ ਅਤੇ ਗੋਲੀਆਂ ਘਾਵ ਕਰਤੀਆਂ ਹੈਂ ਤੈਸੇ ਸੰਤਾਂ ਕਾ ਬਚਨ
ਰਿਦੇ ਕਉ ਘਾਵ ਕਰ ਜਾਤਾ ਹੈ ਅਰ ਆਗਿਆਨੀਆਂ ਕਾ ਨਹੀਂ ਕਰਤਾ ਅਰ
ਜੈਸੇ ਬੋਝ ਦੀ ਭਰੀ ਹੋਈ ਗੱਡੀ ਜਿਮੀ ਕਉ ਤੋੜਤੀ ਜਾਤੀ ਹੈ ਅਰ ਸਖ
ਣੀ ਗਡੀ ਲਕੀਰ ਮਾਤ੍ਰ ਹੀ ਨਿਸਾਨ ਕਰਤੀ ਹੈ ਤੈਸੇ ਹੀ ਗੁਰਮੁਖਾਂ ਕਾ ਬ
ਚਨ ਰਿਦੇ ਕਉ ਤੋੜ ਜਾਤਾ ਹੈ ਅਤੇ ਹੋਰ ਕਾ ਨਹੀਂ ਤੋੜਦਾ ਤਾਂ ਏਹ ਵਚ
ਨ ਸੁਣਕੇ ਸਭ ਤੈਨੂੰ ਪ੍ਰਾਪਤਿ ਹੋਏ ਅਰ ਜਾਕੇ ਰਾਜੇ ਸਿਉਨਾਭ ਪਾਸ
ਉਨ ਕਹਿਆ ਕਿ ਬਾਬਾ ਨਾਨਕ ਜੀ ਬਾਗ ਮੈਂ ਆਨ ਉਤਰੇ ਹੈਨ ਅਰ
ਬਾਗ ਸਭ ਹਰਿਆ ਹੂਆ ਹੈ ਤਾਂ ਰਾਜਾ ਸੁਣਕੇ ਬਹੁਤ ਪ੍ਰਸੰਨ ਹੂਆ
ਅਰ ਬਹੁਤ ਸੁੰਦਰ ਮੋਹਣੀਆਂ ਅਰ ਛਤ੍ਰੀ ਅੰਮ੍ਰਿਤ ਪ੍ਰਸਾਦਿ ਲੈਕਰਕੇ
ਬਾਬੇ ਦੇ ਪਾਸ ਆਨ ਪਹੁੰਚੀਆਂ ਸੋ ਆਇਕਰ ਆਪਣੇ ਕਟਾਖ ਲ
ਗੀਆਂ ਦਿਖਾਵਣੇ ਤਾਂ ਬਾਬੇ ਕਹਿਆ ਕਿ ਇਹ ਜੇਤੂ ਸਾਡੇ ਸਰੀਰ ਹਨ
ਸੋ ਇਨ ਮੈਂ ਸੁੰਦਰਤਾਈ ਆਤਮਾ ਕਰਿ ਹੀ ਭਾਸਤੀ ਹੈ ਕਯੋਂ ਕਿ ਸਰੀਰ ਮੈਂ ਤੋ
ਅਸਥ ਅਰ ਮਾਸ ਅਰ ਰਕਤ ਅਰ ਵਿਸਟਾ ਹੈ ਸੋ ਇਸ ਕਾ ਕਿਆ
ਸੁੰਦਰ ਭਾਸਣਾ ਹੈ ਅਰ ਜੇਹੜੇ ਅੰਮ੍ਰਿਤ ਭੋਜਨ ਪ੍ਰਸਾਦਿ ਖਾਈਦੇ
ਹਨ ਸੋ ਭੀ ਵਿਸਟਾ ਹੋ ਜਾਤੇ ਹਨ ਤਾਂ ਓਹ ਜੋ ਜੇਹੜੀਆਂ ਸਭੇ ਮੋਹਣੀਆਂ
ਹੈਸਨ ਸੋ ਉਨ ਕਹਿਆ ਕਿ ਸਾਨੂੰ ਵੀ ਕੁਛ ਉਪਦੇਸ ਕਰੋ ਤਬ ਬਾਬਾ
ਨਾਨਕ ਜੀ ਬੋਲੇ ॥ ਬਸੰਤ ਮਹਲਾ ੧ ਅਸਟਪਦੀ ॥ ਜਗੁ ਕ
ਊਆ ਨਾਮੁ ਨਹੀ ਚੀਤਿ ॥ ਨਾਮ ਬਿਸਾਰਿ ਗਿਰੈ ਦੇਖੁ ਭੀਤਿ ॥ ਮਨੂਆ ਡੋ
ਲੈ ਚੀਤਿ ਅਨੀਤਿ ॥ ਜਗ ਸਿਉ ਤੂਟੀ ਝੂਠ ਪਰੀਤਿ ॥ ੧ ॥ ਕਾਮੁ ਕ੍ਰੋਧੁ
ਬਿਖੁ ਬਜਰੁ ਭਾਰੁ ॥ ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥ ਘ

ਰਸਲੂਕਾਪੂਮਨਘੇਰਾ।ਬਰਖਾਸਿਬਾਣੀਬੂੰਦਬੂੰਦਾਹੇਰਾ।ਮਤ੍ਰਿਬੂ
ਦਤੇਧਰਚਕ੍ਰਫੇਰਾ।ਸਰਬਜੋਤਿਨਾਮੇਕੀਚੇਰਾ।੩।ਸਰਬਉਪਾ
ਇਗੁਰੂਸਿਰਿਮੇਰਾ।ਭਗਤਿਕਰਉਪਗੁਲਾਗਉਤੇਰਾ।ਨਾਮੁਰਤਉਰਾ
ਗਉਨੂਸਫਿਰਾ।ਨਾਮੁਦੁਰਾਇਰਲੇਮੇਚੇਰਾ।੪।ਪਾਪਤਿਖੇਧੀਆਬਿਖਿਆ
ਰਸਪਾਇਆ।ਸਚਨਾਮਰਤਉਪਤਿਸਿਉਂਧਾਰਿਆਇਆ।ਜੋਕਿਛੁਕੀਨ
ਸਿਪ੍ਰਭੂਰਜਾਇਆ।ਭੈਮਾਨੈਭਉਮੇਰੀਮਾਇਆ।੫।ਕਾਮੁਨਚਾਹੈਸੁੰਦਰ
ਭਤਾਰਾ।ਪਾਨਫੂਲਮਿਠੈਰਸੁਰੋਗਾ।ਖਲੈਬਿਗਸੈਤੇਤੇਸੋਗਾ।ਸਭ
ਸਰਣਗਤਿਕੀਨ੍ਹਸੋਹੋਗਾ।੬।ਕਾਪੜੁਪਹਿਰਸਆਧਿਕਸੀਗਾ
ਰਾ।ਮਾਟੀਫੂਲੀਰੂਪੁਬਿਕਾਰਾ।ਆਸਾਮਨਸਾਬਾਧੇਬਾਰਾ।ਨਾਮੁ
ਬਿਨਾਸੂਨਾਘਰਬਾਰਾ।੭।ਗਾਛਹੁਪੁਤ੍ਰੀਰਾਜਕੁਆਰਾ।ਨਾਮੁਭ
ਣਹੁਸਚੁਦੋਤਸਵਾਰਾ।ਪ੍ਰਿਉਸੇਵਹੁਪ੍ਰਭਪ੍ਰੇਮਅਧਾਰਾ।ਗੁਰਸ
ਬਦੀਬਿਖੁਤਿਆਸਨਿਵਾਰਾ।੮।ਮੋਹਨਿਮੋਹਿਲੀਆਮਨੁਮੋਹਿ
ਗੁਰਮੁਖਿਸਬਦਿਪਛਾਣੋਤੋਹਿ।ਨਾਨਕਠਾਢੇਚਾਹਹਿਪ੍ਰਭੂਦੁਆ
ਤੇਰੇਨਾਮਿਸੰਤੋਖੇਕਿਰਪਾਧਾਰਿ।੯।੧।ਤਾਤ੍ਪਰਜਪਰਮਾਰਥ॥
ਗੁਰੂਨਾਨਕਸਾਹਿਬਜੀਕਹੇਹੈਂਕਿਜਗਤਜੋਹੈਸੋਕਉਆਹੈਜੋਵਿ
ਖਿਆਰੂਪੀਵਿਸਟਾਖਾਤਾਹੈਅਰਇਕਪਰਮੇਸਰਕੇਨਹੀਜਾਣਤੇ
ਪਰਜੋਨਾਮੁਵਿਸਾਰਤੇਹੈਂਸੋਸਭਦੁੱਖੋਂਕੋਪ੍ਰਾਪਤਿਹੋਤੇਹੈਂਅਰਮਨਜੋ
ਹੈਸੋਅਨਿਤਪਦਾਰਥਾਂਕੂੰਦੇਖਤਾਹੈਅਰਗੁਰਮੁਖਜੋਹੈਂਸੋਝੂਠੀਪ੍ਰੀ
ਤਕੋਤਿਆਗਤੇਹੈਂਅਰਕਾਮਕ੍ਰੋਧਜੋਹੈਸੋਵਿਖਕੇਬਜਾਰਭਾਰਹਨਪ
ਰਨਾਮਤੋਬਿਨਾਂਗੁਣਾਂਕਾਅਚਾਰੁਨਹੀਪ੍ਰਾਪਤਹੋਤਾ॥੧॥ਅਰਏਹ
ਸਰੀਰਜੋਹੈਸੋਡੇਰਾਕਾਘਰਹੈਅਰਕਾਮਕ੍ਰੋਧਜੋਹੈਂਸੋਘੂਮਨਘ
ਰਹੈਂਅਰਸਰੀਰਬੂੰਦਬੁੰਦਕੀਨਿਆਈਹੈਜੋਉਪਜਤੇਬਿਨਸਤੇਹੈਂ
ਮਤਅਰਪਿਤਕੀਬੂੰਦਸੋਸਰੀਰਰੂਪੀਚਕਰਹੂਆਹੈਅਰਮਹਾਰ
ਜਕੀਜੋਤਇਸਕੇਬੀਚਹੈਸੋਨਾਮੁਕਰਕੇਪ੍ਰਾਪਤਹੋਤੀਹੈਅਰਸਭ

ਜੋ ਉਪਾਵ ਹੈਂ ਸੋ ਗੁਰੂ ਕੇ ਸਬਦ ਕਰ ਪ੍ਰਾਪਤਿ ਹੋਤੇ ਹੈਂ॥੨॥ ਤਾਂ ਤੇ ਗੁਰਮੁਖ
ਭਗਤਿ ਕਰਤੇ ਹੈਂ ਅਰ ਗੁਰਾਂ ਕੇ ਪਗ ਲਾਗਤੇ ਹੈਂ ਅਰ ਜੋ ਨਾਮੁ ਵਿਸਰਤੇ
ਹੈਂ ਸੋਈ ਚੋਰ ਹੈਂ॥੩॥ ਅਰ ਜਿਨਾਂ ਦੇ ਅੰਦਰ ਵਿਖਿਆਂ ਦੀ ਪ੍ਰੀਤਿ ਹੈ ਸੋ
ਈ ਖੋਟੇ ਹੈਂ ਅਰ ਜੋ ਸਚੇ ਨਾਮ ਨਾਲ ਰੱਤੇ ਹੈਂ ਸੋਈ ਪਤਿ ਸਿਉਂ ਆਪ
ਣੇ ਘਰ ਜਾਤੇ ਹੈਂ ਪਰ ਜੋ ਪੁਛਦਿਆਂ ਹੈ ਸੋ ਵਾਹਗੁਰੂ ਦੀ ਰਜਾਇ ਵਿਚ
ਹੁੰਦਾ ਹੈ ਅਰ ਜੋ ਵਾਹਗੁਰੂ ਦਾ ਭੈ ਮਨਤੇ ਹੈਂ ਸੋਈ ਨਿਰਭਉ ਹੋਤੇ ਹੈਂ॥੪॥
ਅਰ ਤੁਸੀਂ ਜੋ ਕਾਮਣੀਆਂ ਹੋ ਅਰ ਸੁੰਦ੍ਰ ਭੋਗ ਚਾਹਤੀਆਂ ਹੋ ਅਰ ਪਤਿ ਰੂ
ਪ ਤੁਮਾਰੇ ਤਾਈਂ ਮਿਠੇ ਲਗਤੇ ਹੈਂ ਅਰ ਜੋ ਤੁਮਾਰੇ ਸਾਥ ਰਸ ਭੋਗ ਕਰਤਾ ਹੈ
ਸੋ ਵਿਰਲਾ ਸਤਾ ਹੈ ਪਰ ਉਹ ਸੋਗੋਂ ਕੋ ਪ੍ਰਾਪਤਿ ਹੋਤਾ ਹੈ॥੫॥ ਅਰ ਤੁਮ ਜੋ ਹੈਂ
ਸੋ ਨਾਰਾਇਣ ਦੇ ਨਾਮ ਕੋ ਉਪਾਸਕੀ ਹੈਂ ਅਰ ਉਸ ਕਾ ਕੀਆ ਭਲਾ ਮਨਤੇ
ਹੈਂ ਅਰ ਤੁਸੀਂ ਬਸਤ੍ਰ ਪਹਿਰਤੀਆਂ ਹੋ ਅਰ ਸਰੀਰ ਰੂਪੀ ਮਾਈ ਕਾ ਜੋ ਵਿ
ਕਾਰ ਰੂਪ ਹੈ ਸੋ ਇਸ ਕੀ ਆਸਾ ਮਨਸਾ ਕਰ ਕੇ ਮਨ ਤੁਸਾਂ ਬੰਧਾ ਹੂਆ
ਹੈ ਪਰ ਨਾਮ ਤੇ ਬਿਨਾ ਪਰਵਾਰ ਸਾਰਾ ਸੁੰਦਾ ਹੈ ਜੋ ਹੇ ਪੁਤ੍ਰੀਓ ਅਰ
ਨਕੂਆ ਅਰ ਤੁਸੀਂ ਰਾਜੇ ਪਾਸ ਜਾਵਹੁ ਅਰ ਪਰਮੇਸਰ ਕਾ ਨਾਮੁ ਜਪਹੁ
ਅਰ ਆਪਣਾ ਜਨਮ ਸਫਲ ਕਰਹੁ ਅਰ ਪਰਮੇਸਰ ਕਉ ਸੇਵਹੁ ਅਰ ਮਾ
ਰਾਜ ਕੇ ਨਾਮ ਕਾ ਅਧਾਰ ਕਰਹੁ ਅਰ ਗੁਰਾਂ ਕੇ ਸਬਦ ਕਰ ਵਿਖਿਆ ਅਤੁਰ
ਉਤਰਿਆ ਕਰਹੁ॥੬॥ ਅਰ ਮੋਹਣ ਜੋ ਵਾਹਗੁਰੂ ਹੈ ਸੋ ਤਿਸ ਨੇ ਸਭ ਮੁ
ਮੋਹਲੀਆਂ ਹੈ ਅਰ ਗੁਰਾਂ ਕੇ ਸਬਦ ਕਰ ਕੋਈ ਤਿਸ ਨੂੰ ਮੈਂ ਪਛਾਨਤਾ ਹੈ
ਗੁਰੂ ਨਾਨਕ ਜੀ ਕਹਿਤੇ ਹੈਂ ਨਾਨਕ ਤਿਸ ਕੇ ਦੁਆਰੇ ਮੈਂ ਖੜੋਤਾ ਹੈਂ ਪਰ ਜਿ
ਨਾਂ ਨੂੰ ਸਤਿਗੁਰਾਂ ਦੀ ਕ੍ਰਿਪਾ ਹੈ ਸੋ ਪਰਮੇਸਰ ਦੇ ਨਾਮ ਕਰ ਸਤੋਖੇ ਗਏ
ਅਰ ਉਹ ਰਸਨਾ ਕਰ ਸਾਤੁ ਕਉ ਅਰ ਵਿਖਿਆ ਦਿਕ ਕਉ ਨਹੀ ਚਾਹਤੇ॥੭॥ ਜਾ
ਸੋ ਜਬ ਦੇਵ ਬਚਨ ਬਾਬੇ ਕਹਿਆ ਤਾਂ ਸਭੇ ਮੋਹਣੀਆਂ ਰਾਜੇ ਸਿ
ਵਨਾਭ ਪਾਸ ਗਈਆਂ ਅਰ ਆਇ ਕਰ ਕਹਿਆ ਕਿ ਰਾਜਾ ਜੀ ਤੁਸਾਂ
ਸਾਨੂੰ ਸਾਧ ਦੇ ਮੋਹਣ ਵਾਸਤੇ ਭੇਜਿਆ ਸੀ ਸੋ ਅਸੀਂ ਉਸ ਪਾਸ ਦੇ

ਅਤਿਆਤੁਰ ਹੋਇ ਆਈਆਂ ਹਾਂ ਅਰ ਭੂਮੀਂ ਕਿਆ ਬੈਠਣਾ ਹੈ ਹੋ ਚਲੋ ਸਾਧ
ਕਾ ਦਰਸਨ ਕਰੋ ਕਹੋ ਕਿ ਉਨ੍ਹਾਂ ਦਾ ਦਰਸਨ ਕੀਤਿਆਂ ਸਭ ਆਵਤੀ
ਹੈ ਤਾਂ ਰਾਜੇ ਰਾਣੀ ਕੋ ਕਹਿਆ ਕਿ ਪ੍ਰਿਥਮੇ ਤੂੰ ਜਾਹ ਅਰ ਸਾਧ ਕਾ ਦਰ
ਸਨ ਕਰ ਆਉ ਅਰ ਮੈਂ ਪੀਛੇ ਜਾਵਾਂਗਾ ਤਬ ਰਾਣੀ ਮੋਤੀਆਂ ਦੀ ਮਾ
ਲਾ ਅਰ ਥਾਲੀ ਪ੍ਰਸਾਦਿ ਕੀ ਲੈ ਕਰ ਮਥਾ ਆਇ ਟੇਕਿਆ ਅਰ ਇਕ
ਮੁਠ ਪ੍ਰਸਾਦਿ ਕੀ ਮਰਦਾਨੇ ਨੂੰ ਦਿਤੀ ਤਾਂ ਬਚਨ ਹੋਇਆ ਕਿ ਮਾਲਾ ਤੇ
ਪ੍ਰਸਾਦਿ ਫੇਰ ਲਿਆਂਦਾ ਤਾਂ ਉਸ ਆਖਿਆ ਜੀ ਇਕ ਇਕ ਮੋਤੀ ਹਜਾਰ
ਜਾਰ ਰੁਪਏ ਦਾ ਹੈ ਤਾਂ ਬਚਨ ਹੋਇਆ ਕਿ ਇਨ੍ਹਾਂ ਮੋਤੀਆਂ ਨੇ ਨਾਲ ਨਹੀਂ
ਨਿਭਣਾ ਅਰ ਵਾਹਿਗੁਰੂ ਦੇ ਨਾਮ ਨੇ ਨਾਲ ਜਾਣਾ ਹੈ ਸੋ ਇਹ ਧਨ ਅਸਾ
ਡੇ ਕੋਲ ਹੈ ਤਾਂ ਰਾਣੀ ਸਭਨਾਂ ਸਖੀਆਂ ਨੂੰ ਵਖ ਵਖ ਕਰਕੇ ਬਾਬੇ ਦੇ ਚ
ਰਨਾਂ ਤੇ ਗਿਰ ਪਈ ਅਰ ਕਹਿਆ ਕਿ ਹੇ ਮਹਾਰਾਜ ਦੋ ਬਰਸ ਹੋਏ ਹੈ ਤਾਂ
ਮੇਰੇ ਘਰ ਬੇਟੀ ਜਨਮੀ ਸੀ ਅਰ ਮੈਂ ਰਾਜੇ ਨੂੰ ਡਰਦਿਆਂ ਮਾਰਿਆਂ ਜੋ
ਹੋਰ ਵਿਆਹ ਨਾਂ ਕਰ ਲੇਵੇ ਕਹਿਆ ਕਿ ਪੁਤ੍ਰ ਜਨਮਿਆਂ ਹੈ ਅਤੇ ਹੋਰ
ਰਾਜੇ ਨੂੰ ਇਹ ਕਹਿਆ ਕਿ ਪੰਡਤ ਕਹਿੰਦੇ ਹਨ ਜੋ ਤੁਸਾਂ ਚਾਰ ਵਰੇ ਪੁਤ੍ਰ ਦੇ
ਮੁਖ ਨਹੀਂ ਲਗਣਾ ਸੋ ਦੋਇ ਬਰਸ ਬੀਤੇ ਹਨ ਅਰ ਦੋਇ ਬਰਸ ਰਹਿ
ਦੇ ਹਨ ਤਾਂ ਤੇ ਮੇਰੇ ਮਨ ਮੈਂ ਬਡੀ ਚਿੰਤਾ ਹੈ ਅਰ ਸੋ ਤਾਂ ਚਿੰਤਾ ਮਿਟਾਵਣੇ ਜੋ
ਗ ਹੈਂ ਤਾਂ ਬਚਨ ਹੋਇਆ ਕਿ ਮਹਾਰਾਜ ਸਮਰਥ ਹੈ ਚਾਹੇ ਤਾਂ ਇਸਤ੍ਰੀ
ਕੋ ਪੁਰਖ ਕਰ ਲੇਵੇ ਅਰ ਚਾਹੇ ਤਾਂ ਪੁਰਖ ਕੋਇ ਸਤ੍ਰੀ ਕਰੇ ਸੋ ਤੂੰ ਪੁਰਖ ਗੁ
ਰਦਨਾਂ ਕਾ ਧਿਆਨ ਕਰ ਅਰ ਮਹਾਰਾਜ ਕੇ ਜੋ ਭੇਖ ਕਾ ਸੰਤ ਸਾਧ ਆਵੇ
ਤਿਸ ਕੀ ਸੇਵਾ ਕਰਨੀ ਅਰ ਛਲਨ ਨਹੀਂ ਕਰਨਾ ਕਹੋ ਕਿ ਭੇਖ ਮੋ ਅਲੇਖ
ਹੋਤਾ ਹੈ ਅਤੇ ਇਸ ਲੜਕੇ ਕੋ ਇਸ ਤਲਾਓ ਮੈਂ ਇਸਨਾਨ ਕਰਾਇ ਸੋ ਜਬ
ਉਸ ਨੇ ਬਸਤ੍ਰ ਬੇਟੀ ਕੇ ਉਤਾਰੇ ਤਾਂ ਉਸਦੇ ਸਭ ਅੰਗ ਲੜਕਿਆਂ ਕੇ ਹੁਇ
ਆਏ ਤਬ ਉਸਨੇ ਪੁਤ੍ਰ ਕੋ ਇਸਨਾਨ ਕਰਾਕੇ ਜਿਤਨੇ ਮੋਤੀ ਅਤੇ ਆਪਣੇ
ਭੂਖਣ ਲਿਆਈ ਸੀ ਸੋ ਸਭ ਪੁੰਨ ਕਰਕੇ ਅਤੀਤਾਂ ਕੋ ਦੇ ਦੀਏ ਅਰ ਬਾ

ਬੇਦੇ ਆਗੇ ਮਥਾ ਟੇਕਿਆ ਅਰ ਸਤਿਨਾਮ ਕਾ ਉਪਦੇਸ ਸੁਣਕੇ ਬੇਟੇ ਕੋ ਨਾ
ਲ ਲਿਆਈ ਅਰ ਰਾਜੇ ਨੂੰ ਕਹਿਆ ਕਿ ਜੌਨ ਸਾ ਬਾਬਾ ਨਾਨਕ ਸੁਣੀਦਾ
ਸੀ ਸੋ ਏਹੀ ਹੈ ਕਯੋਂਕਿ ਮੈਂ ਤੇਰੇ ਭੈ ਕਰ ਬੇਦੀ ਕੇ ਬੇਟਾ ਕਹਿਆ ਥਾ ਪਰ ਉਸ
ਨੇ ਬੇਦੀ ਕਾ ਬੇਟਾ ਕਰ ਦੀਆ ਹੈ ਤਾਂ ਰਾਜੇ ਨੇ ਏਹ ਬਚਨ ਸੁਣਕੇ ਬਡੇ ਪੁੰਨ
ਕੀਏ ਅਰ ਆਪ ਪੈਰੋਂ ਨੰਗਾ ਆਇਆ ਅਰ ਆਕਰ ਸਤਿਗੁਰੂ ਦੀ ਚਰ
ਨੀ ਲਗਾ ਤਾਂ ਬਚਨ ਹੋਏ ਆ ਪੁਰਖਾ ਤੇਰੀ ਸਰਧਾ ਕਰ ਈਹਾਂ ਆਏ ਹਾਂ ਤੇ
ਜੋ ਪੂਜਾ ਕਰਨਾ ਹੈ ਸੋ ਕਰ ਤਾਂ ਉਸ ਆਖਿਆ ਬਰਤਾਂ ਮੈਂ ਬਰਤ ਵਸੇਸ ਕੋ
ਨ ਹੈ ਤਾਂ ਬਚਨ ਹੋਏ ਆ ਕਿ ਨਾਮ ਕਾ ਬਰਤ ਸਭ ਸੇ ਵਿਸੇਖ ਹੈ ਤਾਂ ਉਸ ਕ
ਹਿਆ ਕਿ ਏਕਾਦਸੀ ਭੀ ਤੋ ਵਿਸੇਖ ਕਹਿਤੇ ਹੈਂ ਤਬ ਬਚਨ ਹੋਏ ਆ ਕਿ
ਏਕਾਦਸੀ ਭੀ ਵਿਸੇਖ ਹੈ ਪਰ ਜਿਸ ਨੇ ਨਾਮ ਜਿਤਿਆ ਹੈ ਸੋ ਤੂੰ ਆਪ ਕੇ
ਸਰੀਰ ਕਾ ਸਾਖੀ ਜਾਣ ਸਰੀਰ ਹੀ ਨਾ ਜਾਣ ਕਯੋਂਕਿ ਜਿਸ ਕੀ ਜੋਤ ਕਆ
ਪਵਿਤ੍ਰ ਸਰੀਰ ਪਵਿਤ੍ਰ ਹੋ ਖਲੋਤਾ ਹੈ ਤਾਂ ਰਾਜਾ ਸੁਣਕਰ ਪ੍ਰਸੰਨ ਹੋਇਆ
ਅਰ ਕਹਿਆ ਕਿ ਮੁਝੇ ਉਪਦੇਸ ਕਰੋ ਤਾਂ ਬਾਬਾ ਜੀ ਨੇ ਆਸਾ ਰਾਗ ਵਿਚ
ਸਬਦ ਬੋਲਿਆ ॥ ਆਸਾ ਮਹਲਾ ੧ ॥ ਕਾਇਆਂ ਕਾਗਦ ਮਨ ਪਰਵ
ਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥ ਦਰਗਹ ਘੜੀਅਹਿ ਤੀਨੇ ਲੇਖ ॥ ਖੋ
ਟਾ ਕਾਮਿ ਨ ਆਵੈ ਵੇਖ ॥ ੧ ॥ ਨਾਨਕ ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆ
ਖੈ ਸਭ ਕੋਇ ॥ ੧ ॥ ਰਹਾਉ ॥ ਕਾਜੀ ਕੂੜੁ ਬੋਲ ਮਲੁ ਖਾਇ ॥ ਬ੍ਰਾਹਮਣ ਨਾਵੈ
ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥ ੨ ॥
ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪ੍ਰਸਾਦੀ ਏਕੋ ਜਾਣੈ ॥ ਕਾਜੀ ਸੋ ਜੋ ਉ
ਲਟੀ ਕਰੈ ॥ ਗੁਰ ਪ੍ਰਸਾਦੀ ਜੀਵਤ ਮਰੈ ॥ ਸੋ ਬ੍ਰਾਹਮਣ ਜੋ ਬ੍ਰਹਮ ਬੀਚਾ
ਰੈ ॥ ਆਪ ਤਰੈ ਸਗਲੇ ਕੁਲ ਤਾਰੈ ॥ ਦਾਨਸਬੰਦ ਸੋਈ ਦਿਲ ਧੋਵੈ ॥ ਮੁ
ਸਲਮਾਨ ਸੋਈ ਮਲ ਖੋਵੈ ॥ ਪੜਿਆ ਬੂਝੈ ਸੋ ਪਰਵਾਣਾ ॥ ਜਿਸ ਸਿਰ ਦਰ
ਗਹ ਕਾ ਨੀਸਾਣਾ ॥ ੪ ॥ ਤਿਸ ਕਾ ਪਰਮਾਰਥ ॥ ਸਾਹਿਬ ਬਚਨ ਕਰੈਂ ਕਿ ਏ
ਹ ਕਾਇਆਂ ਜੋ ਸਰੀਰ ਹੈ ਸੋ ਏਹੁ ਕਾਗਦ ਹੈ ਅਰ ਮਨ ਜੋ ਹੈ ਸੋ ਏਸ ਕੇ ਉ

ਪਰ ਪਰਵਾਣਾ ਲਿਖਿਆ ਹੂਆ ਹੈ ਅਰ ਮਾਤਾ ਕੇ ਗਰਭ ਮੈਂ ਜੋ ਓਹੁ ਆਪਣੀ
ਚਤੁਰਾਈ ਕਰਤਾ ਹੈ ਅਰ ਸਿਰ ਕੇ ਲੇਖ ਕੋ ਨਹੀਂ ਜਾਨਤਾ ਜੈਸੇ ਦਰਗਾਹ ਮੈਂ
ਜੀਵੋਂ ਕੇ ਕਰਮੋਂ ਕੇ ਲੇਖ ਲਿਖੇ ਹੈਂ ਪਰ ਜੋ ਅੰਦਰਹੁ ਖਰਾ ਹੋਤਾ ਹੈ ਸੋਈ ਕੰਮ ਆ
ਵਤਾ ਹੈ ਜੈਸੇ ਰਾਜਦੁਆਰੇ ਪਰ ਟਕਸਾਲ ਮੈਂ ਤੀਨ ਘੜਤਾਂ ਘੜੀਤੀਆਂ
ਹੈਂ ਸੋ ਸੁਇਨੇ ਕੀ ਅਰ ਰੁਪੇ ਕੀ ਅਰ ਤਾਂਬੇ ਕੀ ਪਰ ਜੋ ਵਿਚੋਂ ਖਰਾ ਹੋਤਾ ਹੈ ਸੋ
ਈ ਕੰਮ ਆਵਤਾ ਹੈ ਤੈਸੇ ਤੀਨ ਪ੍ਰਕਾਰ ਕੇ ਮਨੁਖ ਹੈਨ ਸੋ ਤਿਨਾਂ ਵਿਚੋਂ ਏ
ਕ ਤਾਮਸੀ ਹੈਨ ਜੋ ਅਰ ਬਾਹਿਰ ਜੁਧ ਮੈਂ ਗਹਿਤੇ ਹੈਂ ਪਰ ਓਹਿ ਭੀ ਜਪੁ ਅ
ਰਦਾਨ ਕਰਤੇ ਹੈਂ ਅਰ ਨਾਮੁ ਜਪਤੇ ਹੈਂ ਤਾਂ ਅੰਦਰਹੁ ਸੁਧ ਹੋਤੇ ਹੈਂ ॥ ਅਰ
ਏਕ ਰਾਜਸੀ ਆਪਣੇ ਵਿਵਹਾਰ ਵਾਲੇ ਹਨ ਸੋ ਭੀ ਜੇ ਪਰਮੇਸਰ ਕਾ ਨਾ
ਮੁ ਜਪਤੇ ਹੈਂ ਅਰ ਵੰਡ ਖਾਤੇ ਹੈਂ ਤਾਂ ਓਹਿ ਭੀ ਸੁਧ ਹੋਤੇ ਹਨ ॥ ਅਰ ਸਾਤਕੀ
ਲੋ ਭਜਨ ਨਾਮ ਸਿਮਰਨ ਵਾਲੇ ਹਨ ਸੋ ਉਨ ਕੇ ਅੰਦਰ ਭੀ ਅਭਿਮਾਨ ਨਹੀਂ ਹੋ
ਤਾ ਅਰ ਸਭ ਕਉ ਪਰਮੇਸਰ ਰੂਪ ਕਰ ਜਾਣਤੇ ਹੈਂ ਤਾਂ ਤੇ ਸੋਈ ਵਿਸੇਖ ਹੈਂ
ਜੋ ਅੰਦਰਹੁ ਸਾਚੇ ਹਨ ਅਰ ਜੋ ਪਾਖੰਡੀ ਹਨ ਸੋ ਕੰਮ ਨਹੀਂ ਆਵਤੇ ਕਾਹੇ
ਕਿ ਜੋ ਕਾਜੀ ਅਰ ਰਾਜਾ ਹੋਇ ਕੇ ਨਿਆਉ ਨਹੀਂ ਕਰਤਾ ਸੋ ਦੋਖ ਕਉ ਖਾਤਾ
ਹੈ ਅਰ ਨਰਕ ਕਉ ਜਾਤਾ ਹੈ ਅਰ ਬ੍ਰਾਹਮਣ ਜੋ ਉਪਰੋਂ ਇਸਨਾਨ ਕਰਤਾ ਹੈ
ਅਰ ਅੰਦਰਹੁ ਜੀਆਂ ਕੋ ਦੁਖ ਦੇਤਾ ਹੈ ਅਰ ਪਰਾਈ ਲਛਮੀ ਲੈ ਲੈ ਖਾ
ਤਾ ਹੈ ਸੋ ਨਰਕ ਕਉ ਪ੍ਰਾਪਤਿ ਹੋਤਾ ਹੈ ਅਰ ਜੋ ਜੋਗੀ ਪ੍ਰਾਣਾਂ ਕੀ ਸੁਚੇਤ
ਤਾਈ ਨਹੀਂ ਰਖਤਾ ਅਰ ਪਾਖੰਡ ਕਰ ਕੈ ਲੋਕਾਂ ਕਉ ਦਿਖਾਵਤਾ ਹੈ ਸੋ ਅ
ਗਿਆਨੀ ਅੰਧਾ ਹੈ ਪਰ ਏਹ ਪ੍ਰਾਣ ਬਡਾ ਧਨ ਹੈ ਅਰ ਜੋ ਪ੍ਰਾਣਾਂ ਕਾ ਸੰਭਾ
ਲਾ ਨਹੀਂ ਕਰਤਾ ਸੋ ਔਝੜ ਮੈਂ ਮੁਹਾਵਤਾ ਹੈ ਪਰ ਜੋ ਅੰਦਰ ਪਰਮੇਸ
ਰ ਕਾ ਨਾਮ ਹੋਵੇ ਤੇ ਤਨਿ ਹੀ ਸੁਫਲ ਹੈ ਤਾਂ ਤੇ ਬੁਧਿਵਾਨ ਸੋਈ ਹੈ ਜੋ ਆ
ਪਣੀ ਹਉਮੈਂ ਕੀ ਮਤਿ ਧੋਤਾ ਹੈ ਅਰ ਪੜਿਆ ਸੋਈ ਹੈ ਜੋ ਗੁਰਾਂ ਕੇ ਬ
ਚਨ ਕਹੇ ਕਮਾਂਵਦਾ ਹੈ ਪਰ ਜੋ ਅੰਦਰਹੁ ਸੁਧ ਹੈ ਸੋਈ ਵਿਸੇਖ ਹੈ ॥
ਸੋ ਇਹ ਵਚਨ ਸੁਣ ਕੇ ਰਾਜਾ ਚਰਨੰ ਪਰ ਗਿਰ ਪੜਾ ਔਰ ਕਹਾ ਕਿ ਮੈਂ

ਹਉਮੈਂ ਕੀ ਮੈਲ ਸੋ ਭਰਿਆ ਹੂਆ ਹੈ ਸੋ ਤੁਸੀਂ ਕ੍ਰਿਪਾ ਕਰਕੇ ਮੇਰੇ ਮ
ਨੀ ਸੰਕ ਕਟੋ ਤਾਂ ਬਚਨ ਹੋਇਆ ਕਿ ਏਕ ਭਗਤਿ ਜੋਗ ਹੈ ਅਰ ਏਕ ਅ
ਸਟਾਂਗ ਜੋਗ ਹੈ ਸੋ ਜੋ ਅਸਟਾਂਗ ਜੋਗ ਕਰਕੈ ਆਪਨੇ ਪ੍ਰਾਣਾਂ ਨੂੰ ਪਰ
ਮੇਸਰ ਨਾਲ ਲਾਵਤੇ ਹੈਂ ਸੋ ਭੀ ਪਰਮੇਸਰ ਨੂੰ ਪ੍ਰਾਪਤਿ ਹੋਤੇ ਹੈਂ ਅਰ ਜੋ
ਭਗਤਿ ਕਰਕੇ ਸੰਤਾਂ ਦੀ ਸੇਵਾ ਕਰਦੇ ਹਨ ਅਰ ਪਰਮੇਸਰ ਕੇ ਨਾਮ ਸ
ਬ ਪ੍ਰੀਤਿ ਲਾਵਤੇ ਹੈਂ ਸੋ ਭੀ ਮੁਕਤਿ ਕਉਂ ਪ੍ਰਾਪਤਿ ਹੋਤੇ ਹੈਨ ਤਾਂ ਰਾਜੇ ਪੁਛਿ
ਆ ਕਿ ਹਠ ਜੋਗ ਕੇ ਅਠ ਅੰਗ ਕੇਹੜੇ ਹਨ ਤਾਂ ਬਚਨ ਹੋਇਆ ਕਿ ਪ੍ਰ
ਥਮੇਂ ਜੋਗ ਕੇ ਅਠ ਅੰਗ ਇਹ ਹੈਂ ਕਿ ਪ੍ਰਥਮੇ ਜਮ ਹੈ ਸੋ ਜਮ ਭੀ
ਦਸ ਪ੍ਰਕਾਰ ਕੇ ਹੈਂ ॥ ਛੰਦ ॥ ਪ੍ਰਥਮ ਅਹਿੰਸਾ ਧਰਤ ਜਬ ਅਸ
ਤੇ ਸਤ ਆਗੇ ਬ੍ਰਹਮ ਚਰਜ ਦ੍ਰਿੜ ਕਰੈ ਖਿਮਾ ਧ੍ਰਿਤ ਸੋ ਅਨੁਰਾਗੇ
॥ ਦਇਆ ਬਹੁਰਿ ਗੁਨ ਹੋਇ ਆਰਜਵ ਰਿਦੇ ਸੋ ਆਨੇ ॥ ਮਿਤ ਅਹਾਰ
ਪੁਨ ਕਰੇ ਸੋਚ ਨੀਕੀ ਬਿਧਿ ਠਾਨੇ ॥ ਏਹ ਦਸ ਪ੍ਰਕਾਰ ਕੇ ਜਮ ਕਹੇ ਹ
ਪ੍ਰਥਮ ਪਗ ਸੀਖ ਮੈਂ ॥ ਜਬ ਪਹਿਲੇ ਇਹ ਸਾਧੇ ਤਬ ਚਲੈ ਜੋਗ ਕੇ
ਪੰਥ ਮੈਂ ॥ ॥ ਅਬ ਨੇਮ ਲਿਖਯਤੇ ॥ ਤਪ ਸੰਤੋਖ ਬਖਾਨੇ ਬੁਧ ਆ
ਸਤਕ ਤਾ ਮਨ ਆਨੇ ॥ ਦਾਨ ਸਮਝ ਕਰ ਦੇਇ ਮਨ ਸੀ ਪੂਜਨ ਠਾਨੇ
॥ ਬਚਨ ਸਿਧਾਂਤ ਸੁਣੈ ਲਾਜ ਮਤ ਦ੍ਰਿੜਤਾ ਰਾਖੈ ॥ ਜਾਪ ਕਰੇ ਮੁਖ ਮੋਨ
ਤਾਂ ਲਗ ਬਚਨ ਨ ਭਾਖੈ ॥ ਹੋਮ ਕਰੈ ਰਸਾਇ ਦ੍ਰੀਆਂ ਨੇਮ ਸੀ ਬ੍ਰਿਧਿ ਸ
ਤਿਗੁਰੁ ਕਹੇ ॥ ਏਹ ਦਸ ਪ੍ਰਕਾਰ ਕੇ ਨੇਮ ਹੈਂ ਤ੍ਰਿਗਾ ਬਿਨਾ ਕੈਸੇ ਲਹੇ ॥
ਬਹੁਰੋ ਤੀਸਰ ਪਦ ਆ ਦ੍ਰਿੜ ਰਾਖੈ ਪਦਮ ਆਸਣ ਕਰੀਏ ਜੋ ਖ
ਬੇ ਸਥਲ ਉਪਰ ਸਜਾ ਪੈਰ ਰਖਣਾ ਅਰ ਸਜੇ ਸਥਲ ਉਤੇ ਖਬਾ ਪੈ
ਰ ਰਖਨਾ ਅਰ ਦੋਹਾਂ ਹਥਾਂ ਨਾਲ ਦੋਵੇਂ ਅੰਗੂਠੇ ਪਕੜ ਰਖਨੇ ਅਗ੍ਰ
ਭਰੀ ਵਲ ਧਿਆਨ ਰਖੇ ਅਰ ਸ੍ਵਾਸ ਸ੍ਵਾਸ ਪ੍ਰਤਿ ਸੋਹੰ ਕਾ ਜਾਪ ਕਰੇ ਸੋ
ਇਹ ਆਸਣ ਹੈ ਅਰ ਚੌਥਾ ਪ੍ਰਾਣਾਯਾਮ ਜੋ ਸ੍ਵਾਸਾਂ ਕੋ ਬਾਹਰ ਕਢਿ ਖਿਚ
ਕੇ ਅੰਦਰ ਕਉ ਲਿਆਵਤਾ ਹੈ ਸੋ ਸਨੈਂ ਸਨੈਂ ਲਿਆਂਵਦਾ ਭੀ ਸੋਹੰ ਕਾ ਜ

ਪਕਰੇ ਅਰ ਫੇਰ ਨੇਤ੍ਰ ਮੈਂ ਠਹਿਰਾਵੇ ਤਹਾਂ ਭੀ ਸੋਹੰਕਾ ਜਾਪ ਕਰੇ ਅਰ ਫੇਰ
ਜਨੇ ਜਨੇ ਬਾਹਰ ਲਿਆਵੇ ਜੋ ਬਾਹਰ ਲਿਆਵਦਿਆਂ ਭੀ ਸੋਹੰਕਾ ਜਾਪ ਕ
ਰੇ ਅਰ ਬਾਹਰ ਭੀ ਥੰਭਕ ਖੇਭਦ ਭੀ ਸੋਹੰਕਾ ਜਾਪ ਕਰੇ ਸੋ ਪ੍ਰਾਣਾਯਾਮ ਕ
ਹੀਤਾ ਹੈ ਅਰ ਇਕਾਂਤ ਦੇਸ ਜਿਥੇ ਮਨੁਖ ਕੋਈ ਨਾ ਹੋਵੇ ਤਿਥੈ ਬੈਠ ਕੇ ਜਾ
ਪ ਕਰੇ ਅਰ ਧਿਆਨ ਕਰੀਏ ਜੋ ਵਿਸਨ ਕੇ ਧਿਆਨ ਮੈਂ ਮਨ ਕੋ ਠਹਿਰਾਵ
ਣਾਂ ਅਰ ਗੁਰਾਂ ਕੇ ਧਿਆਨ ਮੈਂ ਤ੍ਰਿਕੁਟੀ ਕੇ ਧਿਆਨ ਮੈਂ ਕੈ ਨਾਸਕਾ ਕੇ ਇਸ
ਪ੍ਰਕਾਰ ਧਿਆਨ ਠਹਿਰਾਵਤਾ ਹੈ ਸੋ ਧਿਆਨ ਛੇਵਾਂ ਅੰਗ ਹੈ ਅਰ ਧਾਰਨਾਂ
ਸਤਵਾਂ ਅੰਗ ਹੈ ਸੋ ਧਾਰਨਾ ਕਰੀਏ ਕਿ ਮਨ ਨਾ ਠਹਿਰੇ ਤਾਂ ਫੇਰ ਮਾਰ
ਠਹਿਰਾਵਨਾ ਅਤੇ ਅਠਵਾਂ ਅੰਗ ਸਮਾਧ ਹੈ ਜੋ ਅਠ ਪਹਿਰ ਵੀ ਸਿਰਕੇ
ਧਿਆਨ ਮੈਂ ਮਨ ਠਹਿਰਿਆ ਰਹੇ ਸੋ ਜੋਗ ਕੇ ਅਠ ਅੰਗ ਹੈਂ ਅਰ ਜੋ ਭ
ਗਤ ਜੋਗ ਹੈ ਸੋ ਸਹਜ ਸਮਾਧ ਹੈ ਜੋ ਪਿਛਲੀ ਰਾਤੀ ਉਠ ਕੇ ਗੁਰਾਂ ਕੀ
ਬਾਣੀ ਪੜ੍ਹਨੀ ਇਸਨਾਨ ਕਰਕੇ ਅਰ ਫੇਰ ਜੋ ਦਿਨ ਹੋਵੇ ਤਾਂ ਕਿਸੇ ਥਾਂ ਮੈਂ
ਕੀਰਤਨ ਸੁਣਨਾਂ ਅਰ ਕਿਸੇ ਵੇਲੇ ਕਥਾ ਸੁਣਨੀ ਅਰ ਕਿਸੇ ਵੇਲੇ ਕੀ
ਰਤਨ ਗਾਵਣਾਂ ਅਰ ਕਿਸੇ ਵੇਲੇ ਬਾਣੀ ਪੜ੍ਹਨੀ ਅਰ ਕਿਸੇ ਵੇਲੇ ਸੰਤਾਂ
ਦੀ ਟਹਲ ਕਰਨੀ ਅਰ ਆਪਣੇ ਅੰਦਰ ਹਉਮੈਂ ਨਾਂ ਲਿਆਵਣੀ ਅਤੇ
ਇਹ ਭਗਤ ਜੋਗ ਹੈ ਸੋ ਇਸ ਪ੍ਰਕਾਰ ਜੀਵਨ ਮੁਕਤ ਹੋਂਦਾ ਹੈ ਅਰ ਔਰ
ਜੋ ਜੀਵ ਹੈਂ ਸੋ ਭਜਨ ਤੇ ਬਿਨਾ ਆਪਣਾ ਜੀਵਣਾਂ ਵਿਅਰਥ ਗਵਾਵਤੇ
ਹੈਂ ਤਬ ਗੁਰੂ ਨਾਨਕ ਜੀ ਗਉੜੀ ਕੇ ਰਾਗ ਮੈਂ ਸਬਦ ਬੋਲਿਆ॥ ਗਉ
ੜੀ ਬੈਰਾਗਣਿ ਮਹਲਾ ੧ ॥ ਰੈਣਿ ਗਵਾਈ ਸੋਇਕੈ ਦਿਵਸੁ ਗਵਾ
ਇਆ ਖਾਇ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥੧॥ ਨਾਮੁ ਨ
ਜਾਨਿਆਂ ਰਾਮ ਕਾ ਮੂੜੇ ਫਿਰਿ ਪਾਛੈ ਪਛੁਤਾਹਿ ਰੇ॥੧॥ ਰਹਾਉ॥ ਅਨਤ
ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ॥ ਅਨਤ ਕਉ ਚਾਹਨ
ਜੋ ਗਏ ਸੇ ਆਏ ਅਨਤ ਗਵਾਇ॥੨॥ ਆਪਣ ਲੀਆ ਜੇ ਮਿਲੈ ਤ
ਸਭੁ ਕੋ ਭਾਗਠੁ ਹੋਇ॥ ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥

ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥ ਹੁਕਮ ਨ ਜਾਪੀ ਖ
ਸਮ ਕਾ ਕਿਸੈ ਵਡਾਈ ਦੇਇ ॥੪॥ ਅਤਿ ਸਰਲ ਪਰਮਾਰਥ ॥ ਸ੍ਰੀ ਗੁਰੂ
ਨਾਨਕ ਦੇਵ ਜੀ ਕਹਤੇ ਹਨ ਕਿ ਇਹ ਜਗਤ ਕੇ ਜੋ ਜੀਵ ਹਨ ਸੋ ਰਾਤ ਨੂੰ
ਸੌਂ ਕੇ ਗਵਾਂਵਦੇ ਹਨ ਅਰ ਦਿਨ ਖਾਵਣੇ ਦੇ ਧੀਧਿਆਂ ਵਿਚ ਗਵਾਇਦੇ
ਹਨ ਪਰ ਏਕ ਏਕ ਜੋ ਸ੍ਵਾਸ ਹੈ ਸੋ ਹੀਰੇ ਜੈਸਾ ਅਰ ਮੋਤੀ ਜੈਸਾ ਹੈ ਅਰ ਤਿ
ਨ ਵਿਖਿਆਂ ਦੇ ਭੋਗਣੇ ਵਿਖੇ ਗਵਾਵਤੇ ਹੈਂ ਅਤੇ ਜੋ ਸੁਖਾਲੀ ਸਾਸੀ ਵਾਲਿ
ਗਾਭੂ ਨੂੰ ਪਾਇਆਂਵਦੇ ਹਨ ਸੋ ਮਰਦੀ ਵਾਰੀ ਪਿਛੋਂ ਨਹੀਂ ਤਾਂਵਦੇ ॥ ਅਰ ਅਨਿਤ
ਧਨ ਜੋਰਨਾ ਹੈ ਸੋ ਪਾਪ ਕਰਕੇ ਇਕਤ੍ਰ ਕਰ ਕਰ ਧਰਤੀ ਵਿਚ ਦਬਤੇ ਹਨ
ਅਰ ਇਕਠਾ ਕਰਤੇ ਹਨ ਅਤੇ ਅਨਿਤ ਜੋ ਪਰਮੇਸਰ ਕਾ ਨਾਮ ਹੈ ਸੋ ਨ
ਹੀ ਚਾਹਤੇ ਤਾਂਤੇ ਜੋ ਅਨਿਤ ਪਦਾਰਥਾਂ ਕਉ ਚਾਹਤੇ ਹੈਂ ਸੋ ਆਪਣਾ ਮਨੁ
ਖਾ ਜਨਮ ਈਵੈਂ ਗਵਾਵਤੇ ਹੈਂ ਅਰ ਉਹ ਪਦਾਰਥ ਭੀ ਕਰਮਾਂ ਦੇ ਲੇ
ਖੇ ਬਿਨਾਂ ਹਥ ਨਹੀਂ ਆਵਤੇ ਗੁਰੂ ਨਾਨਕ ਜੀ ਕਹਤੇ ਹਨ ਕਿ ਜਿਸ ਈਸ
ਰ ਨੇ ਜਗਤ ਕਉ ਕੀਤਾ ਹੈ ਸੋਈ ਗੁਰੂ ਸੰਤ ਰੂਪ ਹੋਇਕੇ ਜੀਆਂ ਕੀ ਸ
ਮਲੇਤਾ ਹੈ ਅਰ ਕਿਸੀਆਨੁ ਅਰ ਨਾਮ ਦੇਤਾ ਹੈ ਪਰ ਵਾਹਿਗੁਰੂ ਕਾ ਹੁਕਮ
ਨਹੀਂ ਜਾਤਾ ਜਾਂਦਾ ਜੋ ਕਿਸਨੂੰ ਨਾਮ ਦੀ ਵਡਿਆਈ ਦੇਇਗਾ ਤਾਂ ਏਹ ਦਾ
ਨ ਸੁਣਕੇ ਰਾਜੇ ਹਥ ਜੋੜਕੇ ਅਰਦਾਸ ਕੀਤੀ ਜੀ ਮਨ ਦਾ ਤਾਂ ਵਿਸੂ
ਕੁਛ ਨਹੀਂ ਜੋ ਇਕ ਦੂ ਵਚਨ ਸੁਣਦਾ ਹੈ ਅਰ ਇਕ ਦੂ ਭੁਲਾਇ ਦੇਂਦਾ ਹੈ
ਸੋ ਜੇਕਰ ਆਪਾ ਸਦੀਵ ਹੀ ਦਰਸਨ ਹੁੰਦਾ ਰਹੇ ਤਾਂ ਸਾਡਾ ਕਲਿਆਣ ਹੋਵੇ
ਤਾਂ ਬਚਨ ਹੋਇਆ ਕਿ ਅਸਾਡੇ ਦੋਇ ਰੂਪ ਹੈਨ ਜੋ ਸਰਗੁਨ ਰੂਪ ਸ
ਰੀਰ ਹੈ ਅਰ ਨਿਰਗੁਨ ਰੂਪ ਸਬਦ ਹੈਂ ਪਰ ਸਰੀਰਾਂ ਦਾ ਦਰਸਨ ਸ
ਦੀਵ ਨਹੀਂ ਹੋਤਾ ਅਰ ਸਬਦ ਦਾ ਦਰਸਨ ਸਦੀਵ ਹੋਤਾ ਹੈ ਅਤੇ ਫਿ
ਬਾਬਾ ਜੀ ਨੇ ਓਥੇ ਪ੍ਰਾਣ ਸੰਗਲੀ ਕਾ ਉਚਾਰ ਕੀਤਾ ਤਾਂ ਪੋਥੀ ਲਿਖਕੇ
ਜੋ ਸਿਵਨਾਭ ਦੇ ਹਥ ਦਿਤੀ ਅਰ ਕਹਿਆ ਕਿ ਇਸ ਪੋਥੀ ਨੂੰ ਸਦੀਵ
ਪੜ੍ਹਨਾ ਅਰ ਪ੍ਰਾਣਾਂ ਦਾ ਸੰਜਮ ਰਖਣਾ ਤਾਂ ਰਾਜੇ ਕਹਿਆ ਕਿ ਅਉਖਦ

ਕੁਟੇ ਹੋਏ ਹੋਵਨ ਪਰ ਜੇ ਵੈਦ ਪਾਸ ਨਾ ਹੋਵੈ ਤਾਂ ਰੋਗ ਹੀ ਕਰੀ ਤਾਂ ਤੇ ਸੋ ਸਭ
ਦਵੀ ਹੋਵੈ ਅਰ ਤੁਸੀ ਭੀ ਪਾਸ ਹੋਵੇਗੇ ਤਾਂ ਮੇਰਾ ਆਰੀਆਨ ਕਰੀਏਗਾ ਅ
ਰ ਜੇ ਤੁਸੀ ਪਾਸ ਨਾ ਹੋਵੇਗੇ ਤਾਂ ਨਹੀਂ ਕਰੀਏਗਾ ਤਾਂ ਬਚਨ ਹੋਇਆ ਕਿ ਜੇ
ਵੈਦ ਪਾਸ ਨ ਹੋਵੈ ਤਾਂ ਸਾਗਿਰਦ ਭੀ ਉਸ ਕੇ ਨਬਜ ਕਰ ਕੇ ਵੇਖ ਕੇ ਅਉਖਦ
ਦੇਤੇ ਹਨ ਤਾਂ ਰੋਗ ਕਰੀ ਤਾਂ ਪੈ ਜੀਜਮ ਨਾਲ ਤੈਸੇ ਤੁਸਾਂ ਭੀ ਪਵਣ ਸੰਗਲੀ
ਕਾ ਅਭਿਆਸ ਕਰਨਾ ਅਰ ਸਬਦ ਲੋਹ ਚਾੜੀ ਰਹੇ ਅਰ ਆਏ ਗਏ ਸਾਧ
ਸੰਤ ਦੀ ਟਹਲ ਕਰਨੀ ਅਰ ਛਤ੍ਰੀ ਅੰਮ੍ਰਿਤ ਪ੍ਰਸਾਦਿ ਤਿਆਰ ਕਰ ਕੇ ਸਿਖਾਂ
ਸੰਤਾਂ ਨੂੰ ਖੁਲਾਵਣੇ ਅਰ ਸੰਤਾਂ ਦਾ ਤੇ ਮੇਰਾ ਇਕ ਰੂਪ ਜਾਣਨਾ ਤਾਂ ਇਹ ਉ
ਪਦੇਸ ਦੇਇ ਕੇ ਬਚਨ ਹੋਇਆ ਮਰਦਾਨਿਆਂ ਚਲੀਏ ਪੰਜਾਬ ਦੀ ਧਰ
ਤੀ ਮੈਂ ਤਾਂ ਮਰਦਾਨੇ ਆਖਿਆ ਜੀ ਅਸਾਂ ਮਨ ਸਰੋਵਰ ਨਹੀਂ ਡਿਠਾ ਤਾਂ ਬ
ਚਨ ਹੋਇਆ ਮਰਦਾਨਿਆਂ ਤੂੰ ਰਬਾਬ ਉਤੇ ਅਸਵਾਰ ਹੋ ਅਤੇ ਅਸੀ ਖ
ੜਾਵਾਂ ਉਤੇ ਅਸਵਾਰ ਹੋਵਾਂਗੇ ਅਤੇ ਤੂੰ ਸਾਡੇ ਪਿਛੇ ਚਲਿਆ ਆਵੈਂ ਅਤੇ ਵ
ਾਹਿਗੁਰੂ ਵਾਹਿਗੁਰੂ ਆਖਦਾ ਚਲਾ ਆਵੈਂ ਤਾਂ ਮਰਦਾਨਾ ਵਾਹਿਗੁਰੂ ਵਾਹਗੁ
ਰੂ ਆਖਦਾ ਚਲਾ ਆਵੇ ਅਰ ਬਾਬਾ ਜੀ ਤੇ ਮਰਦਾਨਾ ਦੋਨੋਂ ਸਮੁੰਦ੍ਰ ਉਤੇ
ਤੁਰੇ ਜਾਵਨ ਤਾਂ ਮਰਦਾਨੇ ਦਿਲ ਵਿਚ ਵਿਚਾਰਿਆ ਕਿ ਮੈਂ ਦੇਖਾਂ ਬਾਬਾ
ਨਾਨਕ ਜੀ ਕਿਆ ਆਖਦੇ ਹਨ ਤਾਂ ਬਾਬਾ ਨਾਨਕ ਜੀ ਸੋਹੰ ਸੋਹੰ ਕਾ ਜ
ਪ ਕਰੇ ਜਾਂਦੇ ਹੈਸਨ ਤਾਂ ਮਰਦਾਨਾ ਭੀ ਲਗਾ ਸੋਹੰ ਜਪਣ ਤਾਂ ਫਿਰ ਮਰ
ਦਾਨਾ ਲਗਾ ਗੋਤੇ ਖਾਵਣ ਤਾਂ ਬਾਬੇ ਦੇਖਿਆ ਅਤੇ ਕਹਿਆ ਗੁਰ ਕਹਿ
ਆ ਸਾ ਕਾਰ ਕਮਾਵਹੁ ਗੁਰ ਕੀ ਕਰਨੀ ਕਾਹੇ ਧਾਵਹੁ ॥ ਤਾਂ ਮਰਦਾਨੇ
ਵਾਹਿਗੁਰੂ ਲਗਾ ਜਪਣ ਅਰ ਸਮੁੰਦ੍ਰ ਤੇ ਭੀ ਡੁਬਨ ਲਗਾ ਤਾਂ ਫਿਰ ਬਚ
ਨ ਹੋਇਆ ਮਰਦਾਨਿਆਂ ਅਖੀ ਮੀਟ ਸੋ ਜਾਂ ਉਸ ਅਖੀ ਮੀਟੀਆਂ
ਤਾਂ ਮਰਦਾਨਾ ਕਿਆ ਦੇਖੇ ਕਿ ਹਾਰੂ ਸਾਹਿਰ ਵਿਚ ਬੈਠੇ ਹੋਏ ਹਾਂ ਜੋ ਉਹ ਸਹ
ਰ ਜੋਸੀ ਦਾ ਸਿਖ ਸੀ ਜੋਗਿਆ ਨੀ ਸਰਵਦੀ ਸਰੇਵੜਾ ਸੀ ਅਰ
ਓਹ ਆਪ ਨੂੰ ਪਰਮੇਸਰ ਕਹੰਦਾ ਸੀ ਅਰ ਜਦ ਉਸ ਦੇਸ ਮੀਂਹ ਨ

ਗੀ ਹੁੰਦਾ ਸੀ ਤਾਂ ਉਸ ਸਰੋਵਰ ਦੇ ਪਾਸ ਰਾਜਾ ਪਰਜਾ ਸਮੇਤ ਆਂਵਦਾ ਸੀ
ਅਰ ਓਹ ਜੰਤ੍ਰ ਮੰਤ੍ਰ ਕਰ ਮੀਂਹ ਵਰਸਾਂਵਦਾ ਸੀ ਅਤੇ ਹੋਰ ਜੇ ਕੋਈ ਪੁਤ੍ਰ
ਕਾਮਨਾ ਅਥਵਾ ਹੋਰ ਕੋਈ ਕਾਮਨਾ ਕਰ ਉਸ ਪਾਸ ਜਾਵੈ ਤਾਂ ਜੰਤ੍ਰ ਮੰ
ਤ੍ਰ ਕਰਕੇ ਓਹ ਉਨਾਂ ਦੀ ਕਾਮਨਾ ਪੂਰੀ ਕਰ ਦਿੰਦਾ ਸੀ ਤਾਂ ਤੇ ਸਭ ਲੋਕ ਉਸੇ
ਦਾ ਸਿਮਰਨ ਕਰਨ ਅਰ ਪਰਮੇਸਰ ਨੂੰ ਕੋਈ ਨ ਜਾਣੈ ਅਤੇ ਬਾਬਾ ਜੀ ਤੇ
ਮਰਦਾਨਾ ਉਥੇ ਬੈਠ ਕੇ ਪਰਮੇਸਰ ਦੀ ਉਪਮਾਂ ਗਾਵਨ ਲਗੇ ਤਾਂ ਰਾਜਾ ਅ
ਤੇ ਪਰਜਾ ਨੇ ਆਇ ਬਾਬੇ ਪਾਸ ਮਥਾ ਟੇਕਿਆ ਤਬ ਬਾਬੇ ਪੁਛਿਆ ਕਿ
ਤੁਸੀਂ ਪਰਮੇਸਰ ਦਾ ਨਾਮ ਕਿਉਂ ਨਹੀਂ ਜਪਦੇ ਤਾਂ ਉਨਾਂ ਕਹਿਆ ਕਿ ਅਸਾ
ਤੇ ਗੁਰੂ ਕਹਿੰਦਾ ਹੈ ਜੋ ਪਰਮੇਸਰ ਹੋਰ ਕੋਈ ਨਹੀਂ ਕਿਉਂ ਕਿ ਜੈਸੇ ਬ੍ਰਿਛ ਕੇ
ਬੀਜ ਸੇ ਬ੍ਰਿਛ ਹੋਤਾ ਹੈ ਅਰ ਜੈਸਾ ਬੀਜ ਹੋਤਾ ਹੈ ਤੈਸਾ ਹੀ ਬ੍ਰਿਛ ਹੋਤਾ ਹੈ
ਤੈਸੇ ਹੀ ਮਨੁਖ ਸੇ ਮਨੁਖ ਹੋਤਾ ਹੈ ਅਰ ਹੋਰ ਕੋਈ ਪਰਮੇਸਰ ਨਹੀਂ
ਹੈ ਤਾਂ ਤੇ ਅਸੀਂ ਪੂਜਾ ਜੋਗੀ ਦੀ ਕਰਦੇ ਹਾਂ ਅਤੇ ਜੋ ਕਾਮਨਾਂ ਹੁੰਦੀ ਹੈ ਸੋ ਓ
ਹ ਜੋਗੀ ਸਾਨੂੰ ਦਿੰਦਾ ਹੈ ਤਾਂ ਬਾਬੇ ਨੇ ਉਸ ਦੀ ਕਲਾ ਛਿਕ ਲਈ ਅਰ ਮੀਂਹ
ਬਰਸਣ ਤੇ ਰਹਿ ਗਈਆਂ ਅਰ ਖੂਹ ਉਥੇ ਹੈ ਹੀ ਨਹੀਂ ਸਨ ਅਤੇ ਮੀਂਹਾਂ ਦੇ ਹੀ
ਪਾਣੀ ਨੂੰ ਲੋਕ ਵਰਤਦੇ ਸਨ ਸੋ ਜਦ ਮੀਂਹ ਨਾ ਵਰਸਿਆ ਤਾਂ ਲੋਕ ਬਹੁਤ
ਦੁਖੀ ਹੋਏ ਅਰ ਰਾਜਾ ਭੀ ਅਰ ਪਰਜਾ ਭੀ ਸਭ ਜੋਗੀ ਪਾਸ ਗਏ ਅਰ
ਕਹਿਆ ਕਿ ਮੀਂਹ ਬਿਨਾਂ ਅਸੀਂ ਮਰਦੇ ਹਾਂ ਤਾਂ ਓਹ ਜੋਗੀ ਆਪਣੇ ਜੰਤ੍ਰ
ਮੰਤ੍ਰ ਕਰ ਰਹਿਆ ਪਰ ਮੀਂਹ ਨਾ ਬਰਸਿਆ ਤਾਂ ਸਭ ਜੋਗੀ ਥੋਂ ਨਿਰਾਸ
ਹੋਇ ਕੇ ਬਾਬੇ ਪਾਸ ਆਏ ਤਾਂ ਬਾਬੇ ਕਹਿਆ ਕਿ ਮੀਂਹ ਤਦ ਬਰਸੇ ਜੇ ਤੁਸੀਂ
ਸਤਿਨਾਮ ਕਾ ਜਾਪ ਕਰੋ ਅਰ ਗੁਰੂ ਕਾ ਕੜਾਹ ਕਰੋ ਅਤੇ ਜੋਗੀ ਨੂੰ ਨਾਂ ਮੰ
ਨੋ ਤਾਂ ਉਨਾ ਆਖਿਆ ਜੀ ਭਲੀ ਬਾਤ ਤਾਂ ਉਨਾਂ ਸਭਨਾਂ ਨੇ ਇਕਠੇ ਹੋਇ ਕੇ
ਕੜਾਹ ਕੀਤਾ ਤੇ ਸਤਿਨਾਮ ਕਾ ਮੰਤ੍ਰ ਪੜ੍ਹਿਆ ਅਰ ਹਥ ਜੋੜ ਕੇ ਅਰਦਾਸ
ਕੀਤੀ ਤਾਂ ਬੜੀ ਮੋਹਲਾਧਾਰੀ ਬਰਖਾ ਹੋਈ ਤਾਂ ਫਿਰ ਜੋਗੀ ਸਰਮਿੰਦਾ ਹੋ
ਇਕੇ ਗੁਰੂ ਨਾਨਕ ਜੀ ਦੀ ਚਰਨੀ ਆਇ ਲਗਾ ਤਾਂ ਬਾਬਾ ਜੀ ਨੇ ਉਸਨੂੰ

ਭੀ ਸਤਿਨਾਮ ਕਾ ਮੰਤ੍ਰ ਦ੍ਰਿੜਾਇਆ ਅਰ ਸਭੇ ਸਿਖ ਹੋਏ ਤਾਂ ਉਨਾ ਅਰ
ਦਾਸ ਕੀਤੀ ਜੀ ਗਰੀਬ ਨਿਵਾਜ ਤੁਸੀਂ ਏਥੇ ਸਦੀਵ ਵਸੋ ਤਾਂ ਬਚਨ ਹੋ
ਇਆ ਕਿ ਅਸਾਡਾ ਸਰੀਰ ਸਰਗੁਨ ਰੂਪ ਹੈ ਅਰ ਬਾਣੀ ਨਿਰਗੁਣ ਰੂ
ਪ ਹੈ ਸੋ ਮੇਰੀ ਬਾਣੀ ਦਾ ਤੁਸਾਂ ਆਸਿਆ ਸਦੀਵ ਕਰਨਾ ਅਤੇ ਜਦ
ਤੁਸਾਨੂੰ ਕਾਮਨਾ ਹੋਵੈ ਤਦ ਕੜਾਹ ਕਰਕੇ ਅਰਦਾਸ ਕਰਨੀ ਅਰ ਸਬ
ਦ ਪੜਨਾ ਤਦ ਤੁਸਾਡੀ ਕਾਮਨਾ ਵਾਹਿਗੁਰੂ ਪੂਰਾ ਕਰਨਗੇ ਸੋ ਇਹ ਉਪ
ਦੇਸ ਦੇਕੇ ਬਾਬਾ ਜੀ ਟੁਰਨ ਲਗੇ ਤਾਂ ਰਾਜੇ ਨੇ ਆਖਿਆ ਜੋ ਜੀ ਤੁਸੀਂ
ਕੁਛ ਭੇਟ ਲੇਹੋ ਸੋ ਮੋਤੀ ਅਰ ਜਵਾਹਰ ਦਾ ਢੇਰ ਅਗੇ ਆਨ ਕੀਤਾ ਤਾਂ
ਬਚਨ ਹੋਇਆ ਕਿ ਅਸਾਡੇ ਪਾਸ ਨਾਮ ਰੂਪੀ ਜਵਾਹਰ ਹੈਨ ਅਰ ਇਹ
ਅਸਾਨੂੰ ਨਹੀ ਚਾਹੀਦੇ ਤਾਂ ਮਰਦਾਨੇ ਕਹਿਆ ਗਰੀਬਨਿਵਾਜ ਕੋਈ ਤਾਂ
ਲੈ ਲਈਏ ਤਾਂ ਬਚਨ ਹੋਇਆ ਕਿ ਮਰਦਾਨਿਆ ਏਹ ਮੋਤੀ ਜਿਤਨੇ
ਹਨ ਸੋ ਦੁਖ ਰੂਪ ਹੈਨ ਅਰ ਪਰਮੇਸਰ ਕਾ ਨਾਮ ਜੋ ਹੈ ਸੋ ਸੁਖਦਾਈ
ਹੈ ਸੋ ਤੈਨੂੰ ਪਰਾਪਤਿ ਹੋਇਆ ਹੈ ਤਾਂ ਬਾਬਾ ਜੀ ਉਥੋਂ ਟੁਰੇ ਅਰ ਮਹਾਂ ਉ
ਦਿਆਨ ਕੇ ਰਾਹ ਰਾਕਸ ਪਉਂਦੇ ਸਾਨਿ ਸੋ ਉਸ ਰਾਹ ਆਏ ਤਾਂ ਅਗੋਂ
ਰਾਕਸ ਆਨ ਮਿਲੇ ਤਾਂ ਮਰਦਾਨੇ ਆਖਿਆ ਜੀ ਸਾਨੂੰ ਤਾ ਖਾਇ ਜਾਵ
ਨਗੇ ਤਾਂ ਬਚਨ ਹੋਇਆ ਮਰਦਾਨਿਆ ਤੂੰ ਸਬਦ ਪੜ੍ਹ ਅਰ ਰਾਕਸ
ਤੇਰੇ ਅਗੇ ਮਥਾ ਆਇ ਟੇਕਨਗੇ ਤਾਂ ਬਾਬਾ ਅਤੇ ਮਰਦਾਨਾ ਦੋਨੋ ਬਿ
ਰਛ ਦੇ ਤਲੇ ਬਹਿ ਗਏ ਤਾਂ ਮਰਦਾਨਾ ਲਗਾ ਸਬਦ ਗਾਵਨ ਤਾਂ ਜਿਉਂ ਜਿ
ਉਂ ਰਾਕਸ ਨੇੜੇ ਆਵਨ ਤਿਉਂ ਤਿਉਂ ਉਨਾਂ ਦਾ ਰਿਦਾ ਸੁਧ ਹੁੰਦਾ ਜਾਵੇ ਅਤੇ
ਫੇਰ ਬਾਬਾ ਜੀ ਦੇ ਪਾਸ ਤਿਨਾਂ ਆਇ ਮਥਾ ਟੇਕਿਆ ਤਾਂ ਬਾਬਾ ਜੀ ਨੇਂ ਪੁ
ਛਿਆ ਤਈ ਤੁਸੀ ਕਵਣ ਹੋ ਉਨਾਂ ਆਖਿਆ ਜੀ ਅਸੀਂ ਰਾਖਸ ਹਾਂ ਅਤੇ
ਮਨੁਖਾਂ ਦੇ ਅਹਾਰ ਕਰਨਹਾਰੇ ਹਾਂ ਅਤੇ ਅਸੀ ਬਹੁਤਿਆਂ ਦਿਨਾਂ ਦੇ ਭੁ
ਖੇ ਸਾਂ ਪਰ ਤੁਸਾਡੇ ਦੀਦਾਰ ਕਰਕੇ ਸਾਨੂੰ ਸਾਂਤ ਆਈ ਹੈ ਤਾਂ ਬਚਨ ਹੋਇ
ਆ ਤੁਸੀ ਸਾਨੂੰ ਅਹਾਰ ਕਰੋ ਤਾਂ ਫੇਰ ਉਨਾ ਆਖਿਆ ਜੀ ਸੁਆਮੀ ਤੁ

ਸਾਡੇ ਦਰਸਨ ਕਰਕੇ ਸਾਨੂੰ ਤ੍ਰਿਪਤੀ ਹੋਇ ਗੈਦੀ ਹੈ ਸੋ ਅਸੀਂ ਬਹੁਤ
ਤ੍ਰਿਪਤਿ ਹੋਏ ਹਾਂ ਜੀ ਅਰ ਅਸੀਂ ਜਾਣਨੇ ਹਾਂ ਜੀ ਜੋ ਅਸਾਡਾ ਉਧਾਰ ਤੁ
ਸਾਂ ਥੋਂ ਹੀ ਹੋਵੈਗਾ ਜੀ ਸੋ ਅਸਾਨੂੰ ਤੁਸੀਂ ਕੋਈ ਐਸਾ ਉਪਦੇਸ ਦੇਵੋ ਜੋ
ਸਾਡੀ ਗਾਖਸ ਜੂਨੀ ਕਟੀਏ ਤਾਂ ਬਚਨ ਹੋਇਆ ਕਿ ਤੁਸਾਂ ਸਤਿਨਾਮ
ਦਾ ਜਾਪ ਜਪਣਾ ਅਤੇ ਗੁਰੂ ਦੇਸ ਵਿਚ ਅਸੀਂ ਸਿਖੀ ਫੈਲਾਈ ਆਏ ਹਾਂ
ਜੋ ਪ੍ਰਥਮੈ ਤਾਂ ਤੁਸਾਂ ਕਦ ਮੂਲ ਅਹਾਰ ਤੇ ਬਿਨਾਂ ਹੋਰ ਅਹਾਰ ਨਾਂ ਕਰਨਾਂ
ਅਤੇ ਧਰਮਸਾਲਾ ਜਿਥੇ ਸਿਖ ਇਕਠੇ ਹੋਇ ਬੈਠਣ ਤਿਥੇ ਜਾਣਾ ਅਰ ਸਿਖਾਂ
ਦੇ ਜੋੜੇ ਝਾੜਨੇ ਅਤੇ ਸਬਦ ਸੁਣਨਾਂ ਅਰ ਜੋ ਕੜਾਹ ਪ੍ਰਸਾਦਿ ਵਰਤੇ
ਤਾਂ ਤੁਸਾਂ ਕੜਾਹ ਦਾ ਕਣਕਾ ਡਿਗਾ ਹੋਇਆ ਮੂੰਹ ਪਾਉਣਾਂ ਸੋ ਜੋ ਐਸੇ
ਤੁਸੀਂ ਮੂੰਹ ਪਾਵੋਗੇ ਤਾਂ ਐਤੇ ਤੁਸੀਂ ਮੁਕਤ ਹੋਵੋਗੇ ਤਾਂ ਬਾਬਾ ਜੀ ਉਨ੍ਹਾਂ ਨੂੰ
ਉਪਦੇਸ ਦੇਇਕੈ ਬੀਕਾਨੇਰ ਨੂੰ ਚਲੇ ਤਾਂ ਰਾਹ ਵਿਚ ਜਾਂਦਿਆਂ ਮਰਦਾ
ਨੇ ਨੂੰ ਖੁਧਿਆ ਲਗੀ ਤਾਂ ਉਸ ਆਖਿਆ ਬਾਬਾ ਜੀ ਮੈਨੂੰ ਬਹੁਤ ਖੁਧਿ
ਆ ਲਗੀ ਹੈ ਤਾਂ ਬਚਨ ਹੋਇਆ ਅਕਾਂ ਦੇ ਨਾਲ ਅੰਮ੍ਰਿਤ ਫਲ ਲਗੇ ਹੈਨ
ਸੋ ਤੋੜ ਕੇ ਖਾਇ ਲੈ ਪਰ ਪਲੇ ਨਾਂ ਬੰਨੇ ਤਾਂ ਮਰਦਾਨਾ ਗਇਆ ਅਰ ਜਾ
ਇਕੇ ਲਗਾ ਖਾਵਣ ਸੋ ਅੰਮ੍ਰਿਤ ਦਾ ਜੋ ਸੁਆਦੁ ਲਗੇ ਸਹਿ ਨ ਸਕਿ
ਆ ਸੋ ਖਾਧੇ ਭੀ ਅਰ ਪਲੇ ਭੀ ਬੰਨ੍ਹ ਲੀਤੇ ਸੋ ਜਦ ਦੂਜਾ ਦਿਨ ਹੋਇਆ
ਤਾਂ ਲਗਾ ਖਾਵਣ ਤਾਂ ਸਭੇ ਵਿਖੁ ਹੋਇ ਗਏ ਤਾਂ ਮਰਦਾਨੇ ਕਹਿਆ ਜੀ ਮੈ
ਭੁਖ ਥੋੜੇ ਜੋ ਹੈ ਫਲ ਰਖਿ ਲਏ ਸੀ ਸੋ ਮੈਨੂੰ ਵਿਖੁ ਦਾ ਭਾਸਤੇ ਹਨ ਤਾਂ ਬਾ
ਬੇ ਕਹਿਆ ਮਰਦਾਨਿਆਂ ਤੈਨੂੰ ਦਿਸਟ ਭੀ ਦਿਖਾਇਆ ਹੈ ਕਿ ਜੋ ਕਿਸੇ ਨੂੰ
ਗੁਰਦੁਆਰੇ ਦੀ ਕੌਡੀ ਹੈ ਸੋ ਵਿਖ ਦਾ ਹੈ ਅਰ ਓਹ ਕਿਸੇ ਨੂੰ ਨਹੀਂ ਪਚਦੀ
ਪਰ ਅਤੈ ਸੈ ਕਰਕੇ ਜੋ ਅਠੇ ਪਹਿਰ ਪਰਮੇਸਰ ਕਾ ਭਜਨ ਕਰੇ ਤਾਂ ਉਸ
ਨੂੰ ਪਚਦੀ ਹੈ ਅਤੇ ਜੋ ਨਾਂ ਭਜਨ ਕਰੇ ਥੋੜਾ ਅਤੇ ਪਲੇ ਬਹੁਤਾ ਬੰਨ੍ਹ ਲਵੇ
ਪੂਜਾ ਦੀ ਚੀਜ ਨੂੰ ਅਰ ਬਹੁਤ ਖਾਵੇ ਸੋ ਉਸ ਨੂੰ ਬਿਖ ਦਾ ਹੋ ਭਾਸਦੀ ਹੈ
ਜੋ ਜੈ ਸੇ ਅਗਨ ਕਾ ਕੁੰਡ ਜਲਤਾ ਹੋਵੇ ਅਰ ਇਕ ਫੇਰ ਨਾ ਪਾਈਦਾ ਉਸ

ਫੇਰ ਡੁਲ ਦੇਵੀਏ ਤਾਂ ਪਾਣੀ ਭੀ ਦਗਧ ਹੋ ਜਾਂਦਾ ਹੈ ਅਰ ਉਹ ਕੁੰਡ ਭੀ ਜਲਤਾ ਰ
ਹਤਾ ਹੈ ਅਤੇ ਜੇ ਅਗਨ ਦੀਆਂ ਇਕ ਦੋਇ ਲਕੜੀਆਂ ਹੋਣ ਜਲਦੀਆਂ
ਅਰ ਤਿਸ ਪਰ ਪਾਣੀ ਦਾ ਦੇਗਾ ਪਾਇ ਦੇਵੀਏ ਤਾਂ ਸਭ ਅਗਨ ਬੁਝ ਜਾਂਦੀ
ਹੈ ਤੈਸੇ ਗੁਰੂ ਦੁਆਰੇ ਦੀ ਕੌਡੀ ਜੋ ਮਿਠੀ ਜਾਣ ਕੇ ਚਾਹਨਾ ਕਰਤੇ ਹੈਨ ਸੋ
ਦੁਖੀ ਬਹੁਤ ਹੋਤੇ ਹੈਨ ਤਾਂ ਬਚਨ ਹੋਇਆ ਮਰਦਾਨਿਆਂ ਤੈਨੂੰ ਜੋ ਵਰਜੇ
ਆਸੀ ਸੋ ਤੈਂ ਪਲੇ ਕਿਓਂ ਬਧੇ ਤਾਂ ਮਰਦਾਨੇ ਕਹਿਆ ਕਿ ਜੇ ਤੂੰ ਆਪਣੇ ਜੋਗ
ਮੈਨੂੰ ਕਰੇਂ ਤਾਂ ਮੈਂ ਭੀ ਅਹਾਰ ਨਾ ਖਾਵਾਂ ਅਤੇ ਮੈਨੂੰ ਭੀ ਸੰਤ ਪ੍ਰਾਪਤਿ ਹੋਵੈ ਤਾਂ
ਬਚਨ ਹੋਇਆ ਮਰਦਾਨਿਆਂ ਜੋ ਤੈਨੂੰ ਖੁਧਿਆ ਲਗੇ ਤਾਂ ਚਿਟਾ ਜੋ ਖਬ
ਲਹੈ ਘਾਹ ਸੋ ਤਿਸਨੂੰ ਧੋਇ ਕੇ ਅਰ ਵਿਚ ਨਿੰਮ ਦੇ ਪਤ੍ਰ ਰਲਾਇ ਕਰ ਅ
ਰ ਮਹੀਨ ਕਰਕੇ ਅਰ ਛਾਣ ਕਰਕੇ ਪੀ ਲਿਆ ਕਰ ਸੋ ਤੇਰੇ ਤਾਈਂ ਅਨਾ
ਜ ਦਾ ਅਹਾਰ ਹੋ ਜਾਇਆ ਕਰੇਗਾ ਅਰ ਜਿਥੇ ਕੋਈ ਸਹਰ ਹੋਵੈਗਾ ਤ
ਥੈ ਤੈਨੂੰ ਪ੍ਰਸਾਦਿ ਖਵਾਵਾਂਗੇ॥ ਤਾਂ ਫਿਰ ਅਗੇ ਗੁਰੂ ਨਾਨਕ ਜੀ ਬਿਸੰ



ਭਰਪੂਰ ਕੇ ਚਲੇ ਉਥੋਂ ਸੈਂਤਾਲੀ
ਦਿਨਾਂ ਦਾ ਰਸਤਾ ਆਹਾ ਸੋ ਜਾਂਦੇ
ਆਂ ਜਾਂਦਿਆਂ ਮਰਦਾਨੇ ਨੂੰ ਸ
ਤੇ ਵਿਚ ਇਕ ਦੋ ਨ ਭੁਖ ਲਗੀ
ਤਾਂ ਮਰਦਾਨੇ ਆ ਖਿਆ ਹੇ ਗੁਰੂ ਜੀ
ਮੈਂ ਤੁਰ ਨਹੀਂ ਸ ਕਦਾ ਤਾਂ ਗੁਰੂ
ਜੀ ਨੇ ਕਹਿਆ ਚਲ ਮਰਦਾਨਿਆ ਅਗੇ ਇਕ ਵਡਾ ਸਹਿਰ ਆਂਵਦਾ ਹੈ ਸੋ ਤ
ਥੈ ਜੋ ਕੁਛ ਆਖੇਂਗਾ ਸੋ ਕਰੀਂਗੇ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਤ
ਥਕਾ ਅਰ ਮੈਥੋਂ ਤੁਰਿਆ ਨਹੀਂ ਜਾਂਦਾ ਤਾਂ ਗੁਰੂ ਜੀ ਮਰਦਾਨੇ ਨੂੰ ਵਿਲਾਇ
ਦੇ ਵਿਲਾਇ ਦੇ ਅਰ ਮਸਾਂ ਮਸਾਂ ਆਂਦਾ ਅਰ ਤਾਂ ਸਹਿਰ ਨਜ਼ਰੀਂ ਆਇਆ
ਪਰ ਅਜੇ ਭੀ ਸਹਰ ਤਿਨਾਂ ਕੋਹਾਂ ਉਪਰ ਤਾਂ ਗੁਰੂ ਜੀ ਕਹਿਆ ਮਰਦਾਨਿਆ
ਅਹੁ ਦੇਖ ਸਹਰ ਹਈ ਤਾਂ ਮਰਦਾਨੇ ਕਹਿਆ ਗੁਰੂ ਜੀ ਮੇਰੇ ਪਲੇ ਭੀ ਕੁਛ

ਨਹੀ ਅਤੇ ਸਰੀਰਾਉ ਭੀ ਕੋਈ ਨਹੀਂ ਜੀ ਖਬਰ ਨਹੀਂ ਤੂ ਹਨੂੰ ਕੋਈ ਸਹਰ
ਜਰੀ ਆਉਂਦਾ ਹੋਵੇਗਾ ਪਰ ਮੈਂ ਹੁਣ ਮਰਦਾ ਹਾਂ ਤੂ ਸੀਂ ਮੁਰਦੇ ਨੂੰ ਘਸੀਟ
ਕੇ ਲੈ ਜਾਸੇ ਅਤੇ ਜੇ ਕੁਛ ਹਥ ਪਲੇ ਹੋਵੈ ਤਾਂ ਭੀ ਧਰਵਾਸ ਹੋਵੈ ਜੋ ਸਹਿ
ਰ ਵਿਚ ਚਲਕੇ ਕੁਛ ਲੈ ਖਾਵਾਂਗੇ ਅਰ ਜੇ ਨਾ ਕੁਛ ਹਥ ਪਲੇ ਹੋਵੇ ਨਾ ਸਹਿ
ਰ ਹੋਵੇ ਤਾਂ ਆਪੇ ਹੀ ਸਾਈ ਨੇ ਮਾਰੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾ
ਨਿਆਂ ਹੁਣ ਸਹਰ ਨੇੜੇ ਹੈ ਤਾਂ ਮਰਦਾਨਾ ਬੋਲਿਆ ਹੇ ਗੁਰੂ ਜੀ ਮੇਰਾ ਸਰੀ
ਰ ਤਾਂ ਬਲ ਤੇ ਹੀਨ ਹੋਇਆ ਹੈ ਅਰ ਕਿਤੇ ਮੋਇਆ ਪਿਆ ਰਹਾਂਗਾ ਅਰ
ਮੈ ਹਥੀਂ ਤਰਹਿ ਨਿਸਚਾ ਕੀਤਾ ਹੈ ਜੋ ਹੁਣ ਮੈਨੂੰ ਖੁਦਾਇ ਨੇ ਮਾਰਿਆ ਅਰ
ਮੈਂ ਆਪ ਦੇ ਚਰਨਾਂ ਤੇ ਵਿਛੁੜ ਜਾਵਾਂਗਾ ਅਤੇ ਜੇ ਸਹਿਰ ਆਇਆ ਤਾਂ ਕ੍ਰਿ
ਆ ਹੋਇਆ ਕਿਉਂ ਕਿ ਮੇਰੇ ਪਲੇ ਤਾਂ ਕੁਛ ਗੰਢ ਵਿਚ ਬਧਾ ਹੋਇਆ ਭੀ
ਨਹੀਂ ਅਰ ਬਿਨਾਂ ਕੁਛ ਲਏ ਤੇ ਸਹਿਰ ਵਿਚੋਂ ਕੋਈ ਦੇਂਦਾ ਨਹੀਂ ਸੋ ਸਹਿ
ਰ ਵਿਚ ਭੀ ਕੀ ਖਾਵਾਂਗੇ ਤਾਂ ਗੁਰੂ ਨਾਨਕ ਜੀ ਪੈਰਾਂ ਨਾਲ ਰੇਤ ਫਰੋਲੀ ਤਾਂ
ਇਕ ਲਾਲ ਨਿਕਲ ਆਇਆ ਅਰ ਗੁਰੂ ਜੀ ਨੇ ਕਹਿਆ ਮਰਦਾਨਿਆਂ
ਇਸ ਨੂੰ ਉਠਾਇ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਇਸ ਪਥਰ ਨੂੰ
ਕਿਆ ਕਰਨਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਤੂੰ ਪਲੇ ਬੰ
ਨ ਨੂੰ ਢੂੰਢਦਾ ਸੈਂ ਸੋ ਹੁਣ ਇਸ ਨੂੰ ਲੈ ਕਰਕੇ ਪਲੇ ਬੰਨ ਤਾਂ ਮਰਦਾਨੇ ਆ
ਖਿਆ ਗੁਰੂ ਜੀ ਪਲੇ ਬੰਨਿਆਂ ਤਾਂ ਭੁਖ ਨਹੀਂ ਜਾਂਦੀ ਬਿਨਾਂ ਕੁਛ ਪੇਟ ਪ
ਏ ਤੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਇਹ ਦੇਖ ਸਹਿਰ ਨ
ਜਰੀ ਆਂਵਦਾ ਹਈ ਅਰ ਥੋੜਾ ਪੈਂਧ ਰਹਿ ਗਿਆ ਹੈ ਸੋ ਚਲ ਲੈ ਜਾਇਆਂ
ਇਸ ਦੀ ਕਦਰ ਮਾਲੂਮ ਹੋ ਸੀ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ
ਤਾਂ ਮਰਦਾਨੇ ਉਹ ਲਾਲ ਪਲੇ ਬੰਨ ਲੀਤਾ ਅਤੇ ਫਿਰ ਗੁਰੂ ਨਾਨਕ ਜੀ ਸ
ਹਿਰ ਦੇ ਪਾਸ ਆਇ ਬੈਠੇ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਕੁਛ ਤੁ
ਸੀ ਹੁਣ ਆਖੋ ਸੋਈ ਕਰੀਏ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰ
ਦਾਨਿਆਂ ਤੂੰ ਇਸ ਸਹਰ ਦਾ ਨਾਮ ਜਾਣਦਾ ਹੈ ਤਾਂ ਮਰਦਾਨੇ ਆਖਿਆ ਗੁ

ਰੂ ਜੀ ਮੈਂ ਕਿਆ ਜਾਣਾ ਸਾਹਿਰ ਦਾ ਨਾਉ ਜੀ ਪਰ ਹੁਣ ਤੂੰ ਮੈਨੂੰ ਕੁਛ ਖਾਵਣ ਦੇਵੇਂਗਾ ਕਿ ਨਹੀਂ ਦੇਵੇਂਗਾ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹਾ ਅਰ ਘਟਿ ਘਟਿ ਜੀਆਂ ਕੇ ਜਾਣਨਹਾਰਾ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਿਆਂ ਸਾਹਿਰ ਦਾ ਨਾਮ ਬਿਸੰਭਰਪੁਰ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਨਾਉਂ ਭਾਵੇਂ ਕੁਛ ਹੋਵੈ ਪਰ ਮੈਨੂੰ ਭੁਖ ਖਾਇ ਗਈ ਹੈ ਅਰ ਕਲੇਜੇ ਨੂੰ ਲਈ ਜਾਂਦੀ ਹੈ ਤਾਂ ਗੁਰੂ ਨਾਨਕ ਸਾਹਿਬ ਜੀ ਹਸ ਕਰ ਕਹਿਆ ਜਾਹੁ ਮਰਦਾਨਾ ਕੋਈ ਜਵਾਹਰੀ ਨੂੰ ਵੇਖ ਅਰ ਇਹ ਲਾਲ ਵੇਚ ਲਿਆਉ ਤਾਂ ਮਰਦਾਨੇ ਕਹਿਆ ਗੁਰੂ ਜੀ ਏਸ ਲਾਲ ਦਾ ਮੁਲ ਕੁਛ ਆਖ ਛੋੜੋ ਤਾਂ ਗੁਰੂ ਜੀ ਕਹਿਆ ਜੋ ਕੋਈ ਇਸ ਦਾ ਮੁਲ ਆਖੀਗਾ ਸੋ ਮੈਨੂੰ ਆਇ ਆਖੀਂ ਤਾਂ ਮਰਦਾਨਾਂ ਸਾਹਿਰ ਵਿਚ ਗਇਆ ਅਰ ਜਾਇ ਕਰ ਇਕ ਜਵਾਹਰੀ ਨੂੰ ਲਾਲ ਦਿਖਾਇਆ ਤਾਂ ਉਸ ਜਵਾਹਰੀ ਨੇ ਆਖਿਆ ਭਾਈ ਇਸ ਲਾਲ ਦਾ ਮੁਲ ਤਿੰਨ ਪੈਸੇ ਹਨ ਤਾਂ ਮਰਦਾਨੇ ਦਿਲ ਵਿਚ ਵਿਚਾਰ ਕੀਤਾ ਅਤੇ ਕਹਿਆ ਸੁਣ ਭਾਈ ਲਾਲ ਦਾ ਮੁਲ ਤਾਂ ਬਹੁਤ ਆਖਦੇ ਹਨ ਤਾਂ ਫੇਰ ਮਰਦਾਨੇ ਉਸ ਜਵਾਹਰੀ ਨੂੰ ਆਖਿਆ ਕਿ ਭਾਈ ਮੈਂ ਖਾਵੰਦ ਪਾਸੋਂ ਪੁਛ ਆਵਾਂ ਤਾਂ ਜਵਾਹਰੀ ਨੇ ਕਹਿਆ ਕਿ ਜਾਹੁ ਭਾਈ ਤੂੰ ਪੁਛ ਆ ਤਾਂ ਮਰਦਾਨੇ ਗੁਰੂ ਜੀ ਨੂੰ ਆਇ ਆਖਿਆ ਜੋ ਗੁਰੂ ਜੀ ਲਾਲ ਦੇ ਤਾਂ ਤਿੰਨ ਪੈਸੇ ਮੁਲ ਮਿਲਦੇ ਹਨ ਤਾਂ ਗੁਰੂ ਨਾਨਕ ਜੀ ਆਖਿਆ ਹੇ ਮਰਦਾਨਾ ਹੁਣ ਤੂੰ ਕਿਸੇ ਵਡੇ ਜਵਾਹਰੀ ਦੇ ਪਾਸ ਇਹੁ ਲਾਲ ਲੈ ਜਾਹੁ ਤਾਂ ਮਰਦਾਨੇ ਕਹਿਆ ਗੁਰੂ ਜੀ ਮੈਂ ਵਡੇ ਛੋਟੇ ਜਵਾਹਰੀ ਕੋਈ ਨਹੀਂ ਜਾਣਦਾ ਤੁਸੀਂ ਮੈਨੂੰ ਪਤਾ ਦਸੋ ਜੀ ਤਾਂ ਮੈਂ ਜਾਵਾਂਗਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਸ ਜਵਾਹਰੀ ਦਾ ਨਾਉ ਸਾਲਸ ਰਾਇ ਜੀ



Bisambharpur

ਤਾਂ ਮਰਦਾਨਾ ਸ਼ਹਿਰ ਮੈਂ ਜਾਇਕਰ ਲਗਾ ਪੁਛਣੇ ਜੋ ਯਾਰੋ ਮਾਲੂਮ ਕਰਾਇ ਜਵਾਹਰੀ ਦੀ ਦੁਕਾਨ ਕੇਹੜੀ ਹੈ ਤਾਂ ਲੋਕਾਂ ਨੇ ਕਹਿਆ ਹੇ ਭਾਈ ਓਹਿ ਆਪਨੇ ਘਰ ਹੀ ਰਹਿੰਦਾ ਹੈ ਤਾਂ ਮਰਦਾਨਾ ਉਸਦਾ ਘਰ ਪੁਛਦਾ ਗਿਆ ਅਰ ਘਰ ਜਾਇਕੇ ਅਵਾਜ਼ ਕੀਤੀ ਤਾਂ ਉਸ ਜਵਾਹਰੀ ਨੇ ਅੰਦਰਹੁ ਆਪਨਾਂ ਗੁਲਾਮ ਭੇਜਿਆ ਤਾਂ ਗੁਲਾਮ ਨੇਂ ਮਰਦਾਨੇ ਨੂੰ ਕਹਿਆ ਕਿ ਭਾਈ ਤੂੰ ਕੌਣ ਹੈ ਤਾਂ ਮਰਦਾਨੇ ਕਹਿਆ ਕਿ ਮੈਂ ਕੁਛ ਸੌਦਾ ਵੇਚਨਾ ਹੈ ਤਾਂ ਗੁਲਾਮ ਨੇ ਅੰਦਰ ਜਾਇਕਰ ਕਹਿਆ ਕਿ ਸ਼ਾਹ ਜੀ ਕੋਈ ਸਾਹਿਬ ਕਾ ਬੰਦਾ ਹੈ ਅਰ ਓਹਿ ਆਖਦਾ ਹੈ ਜੋ ਮੈਂ ਕੁਛ ਸੌਦਾ ਵੇਚਨਾ ਹੈ ਤਾਂ ਜਵਾਹਰੀ ਨੇ ਆਪਣੇ ਗੁਲਾਮ ਨੂੰ ਕਹਿਆ ਜੋ ਤੂੰ ਜਾਇਕਰ ਉਸਨੂੰ ਅੰਦਰਿ ਲੈ ਆਉ ਤਾਂ ਓਹਿ ਗੁਲਾਮ ਆਇਕਰ ਮਰਦਾਨੇ ਨੂੰ ਅੰਦਰਿ ਲੈ ਗਇਆ ਤਾਂ ਜਵਾਹਰੀ ਲਗਾ ਪੁਛਣੇ ਕਿ ਕਹੁ ਭਾਈ ਕਿਆ ਸੌਦਾ ਕਰਨਾ ਹਈ ਤਾਂ ਮਰਦਾਨੇ ਨੇ ਲਾਲ ਕਢਕੇ ਜਵਾਹਰੀ ਦੇ ਹਥ ਦਿਤਾ ਅਰ ਜਵਾਹਰੀ ਨੇ ਲਾਲ ਲੈਕੇ ਹਥ ਵਿਚ ਦੇਖਿਆ ਅਰ ਉਸ ਲਾਲ ਉਪਰ ਲਿਖਿਆ ਹੋਇਆ ਸੀ ਕਿ ਜੋ ਕੋਈ ਇਹ ਲਾਲ ਲਿਆਵੇ ਵੇਚਨ ਨੂੰ ਸੋ ਤਿਸਨੂੰ ਸੌ ਰੁਪਯਾ ਇਨਾਮਨੀ ਦੇਵਨਾਂ ਪਰ ਮੁਲ ਤੇ ਬਿਨਾ ਹੀ ਭਾਵੇਂ ਖਰਾ ਦੇਖੇ ਭਾਵੇਂ ਨਾ ਵੇਖੇ ਤਾਂ ਉਸ ਜਵਾਹਰੀ ਨੇ ਮਰਦਾਨੇ ਨੂੰ ਸੌ ਰੁਪਯਾ ਗਿਨਕੇ ਦਿਤਾ ਅਤੇ ਫੇਰ ਆਖਿਆ ਆਖ ਭਾਈ ਇਸ ਲਾਲ ਦਾ ਮੁਲ ਕੀ ਲੈਣਾ ਹੈ ਤਾਂ ਮਰਦਾਨੇ ਆਖਿਆ ਭਾਈ ਜੀ ਮੈਂ ਇਸਦੇ ਮਾਲਕ ਪਾਸੋਂ ਪੁਛ ਆਵਾਂ ਤਾਂ ਜਵਾਹਰੀ ਨੇ ਲਾਲ ਆਪਨੇ ਪਾਸ ਰਖਿਆ ਅਤੇ ਮਰਦਾਨੇ ਨੂੰ ਆਖਿਆ ਜਾਹੁ ਪੁਛ ਆਉ ਤਾਂ ਮਰਦਾਨਾ ਸੌ ਰੁਪਯਾ ਲੈਕਰ ਗੁਰੂ ਜੀ ਦੇ ਪਾਸ ਆਇਆ ਅਤੇ ਰੁਪਏ ਅਗੇ ਆਨ ਰਖੇ ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆਂ ਏਹੁ ਸੌ ਰੁਪਯਾ ਕੇਹਾ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਏਹੁ ਸੌ ਰੁਪਯਾ ਉਸ ਜਵਾਹਰੀ ਨੇ ਦਿਤਾ ਹੈ ਸੋ ਮੈਂ ਲੈ ਆਇਆ ਹਾਂ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਤੂੰ ਉਸ ਜਵਾਹਰੀ ਨੂੰ ਜਾਇਕੇ ਪੁਛਆਉ ਜੋ ਹੇ ਸ਼ਾਹ ਜੀ ਏਹੁ ਸੌ ਰੁਪਯਾ ਕੇਹਾ ਹੈ ਜੋ ਤੂੰ ਸਾਂਦਿ

ਤਾ ਹੈ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਤਾਂ ਮਰਦਾਨਾ ਜਵਾਹਰੀ ਦੇ
ਪਾਸ ਆਇਆ ਅਰ ਜਵਾਹਰੀ ਨੂੰ ਲਗਾ ਪੁਛਣ ਜੋ ਹੇ ਸਾਹ ਜੀ ਖਾਵੰਦ
ਆਖਦਾ ਹੈ ਕਿ ਇਹ ਜੋ ਸੌ ਰੁਪਯਾ ਦਿਤਾ ਹੈ ਸੋ ਲਾਲ ਦਾ ਮੁਲ ਦਿਤਾ ਹੈ ਜਾਂ
ਕੋਈ ਹੋਰ ਦਿਤਾ ਹੈ ਤਾਂ ਉਸ ਜਵਾਹਰੀ ਨੇ ਆਖਿਆ ਭਾਈ ਇਸ ਲਾਲ ਦੇ
ਉਪਰ ਲਿਖਿਆ ਹੋਇਆ ਹੈ ਕਿ ਜੋ ਕੋਈ ਇਹ ਲਾਲ ਵੇਚਣ ਲਿਆਵੇ
ਤਿਸ ਨੂੰ ਸੌ ਰੁਪਯਾ ਮੇਹਮਾਨੀ ਦੇਵਣੀ ਦਰਸਨ ਕਰਵਾਈ ਅਤੇ ਲਾਲ ਤ
ਆਂ ਅਮਾਨਤ ਪਾਇਆ ਹੈ ਸੋ ਤੂੰ ਖਾਵੰਦ ਪਾਸੋਂ ਪੁਛ ਆਉ ਤਾਂ ਮਰਦਾਨੇ
ਗੁਰੂ ਜੀ ਨੂੰ ਆਇ ਆਖਿਆ ਕਿ ਜਵਾਹਰੀ ਇਉਂ ਆਖਦਾ ਹੈ ਜੋ ਇਸ ਲਾ
ਲ ਉਪਰ ਇਉਂ ਲਿਖਿਆ ਹੋਇਆ ਹੈ ਕਿ ਜੋ ਕੋਈ ਇਸ ਲਾਲ ਨੂੰ ਵੇਚਣ
ਆਵੇ ਤਿਸ ਨੂੰ ਸੌ ਰੁਪਯਾ ਮਿਹਮਾਨੀ ਦੇਵਣਾ ਭਾਵੇਂ ਖਾਵੰਦ ਲਾਲ ਵੇਚੇ ਭਾਂ
ਵੇਂ ਨਾ ਵੇਚੇ ਤਾਂ ਸ੍ਰੀ ਗੁਰੂ ਜੀ ਕਹਿਆ ਕਹੁ ਮਰਦਾਨਿਆਂ ਲਾਲ ਵੇਚਦਾ ਹੈਂ
ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਕਿਆ ਜਾਣਾਂ ਤੁਸੀ ਹੀ ਜਾਣੋਂ ਤਾਂ ਸ੍ਰੀ ਗੁ
ਰੂ ਨਾਨਕ ਜੀ ਨੇ ਕਹਿਆ ਮਰਦਾਨਿਆਂ ਵੇਚ ਲੈ ਤਾਂ ਮਰਦਾਨੇ ਆਖਿਆ
ਗੁਰੂ ਜੀ ਮੈਂ ਨਾਹੀ ਜਾਣਦਾ ਸੋ ਮੈਥੋਂ ਕਿਸ ਵਾਸਤੇ ਘੜੀ ਘੜੀ ਪੁਛਦੇ ਹੋ
ਤਾਂ ਫੇਰ ਮਰਦਾ ਨੇ ਕਹਿਆ ਗੁ
ਰੂ ਜੀ ਇਹ ਦਾ ਸਤਾ ਮੈਨੂੰ ਭੀ
ਦਸੀਏ ਜੀ ਤਾਂ ਗੁਰੂ ਨਾਨਕ
ਜੀ ਕਹਿਆ ਮਰਦਾਨਿਆਂ
ਇਹ ਲਾਲ ਨ ਹੀ ਏਹ ਤਾਂ
ਕਰਤਾਰ ਦਾ ਨਾਮ ਹਈ



ਅਤੇ ਏਸ ਲਾਲ ਦਾ ਮੁਲ ਓਹ ਜਵਾਹਰੀ ਤਿਨ ਪੈਸੇ ਦਿੰਦਾ ਸੀ ਸੋ ਉਸ
ਦੀ ਨਜਰ ਓਹੋ ਜੇਹੀ ਹੈਸੀ ਅਰ ਇਹ ਜਵਾਹਰੀ ਸੌ ਰੁਪਯਾ ਦਿੰਦਾ ਹੈ
ਬਿਨਾ ਲੀਤੇ ਸੋ ਭਾਵੇਂ ਤੂੰ ਵੇਚ ਭਾਵੇਂ ਨਾ ਵੇਚ ਨਹੀ ਤਾਂ ਤੂੰ ਜਾਣ ਵੇਚ ਲੈ ਤਾਂ ਮ
ਰਦਾਨੇ ਆਖਿਆ ਗੁਰੂ ਜੀ ਮੈਂ ਏਹ ਲਾਲ ਨਹੀ ਵੇਚਦਾ ਤਾਂ ਗੁਰੂ ਜੀ ਆ

ਖਿਆ ਮਰਦਾਨਿਆਂ ਸੌ ਰੁਪਯਾ ਉਸ ਦਾ ਮੋੜ ਦੇਹ ਅਤੇ ਲਾਲ ਆਪਣਾ
ਲੈ ਆਉ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਮਰਦਾਨਾ ਉਸ ਜਵਾ
ਹਰੀ ਦੇ ਪਾਸ ਗਿਆ ਅਤੇ ਜਾਇਕੇ ਆਖਣ ਲਗਾ ਸਾਹ ਜੀ ਉਹ ਆ
ਪਣਾਂ ਤੁਸੀ ਸੌ ਰੁਪਯਾ ਫੇਰ ਲੈਵੋ ਅਤੇ ਅਸਾਡਾ ਲਾਲ ਤੁਸੀ ਸਾਨੂੰ ਦਿਚ
ਕਯੋਂ ਕਿ ਖਾਵਿੰਦ ਵੇਚਦਾ ਨਾਹੀ ਜੀ ਤਾਂ ਜਵਾਹਰੀ ਨੇ ਆਖਿਆ ਲੈ ਭਾਈ ਆ
ਪਣਾ ਲਾਲ ਤਾਂ ਜਵਾਹਰੀ ਨੇ ਲਾਲ ਮਰਦਾਨੇ ਨੂੰ ਕਢ ਦਿਤਾ ਤਾਂ ਮਰਦਾਨੇ
ਲਾਲ ਜਵਾਹਰੀ ਪਾਸੋਂ ਲੀਤਾ ਅਤੇ ਓਹਿ ਸੌ ਰੁਪਯਾ ਮਰਦਾਨੇ ਨੇ ਜਵਾਹ
ਰੀ ਨੂੰ ਦਿਤਾ ਅਤੇ ਆਖਿਓਸ ਜਵਾਹਰੀ ਜੀ ਏਹ ਰੁਪਯੇ ਆਪਣੇ ਗਿ
ਣ ਲੈਵੋ ਜੀ ਤਾਂ ਜਵਾਹਰੀ ਨੇ ਕਹਿਆ ਅਰੇ ਭਾਈ ਇਸ ਲਾਲ ਦੇ ਉਪ
ਰ ਲਿਖਿਆ ਹੋਇਆ ਹੈ ਕਿ ਜੋ ਕੋਈ ਇਹ ਲਾਲ ਲਿਆਵੇ ਤਿਸਨੂੰ



ਸੌ ਰੁਪਯਾ ਮੇਹਮਾਨੀ ਦਾ ਦੇਵ
ਣਾ ਸੋ ਇਹ ਸੌ ਰੁਪਯਾ ਤੁਮਾ
ਰੇ ਹਮਾਰਾ ਨਹੀ ਭਾਵੇਂ ਤੁਸੀ ਏ
ਹ ਲਾਲ ਵੇਚੋ ਭਾਵੇਂ ਨਾ ਵੇਚੋ ਤਾਂ
ਮਰਦਾਨੇ ਲਾਲ ਭੀ ਅਤੇ ਸੌ ਰੁ
ਪਾਇਆ ਭੀ ਗੁਰੂ ਨਾਨਕ ਜੀ
ਦੇ ਅਗੇ ਆਣ ਰਖਿਆ ਤਾਂ
ਗੁਰੂ ਨਾਨਕ ਜੀ ਨੇ ਕਹਿਆ ਮ
ਰਦਾਨਿਆਂ ਏਹ ਰੁਪਏ ਫੇਰ ਕਯੋਂ ਲਿਆਇਆ ਹੈਂ ਤਾਂ ਮਰਦਾਨੇ ਆਖਿ
ਆ ਗੁਰੂ ਜੀ ਏਹ ਰੁਪਏ ਮੈਂ ਉਸਨੂੰ ਫੇਰ ਕੇ ਦੇ ਗਇਆ ਸਾਂ ਓਹ ਲੈਂਦਾ ਨਾ
ਹੀ ਅਤੇ ਓਹ ਕਹਿੰਦਾ ਹੈ ਕਿ ਭਾਈ ਹਮ ਨੇ ਤੋ ਆਪਣਾ ਧਰਮ ਰਖਣਾ ਹੈ
ਕਯੋਂ ਜੋ ਇਸ ਲਾਲ ਪਰ ਲਿਖਿਆ ਹੋਇਆ ਹੈ ਕਿ ਜੋ ਕੋਈ ਇਹ ਲਾ
ਲ ਵੇਚਣਾ ਲਿਆਵੇ ਤਿਸ ਕੋ ਸੌ ਰੁਪਯਾ ਮੇਹਮਾਨੀ ਦੇਵਣਾ ਸੋ ਏਹ ਰੁਪ
ਏ ਤੁਮਾਰੇ ਹਮਾਰੇ ਨਹੀਂ ਤਾਂ ਤੇ ਹੇ ਗੁਰੂ ਜੀ ਮੈਂ ਕਿਆ ਕਰਾਂ ਓਹ ਰੁਪਏ

ਲੈਂਦਾ ਨਾਹੀ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਅਬ ਵਾਇਓਂ ਜਾਇਕੈ
ਉਸਨੂੰ ਆਖੁ ਕਿ ਇਹ ਜੋ ਰੁਪਈਆ ਅਸੀ ਤਬ ਲਈਏ ਸਾਹ ਜੀ ਜਾਂ ਏ
ਹ ਲਾਲ ਵੇਚੀਏ ਸੋ ਇਸ ਤਰਹਿ ਅਸੀ ਨਹੀ ਲੈਂਦੇ ਤਾਂ ਮਰਦਾਨੇ ਕਹਿ
ਆ ਭਲਾ ਗੁਰੂ ਜੀ ਤਾਂ ਫੇਰ ਮਰਦਾਨਾ ਉਸ ਜਵਾਹਰੀ ਦੇ ਪਾਸ ਗਿਆ ਅ
ਤੇ ਕਹਿਓਸ ਸਾਹ ਜੀ ਏਹ ਰੁਪਏ ਅਸੀ ਕੇਹੇ ਲਈਏ ਕਿਉਂਕਿ ਜੇ ਲਾਲ ਵੇਚੀ
ਏ ਤਾਂ ਮਿਹਮਨੀ ਲਈਏ ਅਰ ਜੇ ਲਾਲ ਵੇਚੀਏ ਨਹੀ ਤਾਂ ਰੁਪਏ ਕੇਹੇ
ਲਈਏ ਸੋ ਇਹ ਰੁਪਏ ਤੁਮਾਰੇ ਹੈਂ ਹਮਾਰੇ ਨਹੀਂ ਤਾਂ ਤੇ ਆਪਣੇ ਰੁਪਏ
ਮੋੜ ਲਵੋ ਜੀ ਜੋ ਖਾਵੰਦ ਲਾਲ ਦਾ ਨਹੀ ਲੇਤਾ ਤਾਂ ਜਵਾਹਰੀ ਭੀ ਰੁਪਏ
ਲਵੇ ਨਾਹੀ ਤਾਂ ਫੇਰ ਮਰਦਾਨਾ ਰੁਪਏ ਲੈਕਰ ਗੁਰੂ ਜੀ ਦੇ ਪਾਸ ਆਇਆ
ਤਾਂ ਗੁਰੂ ਜੀ ਰੁਪਏ ਰਖਨ ਨਾਹੀਂ ਅਤੇ ਜਵਾਹਰੀ ਰੁਪਏ ਲਵੇ ਨਾਹੀ ਸੋ ਮ
ਰਦਾਨੇ ਨੇ ਸਤ ਫੇਰੇ ਪਾਏ ਪਰ ਅੰਤ ਨੂੰ ਮਰਦਾਨਾ ਹੁਤਾ ਹੋਇਕੇ ਰੁਪਏ
ਜਵਾਹਰੀ ਦੇ ਘਰ ਸੁਟ ਆਇਆ ਤਾ ਸਾਲਸ ਗਾਇ ਜਵਾਹਰੀ ਨੇ ਅਪ
ਨੇ ਜੀਅ ਵਿਚ ਵਿਚਾਰੁ ਕੀਤਾ ਜੋ ਭਾਈ ਏਹ ਰੁਪਏ ਮੈਨੂੰ ਰਖਣੇ ਜੋਗ ਨ
ਹੀ ਅਰ ਇਹ ਵਸਤ ਭੀ ਅਜੇਹੀ ਹੈ ਜੋ ਜਿਸ ਨੇ ਸਨਕਾਦਿਕ ਬ੍ਰਹਮਾਦ
ਕ ਮੋਹੇ ਹਨ ਅਤੇ ਇਹ ਲਾਲ ਭੀ ਅਚੰਭੇ ਦਾ ਦਿਸਦਾ ਹੈ ਜੋ ਜਿਸਦੇ ਉ
ਪਰ ਲਿਖਿਆ ਹੈ ਕਿ ਸੌ ਰੁਪਯਾ ਮੋਹਮਾਨੀ ਦੇਵਣੀ ਮੁਲਾ ਬਿਨਹੀ ਤਾਂ ਤੇ
ਜਰੂਰ ਇਹ ਲਾਲ ਕੁਦਰਤ ਦਾ ਹੈ ਪਰ ਹੁਣ ਉਸ ਖਾਵੰਦ ਨੂੰ ਭੀ ਦੇਖ
ਣਾ ਅਰ ਮਿਲਨਾ ਚਾਹੀਦਾ ਹੈ ਤਾਂ ਜਵਾਹਰੀ ਨੇ ਅਧਰਕੇ ਗੁਲਾਮ ਨੂੰ
ਕਹਿਆ ਅਰੇ ਅਧਰ ਤੂੰ ਤੁਰਤ ਚਲਜੋ ਜਿਹ ਫਕੀਰ ਮਤਕਰੀ ਚ
ਲੇ ਜਾਂਦੇ ਨੀ ਸੋ ਤੂੰ ਉਨਾਂ ਨੂੰ ਕਿਧਰੇ ਜਾਵਨੇ ਨਾਂ ਦੇਵੀਂ ਅਰ ਮੈਂ ਭੀ ਤੇਰੇ ਪ
ਛੇ ਪਿਛੇ ਆਇਆ ਜਾਣ ਤਾਂ ਅਧਰਕਾ ਗੁਲਾਮ ਤੁਰਤ ਹੀ ਸਾਹਿਰੋਂ ਬਾ
ਹਰ ਨਿਕਲ ਆਇਆ ਸੋ ਜਦ ਆਇਕਰ ਦੇਖੇ ਤਾਂ ਇਕ ਜਿਹੜਾ ਸਾਨੂੰ
ਰੁਪਏ ਮੋੜਕੇ ਦੇਵਨ ਵਾਲਾ ਹੈ ਅਤੇ ਇਕ ਸੋਤੇ ਹੋਏ ਹੈਨ ਅਰ ਦੋਵੇਂ
ਇਕਠੇ ਬੈਠੇ ਹਨ ਤਾਂ ਅਧਰਕਾ ਗੁਲਾਮ ਉਨਾਂ ਨੂੰ ਦੇਖਕੇ ਦੂਰ ਸੇ

२५४ ਬੈਠ ਗਇਆ ਅਤੇ ਮਰਦਾਨਾ ਭੁਖ ਨਾਲ ਛਿਤਾ ਹੋਇਆ ਬੈਠਾ ਲਹਿਰਾਂ ਕਰਦਾ



ਹੈ ਪਰ ਬੋਲ ਨਹੀਂ ਸਕਦਾ ਭੁਖ ਨੇ
ਕਲੇਜੇ ਨੂੰ ਐਸਾ ਦੁਖ ਦੇਇ ਛਡਿ
ਆਏ ਅਰ ਕਲੇ ਜੇ ਨੂੰ ਭੁਖ ਪਈ
ਖਾਂਦੀ ਹੈ ਕੋਈ ਗਲ ਆਖਣ
ਦੀ ਨਹੀਂ ਅਰ ਤੂੰ ਰਦਾ ਮੂੰਹੋਂ ਬੋਲ
ਨਹੀਂ ਸਕਦਾ ਅਰ ਭਾਈ ਬਾ
ਲਾ ਚੁਪ ਕਰ ਰ ਹਿਆ ਹੈ ਸੋ ਜ
ਦਾ ਇਕ ਘੜੀ ਗੁਜਰੀ ਤਾਂ ਸਾਲਸਰਾਇ ਜਵਾਹਰੀ ਭੀ ਆਇਆ ਅਤੇ ਨਾ
ਲ ਰੁਪਏ ਅਰ ਮੇਵਾ ਐ ਨਾਲੇ ਪਕਵਾਨ ਮਿਠਿਆਈ ਬਹੁਤ ਵਸਤੂ
ਸ੍ਰੀ ਗੁਰੂ ਜੀ ਦੇ ਆਗੇ ਆਣ ਰਖੀਆਂ ਅਰ ਸਾਲਸਰਾਇ ਜਵਾਹਰੀ ਨੇ
ਸ੍ਰੀ ਗੁਰੂ ਸਾਹਿਬ ਜੀ ਅਗੇ ਮਥਾ ਟੇਕਿਆ ਅਤੇ ਫਿਰ ਹਥ ਜੋੜਕੇ ਖੜ੍ਹਾ
ਹੋਇ ਗਇਆ ਤਾਂ ਗੁਰੂ ਨਾਨਕ ਜੀ ਆਖਿਆ ਸਾਲਸਰਾਇ ਜੀ ਕਿਉਂ
ਤਾਂ ਸਾਲਸਰਾਇ ਨੇ ਕਹਿਆ ਹੇ ਸੰਤ ਜੀ ਅਰ ਹੇ ਗਰੀਬ ਨਿਵਾਜ ਇਹ ਸੋ
ਭੁਖ ਜਾਣ ਤੁਸਾਡਾ ਹੈ ਸੋ ਏਹ ਤੁਸਾਂ ਲੇਵਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ
ਹੇ ਸਾਲਸਰਾਇ ਜੇਕਰ ਜਵਾਹਰ ਦੇਵੀਏ ਤਾਂ ਮਿਹਮਾਨੀ ਲਈਏ
ਤੇ ਜੇਕਰ ਦੇਵੀਏ ਤਾਂ ਮਿਹਮਾਨੀ ਕੇਹੀ ਲਈਏ ਤਾਂ ਸਾਲਸਰਾਇ ਨੇ ਕਹਿ
ਆ ਹੇ ਗਰੀਬ ਨਿਵਾਜ ਮੈਂ ਨਹੀਂ ਜਾਣਦਾ ਜੋ ਲਾਲ ਤੁਸਾਂ ਕੀ ਹੈ ਕਿ ਉਹ ਲਾ
ਲ ਹੈ ਅਰ ਮੈਂ ਬੜਾ ਬਿਸਮਾਦ ਹੋਇ ਗਇਆ ਹੈਂ ਤਾਂ ਗੁਰੂ ਨਾਨਕ ਸਾਹਿਬ
ਜੀ ਨੇ ਇਕ ਸਬਦ ਕਹਿਆ॥ ਰਾਗੁ ਮਾਰੂ ਮਹਲਾ ੧ ॥ ਲਾਲੋ ਲਾ
ਲੁ ਉਪਾਇਆ ਲਾਲੇ ਲਾਲਾ ਆਦਿ ਸਿਨਾਖਿਆ ਲਾਲੀ ਨੇਤ੍ਰ ਮਾਹਿ ਜੁਗਨ
ਜਾਣਿਆ॥੧॥ ਸੁਣਿ ਸਾਲਸ ਜਵਾਹਰੀ ਅਪਣਾ ਲਾਲ ਪਛਾਣ ਤੂੰ ਮੇ
ਲਾਲਨ ਕੀਆ ਬਿਨ ਅਪਣੇ ਸਹੁ ਸੁਜਾਣ॥੧॥ ਰਹਾਉ॥ ਇਕ ਪਥਰ
ਮੋਲ ਅਮੋਲਾ ਪੁਧ ਗਇਓ ਸੁਖਦਾ॥ ਬਿਨ ਸਤਿਗੁਰ ਪੂਛੈ ਆਪ ਕੈ ਮੂਲ

ਨ ਬੁਝੇ ਰਾਹੁ ॥੨॥ ਮੇਰਾ ਮੇਰਾ ਕਰਸੀ ਵਿਹਾਣੀ ਅਤਿ ਭੈ ਹੁਆ ਬਾਈ ਸਖ
ਨਉ ਪਜੀ ਏਕਲ ਰਹੂਰ ਮੇਹਾ ॥੩॥ ਸੁਣ ਸਾਲਸਰਾਇ ਇਕ ਬਾਰਤ ਜੇ ਕਰ
ਮ ਪ੍ਰਾਪਤਿ ਹੋਇ ॥ ਨਾਨਕ ਏਕ ਅਰਾਧੀਐ ਦੂਖ ਨ ਲਾਗੈ ਕੋਇ ॥੪॥ ਸਾਲ
ਸਰਾਇ ਜਵਾਹਰੀ ਨੈ ਇਹ ਸਬਦ ਸੁਣਕੇ ਕਹਿਆ ਹੇ ਮਹਾਂ ਪੁਰਖ ਜੀ
ਆਪ ਕਾ ਨਾਮ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਅਰ ਤੁਮਾਰਾ ਦੇਸ ਕ
ਵਨ ਹੈ ਅਰ ਕਿਆ ਬਰਨ ਹੈ ਅਰ ਹਮੇਰੇ ਬਡੀ ਹੈਰਾਨਗੀ ਲਗ ਰਹੀ ਹੈ
ਕ੍ਯੋਂ ਕਿ ਵਡੇ ਵਡੇ ਮੈਨੇ ਖਟ ਦਰਸਨ ਦੇਖੇ ਹੈਨ ਪਰ ਤੁਮਾਰਾ ਭੇਖ ਪਾਇ
ਆ ਨਹੀ ਜਾਂਦਾ ਅਰ ਮੈਂ ਬਹੁਤ ਬਿਸਮਾਦ ਹੋ ਗਇਆ ਰਹਿਆ ਹੋ ਜੋ ਤੁਮ ਆ
ਪਣੀ ਬਤਾਵਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਸਾਲਸਰਾਇ ਨਾ
ਮ ਤੋ ਹਮਾਰਾ ਨਾਨਕ ਨਿਰੰਕਾਰੀ ਹੈ ਅਰ ਹੋਤੇ ਭੀ ਨਿਰੰਕਾਰ ਕੇ ਹੈਂ ਅਤੇ ਨਿਰੰ
ਕਾਰ ਕੇ ਗੀਦ ਸਕੇ ਹੈਂ ਅਤੇ ਭੇਖ ਭੀ ਹਮਾਰਾ ਨਿਰੰਕਾਰੀ ਹੈ ਤਾਂ ਸਾਲਸਰਾਇ
ਨੇ ਕਹਿਆ ਹੇ ਮੀਤ ਜੀ ਤੁਮ ਨਿਰੰਕਾਰ ਕੇ ਜਾਣਤੇ ਹੋ ਅਰ ਤੁਮ ਨੇ ਨਿਰੰਕਾ
ਰ ਜੀ ਕੇ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਨੇਂ ਸਬਦ ਕਹਿਆ ਰਾਗੁ ਮਾ
ਰੂ ਮਹਲਾ ੧ ॥ ਬਿਮਲ ਮਝਾਰ ਬਸਸਿ ਨਿਰਮਲ ਜਲ ਪਦਮਨਿ ਜਾ
ਵਲ ਰੇ ॥ ਪਦਮਨ ਜਾਵਲ ਜਲ ਰਸ ਸੰਗਤਿ ਸੰਗ ਦੋਖ ਨਹੀ ਰੇ ॥੧॥ ਦਾ
ਦਰ ਤੂ ਕਬਹਿ ਨ ਜਾਨਸਿ ਰੇ ॥ ਭਖਸ ਸਿਬਾਲ ਬਸਸਿ ਨਿਰਮਲ ਜਲ
ਅੰਮ੍ਰਿਤ ਨ ਲਖਸਿ ਰੇ ॥੧॥ ਰਹਾਉ ॥ ਬਸੁ ਜਲ ਨਿਤ ਨ ਵਸਤ ਅਲੀ
ਅਲ ਮੇਰ ਚਚਾ ਗੁਨ ਰੇ ॥ ਚੰਦ ਕੁਮਦਨੀ ਦੂਰਹੁ ਨਿਵਸਸਿ ਅਨਭਉ ਕਾ
ਰਨ ਰੇ ॥ ਅੰਮ੍ਰਿਤ ਖੰਡ ਦੂਧ ਮਧ ਸੰਚਸ ਤੂ ਬਨ ਚਾਤੁਰ ਰੇ ॥ ਅਪਨਾ
ਆਪ ਤੂ ਕਬਹੂ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥ ਪੰਡਿਤ ਸੰਗ
ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥ ਅਪਨਾ ਆਪ ਤੂ ਕਬਹੂ
ਨ ਛੋਡਸ ਸੁਆਨ ਪੂਛ ਜਿਉ ਰੇ ॥੪॥ ਇਕ ਪਾਖੰਡੀ ਨਾਮ ਨ ਰਾਚਹਿ
ਇਕ ਹਰਿ ਹਰਿ ਚਰਨੀ ਰੇ ॥ ਪੂਰਬ ਲਿਖਿਆ ਪਾਵਸ ਨਾਨਕ ਰਸ
ਨਾ ਨਾਮ ਜਪ ਰੇ ॥੫॥੧॥ ਜਾਂ ਏਹ ਸਬਦ ਸੁਣਿਆ ਤਾਂ ਜਵਾਹ

ਹੀਨੇ ਹਥ ਜੋੜ ਕੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ਗੁਰੂ ਜੀ ਮੇਰੇ ਤੇ
ਭੀ ਆਪ ਉਪਦੇਸ ਕਰ ਨਿਹਾਲ ਕਰੋ ਜੀ ਅਰ ਆਪਣੇ ਰੂਪ ਦੇ ਲੇਵੋ ਤਾਂ
ਗੁਰੂ ਨਾਨਕ ਜੀ ਕਹਿਆ ਹੇ ਸਾਲਸ ਰਾਇ ਏਹ ਰੂਪ ਦੇਣੇ ਸਾਡੇ ਕਿਸੇ ਕੰਮ
ਨਹੀਂ ਕਿਉਂਕਿ ਇਹ ਤੁਸਾਨੂੰ ਹੀ ਰਖਣੇ ਮਿਲੇ ਹਨ ਅਰ ਤੁਸਾਨੂੰ ਹੀ ਸੋਭਦੇ
ਹਨ ਅਤੇ ਅਸੀਂ ਅਤੀਤ ਫਕੀਰ ਹਾਂ ਤਾਂ ਉਸ ਜਵਾਹਰੀ ਨੇ ਕਹਿਆ ਹੇ ਗ
ਰੀਬ ਨਿਵਾਜ ਜੀ ਇਹ ਮੇਵਾ ਪਕਵਾਨ ਤਾਂ ਅਛੋਦੇ ਤਾਂ ਗੁਰੂ ਨਾਨਕ ਜੀ ਅੰ
ਗੀਕਾਰ ਕਰਦੇ ਨਾਂਹੀ ਅਰ ਮਰਦਾਨਾ ਮੂੰਹੋਂ ਬੋਲੇ ਨਾਹੀ ਪਰ ਅੰਦਰੋਂ ਆਖੇ ਕਿ
ਵੈਂ ਗੁਰੂ ਨਾਨਕ ਜੀ ਪਕਵਾਨ ਲੇਵੈਂ ਤਦ ਹੀ ਭੁਖ ਜਾਵੈ ਕਿਉਂ ਜੋ ਮੈਂ ਖਰਾ ਭੁਖਾ
ਹਾਂ ਤਾਂ ਗੁਰੂ ਜੀ ਨੇ ਰਾਗੁ ਮਾਰੂ ਵਿਚ ਸਬਦ ਬੋਲਿਆ ॥ ਰਾਗੁ ਮਾਰੂ ਮਹਲਾ
੧ ॥ ਪੀਤ ਪਕਵਾਨ ਸੈ ਭੋਜਨ ਕਰਿ ਇਕੁਚੀ ਲੇਚਾ ਪੂਰੀ ਆ ਮਠਿਆਈਰ
ਸਨਾਰ ਸਕ ਸੇਬ ਲੈ ਭੰਮਨ ਰਹੇ ਹਜੂਰੀ ॥੧॥ ਸ੍ਰਾਟਿਕ ਭਾਈ ਤ੍ਰੈ ਸਾਲਸ
ਮੇਰਾ ਸਮਸੇ ਪ੍ਰੀਤਿ ਤਾਂ ਹੋਇ ਨਿਬੇਰਾ ॥੧॥ ਰਹਾਉ ॥ ਮੇਵਾ ਮਿਲਣ
ਤੂ ਅਰਕ ਹੀ ਐ ਮਤ ਕੇ ਬਟੇ ਜੋ ਤੇ ਨਾ ਖਾਵਣ ਖਾਇਆ ਪਾਵੈ ਸੋਈ ਜੋ ਬਿ
ਖਤੇ ਮਨੂਆ ਮੇਰਾ ॥੨॥ ਏਹ ਸਬਦ ਸੁਣ ਕੇ ਅਧਰਕਾ ਗੁਲਾਮ ਸਾ
ਲਸ ਰਾਇ ਨਾਲੋਂ ਅਗੇਰੇ ਹੀ ਗੁਰੂ ਜੀ ਕੀ ਚਰਨੀ ਜਾਇ ਪਿਆ ਅਤੇ ਗੁ
ਰੂ ਨਾਨਕ ਜੀ ਅਧਰਕੇ ਗੁਲਾਮ ਤੇ ਬਹੁਤ ਹੀ ਪ੍ਰਸੰਨ ਹੋਏ ਤਾਂ ਫੇਰ ਗੁਰੂ
ਨਾਨਕ ਜੀ ਨੇ ਸਬਦ ਦੀ ਪੌੜੀ ਆਖੀ ॥ ਉਤਮ ਜਨਮ ਨ ਗਾਇਣ ਕਰੀ
ਆਹਿ ਨੀਚ ਨ ਗਾਇਣ ਪਾਇਆ ॥ ਲੋਭ ਲਹਿਰ ਤੇ ਸੋਈ ਛੂਟੈ ਜੋ ਸਾਧ
ਸੰਗਤਿ ਗੁਨ ਗਾਇਆ ॥੩॥ ਸੁਨ ਸਾਲਸ ਸਾਇਹ ਗੋਲ ਤੇਰਾ ਆਪ ਨਰ
ਇਨ ਮਾਨਾ ॥ ਨਾਨਕ ਭਗਤਾਂ ਸੰਗਿ ਮਿਲਾਇਆ ਊਚੇ ਪ੍ਰਦ ਨਹਿ ਰਖ
॥੪॥੧॥ ਤਾਂ ਸਾਲਸ ਰਾਇ ਨੇ ਬੇਨਤੀ ਕੀਤੀ ਅਰ ਹਥ ਜੋੜ ਕੇ ਅਧਿ
ਨਗੀ ਦੇ ਜਾਬ ਕਹਿਆ ਕਿ ਹੇ ਗੁਰੂ ਜੀ ਮੇਰੀ ਭਗਤਿ ਕਰੋ ਜੀ ਅਰ ਆ
ਪਣੇ ਸਾਈਂ ਦੇ ਵਾਸਤੇ ਸਾਨੂੰ ਇਸ ਬਲਾਇ ਵਿਚੋਂ ਕਢੋ ਜੀ ਤਾਂ ਗੁਰੂ
ਜੀ ਨੇ ਕਹਿਆ ਸੁਣ ਸਾਲਸ ਰਾਇ ਤੂ ਆਪਣੇ ਅਧਰਕੇ ਗੁਲਾਮ ਦੇ

Adharka

ਪੈਰਾਂ ਤੇ ਢਹਿ ਪਉ ਤਾਂ ਤੇਰੀ ਗਤਿ ਹੋਵੈਗੀ ਤਾਂ ਸਾਲਸਰਾਇ ਕਹਿਆ ਗੁ
ਰੂ ਜੀ ਅਪਰ ਕਤਾਂ ਸਾਧ ਹੈ ਅਤੇ ਜੇ ਤੁਸੀਂ ਆਖਹੁ ਤਾਂ ਮੈਂ ਕੁਤੇ ਦੀ ਪੈ



ਰੀ ਪਵਾਂ ਗਾ ਤਾਂ ਗੁਰੂ ਨਾਨਕ ਜੀ ਸਾਲਸਰਾਇ ਉਪਰ ਬਹੁਤ ਪ੍ਰਸੰਨ ਹੋ
ਏ ਤਾਂ ਗੁਰੂ ਨਾਨਕ ਜੀ ਕਹਿਆ ਹੇ ਸਾਲਸਰਾਇ ਤੂੰ ਕਰਤਾਰੁ ਅਗੇ ਮਥਾ
ਟੇਕੁ ਤਾਂ ਸਾਲਸਰਾਇ ਗੁਰੂ ਜੀ ਦੇ ਚਰਨਾਂ ਉਪਰ ਮਥਾ ਟੇਕਿਆ ਤਾਂ ਗੁਰੂ
ਜੀ ਨੈਂ ਆਪਨੇਂ ਸਿਰ ਥੀਂ ਸਾਲਸਰਾਇ ਨੂੰ ਅੰਗੋਛਾ ਲਾਹਿ ਦਿਤਾ ਅਤੇ ਫਿਰ
ਗੁਰੂ ਜੀ ਨੇ ਕਹਿਆ ਹੇ ਸਾਲਸਰਾਇ ਇਹ ਅੰਗੋਛਾ ਸਿਰ ਤੇ ਬੰਨ ਲੈ ਤਾਂ
ਸਾਲਸਰਾਇ ਨੇ ਅੰਗੋਛਾ ਸਿਰ ਤੇ ਬੰਨ ਲੀਤਾ ਅਰ ਸਿਰ ਤੇ ਬੰਨਣ ਸਾਰ
ਹੀ ਸਾਲਸਰਾਇ ਦੇ ਕਪਾਟ ਖੁਲ ਗਏ ਅਰ ਸਾਲਸਰਾਇ ਦਾ ਰੰਗ
ਹੋਰ ਹੀ ਹੋਇ ਗਇਆ ਤਾਂ ਸਾਲਸਰਾਇ ਦੇ ਪਰਥਾਇ ਗੁਰੂ ਜੀ ਨੇ
ਇਕ ਸਬਦ ਕੀਤਾ ॥ ॥ਸਬਦ॥ ॥ਸਤਿਗੁਰੁ ਦਾਤਾ ਨਾਮ ਕਰੀ
ਨੇ ਖੋਲ ਕਪਾਟਾ ਏਕ ਜੇ ਦਰਸਨ ਦੇਨਾ ਜੀਆ ਬਹੁਰਿ ਨ ਆਵੈ ਧਾਵਾ ॥੧॥
॥ਸਤਿਗੁਰੁ ਨਾਨਕ ਪੂਰਾ ਬਚਨਾਂ ਕਾ ਸੂਰਾ ॥੧॥ ਰਹਾਉ॥ ਅਗਮ
ਨਿਗਮ ਦਿਖਾਵਤਾ ਖੋਲਿਨੇ ਕਪਾਟ ਅਨੰਤਾ ਦਰਸਨ ਜਾ ਜਰ ਸਗਲ
ਹੈ ਸਾਹੁ ਇਕ ਭਗਵੰਤਾ ॥੨॥ ਦਰਸਨ ਜਗਮਗ ਸਾ ਸਤਿਗੁਰੁ ਪੂਜੀ ਦਮੜੀ
ਨਾ ਮਾ ਆਠ ਪਹਿਰ ਧੁਨਿ ਲਗ ਰਹੈ ਸੇਵੀਏ ਆਦੈ ਕਮਾ ॥੩॥ ਸਾ
ਲਸਾਇ ਬਿਨਵੈ ਬੇਨਤੀ ਸੁਣ ਦੇਵਾ ਕਰਤਾਰਾ ਕਰਿ ਕਿਰਪਾ ਉਤਾਰਿ ਕੈ ਬੇ
ੜਿ ਰੋਗੀ ਅਪਾਰਾ ॥੪॥੧॥ ਗੁਰੂ ਜੀ ਨੇ ਇਕ ਸਬਦ ਹੋਰ ਕ

ਹਿਆ॥ ਰਾਗੁ ਬਿਲਾਵਲੁ ਮਹਲਾ ੧॥ ਗੁਰੁ ਭਰਕ ਸਬਦ
ਨਿਧਾਨ ਹੈ ਮਨਮੁਖ ਆਵਾਗਉਣਾ॥ ਖਸਮੁ ਨ ਭੂਲਿ ਮਾਈ ਏ ਫਿਰ
ਪਵੈ ਗਰਭ ਉਣਾ॥੧॥ ਤੇਰਾ ਨਿਰਮਲ ਹੀਰਾ ਨਾਮੁ ਹੈ ਕੋਈ ਪਰਖੇਗਾ
ਪਰਖਣਹਾਰਾ॥੧॥ ਰਹਾਉ॥ ਬੇਦੀ ਅਤਿ ਨ ਜਾਣਿਆਂ ਪੜ੍ਹਿ ਪੰਡਿਤ ਵੀ
ਚਾਰਾ॥ ਬੇਨ ਹਰਿ ਕਾ ਨਾਮ ਹੈ ਜੋ ਤਿਰਾਤੇ ਉਤਰੇ ਪਾਰਾ॥੨॥ ਅਵਿਨਾ
ਵੇ ਸਭ ਕੇ ਦੇਖਣਾ ਵਿਚੋਂ ਵਿਨਾਸਾ॥ ਜਿਨਿ ਲੋਇਣ ਨਾਹਿ ਦੇਖੀਐ ਜੇ ਮੇ
ਵਿਣ ਹੈ ਰਾਸਾ॥ ਕੁੰਗ ਕੰਚਨ ਕੰਚਨ ਹੋ ਗਇਆ ਜਨ ਕਪ ਦੇ ਅਪਾਰਾ॥
ਜੇ ਦਰਾ ਖੁਲੇ ਕੇਠ ਕੀ ਜਨ ਨਾਨਕ ਪਰਮ ਦੁਆਰਾ॥੪॥੧॥ ਤਾਂ ਸ੍ਰੀ
ਗੁਰੂ ਜੀ ਨੇ ਅਧਰ ਕੇ ਗੁਲਾਮ ਨੂੰ ਅਤੇ ਸਾਲਸਰਾਇ ਨੂੰ ਬਿ ਸਿਭਰਪੂਰ



ਵਿਚ ਸਿਖ ਕੀਤਾ ਅਰ
ਦੁਹਾਂ ਨੂੰ ਮੰਜੀ ਬਖਸਾਇਆ
ਅਤੇ ਆਖ ਆ ਸੁਣ ਸਾ
ਲਸਰਾਇ ਜਿਤਨਾ ਚਿਰ
ਤੂੰ ਜੀਵੇਂ ਤਿਤਨਾ ਚਿਰ ਤੇਰੀ
ਮੰਜੀ ਅਤੇ ਜਦ ਤੇਰੀ ਦੇ
ਹ ਛੂਟੇਗੀ ਤਾਂ ਅਧਰਕਾ
ਗੁਲਾਮ ਬਹੇਗਾ ਅਤੇ ਤੇਰੇ ਕੁੱਤੇਗੀ ਔਲਾਦ ਦਾ ਕੰਮ ਨਾਹੀ ਅਰ ਸਾਸੁ
ਣ ਭਾਈ ਪਹਿਲੇ ਮੰਜੀ ਤਾਂ ਇਸੇ ਦੀ ਹੈ ਪਰ ਅਸਾਂ ਤੇਰਾ ਖਿਆਲ ਰਖਿਆ
ਹੈ ਕਿਉਂਕਿ ਸਾਰੀ ਸ੍ਰਿਸ਼ਟਿ ਵਿਚ ਇਸ ਦਾ ਤੂੰ ਸਾਹਿਬ ਹੈਂ ਅਤੇ ਦਿਨ ਭੀ
ਥੋੜੇ ਰਹੀਆ ਇਸ ਦੇ ਹਨ ਤੇਰੀ ਦੇਹ ਛੁਟਣ ਵਿਚ ਕਿਉਂ ਜੋ ਦੋਇ ਵਰੇ ਤੇ
ਸਤ ਮਹੀਨੇ ਤੈਂ ਜੀਵਣਾ ਹੈ ਇਸ ਵਾਸਤੇ ਪਹਿਲੇ ਤੈਨੂੰ ਮੰਜੀ ਬਖ਼ਸ਼
ਇਆ ਹੈ ਅਰ ਅਧਰਕੇ ਦੇ ਚਿਤ ਵਿਚ ਤਾਂ ਕਾਈ ਨਹੀਂ ਪਰ ਹੁਕਮ ਨਿ
ਰੰਕਾਰ ਜੀ ਦਾ ਏਵੈਂ ਹੀ ਆਹਾ ਤਾਂ ਗੁਰੂ ਨਾਨਕ ਜੀ ਦੋਇ ਵਰੇ ਅਤੇ ਸਤ
ਮਹੀਨੇ ਉਥੇ ਹੀ ਰਹੇ ਤਾਂ ਮਰਦਾਨੇ ਆਖਿਆ ਗੁਰੂ ਜੀ ਤੂੰ ਸੀ ਉਥੇ ਹੀ ਰ

Stayed 2 years & 7 months

ਹਿਣ ਆਏ ਹੈ ਅਰੁ ਉਦਾਸੀ ਹੋਇ ਨਿਕਲੇ ਹੈ ਸੋ ਜਾਂ ਇਹ ਗਲ ਮਰਦਾ
ਨੇ ਆਖੀ ਤਾਂ ਗੁਰੂ ਨਾਨਕ ਜੀ ਹੱਸੇ ਅਤੇ ਸ੍ਰੀ ਬਾਬਾ ਜੀ ਜੀਆ ਵਿਚਿ ਏ
ਸਾ ਵਿਚਾਰਹਿ ਅਰ ਆਖਹਿ ਦੇਖੋ ਏਸ ਨੂੰ ਮਰਦੀਆਂ ਗਲਾਂ ਜੋ ਮਨ
ਮਤ ਆਪਣੀ ਨਹੀਂ ਛਡਦਾ ਪਰ ਮੂੰਹੋ ਭੁਲੱਆ ਆਖੈ ਨਾਹੀ ਬਾਬਾ ਜੀ ਉ
ਪਕਰ ਰਹੇ ਅਤੇ ਸਾਲ੍ਹ ਸਰਾਇ ਨੇ ਕਹਿਆ ਕਿ ਇਹ ਲਾਲ ਆਪਦਾ ਹੈ
ਅਰ ਇਹ ਮਾਇਆ ਭੀ ਆਪਦੀ ਹੈ ਸੋ ਤੁਸੀਂ ਕਿਰਪਾ ਕਰਕੇ ਲੇਵੋ ਜੀ ਅ
ਰ ਹੇ ਮਹਾਰਾਜ ਮੇਰੇ ਘਰ ਵਿਚ ਜੋ ਜਵਾਹਰ ਹੈ ਸੀ ਸੋ ਤਿਨਾਂ ਸਭਨਾਂ ਦੀ
ਜੋਤ ਵਧ ਗਈ ਹੈ ਤਾਂ ਗੁਰੂ ਨਾਨਕ ਜੀ ਨੇ ਬਚਨ ਕੀਤਾ ਹੇ ਸਾਲਸਰਾਇ
ਇਹ ਲਾਲ ਭੀ ਤੁਸੀਂ ਰਖੋ ਕਿਉਂਕਿ ਜਦ ਅਸੀਂ ਦਸਮਾਂ ਜਾਮਾ ਪਾਵਾਂਗੇ
ਤਦ ਅਸੀਂ ਲੈ ਲਵਾਂਗੇ ਏਹ ਬਾਰਤਾ ਕਹੀ ਅਤੇ ਜਦੋ ਦੋਇ ਬਰਸ ਅਤੇ
ਸਤ ਮਹੀਨੇ ਪੂਰੇ ਹੋਇ ਗਏ ਤਾਂ ਸਾਲਸਰਾਇ ਦੀ ਦੇਹ ਛੁਟੀ ਅਰ
ਸ੍ਰੀ ਗੁਰੂ ਜੀ ਨੇ ਅਧਰਕੇ ਗੁਲਾਮ ਨੂੰ ਮੰਜੀ ਤੇ ਬਹਾਇਆ ਅਤੇ ਆਪ
ਵਿਦਾ ਲੀਤੀ ਅਰ ਓਥੋਂ ਬਾਬਾ ਬੀਕਾਨੇਰ ਨੂੰ ਆਏ ਤਾਂ ਅਗੇ ਸਰੇਵੜੇ
ਉਥੋਂ ਦੇ ਪੂਜ ਸਨ ਅਰ ਰਾਜਾ ਜੋ ਉਥੋਂ ਦਾ ਸੀ ਸੋ ਸਰੇਵੜਿਆਂ ਦਾ
ਸਿਖ ਸੀ ਤਾਂ ਬਾਬੇ ਕਹਿਆ ਤੁਸੀਂ ਜੋ ਇਸਨਾਨ ਨਹੀਂ ਕਰਦੇ ਕੀ ਕਾਰ
ਣ ਹੈ ਕਿਉਂਕਿ ਜੀਂਵਦਿਆਂ ਅਰ ਮੋਇਆਂ ਨੂੰ ਪਵਿਤ੍ਰ ਕਰਨ ਵਾਲਾ ਹੈ
ਤਾਂ ਉਨਾ ਕਹਿਆ ਜਲ ਦੇ ਇਸਨਾਨ ਕਰਕੇ ਜੀਵ ਮਰਦੇ ਹਨ ਅਰ ਅ
ਗਨ ਬਾਲਨ ਕਰਕੇ ਭੀ ਜੀਵ ਮਰਦੇ ਹਨ ਤਾਂ ਬਚਨ ਹੋਇਆ ਕਿ ਜੀ
ਵਾਂ ਕੇ ਮਾਰਣ ਅਰ ਜੀਵਾਲਣ ਵਾਲਾ ਈਸਰ ਹੈ ਅਰ ਜਿਸ ਕਉ ਉ
ਹ ਮਾਰਤਾ ਹੈ ਤਾਂ ਜੀਵਾਲ ਕੋਈ ਨਹੀ ਸਕਤਾ ਅਰ ਜਿਸ ਕੋ ਜੀਵਾਵ
ਤਾ ਹੈ ਤਿਸ ਕਉ ਮਾਰ ਕੋਈ ਨਹੀ ਸਕਤਾ ਤਾਂ ਬਾਬੇ ਮਾਝ ਕੀ ਵਾਰ ਵਿਚ
ਸਲੋਕ ਕਹਿਆ ॥ ਸਲੋਕ ਮ: ੧ ॥ ਸਿਰ ਖੋਹਾਇ ਪੀਅਹਿ
ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾ
ਸਾ ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰ ਖੋਹਾਇਨਿ ਭਰੀਅਨਿ ਹਥ ਸੁਆ

ਹੀ।ਮਾਊਪੀਊਕਿਰਤੁਗਵਾਇਨਿਟਬਰਰੋਵਨਿਧਾਹੀ।ਓਨਾਪਿੰਡੁਨ
ਪਤਲਿਕਿਰਿਆਨਦੀਵਾਮੁਏਕਿਥਾਊਪਾਹੀ।ਅਠਿਸਠਿਤੀਰਥ
ਦੇਨਿਨਢੋਈਬ੍ਰਹਮਣਅੰਨਨਖਾਹੀ।ਸਦਾਕੁਚੀਲਰਹਹਿਦਿਨੁ
ਰਾਤੀਮਥੈਟਿਕੇਨਾਹੀ।ਝੁੰਡੀਪਾਇਬਹਨਿਨਿਤਮਰਣੈਦੜਿਦੀਬਾ
ਣਿਨਜਾਹੀ।ਲਕੀਕਾਸੇਹਥੀਫੁੰਮਣਅਗੋਪਿਛੀਜਾਹੀ।ਨਾਓਇਜੋ
ਗੀਨਾਓਇਜੰਗਮਨਾਓਇਕਾਜੀਮੁੰਲਾ।ਦਯਿਵਿਗੋਏਫਿਰਹਿਵਿਗੁ
ਤੇਫਿਟਾਵਤੈਗਲਾ।ਜੀਆਂਮਾਰਿਜੀਵਾਲੇਸੋਈਅਵਰੁਨਕੋਈਰਖੈ
ਦਾਨਹੁਤੈਇਸਨਾਨਹੁਵੰਞੈਭਸੁਪਈਸਿਰਖੁਥੈ।ਪਾਣੀਵਿਚੋਂਰਤ
ਨਉਪੰਨੇਮੇਰੁਕੀਆਮਧਾਣੀ।ਅਠਿਸਠਿਤੀਰਥਦੇਵੀਥਾਪੇਪੁਰ
ਬੀਲਗੈਬਾਣੀ।ਨਾਇਨਿਵਾਜਾਨਾਤੈਪੂਜਾਨਾਵਨਿਸਦਾਸੁਜਾਣੀ
।ਮੁਇਆਂਜੀਵਦਿਆਂਗਤਿਹੋਵੈਜਾਂਸਿਰਪਾਈਐਪਾਣੀ।ਨਾਨਕ
ਸਿਰਖੁਥੇਸੈਤਾਨੀਏਨਾਂਗਲਨਭਾਣੀ।ਵੁਠੈਹੋਇਐਹੋਇਬਿਲ
ਵਲੁਜੀਆਂਜੁਗਤਿਸਮਾਣੀ।ਵੁਠੈਅੰਨਕਮਾਦਕਪਾਹਾਸਭਸੈਪੜ
ਦਾਹੋਵੈ।ਵੁਠੈਘਾਹੁਚਰਹਿਨਿਤਸੁਰਹੀਸਾਧਨਦਹੀਵਿਲੋਵੈ।ਤਿ
ਤੁਘਿਉਹੋਮਜਗਸਦਪੂਜਾਪਾਇਆਕਾਰਜਸੋਹੈ।ਗੁਰੂਸਮੁੰਦਨ
ਦੀਆਂਸਭਸਿਖੀਨਾਤੈਜਿਸਵਡਿਆਈ।ਨਾਨਕਜੇਸਿਰਖੁਥੇਨਾ
ਵਨਿਨਾਹੀਤਾਂਸਤਿਚਟੇਸਿਰਿਛਾਹੀ॥੧॥ ਅਤਿ ਸਰਲ ਪਰਮਾਰ
ਥ॥ ਗੁਰੂ ਨਾਨਕ ਸਾਹਿਬ ਜੀ ਕਹਤੇ ਹੈਂ ਕਿ ਇਹ ਜੋ ਬੋਧ ਹੈਨ ਸੋ ਸਿਰ
ਖੁਹਾਉਂਦੇ ਹਨ ਅਰ ਮੈਲਾ ਪਾਣੀ ਪੀਂਦੇ ਹਨ ਅਰ ਜੂਠਾ ਪ੍ਰਸਾਦਿ ਮੰ
ਗਿ ਖਾਂਵਦੇ ਹਨ ਅਰ ਆਪਣੇ ਵਿਸਟਾ ਨੂੰ ਫੋਲਕੇ ਭੜਾਸਾਂ ਲੈਂਦੇ ਹ
ਨ ਅਤੇ ਪਾਣੀ ਦੇਖਕੇ ਸੰਗਦੇ ਹਨ ਅਰ ਭੇਡਾਂ ਦੀ ਨਿਆਈਂ ਸਿਰ ਖੁ
ਹਾਂਵਦੇ ਹਨ ਅਰ ਸੁਆਹ ਨਾਲ ਹਥ ਭਰਕੇ ਸਿਰ ਤੇ ਮਾਰਦੇ ਹਨ ਅ
ਰ ਮਾਤਾ ਪਿਤਾਂ ਦੇ ਕਰਮ ਛਡਦੇ ਹਨ ਅਤੇ ਟਬਰ ਉਨਾਂ ਦੇ ਧਾਹਾਂ ਮਾ
ਰ ਰੋਂਦੇ ਹਨ ਜੋ ਪ੍ਰਸਾਦਿ ਪਿਤਰਨਥੀ ਪਕਾਂਵਦੇ ਅਰ ਮੁਇਆਂ ਦੇ

ਪਿੱਛੇ ਪਿੰਡ ਪਤਲ ਨਹੀਂ ਕਰਦੇ ਅਰ ਆਖਦੇ ਹਨ ਕਿ ਕੇ ਜਾਪੇ ਮੁਇਆਂ ਕਿ
ਥੇ ਜਾਇ ਪਉਂਦੇ ਹਨ ਅਰ ਅਠ ਸਠ ਤੀਰਥ ਭੀ ਉਨਾਂ ਨੂੰ ਦਰਸਨ ਨਹੀਂ ਦੇ
ਦੇ ਅਤੇ ਬ੍ਰਾਹਮਣ ਭੀ ਉਨਾਂ ਦੇ ਪ੍ਰਸਾਦਿ ਨਹੀਂ ਖਾਂਦੇ ਅਰ ਦਿਨ ਰਾਤ ਇਸਨਾ
ਨ ਨਹੀਂ ਕਰਦੇ ਅਰ ਸਦਾ ਕੁਚੀਲ ਰਹਿੰਦੇ ਹਨ ਅਰ ਮਥੇ ਮੈਂ ਟਿਕਾ ਭੀ ਨ
ਹੀਂ ਰਖਦੇ ਅਰ ਭੂੰਗੀ ਪਾਇਕੇ ਸਿਆਪੇ ਵਾਂਗੂੰ ਬੈਠਦੇ ਹਨ ਅਰ ਦਾਰਦੀ
ਵਾਨ ਨਹੀਂ ਜਾਤੇ ਅਰ ਲੋਕ ਨਾਲ ਬਾਸੇ ਬਧੇ ਹੋਏ ਅਰ ਹਥ ਵਿਚ ਭ੍ਰਮਣ
ਅਰ ਅਗਲੇ ਭ੍ਰਮਣ ਨਾਲ ਪ੍ਰਿਥਵੀ ਝਾੜੂਦਾ ਹੈ ਅਤੇ ਪਿਛੇ ਉਸਦੇ ਸਭੇ ਚ
ਲੇ ਜਾਂਦੇ ਹਨ ਅਰ ਨਾ ਓਹੁ ਜੋਗੀ ਨ ਓਹਿ ਜੰਗਮ ਅਤੇ ਨਾ ਕਾਜੀ ਹੈਨ ਅਤੇ
ਨਾਂ ਮੁਲਾਂ ਹੈਨ ਅਰ ਪਰਮੇਸਰ ਦੇ ਵਿਗੋਏ ਹੋਏ ਵਿਗੁਤੇ ਫਿਰਦੇ ਹਨ ਜੈਸੇ ਚਿ
ਣੇ ਦੇ ਗਾਬੇ ਮੈਂ ਅਤੇ ਘੋੜਿਆਂ ਮੈਂ ਜੇ ਏਕ ਭੀ ਬਦਨਾਵਕਾ ਰੋਗ ਵਗਤਾ ਹੈ
ਤੋ ਸਭ ਕੋ ਓਹੀ ਰੋਗ ਹੋ ਜਾਤਾ ਹੈ ਤੈਸੇ ਜੋ ਉਨਾਂ ਦੇ ਨਾਲ ਮਿਲਤੇ ਹੈਂ ਸੋ ਭੀ
ਫਿਟ ਜਾਤੇ ਹੈਂ ਅਰੁ ਅਨੀਸਰਵਾਦੀ ਹੋ ਜਾਤੇ ਹੈਂ। ਅਰ ਜੇ ਕੋਈ ਕਹੇ ਕਿ ਉਨਾਂ
ਦੀ ਨਿੰਦ ਕਰੀ ਹੈ ਸੋ ਜੀਆਂ ਕੀ ਕਾਲਿਆਣ ਵਾਸਤੇ ਕਹਿਆ ਹੈ ਕਿ ਜੋ ਉਨਾਂ
ਕੇ ਮਿਲੇਗਾ ਸੋ ਭੀ ਫਿਟ ਜਾਵੈਗਾ ਜੈਸੇ ਕੋਈ ਅੰਧਾ ਹੋਵੈ ਅਤੇ ਅਗੇ ਖੂਹ ਹੋ
ਵੇ ਤਾਂ ਉਸ ਨੂੰ ਆਖਣ ਧਰਮ ਹੈ ਸੋ ਜਗਤ ਅੰਧਾ ਹੈ ਤਾਂ ਤੇ ਅਨੀਸਰ ਕੇ
ਮਿਲਕੇ ਅਨੀਸਰਵਾਦੀ ਨਹੀਂ ਹੋ ਜਾਣਾ ਚਾਹੀਦਾ। ਅਰੁ ਅਠ ਸਠ ਤੀਰਥ
ਮੈਂ ਦੇਵੀ ਦੇਵਤਿਆਂ ਦੇ ਅਸਥਾਨ ਹੈ ਅਤੇ ਪੁਰਬੀਆਂ ਉਥੇ ਲਗੀਆਂ ਹੈਨ
ਅਰ ਨਾਇਕੇ ਪੂਜਾ ਭੀ ਕਰਦੇ ਹਨ ਅਤੇ ਨਿਮਾਜ ਭੀ ਪੜ੍ਹਦੇ ਹਨ ਤਾਂ ਤੇ ਜੋ ਸੁ
ਜਾਨ ਹਨ ਸੋ ਸਦਾ ਇਸਨਾਨ ਕਰਦੇ ਹਨ ਗੁਰੂ ਨਾਨਕ ਜੀ ਆਖਦੇ ਹੈਨ
ਕਿ ਇਹ ਸਿਰ ਖੁਥੇ ਸੈਤਾਨ ਹੈਨ ਸੋ ਇਹ ਭਲਾ ਇਨਾਂ ਨੂੰ ਨਹੀਂ ਭਾਂਵਦੀ
ਅਰ ਮੇਘ ਦੇ ਵਰਸਿਆਂ ਸਭ ਜਨੂੰ ਖਿਲ ਵਿਲ ਹੁੰਦਾ ਹੈ ਅਰ ਬਨਾਸ
ਪਤੀ ਹਰੀ ਹੋ ਆਂਵਦੀ ਹੈ ਅਰ ਜੀਅ ਜੰਤ ਭੀ ਪ੍ਰਸੰਨ ਹੋਂਦੇ ਹਨ ਅਤੇ ਜਾਂ
ਮੇਘ ਵਰਸਦੇ ਹਨ ਤਾਂ ਅੰਨ ਕਪਾਹ ਸਭ ਸੇ ਨੂੰ ਪੜਦਾ ਹੁੰਦਾ ਹੈ ਇਨਾਂ
ਦੇ ਕਰਕੇ ਅਰ ਗਊਆਂ ਘਾਸ ਚਰਦੀਆਂ ਹੈਨ ਅਰ ਇਸਤ੍ਰੀ ਪੁਰਖ ਦ

ਜੀ ਵਿਸ਼ੇ ਕੇ ਮਖਣ ਕਢਤੇ ਹੈਂ ਸੋ ਤਿਸ ਨਾਲ ਸਭ ਜਗ ਅਰ ਹੋਮ ਕਰਦੇ
ਹਨ ਅਰ ਸਭ ਕਾਰਜ ਜਗਤ ਦਾ ਸੋਭਦਾ ਹੈ ਅਤੇ ਗੁਰੂ ਜੋ ਹੈਂ ਸੋ ਸਭ
ਨਦੀਆਂ ਦਾ ਸਮੁੰਦ੍ਰ ਹੈਂ ਅਤੇ ਸਿਖ ਨਦੀਆਂ ਤੇ ਤਲਾਵ ਹੈਂ ਅਰ ਟਹਿਲੀ
ਏ ਖੂਹ ਤੇ ਬਾਵਲੀਆਂ ਹੈਨ ਅਥਵਾ ਗੁਰਾਂ ਕੇ ਬਚਨ ਸਮਾਨ ਸਰੋਵਰ
ਹੈਨ ਅਰ ਸਿਖਾਂ ਕਾ ਸੰਗਮ ਜੋ ਹੈਂ ਸੋ ਨਦੀਆਂ ਤਲਾਵ ਖੂਹ ਵਤ ਹੈਨ ਸੋ
ਜੈਸੇ ਜਲ ਕੇ ਇਸ਼ਨਾਨ ਕਰ ਸਰੀਰ ਪਵਿਤ੍ਰ ਹੋਤਾ ਹੈ ਤੈਸੇ ਸਬਦ ਕੇ
ਗਿਆਨ ਕਰ ਮਨ ਪਵਿਤ੍ਰ ਹੋਤਾ ਹੈ ॥ ਅਰ ਜਲ ਕੇ ਇਸ਼ਨਾਨ ਕੀ ਵਡ
ਡਿਆਈ ਹੈ ਸੋ ਜਗਤ ਦੀ ਹੈ ਅਤੇ ਗਿਆਨ ਦੀ ਵਡਿਆਈ ਪਰਮੇ
ਸਰ ਦੀ ਹੈ ਅਰ ਜੋ ਸਿਖ ਭੁਖੇ ਹਨ ਸੋ ਇਸ਼ਨਾਨ ਨਹੀਂ ਕਰਦੇ ਅਰ ਸ
ਬਦ ਨਹੀਂ ਸੁਣਦੇ ਸੋ ਉਨਾਂ ਦੇ ਸਿਰ ਤੇ ਸਤ ਚਟੇ ਛਾਈ ਦੇ ਪਵਨਗੇ ਸੋ
ਜਦ ਇਹ ਬਚਨ ਬਾਬੇ ਕਹੇ ਤਾਂ ਹੋਰ ਸਰੋਵਰ ਉਠ ਗਏ ਅਰ ਇਕ ਸ
ਰੋਵਰ ਚਰਨ ਤੇ ਡਿਗ ਪਇਆ ਅਰ ਕਹਿਆ ਕਿ ਜੀ ਮੈਂ ਇਸ਼ਨਾਨ ਭੀ
ਕਰਾਂਗਾ ਅਤੇ ਈਸਰ ਨੂੰ ਭੀ ਮੰਨਾਂਗਾ ਅਰ ਸਿਖਾਂ ਦੀ ਟਹਿਲ ਭੀ ਕਰਾਂ
ਗਾ ਪਰ ਬਾਹਰ ਭੇਖ ਉਨਾਂ ਦਾ ਰਖਾਂਗਾ ਤਾਂ ਬਚਨ ਹੋਇਆ ਕਿ ਜੇ ਭੇਖ
ਉਨਾਂ ਦਾ ਕੂੜ ਜਾਣੇਂਗਾ ਅਤੇ ਈਸਰ ਦੇ ਚਰਨਾਂ ਦਾ ਧਿਆਨ ਕਰੇਂਗਾ
ਤਾਂ ਤੇਰਾ ਭੀ ਉਧਾਰ ਹੋਵੇਗਾ ਤਾਂ ਬਾਬਾ ਉਥੋਂ ਉਪਦੇਸ ਦੇਕੇ ਦਿਪਾਲਪੁਰ
ਨੂੰ ਆਇਆ ਅਰ ਉਥੇ ਇਕ ਸੰਨਿਆਸੀ ਰਹਿੰਦਾ ਸੀ ਸੋ ਜੋ ਲੋਕਾਂ ਨੂੰ ਰਿ
ਹਵਰ ਸ੍ਰਾਪ ਦੇਵੇ ਤਾਂ ਉਨਾਂ ਲੋਕਾਂ ਨੂੰ ਲਗ ਜਾਵੇ ਤਾਂ ਬਾਬਾ ਜੀ ਉਥੇ ਗਏ ਉਤੇ
ਅਰ ਸੰਨਿਆਸੀ ਪਾਸ ਆ ਡੇਰਾ ਕੀਤਾ ਅਤੇ ਉਸ ਨੂੰ ਪੁਛਿਆ ਕਿ ਸੰਨਿ
ਆਸ ਦਾ ਧਰਮ ਕਿਆ ਹੈ ਤਾਂ ਉਸ ਕਹਿਆ ਘਰ ਬਾਰ ਛਡਣਾ ਅਰ ਸ
ਰੀਰ ਦੇ ਰਸ ਛਡਨੇ ਅਰ ਤਪ ਕਰਨਾ ਸੋ ਏਹੋ ਹੀ ਸੰਨਿਆਸ ਹੈ ਤਾਂ ਬਾਬਾ
ਬੋਲਿਆ ਜਉ ਲਗ ਆਸਾ ਕਾ ਬੰਧਨ ਨਾ ਪੜੇ ਹੈ ਤਉ ਲਗ ਸੰਨਿਆ
ਸ ਨਹੀਂ ਹੋਤਾ ਅਤੇ ਜਬ ਬਿਦੇਕੀਆਂ ਵਾਸਨਾ ਖੋਵੈਂ ਤਉ ਸੰਨਿਆ
ਸੀ ਹੋਤਾ ਹੈ ਤਾਂ ਉਸ ਕਹਿਆ ਤੂੰ ਸੀ ਕਵਣ ਜੋ ਹੈਂ ਤਾਂ ਬਾਬੇ ਕਹਿਆ ਅਸੀਂ

ਉਦਾਸੀ ਹਾਂ ਤਾਂ ਉਸ ਕਹਿਆ ਉਦਾਸ ਦਾ ਕੀ ਧਰਮ ਹੈ ਤਾਂ ਬਾਬੇ ਕਹਿਆ ਜ
ਗਤ ਦੀ ਵਰਤਨ ਸਭ ਰਖਨੀ ਅਰ ਆਪਣੀ ਨ ਜਾਣਨੀ ਵਾਹਿਗੁਰੂ ਦੀ
ਜਾਣਨੀ ਅਰ ਜਾਗੀਆ ਸਾ ਸਦਾ ਵਾਹਗੁਰੂ ਦੀ ਰਖਣੀ ਅਰ ਜੇ ਜਗਿਆ
ਸੀ ਏਕਲਾ ਹੋਤਾ ਹੈ ਤਾਂ ਉਸ ਕਾ ਨਾਮ ਸਿਖ ਹੋਤਾ ਹੈ ਅਰ ਸਦਾ ਪਰਮੇਸ
ਰ ਨਾਲ ਜੁੜਿਆ ਰਹਿਤਾ ਹੈ ਅਰ ਜੇ ਦੋਇ ਹੋਤੇ ਹੈਂ ਤੋ ਆਪਸ ਮੈਂ ਚਿ
ਰਚਾ ਕਰਤੇ ਹੈਂ ਸੋ ਤਿਸ ਕਾ ਨਾਮ ਸਾਧ ਸੰਗਤਿ ਹੋਤਾ ਹੈ ਅਤੇ ਜੇ ਤੀਨ ਚਾ
ਰ ਇਕਠੇ ਹੋਤੇ ਹੈਂ ਤਾਂ ਪਰਮੇਸੁਰ ਕੀ ਕਥਾ ਅਰ ਕੀਰਤਨ ਹੋਤਾ ਹੈ ਤਾਂ ਓ
ਹ ਗੁਰਮੁਖ ਗੁਰੂ ਕਾ ਰੂਪ ਹੋਤੇ ਹੈਂ ਪਰ ਸੰਨਿਆਸੀ ਏਕਲਾ ਹੀ ਭੁਲਾ ਹੈ
ਅਤੇ ਜੇ ਦੂਸਰਾ ਕੋਈ ਉਸ ਕੇ ਸਾਥ ਹੋਤਾ ਹੈ ਤਾਂ ਉਹ ਗ੍ਰਹਸਤੀ ਕਹੀਤਾ
ਹੈ ਅਰ ਸਦਾ ਬ੍ਰਿਤੀਆਂ ਕੇ ਧੜੇ ਕੋ ਸੋਧਤਾ ਹੈ ਅਰ ਜੇ ਤੀਨ ਚਾਰ ਹੋਤੇ ਹੈਂ ਤੋ
ਕੁਟੰਬੀ ਹੋਤੇ ਹੈਂ ਸੋ ਖਾਵਣ ਅਰ ਪੀਵਣ ਕਰ ਪਰਮੇਸਰ ਭੂਲ ਜਾਤਾ ਹੈ
ਤਾਂ ਉਸ ਸੰਨਿਆਸੀ ਨੇ ਬਚਨ ਸੁਣ ਕੇ ਚਰਨਾਂ ਤੇ ਮਥਾ ਟੇਕਿਆ ਤਾਂ ਉਥੇ
ਸਤਿਨਾਮ ਦਾ ਮੰਤ੍ਰ ਦੇ ਕੇ ਬਾਬਾ ਜੀ ਤਲਵੰਡੀ ਦੇ ਬਨ ਵਿਚ ਆਇ ਬੈਠੇ
ਤਾਂ ਮਰਦਾਨੇ ਆਖਿਆ ਜੀ ਮੈਂ ਘਰ ਦੇ ਲੋਕਾਂ ਨੂੰ ਮਿਲ ਆਵਾਂ ਤਾਂ ਬਚਨ
ਹੋਇਆ ਮਰਦਾਨਿਆਂ ਅਜੇ ਤੇਰਾ ਮੋਹ ਤੁਟਾ ਨਹੀ ਤਾਂ ਮਰਦਾਨੇ ਆਖਿ
ਆ ਜੀ ਤੂ ਸਾਡੀ ਕਿਰਪਾ ਕਰ ਕੇ ਸਨੇ ਸਨੇ ਮੋਹ ਟੁਟ ਜਾਵੇਗਾ ਤਾਂ ਬਚਨ ਹੋ
ਇਆ ਮਰਦਾਨਿਆਂ ਜਾਹਿ ਪਰ ਸਾਡੇ ਘਰ ਖਬਰ ਨਾ ਕਰੇਂ ਜੋ ਬਾਬਾ ਬਾ
ਹਰ ਆਇਆ ਹੈ ਤਾਂ ਮਰਦਾਨੇ ਆਖਿਆ ਜੀ ਜੋ ਮੇਰੇ ਪਾਸ ਭੀ ਕੁਛ ਹੋ
ਵੇ ਤਾਂ ਮੈਂ ਉਨਾਂ ਨੂੰ ਖਰਚੀ ਦੇਵਾਂ ਤਾਂ ਬਾਬੇ ਆਖਿਆ ਕਿ ਉਨਾਂ ਦੀ ਭੀ ਤੇ
ਰੀ ਭੀ ਵਾਹਗੁਰੂ ਪ੍ਰਤਿਪਾਲ ਕਰਦਾ ਹੈ ਤਾਂ ਉਸ ਆਖਿਆ ਜੀ ਮੇਰੇ ਪ
ਸ ਕੁਛ ਹੋਵੇ ਤਾਂ ਬਚਨ ਹੋਇਆ ਕਿ ਮੁਠ ਰੋੜਾਂ ਦੀ ਪਲੇ ਬੰਨ ਕੇ ਲੈ ਜਾ
ਤਾਂ ਮਰਦਾਨੇ ਰੋੜਾਂ ਦੀ ਮੁਠ ਪਲੇ ਬੰਨ ਲਈ ਸੋ ਜਬ ਘਰ ਗਇਆ
ਤਬ ਸਭ ਘਰ ਦੇ ਆਇ ਮਿਲੇ ਅਤੇ ਜਦ ਪਲਾ ਖੋਲੇ ਤਾਂ ਉਹ ਸੁਇਨੇ
ਦੇ ਰੋੜ ਬਨ ਗਏ ਸੋ ਉਹ ਆਪ ਨੇ ਘਰ ਦਿਤੇ ਤਾ ਕਨੂੰ ਸੁਣਾਇਆ ਕਿ

Back at Talwandi

miracle

 ਮਰਦਾਨਾ ਆਇਆ ਹੈ ਤਾਂ ਮਨ ਵਿਚ ਵਿਚਾਰਿਆ ਕਿ ਬਾਬਾ ਭੀ ਆਇਆ ਹੋਵੇਗਾ ਤਾਂ ਫਿਰ ਮਨ ਵਿਚ ਵਿਚਾਰੀਆ ਕਿ ਮਰਦਾਨੇ ਦੇ ਘਰ ਪੁਛਣ ਚਲੀਏ ਸੋ ਇਹ ਵਿਚਾਰ ਕੇ ਮਰਦਾਨੇ ਦੇ ਘਰ ਆਇਆ ਅਰ ਮਰਦਾਨੇ ਪਾਸੋਂ ਪੁਛਿਆ ਤਾਂ ਮਰਦਾਨੇ ਕਹਿਆ ਬਾਬਾ ਜੀ ਇਸ ਦੇਸ ਆਏ ਹਨ ਪਰ ਕਿਆ ਜਾਣੀਏ ਕਿਧਰੇ ਗਏ ਹਨ ਤੱਕ ਕਾਲੂ ਆਖਿਆ ਕਿ ਜੇ ਆਪ ਜਾਵੈਂ ਤਾਂ ਮੈਨੂੰ ਵੀ ਲੈ ਚਲੀਂ ਤਾਂ ਉਸ ਆਖਿਆ ਕਿ ਗੁਰੂ ਨਾਨਕ ਜੀ ਕਿਆ ਜਾਣੀਏ ਕਿਥੇ ਹੋਵਨਗੇ ਪਰ ਤਿਥੋਂ ਦੀ ਖਬਰ ਲੈਕਰ ਬਾਲਾ ਸੰਧੂ ਆਵੇਗਾ ਤਾਂ ਕਾਲੂ ਫੇਰ ਘਰ ਆਇਆ ਅਤੇ ਫਿਰ ਭੁਗਦਿਆਂ ਹੋਇਆ ਮਰਦਾਨੇ ਕਹਿਆ ਕਿ ਬਾਬੇ ਕਹਿਆ ਹੈ ਜੋ ਇਹ ਉਪਦੇਸ ਸਤੇ ਘਰ ਜਾਕੇ ਦੇਣਾ ਕਿ ਜੈਸੇ ਸ੍ਰੀ ਕ੍ਰਿਸਨ ਨੇ ਨੰਦ ਆਦਿਕ ਗੋਪਾਂ ਨੂੰ ਵਿਛੋੜਾ ਦੇਇਕੇ ਅਤੇ ਫੇਰ ਗੀਆਨ ਆਨ ਦ੍ਰਿੜਾਇਆ ਸੀ ਤੈਸੇ ਤੁਹਾਨੂੰ ਵਿਛੋੜਿਆ ਹੈ।। ਸੋ ਫੇਰ ਭੀ ਆਨ ਦ੍ਰਿੜਾਵਗਾ ਅਰ ਦੁਇ ਦਿਸਾ ਦੀ ਉਦਾਸੀ ਕਰ ਆਏ ਹਾਂ ਅਤੇ ਦੁਇ ਦਿਸਾ ਦੀ ਰਹਿੰਦੀ ਹੈ ਤਾਂ ਕਾਲੂ ਸੁਣਕੇ ਮਥਾ ਟੇਕਿਆ ਅਰ ਕਹਿਆ ਕਿ ਜੋ ਕੁਛ ਚਾਹਿ ਕਰਨਗੇ ਸੋ ਹਮਾਰੇ ਭਲੇ ਦੀ ਹੀ ਗਲ ਕਰਨਗੇ ਤਾਂ ਕਾਲੂ ਵਿਦਾ ਹੋਇਆ ਅਤੇ ਬਾਲਾ ਤੇ ਮਰਦਾਨਾ ਤਿਥੋਂ ਤੁਰੇ ਅਰ



ਬਾਬੇ ਨੂੰ ਢੂਹਾਂ ਆਇ ਮਥਾ ਟੇਕਿਆ ਤਾਂ ਬਾਬਾ ਨੇ ਹੋਇਆ ਬਲਿਆ ਤੂੰ ਅਸਾਡੇ ਨਾਲ ਚਲੇਂਗਾ ਕਿ ਘਰ ਜਾਵੇਂਗਾ ਤਾਂ ਬਾਬੇ ਨੂੰ ਬਾਲੇ ਕਹਿਆ ਜੀ ਮੈਂ ਅਗੇ ਹੀ ਭੂਲਾ ਹਾਂ ਸੋ ਤੂਆਤੇ ਨਾਲ ਨਗੀਗ ਇਆ ਤਾਂ ਬਚਨ ਹੋਇਆ ਬਾਲਿਆ ਚਲ ਉਤਰ ਦਿਸਾ ਦੀ ਉਦਾਸੀ ਕਰ ਆਈਏ ਤਾਂ ਬਾਲਾ ਅਤੇ ਮਰਦਾਨਾ ਬਾਬੇ ਨਾਲ ਦੋਵੇਂ ਚਲੇ ਸੋ ਜਾਂ ਲਾਹੌਰ

ਆਏ ਤਾਂ ਕਸਾਇਪੁਰ ਦੇ ਵਿਚ ਆਇ ਖੜੇ ਹੋਏ ਤਾਂ ਸਵਾ ਪਹਿਰ ਦਿਨ ਚ 
ੜ੍ਹੇ ਤੀਕਰ ਗਊ ਵਧ ਹੁੰਦਾ ਸੀ ਤਾਂ ਬਚਨ ਹੋਇਆ ਮਃ ੧ ॥ ਗਲਿਹੇਭੁ ਸਹ
ਭੁਜਹਭੁ ਕਹਭੁ ਸਵਾ ਪਹਰੁ ॥ ਬਚਨ ਹੋਇਆ ਭਾਈ ਬਾਲਿਆ ਅਤੇ ਮਰ
ਦਾਨਿਆਂ ਅਸੀ ਲਊ ਦੀ ਨਗਰੀ ਜਾਣਕੇ ਏਥੇ ਆਏ ਸਾਂ ॥ ਪਰ ਏ
ਥੇ ਮਲੇਛਾਂ ਦਾ ਜੋ ਰਾਜ ਹੈ ਇਸ ਵਾਸਤੇ ਸਵਾ ਪਹਿਰ ਤੀਕਰ ਜਹਭੁਕਹ
ਰੁ ਵਸਦਾ ਰਹਿਆ ਹੈ ਸੋ ਅਸੀਂ ਦਸਵਾਂ ਅਵਤਾਰ ਧਾਰਕੇ ਮਲੇਛਾਂ ਦਾ ਨਾ
ਸ ਕਰਾਂਗੇ ਅਤੇ ਤਦ ਭੀ ਧਰਮ ਦਾ ਰਾਜ ਕਰਾਂਗੇ ਸੋ ਅਬ ਚਲੋ ਰਾਵੀਓਂ ਪਾ
ਰ ਜਾਂਹਦੇ ਚਲ ਰਹੀਏ ਤਬ ਬਾਬਾ ਅਤੇ ਬਾਲਾ ਤੇ ਮਰਦਾਨਾ ਰਾਵੀਓਂ ਪਾ
ਰ ਜਾਇ ਰਹੇ ਅਤੇ ਉਥੋਂ ਉਠਕੇ ਜਿਥੇ ਏਮਨਾਬਾਦ ਹੈ ਅਰ ਓਥੇ ਪਠਾਣਾਂ
ਦਾ ਕਿਲਾ ਸੀ ਅਰ ਜਿਥੇ ਬਾਬੇ ਦੀ ਰੋੜੀ ਸੀ ਤਿਥੇ ਲਾਲੋ ਤਖਾਣ ਰਹਿੰਦਾ
ਸੀ ਅਰ ਓਹ ਦਿਨੇ ਨਗਰੀ ਵਿਚ ਕਿਰਤ ਕਰ ਆਂਵਦਾ ਸੀ ਅਤੇ ਰਾਤੀ ਓਥੇ
ਆਇ ਸੌਂਦਾ ਸੀ ਤਾਂ ਬਾਬਾ ਜੀ ਨੇ ਉਥੇ ਹੀ ਆਸਣ ਕੀਤਾ ਤਾਂ ਮਰਦਾਨੇ ਨੂੰ ਕ
ਹਿਆ ਮਰਦਾਨਿਆਂ ਰਬਾਬ ਵਜਾਇ ਅਤੇ ਸਬਦ ਗਾਉ ਤਾਂ ਮਰਦਾਨਾ
ਲਗਾ ਸਬਦ ਗਾਵਣ ਸੋ ਜਾਂ ਸਬਦ ਗਾਂਵਦਿਆਂ ਤੀਸਰਾ ਪਹਿਰ ਹੋਇਆ
ਤਾਂ ਮਰਦਾਨੇ ਆਖਿਆ ਜੀ ਮੈਂ ਖੁਧਿਆ ਕਰਕੇ ਵਿਆਕੁਲ ਹੋਇਆ ਹਾਂ
ਤਾਂ ਹੁਕਮ ਹੋਇਆ ਸਹਰ ਵਿਚੋਂ ਲਿਆਉ ਤਾਂ ਮਰਦਾਨਾ ਇਕ ਬਜਾਰ
ਗਇਆ ਅਤੇ ਦੂਸਰੇ ਜਾਇ ਨਿਕਲਿਆ ਅਰ ਸਭ ਸੈਂਕਉਂ ਕਰਤਾਰ
ਕਰਤਾਰ ਕਹਿੰਦਾ ਫਿਰੇ ਪਰ ਕਿਸੇ ਦੀ ਭਿਛਿਆ ਨ ਪਾਈ ਤਾਂ ਫਿਰ ਥਕ
ਕੇ ਮਰਦਾਨਾ ਮੁੜ ਆਇਆ ਬਾਬੇ ਜੀ ਦੇ ਪਾਸ ਅਰ ਆਨ ਕੇ ਕਹਿਆ ਜੀ
ਪਰਮੇਸਰ ਦਾ ਨਾਮ ਕੋਈ ਨਹੀਂ ਮੰਨਦਾ ਅਗੇ ਇਕ ਪਠਾਣ ਕੈਦੀ ਨੇ ਸ
ਰੋਂ ਮੈਨੂੰ ਧੱਕਾ ਦੇਇਕੇ ਸੁਟ ਘਾਤਿਆ ਹੈ ਓਹ ਬਾਬੇ ਨੂੰ ਕਹਿੰਦਾ ਹੀ ਸੀ
ਜੋ ਇਤਨੇ ਚਿਰ ਨੂੰ ਸੋਹਣੇ ਕਿਰਤ ਕਰਕੇ ਭਾਈ ਲਾਲੋ ਆਇਆ ਅ
ਰ ਭੁੰਨੇ ਹੋਏ ਦਾਣੇ ਬਾਬਾ ਜੀ ਦੇ ਅਗੇ ਆਣ ਰਖੇ ਤਾਂ ਬਾਬੇ ਬਚਨ ਕੀਤਾ
ਭਾਈ ਬਾਲਿਆ ਅਧੇ ਦਾਣੇ ਤੂੰ ਲੈ ਅਤੇ ਅਧੇ ਮਰਦਾਨੇ ਨੂੰ ਦੇਹ ਅਤੇ, ਓ

ਰ ਬਾਬਾ ਜੀ ਨੇ ਰਾਗ ਤਿਲੰਗ ਵਿਚ ਸਬਦ ਉਚਾਰਿਆ ॥ ਤਿਲੰਗ ਮਹ
ਲਾ ੧ ॥ ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀਂ ਗਿਆਨੁ ਵੇ
ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ
॥ ਸਰਮ ਧਰਮ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾ
ਜੀਆਂ ਬਾਮਣਾਂ ਕੀ ਗਲ ਥਕੀ ਅਗਧੁ ਪੜੈ ਸੈਤਾਨੁ ਵੇ ਲਾਲੋ ॥ ਮੁਸਲ
ਮਾਨੀਆਂ ਪੜਹਿ ਕਤੇਬਾਂ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ
ਸਨਾਤੀ ਹੋਰਿ ਹਿਦਵਾਣੀਆਂ ਏਹਿ ਭੀ ਲੇਖੈ ਲਾਇ ਵੇ ਲਾਲੋ ॥ ਖੂਨ ਕੇ ਸੋਹ
ਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ ਸਾਹਿਬ ਕੇ ਗੁ
ਣ ਨਾਨਕ ਗਾਵੈ ਮਾਸ ਪੁਰੀ ਵਿਚ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ
ਰਵਾਈ ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚ
ੜਾ ਨਿਆਉ ਕਰੇਗੁ ਮਸੋਲਾ ॥ ਕਾਇਆਂ ਕਪੜੁ ਟੁਕੁ ਟੁਕੁ ਹੋਸੀ ਹਿਦੁਸ
ਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠ
ਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸ
ਚ ਕੀ ਬੇਲਾ ॥੨॥ ਬਾਬਾ ਕਹਿੰਦਾ ਹੈ ਕਿ ਹੇ ਲਾਲੋ ਜੋ ਤੂੰ ਆਖੇਂ ਇਨਾਂ ਸਾ
ਧਾਂ ਕੋਪ ਹੋਇ ਕਰ ਸ੍ਰਾਪ ਪਠਾਣਾਂ ਨੂੰ ਦਿਤਾ ਹੈ ਸੋ ਅਸਾਂ ਸ੍ਰਾਪ ਨਹੀਂ ਦਿਤਾ
ਅਸੀਂ ਸਭਨਾਂ ਨੂੰ ਪਰਮੇਸ਼ਰ ਰੂਪ ਜਾਣਦੇ ਹਾਂ ਪਰ ਜੇਹੀ ਅਕਾਲਪੁਰਖ ਦੀ
ਆਗਿਆ ਆਈ ਹੈ ਤੇਹਾ ਮੈਂ ਕਹਿਨਾ ਹਾਂ ਕਿ ਇਨਾਂ ਜੀਆਂ ਦੇ ਪਾਪਾਂ ਨੇ ਖੁਰਾ
ਸਾਨ ਵਿਚ ਮੁਗਲਾਂ ਦਾ ਰੂਪ ਧਾਰਿਆ ਹੈ ਅਰ ਮੁਗਲਾਂ ਦਾ ਜੋ ਬਾਬਰ ਹੈ ਸੋ
ਉਨਾਂ ਦਾ ਸਰਦਾਰ ਹੋਯਾ ਹੈ ਅਰ ਤਿਨ ਪਾਪਾਂ ਦੀ ਜੰਞ ਲੈ ਕਰਕੇ ਕਾਬ
ਲਹੁ ਧਾਇਆ ਹੈ ਅਰ ਓਹ ਜੋਰ ਕਰਕੇ ਦਾਨ ਨਹੀਂ ਕਰਦੇ ਸੇ ਸੋ ਤਾਂ
ਹੀ ਤਿਨ ਜੋਰੀ ਆਇਕੇ ਇਨਾਂ ਕੋ ਡੋਰ ਅਰ ਕਰਲ ਕਰਾਵੈਗਾ ਕਿਓਂਕਿ ਸ
ਰਮ ਧਰਮ ਦੋਨੋ ਕਲਜੁਗ ਵਿਚ ਛਪ ਖਲੋਤੇ ਹਨ ਅਰ ਕੂੜ ਪ੍ਰਧਾਨ
ਫਿਰਦਾ ਹੈ ਅਤੇ ਕਾਜੀਆਂ ਬ੍ਰਾਹਮਣਾਂ ਕੀਆਂ ਜੋ ਗਲਾਂ ਸੁਣਕੇ ਵਿਵਾਹ
ਕਰਦੇ ਸੇ ਸੋ ਭੁਲਾਇ ਦਿਤੇ ਹੈਨੇ ਅਰ ਸੈਤਾਨੀ ਨਿਕਾਹ ਬੰਨਦੇ ਹਨ ਜੋ ਜੇ

ਸਦੀ ਇਸਤ੍ਰੀ ਸੁੰਦਰ ਵੇਖਦੇ ਹਨ ਸੋ ਤਿਸ ਨੂੰ ਖਸ ਕੇ ਨਿਕਾਹ ਬੀ ਲੈ ਲੈਂਦੇ
ਹਨ ਅਰ ਮੁਸਲਮਾਨੀਆਂ ਕਤੇਬਾਂ ਪੜ੍ਹਦੇ ਹਨ ਅਰ ਸਭ ਮੇ ਮੇਂ ਖੁਦਾਇ
ਹੈ ਜੋ ਇਹ ਗਲ ਨਹੀਂ ਜਾਣਦੇ ਅਰ ਜੀਆਂ ਨੂੰ ਦੁਖ ਦੇਂਦੇ ਹਨ ਅਰ ਨੀਚ
ਜਾਤ ਅਤੇ ਹਿੰਦੁਵਾਣੀਆਂ ਨੂੰ ਭੀ ਜੋਰ ਨਾਲ ਵਿਵਾਹ ਕਰ ਲੈਂਦੇ ਹਨ ਸੋ ਇਸ
ਦਾ ਇਥੇ ਖੂਨ ਹੋਵੇ ਗਾ ਅਰ ਈਹਾਂ ਇਨਾਂ ਦੇ ਸੋਹਿਲੇ ਗਾਵੀਅਨ ਗੇ ਅ
ਰ ਰਤੁ ਇਨਾਂ ਦੀ ਦਾ ਕੇਸੂ ਪਵੇ ਗਾ ਅਰ ਜੇਹੜੀ ਸਮਸਤ੍ਰਾਂ ਤੇ ਰਤੁ ਪਵੇਗੀ ਸੋ
ਈ ਕੇਸੂ ਪਵੇਗਾ ਪਰ ਸਾਹਿਬ ਦੇ ਗੁਣ ਗੁਰੂ ਨਾਨਕ ਜੀ ਕਹਿੰਦੇ ਹਨ ਕਿਉਂ
ਨਾਂ ਦੇ ਜੀਉ ਨੂੰ ਭਿੰਨ ਕਰਕੇ ਮਾਸ ਦੀ ਪੁੜੀ ਹੋ ਜਾਵੇਗੀ ਕਿਉਂਕਿ ਜਿਸ ਨੇ ਜਗ
ਤ ਉਤਪਤ ਕਰਕੇ ਰੰਗੀ ਵਿਚ ਲਾਇਆ ਹੈ ਸੋ ਰੰਗ ਦੇ ਵਿਚ ਹੀ ਲੋਕ ਪਰਚ
ਗਏ ਹਨ ਅਤੇ ਸਾਹਿਬ ਨੂੰ ਭੁਲਾਇ ਛਡਿਆ ਨੇ ਪਰ ਤਿਹਾਇ ਇਕੇਲਾ ਬੈਠਾ ਵੇ
ਖਦਾ ਹੈ ਅਰ ਓਹ ਸਚਾ ਸਾਹਿਬੁ ਹੈ ਅਰ ਸਚ ਤਪਾਉ ਉਸ ਅਤੇ ਸਚਾ ਨਿਆ
ਉਂ ਅਮਲੇ ਮੂਜਿਬ ਕਰਦਾ ਹੈ ਤਾਂ ਤੇ ਕਪੜਿਆਂ ਜੋ ਇਨਾਂ ਦੀਆਂ ਹੈਨ ਸੋ ਕਪ
ੜੇ ਵਾਗੂ ਟੁਕੜੇ ਟੁਕੜੇ ਹੋ ਸਨ ਅਤੇ ਹਿੰਦੁਸਤਾਨ ਇਸ ਬੋਲ ਨੂੰ ਸੰਭਾ
ਲੇਗਾ ਅਤੇ ਪਦਰਾਂ ਸੈ ਅਠਤਰੇ ਚਉਗਤੇ ਹਿੰਦੁਸਤਾਨ ਮੇਂ ਆਵਨਗੇ ਅ
ਰ ਸਾਰੇ ਹਿੰਦ ਦਾ ਰਾਜ ਕਰਾਵੇ ਸੈ ਉਨੀ ਬਰਸ ਰਹਿੰਗੇ ਅਰ ਸਤ੍ਰਾਂ ਸੈ
ਛਿਆਨਵੇਂ ਮੇਂ ਈਰਾਨ ਸੇ ਇਕ ਮੁਗਲ ਆਵੇਗਾ ਅਰ ਗੁਰੂ ਜੀ ਦਾ ਜਾਪਜ
ਪਵੇਗਾ ਅਰ ਇਨਾਂ ਦਾ ਰਾਜ ਜੀਤ ਕੇ ਫੇਰ ਦਤ੍ਰਿ ਨੂੰ ਅਰ ਸਤਾਰਾਂ ਸੈ ਸੁ
ਤਾਨਵੇਂ ਮੇਂ ਉਠ ਜਾਵੈਗਾ ਅਤੇ ਉਸ ਤੋਂ ਪਿਛੇ ਦਸਵਾਂ ਅਉਤਾਰ ਅਸਾਡਾ ਸ
ਰੂਪ ਹੋਵੇਗਾ ਸੋ ਓਹ ਜੋ ਮਰਦ ਹੈ ਉਸ ਦਾ ਸਿਖ ਖਾਲਸਾ ਸਦਾਇਗੇ
ਅਰ ਸਨੇ ਸਨੇ ਹਿੰਦੁਸਤਾਨ ਦਾ ਰਾਜ ਖੇਲਵਨਗੇ ਸੋ ਜੇ ਆਪ ਸਾ ਵਿਚ
ਇਤਫਾਕ ਕਰਨਗੇ ਤਾਂ ਹੋਰ ਨਾਂ ਵਿਲਾਇਤਾਂ ਦਾ ਰਾਜ ਭੀ ਮਲ ਲਵਨਗੇ ਅ
ਤੇ ਆਪਸ ਮੇਂ ਵਿਰੋਧ ਕਰਨਗੇ ਤਾਂ ਹਿੰਦੁਸਤਾਨ ਵਿਚ ਹੀ ਪਏ ਦੁਖ ਪਾਵਨ
ਗੇ ਤਾਂ ਤੇ ਸਚ ਦੀ ਬਾਣੀ ਗੁਰੂ ਨਾਨਕ ਜੀ ਕਹੀ ਹੈ ਅਰ ਜਿਸ ਦਿਨ ਸੋ ਪਤ
ਖ ਹੋਵੇਗਾ ਤਾਂ ਜੀਵ ਜਾਣਨਗੇ ਅਰ ਲਾਲੋ ਨੂੰ ਕਹਿਆ ਕਿ ਚਾਰ ਕੋਹ ਉ

ਥੋਂ ਤਲਬ ਹੈ ਸੋ ਤੂੰ ਸਭ ਪਦਾਰਥ ਆਪਣੇ ਲੈਕਰ ਉਥੇ ਜਾਇ ਰਹੁ ਕਿਓ
ਜੋ ਰਾਤ ਨੂੰ ਇਥੇ ਬਾਬਰ ਨੇ ਪਉਣਾ ਹੈ ਅਰ ਵਡਾ ਕਸਟ ਲੋਕਾਂ ਨੂੰ ਹੋਣਾ ਹੈ
ਤਾਂ ਬੋਲੇ ਆਪ ਭੀ ਅਰ ਹੋਰ ਭੀ ਗਮ ਸਾਇਆਂ ਨੂੰ ਨਾਲ ਲੈਕੇ ਤਿਥੇ ਜਾਇ
ਰਹਿਆ ਤਾਂ ਰਾਤ ਨੂੰ ਪਜਿਹਾਂ ਕੋਹਾਂ ਤੇ ਬਾਬਰ ਆਇ ਪਾਇਆ ਸੋ ਥੋੜੀ
ਜੇਹੀ ਲੜਾਈ ਹੋਈ ਅਰ ਕਿਲਾ ਮਾਰ ਲੀਤਾ ਅਰ ਪਠਾਣ ਕਤਲ ਕੀਤੇ
॥ਘ॥ ਤਾਂ ਸਿਖਾਂ ਨੇ ਭਾਈ ਮਨੀ ਸਿੰਘ ਜੀ ਪਾਸ ਪ੍ਰਸਨ ਕੀਤਾ ਜੁ ਖਾਲ
ਸਾ ਤਾਂ ਸਤਾਰਾਂ ਸੈ ਪੰਜਾਹ ਸੰਮਤ ਅਰ ੧੭੫੬ ਵਗਤਿਆ ਹੈ ਤਾਂ ਤੁ
ਈ ਕਹਿਆ ਚਾਲੀ ਬਰਸ ਖਾਲਸਾ ਅਗੇ ਭੀ ਵਰਤਾਇਆ ਹੈ ਪਰ ਤੇਜ
ਇਨਾਂ ਦਾ ੧੭੯੭ ਸਤਾਰਾਂ ਸੈ ਸਤਾਨਵੇਂ ਵੀ ਮੈਂ ਹੋਵੇਗਾ ਅਰ ਫਿਰ ਸਭ
ਦੇ ਹੋਇਆ ॥ਘ॥ ॥ਆਸਾ ਮਹਲਾ ੧॥ ॥ਜਿਨ ਸਿਰਿ ਸੋਹਨਿ ਪਟੀਆ
ਮਾਂਗੀ ਪਾਇ ਸੰਧੂਰੁ॥ ਸੇ ਸਿਰਿ ਕਤੀ ਮੁੰਨੀਅਨਿ ਗਲਿ ਵਿਚਿ ਪਵੈ ਧੂੜਿ
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ॥੧॥ ਆਦੇਸੁ ਬ
ਬਾ ਆਦੇਸੁ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇ
ਸੁ॥੧॥ ਰਹਾਉ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥ ਉਪਰਹੁ ਪਾਣੀ ਵਾਰੀਐ
ਝਲੇ ਝਿਮਕਨਿ ਪਾਸਿ॥੨॥ ਇਕੁ ਲਖੁ ਲਹਨਿ ਬਹਿਠੀਆ ਲਖੁ ਲਹ
ਨਿ ਖੜੀਆ॥ ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ॥ ਤਿਨ ਗਲਿ
ਸਿਲਕਾ ਪਾਈਆ ਤੁਟਨਿ ਮੋਤਸਰੀਆ॥੩॥ ਧਨੁ ਜੋਬਨੁ ਦੁਇ ਵੈਰੀ
ਹੋਏ ਜਿਨੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ
ਗਵਾਇ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤ ਮਿਲੈ ਸਜਾਇ॥ ਸਾਹਾਂ ਸੁਰਤਿ ਗਵਾ
ਈਆ ਰੰਗਿ ਤਮਾਸੈ ਚਾਇ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ
ਖਾਇ॥੫॥ ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ॥ ਚ
ਉਕੇ ਵਿਣੁ ਹਿੰਦਵਾਣੀਆਂ ਕਿਉਂ ਟਿਕੇ ਕਢਹਿ ਨਾਇ॥ ਰਾਮੁ ਨ ਕਬਹੂ

 

ਚੇਤਿਓ ਹੁਣ ਕਹਨ ਨਾ ਮਿਲੈ ਖੁਦਾਇ ॥੭॥ ਇਕ ਘਰਿ ਆਵਹਿ ਆਪਣੇ
ਇਕ ਮਿਲਿ ਮਿਲਿ ਪੁਛਹਿ ਸੁਖ ॥ ਇਕਨਾ ਏਹੋ ਲਿਖਿਆ ਬਹਿ ਬਹਿ ਰੋ
ਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਨੁਖ ॥੮॥ ਅਤੇ ਸਰਬ
ਪਰਮਾਰਥ ਗੁਰੂ ਨਾਨਕ ਸਾਹਿਬ ਜੀ ਕਹਦੇ ਹੈਂ ਕਿ ਜਿਸ ਵੇਲੇ ਬਾਬਰ ਆ
ਇਆ ਤਾਂ ਉਸ ਨੇ ਆ ਕਰ ਪਠਾਣਾਂ ਨੂੰ ਕਤਲਾਮ ਕੀਤਾ ਅਰ ਉਨਾਂ ਦੀਆਂ ਇ
ਸਤ੍ਰੀਆਂ ਬੰਨ ਲਈਆਂ ਅਰ ਘਰਾਂ ਦੇ ਪਦਾਰਥ ਸਭ ਲੁਟ ਲਏ ਅਰ ਜਿ
ਨਾਂ ਦੇ ਸਿਰ ਤੇ ਮਹਾਂ ਪਟੀਆਂ ਸੋਭਦੀਆਂ ਹੈ ਸਨ ਅਰ ਸੰਧੂਰਾਂ ਦੀਆਂ
ਮਾਂਗਾਂ ਭਰਵਾਉਂਦੀਆਂ ਹੈ ਸਨ ਸੋ ਉਨਾਂ ਦੇ ਸਿਰ ਦੇ ਕੇਸ ਕਾਤੀਆਂ ਨਾਲ
ਵਢਕੇ ਭੂਖਨ ਉਤਾਰ ਲੈਂਦੇ ਹਨ ਅਤੇ ਉਨਾਂ ਦੇ ਅੰਗਾਂ ਵਿਚੋਂ ਸਭ ਭੂਖਣ
ਉਤਾਰ ਲੈਂਦੇ ਹਨ ਅਤੇ ਉਨਾਂ ਦੇ ਮੂਹ ਸੁਆਹ ਨਾਲ ਭਰਕੇ ਕਹਿੰਦੇ ਹਨ
ਜੋ ਹੋਰ ਮਾਇਆ ਦੇਵੋ ਅਤੇ ਉਨਾਂ ਦੇ ਗਲ ਵਿਚ ਸੁਆਹ ਆਂਵਦੀ ਹੈ
ਅਰ ਜੋ ਹੋਰ ਮੁਖ ਕਰਕੇ ਫਤੀਹਾ ਆਖ ਮਿਤ੍ਰ ਤੇ ਜਨ ਖਾਂਦੇ ਹੈ ਸਨ ਅਤੇ
ਵਾਹਿਗੁਰੂ ਦਾ ਭਜਨ ਨਹੀ ਸੀ ਕੀਤਾ ਸੋ ਉਨਾਂ ਦਾ ਏਹ ਹਵਾਲ ਹੋਂਦਾ ਹੈ
ਅਰ ਜਦ ਮਹਲਾਂ ਦੇ ਅੰਦਰਿ ਬੈਠਦੀਆਂ ਹੈ ਸਨ ਅਤੇ ਸੌਤਾਂ ਦਾ ਸੰਗ
ਨਹੀ ਕਰਦੀਆਂ ਸੋ ਤਿਨਾਂ ਨੂੰ ਹੁਣ ਪਾਸ ਭੀ ਨਹੀਂ ਬੈਠਨਾ ਮਿਲਦਾ ਤਾਂ
ਤੇ ਉਸ ਵਾਹਿਗੁਰੂ ਨੂੰ ਨਮਸਕਾਰ ਕੀਤਾ ਚਾਹੀਤਾ ਹੈ ਕਯੋਂ ਜੋ ਉਸ ਵਾ
ਹਗੁਰੂ ਦਾ ਅੰਤ ਨਹੀ ਪਾਇਆ ਜਾਂਦਾ ਅਰ ਉਸ ਦਾ ਅੰਤ ਪਾਵਣ
ਵਾਸਤੇ ਰਖੀਸਰ ਅਰ ਮੁਨੀਸਰ ਭੇਖ ਕਰ ਕਰ ਥਕ ਪਏ ਹਨ ਅਰ
ਜਦ ਏਹ ਵਿਆਹੀਆਂ ਹੈ ਸਨ ਤਾਂ ਭਰਤੇ ਇਨਾਂ ਦੇ ਪਾਸ ਸੋਭਾ ਪਾਂਦੇ
ਹੈ ਸਨ ਅਰ ਦੰਦ ਖੰਡ ਦੇ ਹਿੰਡੋਲਿਆਂ ਵਿਚ ਚੜ੍ਹਕੇ ਆਈਆਂ ਹੈ
ਸਨ ਅਰ ਉਪਰੋਂ ਪਾਣੀ ਵਾਰ ਵਾਰ ਸਸੂ ਤੇ ਮਾਊਂ ਪੀਂਦੀਆਂ ਹੈ ਸਨ
ਅਰ ਉਨਾਂ ਦੇ ਪਾਖਿਆਂ ਦੇ ਨਾਲ ਸੀ ਸੇਵਾ ਕਰਦੇ ਹੈ ਸਨ ਅਰ ਜਿਥੇ
ਜਾਇਕੇ ਬੈਠਦੀਆਂ ਹੈ ਸਨ ਤਿਥੇ ਲਖਾਂ ਪਦਾਰਥ ਉਨਾਂ ਨੂੰ ਆਂਵਦੇ
ਹੈ ਸਨ ਅਤੇ ਜਿਥੇ ਖਲੋਂਦੀਆਂ ਹੈ ਸਨ ਤਿਥੇ ਭੀ ਲਖਾਂ ਪਦਾਰਥ ਪੇ

੨੭੦ ਦੇ ਹੁੰਦੇ ਹੈਸਨ ਅਰ ਗਰੀ ਛੁਹਾਰੇ ਖਾਂਦੀਆਂ ਹੈਸਨ ਅਤੇ ਭਰਤਾਂ ਦੀਆਂ ਸੇਜਾਂ ਮਾਣਦੀਆਂ ਹੈਸਨ ਸੋ ਹੁਣ ਤਿਨਾਂ ਦੇ ਗਲਾਂ ਸਿਲਕਾਂ ਪੈਂਦੀਆਂ ਹਨ ਅਰ ਮੋਤੀਆਂ ਦੀਆਂ ਮਲ ਤੋੜ ਛਡੀਅਨਗੇ ਅਰ ਧਨ ਜੋਬਨ ਨਾਲ ਜੋ ਰੰਗ ਮਾਣਦੇ ਹੈਸਨ ਸੋ ਦੋਵੇਂ ਹੁਣ ਵੈਰੀ ਹੋਏ ਹਨ ਕ੍ਯੋਂਕਿ ਜੋ ਬਨ ਵਾਲੀ ਭੀ ਹੁਣ ਪਕੜ੍ਹੀ ਤੀ ਹੈ ਅਤੇ ਧਨ ਵਾਲਾ ਭੀ ਪਕੜ੍ਹੀਤਾ ਹੈ ਅਰ ਦੂਤਾਂ ਨੂੰ ਬਾਬਰ ਹੁਕਮ ਦਿੰਦਾ ਹੈ ਕਿ ਜੋ ਧਨ ਜੋਬਨ ਵਾਲਾ ਹੈ ਸੋ ਤੁਰ ਪਕੜ੍ਹ ਲਿਆਵੋ ਅਰ ਪਤਿ ਗੁਵਾਇਕੇ ਲੈ ਚਲੇ ਤਾਂ ਤੇ ਜੇ ਵਾਹਗੁਰੂ ਨੂੰ ਭਾਵਦਾ ਹੈ ਤਾਂ ਵਡਿਆਈ ਦੇਂਦਾ ਹੈ ਅਤੇ ਜੇੜ੍ਹੇ ਉਸਦਾ ਭਾਣਾ ਨਹੀ ਮੰਨਦੇ ਤਿਨਾਂ ਨੂੰ ਸਜਾਈਂ ਦਿੰਦਾ ਹੈ ਪਰ ਜੇ ਅਗੇ ਹੀ ਚੇਤਤਾ ਹੈ ਤਾਂ ਉਸਨੂੰ ਕਿਉਂ ਸਜਾਇ ਮਿਲਦੀ ਹੈ ਅਰ ਪਾਤਿਸਾਹਾਂ ਨੇ ਅਰ ਅਮੀਰਾਂ ਨੇ ਜੋ ਮਹਾਰਾਜ ਦੇ ਭਜਨ ਦੀ ਅਰ ਦਾਨ ਦੀ ਸੁਰਤਿ ਹਟਾਇਕੇ ਰੰਗ ਤਮਾਸਿਆਂ ਦੇ ਵਿਚ ਪੈ ਗਏ ਤਾਹੀ ਤੇ ਬਾਬਰ ਦੀ ਦੁਹਾਈ ਫਿਰ ਗਈ ਹੈ ਅਰ ਜੋਕੇ ਉਨਾਂ ਦੇ ਕਾਇਰ ਹੈਸਨ ਤਿਨਾਂ ਨੂੰ ਬੰਨ ਮਰੀਦਾ ਹੈ ਅਤੇ ਰੋਟੀ ਭੀ ਖਾਣ ਨੂੰ ਨਹੀ ਮਿਲਦੀ ਅਰ ਇਕਨਾਂ ਦੇ ਨਵਾਜ ਦੇ ਵਕਤ ਖੁਸ ਜਾਂਦੇ ਹਨ ਅਰ ਇਕਨਾਂ ਦਾ ਪੂਜਾ ਦਾ ਸਮਾਂ ਬੀਤ ਜਾਂਦਾ ਹੈ ਅਤੇ ਜੇੜ੍ਹੀਆਂ ਹਿੰਦੁਵਣੀਆਂ ਇਸਨਾਨ ਕਰਕੇ ਅਤੇ ਚਉਕਾ ਪਾਇਕੇ ਅਰ ਮਥੇ ਤੇ ਟਿਕਾ ਲਾਇਕੇ ਅਤੇ ਚੌਂਕੇ ਵਿਚ ਬਹਿਕੇ ਰੋਟੀਆਂ ਖਾਂਦੀਆਂ ਸਨ ਸੋ ਹੁਣ ਬਧੀ ਦੀਆਂ ਤੇ ਮਾਰੀਦੀਆਂ ਹੋਨਗੀਆਂ ਅਰ ਰੋਟੀ ਖਾਵਣ ਨੂੰ ਨਹੀਂ ਮਿਲਦੀ ਅਰ ਜਿਨਾਂ ਅਗੇ ਸੁਖਾਲੀ ਸਾਸੀ ਵਾਹਗੁਰੂ ਨਾ ਚੀਤਿ ਕੀਤਾ ਸੋ ਹੁਣ ਉਨਾਂ ਨੂੰ ਖੁਦਾਇ ਭੀ ਨਹੀਂ ਕਹਿਣਾਂ ਮਿਲਦਾ ਅਰ ਇਕ ਉਨਾਂ ਦੇ ਘਰ ਵਿਚ ਆਇਕੇ ਸੁਖ ਦੁਖ ਪੁਛਦੇ ਹਨ ਅਤੇ ਇਕ ਮੁਇਆਂ ਨੂੰ ਚਿਤ ਕਰਕੇ ਉਨਾਂ ਦੇ ਦੁਖ ਬਹਿ ਬਹਿ ਰੋਂਦੀਆਂ ਹਨ ਸੋ ਜਿਵੇਂ ਵਾਹਗੁਰੂ ਨੂੰ ਭਾਂਵਦਾ ਹੈ ਹੁੰਦਾ ਹੈ ਹੋਰ ਮਨੁਖ ਦੇ ਹਥ ਕੀ ਹੈ ੧ ਗਜੋ ਜਦ ਅੰਮ੍ਰਿਤ ਵੇਲੇ ਬਾਬੇ ਦੇ ਅਗੇ ਮਰਦਾਨੇ ਨੇਂ ਏਹ

ਸਬਦ ਗਾਵਿਆਂ ਤਾ ਬਾਬੇ ਨੈਂ ਇਕੁ ਹੋਰ ਸਬਦੁ ਉਚਾਰਿਆ ॥ ਰਾ 
॥ਆਸਾ ਮਹਲਾ ੧ ॥ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾ
ਈ॥ਕਹਾਂ ਸੁ ਤੇਗਬੰਦ ਗਾਡੇਰੜ ਕਹਾ ਸੁ ਲਾਲ ਕਵਾਈ॥ਕਹਾ ਸੁ ਆਰ
ਸੀਆਂ ਮੁਹ ਬੰਕੇ ਐਥੈ ਦਿਸਹਿ ਨਾਹੀ॥੧॥ਇਹੁ ਜਗੁ ਤੇਰਾ ਤੂ ਗੋਸਾ
ਈ॥ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਈ॥੧॥ਰਹਾਉ॥
ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥ਕਹਾ ਸੁ ਸੇਜ
ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥ਕਹਾ ਸੁ ਪਾਨ ਤੰਬੋਲੀ ਹ
ਰਮਾ ਹੋਈਆ ਛਾਈ ਮਾਈ॥੨॥ਇਸੁ ਜਰ ਕਾਰਣਿ ਘਣੀ ਵਿਗੁਤੀ ਇ
ਨਿ ਜਰਿ ਘਣੀ ਖੁਆਈ॥ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ
ਜਾਈ॥ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥ਥਾਨ ਮੁਕਾਮ
ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥ਕੋਈ ਮੁਗਲ
ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥ਮੁਗਲ ਪਠਾਣਾ ਭਈ
ਲੜਾਈ ਰਣ ਮਹਿ ਤੇਗ ਵਗਾਈ॥ਓਨੀ ਤੁਪਕ ਤਾਣਿ ਚਲਾਈ ਓਨੀ
ਹਸਤਿ ਚਿੜਾਈ॥ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਈ॥ਇਕਨਾ
ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ॥ਜਿਨ ਕੇ ਬੰਕੇ ਘਰੀ ਨ
ਆਇਆ ਤਿਨ ਕਿਉ ਰੈਣਿ ਵਿਹਾਣੀ॥੫॥ਆਪੇ ਕਰੇ ਕਰਾਏ ਕਰਤਾ
ਕਿਸ ਨੋ ਆਖਿ ਸੁਣਾਈਐ॥ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾ
ਇ ਰੂਆਈਐ॥ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ
ਪਾਈਐ॥੬॥੧੨॥ ਤਿਸ ਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਤੇ ਹੈਂ
ਕਿ ਇਨਾਂ ਪਠਾਣਾਂ ਦੇ ਘੋੜੇ ਅਰ ਤਬੇਲੇ ਕਹਾਂ ਗਏ ਅਰ ਭੇਰੀ ਸਰਨਾ
ਈ ਜੋ ਵਜਦੀਆਂ ਹੈਸਨ ਇਨਾਂ ਦੀਆਂ ਸੋ ਕਹਾਂ ਗਈਆਂ ਅਰ ਉਨ ਕੇ
ਰਥ ਸਨ ਅਰ ਲਾਲ ਕਵਾਈ ਸਨ ਸੋ ਕਹਾਂ ਗਈਆਂ ਅਰ ਆਰਸੀਆਂ

ਮੈਂ ਜੋ ਬੀਬੇ ਮੁਖ ਦੇਖਦੇ ਸਨ ਸੋ ਕਹਾਂ ਗਏ ਅਰ ਜੇਹਾ ਏਥੇ ਨਹੀਂ ਦਿ
ਸਦੇ ਤਾਂ ਭੀ ਜਗਤ ਤੇਰਾ ਹੈ ਅਰ ਤੂੰ ਜਗਤ ਦਾ ਸਾਂਈ ਹੈ ਅਰ ਜਗਤ
ਨੂੰ ਤੂੰ ਇਕ ਘੜੀ ਵਿਚ ਤੂੰ ਥਾਪਦਾ ਹੈਂ ਅਤੇ ਨਾਸ ਭੀ ਕਰਦਾ ਹੈਂ ਅਰ ਏ
ਹ ਜਰ ਜੋ ਹੈ ਸੋ ਤੂੰ ਹੈਂ ਹੀ ਦੇਂਦਾ ਹੈਂ ਅਰ ਤੂੰ ਹੈਂ ਹੀ ਲੈਂਦਾ ਹੈਂ ॥ ਅਰ ਦਰ
ਅਤੇ ਘਰ ਅਰ ਮੰਡਪ ਅਤੇ ਮਾੜੀਆਂ ਅਰ ਮਹੱਲ ਅਰ ਸਰਾਈਂ ਸੋ
ਕਹਾਂ ਹਨ ਅਰ ਸੇਜਾਂ ਜੋ ਸੁਖਾਲੀਆਂ ਅਤੇ ਇਸਤ੍ਰੀਆਂ ਤੇ ਬੋਲਖਾ
ਵਣ ਵਾਲੀਆਂ ਸੋ ਕਹਾਂ ਗਈਆਂ ਹਨ ਅਰ ਇਸ ਜਰ ਵਾਸਤੇ ਘਣੇ
ਲੋਕਾਂ ਦੁਖ ਪਾਇਆ ਹੈ ਪਰ ਪਾਪਾਂ ਬਾਝਹੁ ਜਰ ਇਕਠੀ ਨਹੀਂ ਹੁੰਦੀ
ਅਤੇ ਮੂਇਆਂ ਸਾਥ ਨਹੀ ਜਾਂਦੀ ਪਰ ਜਿਸਨੂੰ ਵਾਹਗੁਰੂ ਕ੍ਰਿਪਾ ਕ
ਰਦਾ ਹੈ ਸੋ ਪਰਉਪਕਾਰ ਤੇ ਜਰ ਲਾਂਵਦਾ ਹੈ ਅਰ ਜਿਸਨੂੰ ਕਰਤੇ ਖੁ
ਆਉਣਾਂ ਹੁੰਦਾ ਹੈ ਸੋ ਵਿਕਾਰਾਂ ਤੇ ਲਾਇਦਾ ਹੈ ॥੩॥ ਅਰ ਜਿਸ ਵੇਲੇ
ਕਾਬਲਹੁ ਬਾਬਰ ਧਾਇਆ ਤਾਂ ਸਭ ਪੀਰਾਂ ਫਕੀਰਾਂ ਨੂੰ ਮਹਾਰਾਜ ਦਾ
ਜੋ ਰਖਿਆ ਕਿ ਬਾਬਰ ਮੇਰੀ ਆਗਿਆ ਵਿਚ ਆਇਆ ਹੈ ਅਰ ਕਿ
ਸੇ ਦੇ ਥਾਨ ਮਕਾਨ ਢਾਹੁਣ ਵਾਸਤੇ ਅਰ ਪਾਪੀਆਂ ਦੇ ਸਜਾਇ ਦੇਣ
ਵਾਸਤੇ ਭੇਜਿਆ ਹੈ ਸੋ ਭਾਵੇਂ ਕਿਸੇ ਨੂੰ ਮਾਰੇ ਤੁਸਾਂ ਕਰਾਮਾਤ ਨਹੀਂ ਦਿ
ਖਾਵਣੀ ਕੋਈ ਕਿ ਮੈਂ ਇਸਦੇ ਸਹਾਈ ਹਾਂ ਸੋ ਰਾਤ ਕੋ ਬਾਬਰ ਅਤੇ ਪ
ਠਾਣਾਂ ਦੀ ਲੜਾਈ ਹੋਈ ਤਾਂ ਪਠਾਣਾਂ ਨੇ ਹਾਥੀ ਨੂੰ ਸਿੰਗਾਰ ਕੇ ਦਰਵਾ
ਜੇ ਤੇ ਖੜਾ ਕਰ ਦਿਤਾ ਅਰ ਮੁਗਲਾਂ ਆਕੇ ਤੁਫੰਗਾਂ ਦੀਆਂ ਸਲਕਾਂ
ਕੀਤੀਆਂ ਤਾਂ ਜਿਰਦਾਰਾਂ ਚੋਣੀਆਂ ਨੂੰ ਤੁਫੰਗਾਂ ਦੀਆਂ ਗੋਲੀਆਂ ਲ
ਗੀਆਂ ਅਰ ਪਠਾਣ ਕਿਲੇ ਦਾ ਦਰਵਾਜਾ ਖੋਲਕੇ ਅੰਦਰ ਜਾ ਵੜੇ ਅ
ਰ ਮੁਗਲ ਭੀ ਉਨਾਂ ਦੇ ਨਾਲ ਵੜ ਗਏ ਸੋ ਕਈ ਪਠਾਣ ਕਤਲਾਮ
ਹੋਏ ਅਰ ਕਈ ਬੰਨ੍ਹ ਲੀਤੇ ਅਰ ਹਿੰਦੁਵਾਣੀਆਂ ਅਰ ਤੁਰਕਾਣੀ
ਆਂ ਅਰ ਭਟਿਆਣੀਆਂ ਅਰ ਠਕੁਰਾਣੀਆਂ ਸਭ ਬੰਨ੍ਹ ਲੀਤੀਆਂ
ਅਰ ਇਕਨਾਂ ਦੇ ਪੈਰਾਹਣ ਸਿਰ ਤੇ ਖੁਰਤੀ ਕਰ ਪਾਏ ਗਏ ਅਰ ਇ

ਕ ਮਾਰੀ ਦੀਆਂ ਮਰ ਗਈਆਂ ਅਰ ਜਿਨਾਂ ਦੇ ਪੁਤ੍ਰ ਅਤੇ ਖੁਸਮ ਮਾਰੇ ਗ
ਏ ਉਨਾਂ ਨੂੰ ਭੀ ਦੁਖ ਦੀ ਰਾਤ ਵਿਹਾਣੀ ਪਰ ਕਰਤਾਰ ਜੋ ਆਪ ਦੁਖ
ਸੁਖ ਦੇਤਾ ਹੈ ਤਾਂ ਪੁਕਾਰ ਕਿਸ ਪਾਸ ਕਰੀਏ ਅਰ ਵਾਹਗੁਰੂ ਦੇ ਹੁਕਮ ਵਿ
ਚ ਹੀ ਸਭ ਕੁਛ ਹੋਤਾ ਹੈ ਸੋ ਕਰਤਾ ਵੇਖ ਵੇਖ ਵਿਗਸਤਾ ਹੈ ਅਤੇ ਇਹ
ਜੀਅ ਪਾਪਾਂ ਪੁੰਨਾਂ ਦਾ ਫਲ ਪਾਇ ਭੋਗਦੇ ਹਨ ਸੋ ਜਾਂ ਇਹ ਬਚਨ ਬਾਬੇ ਕ
ਹਿਆ ਤਾਂ ਇਕ ਮੁਗਲ ਘੋੜਿਆਂ ਦੇ ਦਾਣੇ ਦੇ ਪੀਹਣ ਵਾਸਤੇ ਵਗਾਰੀ
ਫੜਦਾ ਫਿਰਦਾ ਸੀ ਅਰ ਤਿਸ ਨੂੰ ਵਿਗਾਰੀ ਕੋਈ ਹਥ ਨਹੀਂ ਸੀ ਆਇ
ਆ ਤਾਂ ਓਹ ਬਾਬੇ ਤੇ ਮਰਦਾਨੇ ਨੂੰ ਫੜ ਕੇ ਲੈ ਗਿਆ ਅਰ ਦੋਹਾਂ ਅਗੇ ਚ
ਕੀਆਂ ਦਾਣਾਂ ਪੀਹਣ ਵਾਸਤੇ ਦਿਤੀਆਂ ਤਾਂ ਮਰਦਾਨਾ ਸਬਦ ਗਾਵੈ
ਅਰ ਬਾਬਾ ਜੀ ਸਮਾਧ ਲਾਇਕੇ ਬੈਠ ਰਹੇ ਅਰ ਚਕੀਆਂ ਆਪੇ ਪਈ
ਆਂ ਫਿਰਨ ਤਾਂ ਲੋਕਾਂ ਨੇ ਬਾਬਰ ਨੂੰ ਖਬਰ ਜਾਇ ਕਰੀ ਜੋ ਦੋਇ ਫਕੀਰ ਵਿ
ਗਾਰੀ ਫੜੇ ਗਏ ਹਨ ਅਰ ਤਿਨਾਂ ਨੂੰ ਦਾਣਾ ਦਲਨ ਵਾਸਤੇ ਚਕੀਆਂ
ਮਿਲੀਆਂ ਸਨ ਸੋ ਓਹ ਤਾਂ ਚੁਪ ਕਰਕੇ ਬੈਠ ਰਹੇ ਹਨ ਅਰ ਉਨਾਂ ਦੀਆਂ
ਚਕੀਆਂ ਆਪੇ ਪਈਆਂ ਫਿਰਦੀਆਂ ਹਨ ਤਾਂ ਬਾਬਰ ਇਕਲਾ ਵਜੀ
ਰ ਨੂੰ ਨਾਲ ਲੈਕੇ ਬਾਬੇ ਦੀ ਚਰਨੀ ਆਇ ਲਗਾ ਤਾਂ ਉਸ ਪੁਛਿਆ ਹੇ
ਫਕੀਰ ਚਕੀਆਂ ਆਪੇ ਕਿਓਂ ਕਰ ਫਿਰਦੀਆਂ ਹਨ ਤਾਂ ਬਾਬੇ ਕਹਿਆ
ਬਾਬਰ ਜੀਅ ਦੀ ਚਕੀ ਕਿਆ ਦੇਖਦਾ ਹੈਂ ਤੂੰ ਈਸਰ ਦੀ ਚਕੀ ਫਿਰਦੀ
ਦੇਖ ਜੋ ਅਕਾਸ ਜਿਸਦਾ ਉਪਰਲਾ ਪੁੜ ਹੈ ਅਰ ਪ੍ਰਿਥਵੀ ਹੇਠਲਾ ਪੁ
ੜ ਹੈ ਅਰ ਸੂਰਜ ਚੰਦ੍ਰਮਾ ਚਕੀ ਦੇ ਦਸਤੇ ਹਨ ਅਰ ਜੀਅ ਜੰਤ ਸਭ
ਦਾਣੇ ਹਨ ਅਰ ਸਾਧ ਸੰਗਤਿ ਕਿਲੀ ਹੈ ਸੋ ਸਰਬ ਜੀਆਂ ਦੀ ਆਰ
ਜਾ ਸੂਰਜ ਚੰਦ੍ਰਮਾਂ ਪਾਇਆ ਖਾਂਦਾ ਹੈ ਤਾਂ ਤੇ ਜੋ ਸਾਧ ਸੰਗਤ ਦੀ ਸਰ
ਨ ਪਏ ਹਨ ਤਿਨਾਂ ਦੀ ਆਰਜਾ ਸਫਲ ਹੋਈ ਹੈ ਤਾਂ ਬਾਬਰ ਚਰਨਾਂ ਤੇ
ਢਹਿ ਪਇਆ ਅਰ ਅਗੇ ਭੇਟ ਆਣ ਰਖੀ ਅਰ ਕਹਿਆ ਕਿ ਮੇਰੀ
ਭੇਟ ਅੰਗੀਕਾਰ ਕਰੀਏ ਜੋ ਮੈਨੂੰ ਅਟਲ ਰਾਜ ਮਿਲੇ ਤਾਂ ਮਰਦਾਨੇ ਆ

ਖਿਆ [illegible]ਬਾ ਜੀ ਪਦਾਰਥਾਂ ਨੂੰ ਹਥ ਨਹੀ ਲਾਵਦੇ ਪਰ ਤੂੰ ਮੇਰੇ ਵਾਸਤੇ
ਸਤ ਮੁਠੀਆਂ ਸੁਕੇ ਦੀਆਂ ਲੈ ਆਇਦੇ ਸੋ ਮੈਂ ਤੈਨੂੰ ਸਤਾਂ ਪੀੜੀਆਂ
ਦਾ ਰਾਜ ਲੈ ਦੇਵਾਂ ਗਾ ਤਾਂ ਬਾਬਾ ਫਿਰ ਬੇਨਤੀ ਕੀਤੀ ਜੀ ਗਰੀਬਨਿ



ਵਾਜ ਬੇਦੀ ਕਤਰ ਭੂਰਿਆਂ ਦਾ ਤੰਭੂ ਸੀ ਲੈ ਦੇਤਾਂ ਰਾਗ ਤਿਲੰਗ ਵਿਚ ਬਾ
ਬੇ ਜੀ ਨੇ ਸਬਦ ਉਚਾਰਿਆ ॥ ਤਿਲੰਗ ਮਹਲਾ ੧ ॥ ਭਉ
ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈਂ ਦੇਵਾਨਾ ਭਇਆ ਅਤੀਤੁ ॥ ਕਰ ਕ
ਸਾ ਦਰਸਨ ਕੀ ਭੂਖ ॥ ਮੈਂ ਦਰਿ ਮਾਗਉ ਨੀਤਾ ਨੀਤ ॥੧॥ ਤਉ ਦਰਸ
ਨ ਕੀ ਕਰਉ ਸਮਾਇ ॥ ਮੈਂ ਦਰਿ ਮਾਂਗਉ ਭੀਖਿਆ ਪਾਇ ॥੧॥ ਰ
ਹਾਉ ॥ ਕੇਸਰ ਕੁਸਮ ਮਿਰਗ ਮੈ ਹਰਣਾ ਸਰਬ ਸਰੀਰੀ ਚੜਣਾ
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲ ਕਰਣਾ ॥੨॥ ਘਿਅ
ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮ
ਨਿਵੈ ਰਹੈ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥
ਤਿਸ ਦਾ ਪਰਮਾਰਥ ਬਾਬਾ ਜੀ ਕਹਿੰਦੇ ਹੈਂ ਕਿ ਮੇਰਾ ਚਿਤ ਖਲੜੀ ਹੈ ਅ
ਤੇ ਡਰ ਤੇਰਾ ਭਉ ਇਹ ਭੰਗ ਹਰੀ ਹੈ ਸੋ ਉਸ ਦੇ ਦਰਸਨ ਵਾਸਤੇ ਮੈਂ
ਦਿਵਾਨਾ ਅਰ ਅਤੀਤ ਭਇਆ ਹੋ ਅਰ ਮੈਂ ਸਤਿਗੁਰਾਂ ਦੇ ਦਰ ਦੀ
ਭੀਖਿਆ ਮਾਂਗਤਾ ਹਾਂ ਜੋ ਮੁਝੇ ਕਰਤੇ ਕਾ ਦਰਸਨ ਹੋਵੈ ਜੈਸੇ ਕੇਸਰ

ਤੇ ਫੂਲ ਅਰ ਕਸਤੂਰੀ ਅਤੇ ਮੁਸ਼ਕ ਕਾਫੂਰਾ ਸਭ ਸਨੂੰ ਪਵਿਤ੍ਰ ਭਾਸਦੀ ਹੈ ਅ
ਰ ਘਿਉ ਕਾ ਭਾਂਡਾ ਭੀ ਪਵਿਤ੍ਰ ਹੋ ਜਾਂਦਾ ਹੈ ਸੋ ਤੂੰ ਭੀ ਪਰਮੇਸਰ ਦੀ ਭਗਤ
ਕਰੇਂ ਤਾਂ ਤੂੰ ਭੀ ਪਵਿਤ੍ਰ ਹੋ ਜਾਵੇਂ ਅਰ ਜੋ ਵਾਹਗੁਰੂ ਦਾ ਨਾਮ ਜਪਦੇ ਹਨ ਸੋ
ਜੋ ਕੁਛ ਉਨਾਂ ਦੀ ਇਛਿਆ ਹੁੰਦੀ ਹੈ ਵਾਹਗੁਰੂ ਉਨਾਂ ਨੂੰ ਭਿਛਿਆ ਪਾਂਵਦਾ
ਹੈ ਅਤੇ ਅਚਲ ਰਾਜ ਤਾਂ ਕਿਸੇ ਦਾ ਨਹੀਂ ਰਹਿਆ ਪਰ ਜੇ ਤੁਸੀਂ ਪਰਮੇ
ਸਰ ਦਾ ਭਜਨ ਕਰਦੇ ਰਹੋਗੇ ਅਰ ਸਾਧਾਂ ਅਗੇ ਨੀਵੇਂ ਰਹੋਗੇ ਤਾਂ ਸਤ
ਪਤ ਸਾਹੀਆਂ ਰਾਜ ਭੋਗੋਗੇ ਅਰ ਜੇ ਸੰਤਾਂ ਦਾ ਰਿਦਾ ਦੁਖਾਇਆ ਕਰੋ
ਗੇ ਤਾਂ ਤੁਸਾਡਾ ਰਾਜ ਨਸ਼ਟ ਹੋ ਜਾਵੈਗਾ ਸੋ ਜਦ ਬਾਬਰ ਨੇ ਇਹ ਬਚਨ ਸੁ
ਣੇ ਤਾਂ ਚਰਨਾਂ ਤੇ ਸਿਰ ਪਾਇਆ ਅਰ ਬੇਨਤੀ ਕੀਤੀ ਕਿ ਮੁਝੇ ਕੁਛ ਉਪ
ਦੇਸ ਕਰੋ ਤਾਂ ਬਚਨ ਹੋਇਆ ਧਰਮ ਦਾ ਨਿਆਉ ਕਰਨਾ ਅਰ ਬਜ਼ੁ
ਰਗਾਂ ਦੀ ਖਿਦਮਤ ਕਰਨੀ ਅਰ ਗਰੀਬਾਂ ਨਾਲ ਵੰਡ ਖਾਣਾ ਅਰ ਖੁਦਾ
ਇ ਦੀ ਬੰਦਗੀ ਕਰਨੀ ਤਾਂ ਤੁਸਾਡਾ ਰਾਜ ਥਿਰ ਰਹੇਗਾ ਅਰ ਜਉ ਲਉ ਉ
ਪਦੇਸ ਤੁਹਾਨੂੰ ਚਿਤ ਰਹੇਗਾ ਤਉ ਲਉ ਮਨ ਤੁਹਾਡਾ ਸਾਂਤ ਰਹੇਗਾ ਅ
ਰ ਹੋਰ ਇਹ ਬਾਤ ਕਰੋ ਕਿ ਜਿਤਨੀ ਬੰਦ ਹੈ ਸੋ ਸਭ ਛਡ ਦਿਓ ਅਰ ਸ਼ੀ
ਘ੍ਰ ਦਿਲੀ ਕੋ ਚਾਲਿਆ ਜਾ ਅਰ ਜੇ ਕੋਈ ਰਸਤੇ ਵਿਚ ਮਿਲੇ ਉਸ ਨੂੰ
ਰਖਤ ਕਰਕੇ ਵਸਾਉਂਦਾ ਜਾ ਤਾਂ ਤੂੰ ਦਿਲੀ ਦੇ ਤਖਤ ਤੇ ਜਾਇ ਬੈਠੇਂਗਾ ॥
ਅਤੇ ਉਪਦੇਸ ਸੁਣਕੇ ਮਥਾ ਟੇਕਿਆ ਅਰ ਵਿਦਿਆ ਹੋਇਆ ਅਰ
ਭਾਈ ਬਾਲਾ ਜੋ ਲਾਲੋ ਨਾਲ ਪਹੁਚਾਵਣ ਗਿਆ ਸੀ ਤਾਂ ਫਿਰ ਭਾਈ ਬਾ
ਲਾ ਅਤੇ ਲਾਲੋ ਦੁਹਾਂ ਆਇ ਬਾਬੇ ਨੂੰ ਮਥਾ ਟੇਕਿਆ ਤਾਂ ਬਚਨ ਹੋਇਆ
ਭਾਈ ਲਾਲੋ ਆਪਣੇ ਕਬੀਲੇ ਨੂੰ ਦੇ ਬੋਲਿਆ ਉ ਅਰ ਤੁਸਾਂ ਧਰਮ ਦੀ
ਕਿਰਤ ਕਰਨੀ ਅਤੇ ਸਬਦ ਪੜਨਾ ਅਤੇ ਸੁਣਨਾ ਅਤੇ ਆਏ ਗਏ
ਦੀ ਟਹਿਲ ਕਰਨੀ ਤਾਂ ਬਾਬਰ ਉਥੋਂ ਕੂਚ ਕਰਕੇ ਲਾਹੌਰ ਨੂੰ ਗਇਆ
ਅਰ ਬਾਬਾ ਜੀ ਅਤੇ ਬਾਲਾ ਮਰਦਾਨਾ ਭੀ ਤਿਨੇ ਸਿਆਲਕੋਟ ਨੂੰ ਗਏ
ਅਰ ਸਿਆਲਕੋਟ ਦੀ ਬੇਰ ਦੇ ਹੇਠ ਜਾਇ ਬੈਠੇ ਤਾਂ ਗੁਰੂ ਨਾਨਕ ਜੀ

ਮਰਦਾਨੇ ਨੂੰ ਇਕ ਟਕਾ ਦਿਤਾ ਅਤੇ ਕਹਿਆ ਮਰਦਾਨਿਆਂ ਇਕ ਪੈ
ਸੇ ਦਾ ਝੂਠ ਲਿਆਉ ਅਤੇ ਇਕ ਪੈਸੇ ਦਾ ਸਚ ਲਿਆਉ ਤਾਂ ਮਰਦਾਨਾ ਟਕਾ
ਲੈਕੇ ਸਾਰੇ ਬਜਾਰ ਨੂੰ ਟੋਲਦਾ ਟੋਲਦਾ ਮੂਲੇ ਦੀ ਹਟੀ ਆਇਆ ਅਤੇ
ਮੂਲਾ ਧਰਮਸਾਲ ਰੋਜ ਇਕ ਵੇਲੇ ਜਾਂਦਾ ਸੀ ਅਰ ਸਬਦ ਸੁਣਦਾ ਸੀ
ਸੋ ਉਸ ਨੇ ਟਕਾ ਲੈਕੇ ਆਪਣੇ ਪਾਸ ਰਖਿਆ ਅਤੇ ਕਾਗਦ ਤੇ ਲਿਖ
ਦਿਤਾ ਕਿ ਜੋ ਮਰਣ ਸਚ ਹੈ ਅਤੇ ਜੀਵਣ ਝੂਠ ਹੈ ਸੋ ਜਦ ਬਾਬੇ ਨੇ ਕਾ
ਗਦ ਡਿਠਾ ਤਾਂ ਬਾਬੇ ਆਖਿਆ ਮਰਦਾਨਿਆ ਜਿਸ ਨੇ ਮਰਣ ਸੱਚ



ਜਾਤਾ ਹੈ ਅ ਰ ਜੀਵਣ
ਝੂਠ ਜਾਤਾ ਹੈ ਤਬ ਤਿ
ਸ ਦਾ ਦਰ ਸਨ ਕਰੀ
ਏ ਤਬ ਬਾ ਬਾ ਜੀ ਤੇ
ਮਰਦਾਨਾ ਭੀ ਅਬ
ਭਾਈ ਤੁਰਦੇ ਮੂਲੇ ਦੀ
ਹਟੀ ਆ ਏ ਬੈਠ

ਅਰ ਬਾਬੇ ਪੁਛਿਆ ਮੂਲਿਆ ਤੁਧ ਮਰਣ ਸਚ ਜਾਤਾ ਹੈ ਤਾਂ ਉਸ ਕ
ਹਿਆ ਜੀ ਮੈਂ ਸੁਣਿਆ ਹੋਇਆ ਹੈ ਪਰ ਤੁਸਾਡੀ ਕਿਰਪਾ ਕਰਕੇ ਸ
ਚ ਭੀ ਜਾਣਾਂਗਾ ਤਾਂ ਬਚਨ ਹੋਇਆ ਜੇ ਤੂੰ ਅਸਾਡੇ ਨਾਲ ਚਲੇਂ ਤਾਂ ਤੈਨੂੰ
ਸਚ ਦਿਖਾਈਏ ਤਾਂ ਉਸ ਆਖਿਆ ਬਾਬਾ ਜੀ ਸੋ ਫਿਰ ਮੂਲਾ ਭੀ ਹੱਟੀ
ਲੁਟਾਇਕੇ ਬਾਬੇ ਨਾਲ ਤਿਆਰ ਹੋਇਆ ਤਾਂ ਬਾਬਾ ਜੀ ਉਥੋਂ ਰਮਤੇ ਰ
ਮਤੇ ਕਸਮੀਰ ਕਉ ਜਾਇ ਪ੍ਰਾਪਤਿ ਭਏ ਤਾਂ ਸੁਨਕੇ ਓਥੇ ਕਸਮੀਰ ਦੇ
ਪੰਡਿਤ ਆਇ ਇਕਠੇ ਹੋਏ ਤਾਂ ਬਾਬੇ ਕਹਿਆ ਤੁਸੀ ਕੀ ਕਰਮ ਕਰਦੇ ਹੋ
ਤਾਂ ਉਨਾਂ ਕਹਿਆ ਅਸੀਂ ਨਿਤ ਨਮਿਤ ਕਰਮ ਕਰਦੇ ਹਾਂ ਤਾਂ ਬਾਬੇ ਕਹਿਆ
ਜੇ ਤੁਸੀ ਨਾਮ ਜਪੋ ਤਾਂ ਤੁਸਾਡੇ ਕਰਮ ਪਵਿਤ੍ਰ ਹੋਵਨ ਗੇ ਤੇ ਜੇ ਤੁਸੀਂ ਨਾਮ ਨ
ਜਪੋ ਗੇ ਤਾਂ ਤੁਸਾਡੇ ਕਰਮ ਨਿਹਫਲ ਹੋਵਨ ਗੇ ਅਰ ਲੇਖੇ ਕੋਈ ਨ ਪਵੇਗਾ

ਕਿਉਂਕਿ ਜਿਤਨੇ ਵੇਦ ਅਰ ਸਾਸਤ੍ਰ ਅਰ ਪੁਰਾਣ ਹੈਨ ਇਨ ਸਭਨਾਂ ਦਾ ਤੱ
ਤ੍ਵ ਰਾਮ ਨਾਮ ਹੀ ਹੈ ਅਤੇ ਫਿਰ ਗੁਰੂ ਨਾਨਕ ਜੀ ਸਬਦ ਬੋਲਿਆ॥
ਰਾਮਕਲੀ ਮਹਲਾ ੧ ॥ ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ
ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥ ਅਬ ਹੀ ਕਬ ਹੀ
ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥੧॥ ਨ ਜਾਣਾ ਹਰੇ ਮੇਰੀ ਕਵਨ ਗ
ਤੇ ॥ ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ
ਮੇਰੀ ਲਾਜ ਪਤੇ ॥੧॥ ਰਹਾਉ ॥ ਕਬਹੂੰ ਜੀਅੜਾ ਊਭਿ ਚੜਤੁ ਹੈ ਕਬਹੂੰ ਜਾ
ਇ ਪਇਆਲੇ ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥
ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ॥ ਏਕ
ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ ॥੩॥ ਨ ਕਿਸੀ ਕਾ
ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥ ਪ੍ਰਣਵਤਿ ਨਾਨਕ ਜੇ
ਤੂ ਦੇਵਹਿ ਅੰਤੇ ਹੋਇ ਸਖਾਈ ॥੪॥ ਤਿਸ ਕਾ ਪਰਮਾਰਥ ਸ੍ਰੀ ਗੁਰੂ
ਨਾਨਕ ਜੀ ਕਰਤੇ ਹੈਂ ਕਿ ਕੋਈ ਸਹਸਾਕ੍ਰਿਤ ਪੜ੍ਹਦੇ ਹਨ ਅਰ ਕੋਈ ਪੁਰਾ
ਣ ਪੜ੍ਹਦੇ ਹਨ ਅਰ ਕੋਈ ਜਪਮਾਲਾ ਕਰਕੇ ਨਾਮ ਜਪਦੇ ਹਨ ਪਰ ਮੈਂ
ਪਰਮੇਸਰ ਦੇ ਨਾਮ ਤੇ ਬਿਨਾ ਹੋਰ ਕੁਛ ਨਹੀਂ ਜਾਣਦਾ ॥੧॥ ਅਰ ਮੈਂ ਨਹੀਂ
ਜਾਣਦਾ ਹੇ ਮਹਾਰਾਜ ਮੇਰੀ ਕਵਨ ਗਤਿ ਹੋਵੇਗੀ ਕਿਉਂਕਿ ਮੈਂ ਮੂਰਖ ਅ
ਗਿਆਨੀ ਹਾਂ ਅਰ ਨਾਮ ਕੀ ਸਰਨ ਆਇਆ ਹਾਂ ਪਰ ਜੇ ਕ੍ਰਿ
ਪਾ ਕਰੇਂ ਤਾਂ ਮੇਰੀ ਲਾਜ ਪਤਿ ਰਹੇ ਕਿਉਂਕਿ ਕਦੀ ਇਹ ਜੀਵ ਅਕਾਸ ਦੇ
ਸੁਖਾਂ ਨੂੰ ਚਾਹੁੰਦਾ ਹੈ ਅਰ ਕਦੀ ਚਿੰਤਾ ਕਰਕੇ ਨਰਕਾਂ ਦੇ ਦੁਖਾਂ ਨੂੰ ਪ੍ਰਾਪ
ਤ ਹੋਂਦਾ ਹੈ ਅਰ ਇਹ ਲੋਭੀ ਮਨ ਥਿਰ ਨਹੀਂ ਰਹਿੰਦਾ ਅਰ ਚਾਰੇ ਕੁੰਟਾਂ ਭਾ
ਲਦਾ ਫਿਰਦਾ ਹੈ ॥੨॥ ਅਰ ਇਸ ਜਗਤ ਮਹਿ ਪਹਿਲੇ ਹੀ ਮਰਨ ਲਿਖ
ਇਆਏ ਹਾਂ ਅਰ ਜੀਵਨ ਦੀ ਆਸਾ ਬੰਨ ਬੈਠੇ ਹਨ ਅਰ ਇਕ ਆਪਣੇ
ਅਖਾਂਦਿਆਂ ਵੇਖਦਿਆਂ ਮਰ ਗਏ ਹਨ ਅਤੇ ਸਾਨੂੰ ਭੀ ਵਿਖਾ ਬਲਦੀ
ਨਜਰ ਆਂਵਦੀ ਹੈ ॥੩॥ ਅਰ ਨਾਂ ਕਿਸੇ ਦੇ ਮੀਤ ਨਾਲ ਜਾਵਨਾ ਹੈ ਅਰ ਨਾਂ

ਕਿਸੇ ਕੇ ਭਾਈ ਨਾਲਿ ਜਾਵਣਾ ਹੈ ਅਰ ਨਾ ਕਿਸੇ ਕੇ ਬਾਪ ਨਾਲ ਜਾਵਣਾ ਹੈ
ਅਰ ਨਾਂ ਮਾਤਾ ਸੇਂ ਕਿਸੇ ਦੇ ਨਾਲ ਜਾਵਣਾ ਹੈ ਗੁਰੂ ਨਾਨਕ ਜੀ ਕਹੇ ਹੈਂ ਕਿ
ਜਿਸ ਕਿਸੇ ਨੂੰ ਸਤਿਗੁਰੂ ਨਾਮ ਦੇਤੇ ਹੈਂ ਸੋ ਤਿਸ ਕੇ ਨਾਮ ਸਹਾਈ ਹੁੰਦਾ ਹੈ
॥੪॥ ਤਾਂ ਉਨਾਂ ਪੰਡਿਤਾਂ ਨੇ ਕਹਿਆ ਕਿ ਨਾਮ ਤਾਂ ਉਸ ਦਾ ਜਪੀਤਾ ਹੈ ਜੋ ਕੁ
ਆਪ ਤੇ ਭਿੰਨ ਹੁੰਦਾ ਹੈ ਅਰ ਜੋ ਆਪਣਾ ਆਪ ਹੈ ਤਿਸ ਕਾ ਕਿਆ ਨਾਮ
ਜਪਣਾ ਹੈ ਤਬ ਬਾਬੇ ਕਹਿਆ ਕਿ ਜੈਸੇ ਆਰਸੀ ਕੇ ਜੰਗਾਲ ਚੜ੍ਹ ਜਾ
ਤਾ ਹੈ ਸੋ ਜਬ ਸੁਧ ਉਸ ਕੇ ਕਰੀਤਾ ਹੈ ਤਬ ਵਿਚੋਂ ਆਪਣਾ ਮੁਖ ਭਾਸਤਾ
ਹੈ ਸੋ ਤੈਸੇ ਮਨ ਕਉ ਹਉਮੈਂ ਕੀ ਮੈਲ ਲਗੀ ਹੈ ਅਰ ਤਿਸ ਮੈਲ ਕਰ ਆ
ਤਮਾਂ ਕਾ ਦਰਸਨ ਨਹੀ ਹੋਤਾ ਸੋ ਜੇ ਮਹਾਰਾਜ ਕਾ ਨਾਮ ਜਪੀਤਾ ਹੈ ਤਾਂ ਹ
ਉਮੈਂ ਕੀ ਮੈਲ ਦੂਰ ਹੋ ਜਾਤੀ ਹੈ ਤਬ ਆਤਮਾਂ ਕਾ ਦਰਸਨ ਹੋਤਾ ਹੈ ਸੋ ਏਹ
ਬਾਤ ਸੁਣਕੇ ਸਭ ਬਾਬੇ ਜੀ ਦੇ ਚਰਨਾਂ ਤੇ ਗਿਰ ਪਏ ਤਾਂ ਬਾਬਾ ਜੀ ਨੇ ਉ
ਪਦੇਸ ਕੀਤਾ ਕਿ ਧਰਮ ਸਾਲਾ ਬਨਾਵਣੀ ਅਰ ਆਏ ਗਏ ਦੀ ਟਹਲ
ਕਰਨੀ ਅਰ ਨਾਮੁ ਜਪਣਾ ਅਰ ਸੰਤਾਂ ਦੀ ਟਹਲ ਕਰਨੀ ਸੋ ਏਹ ਉ
ਪਦੇਸ ਦੇਕਰ ਬਾਬਾ ਜੀ ਉਥੋਂ ਤੁਰੇ ਅਰ ਰਮਤੇ ਰਮਤੇ ਬਾਬਾ ਜੀ ਪ
ਸੌਰ ਕੋ ਆਏ ॥ ਤਾਂ ਓਥੇ ਇਕ ਜੋਗੀ ਦਾ ਮਟ ਹੈਸੀ ਸੋ ਤਹਾਂ ਬਾਬਾ
ਜੀ ਜਾਇ ਉਤਰੇ ਤਾਂ ਜਿਓਂ ਜਿਓਂ ਲੋਕਾਂ ਨੇ ਸੁਣਿਆ ਕਿ ਬਾਬਾ ਨਾਨਕ ਜੀ
ਇਥੇ ਆਏ ਹਨ ਤਾਂ ਸਭ ਜਿਤਨੇ ਪੀਰ ਅਰੁ ਫਕੀਰ ਹੈਸਨ ਸਭ ਬਾਬਾ
ਜੀ ਦੇ ਦਰਸਨ ਵਾਸਤੇ ਆਏ ਅਰ ਜੋਗੀ ਨੇ ਬਾਬਾ ਜੀ ਪਾਸੋਂ ਪੁਛਿਆ
ਕਿ ਪਰਮੇਸਰ ਦੀ ਕਿਸ ਤਰਾਂ ਪ੍ਰਾਪਤੀ ਹੋਵੇ ਤਾਂ ਬਾਬੇ ਕਹਿਆ ਕਿ ਅ
ਪਨਾਂ ਅੰਦਰ ਹੀ ਸੋ ਪੇਖਣੇ ਕਿ ਸਭ ਕਿਸੇ ਨੂੰ ਅੰਦਰੋ ਹੀ ਲਭਾ ਹੈ ਤਾਂ ਉਨਿ
ਕਹਿਆ ਕਿ ਅੰਦਰਿ ਆਪਣਾਂ ਕਿਸ ਤਰਾਂ ਸੋਧੇ ਤਬ ਬਾਬੇ ਜੀ ਨੇ ਰਾਮ
ਕਲੀ ਵਿਚ ਸਬਦ ਬੋਲਿਆ ॥ ਰਾਮਕਲੀ ਮਹਲਾ ੧ ॥ ਸੁਰਤਿ ਸਬ
ਦ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥ ਪਤੁ ਝੋਲੀ ਮੰਗਣ ਕੈ ਤਾਈ ਭੀ
ਖਿਆ ਨਾਮੁ ਪੜੇ ॥੧॥ ਬਾਬਾ ਗੋਰਖੁ ਜਾਗੈ ॥ ਗੋਰਖੁ ਸੋ ਜਿਨਿ ਗੋਇ ਉ

ਠਲੀ ਕਰਤੇ ਬਾਨ ਲਾਗੈ॥੧॥ਰਹਾਉ॥ਪ੍ਰਿਥੀ ਪਵਣ ਪਵਨ ਥੰਮ ਧਰਾ
ਖੇਰੰਦ ਸੂਰਜ ਮੁਖ ਦੀਏ॥ਮਰਨ ਜੀਵਨ ਕਉ ਧਰਤੀ ਦੀਨੀ ਏਤੇ ਗੁਨ
ਵਿਸਰੇ॥੨॥ਸਿਧ ਸਾਧਕ ਅਰ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ॥
ਜੇ ਤਿਨ ਮਿਲਾਂ ਤਾਂ ਕੀਰਤ ਆਖਾਂ ਤਾਂ ਮਨ ਸੇਵ ਕਰੇ॥੩॥ਕਾਗਦ ਲੂਣ
ਰਹੈ ਘ੍ਰਿਤ ਸੰਗੈ ਪਾਣੀ ਕਮਲ ਰਹੈ॥ਐਸੇ ਭਗਤ ਮਿਲਹਿ ਜਨ ਨਾਨਕ
ਤਿਨ ਜਮ ਕਿਆ ਕਰੈ॥੪॥ ਗਤਿ ਸਕਾ ਪਰਮਾਰਥ ਸ੍ਰੀ ਗੁਰੂ ਨਾਨਕ
ਜੀ ਕਹਤੇ ਹੈਂ ਕਿ ਅਨਾਹਦ ਦੇ ਸਬਦ ਦੀ ਅਤੇ ਗੁਰਾਂ ਦੇ ਸਬਦ ਦੀ ਜੋ ਸੁਰ
ਤ ਹੈ ਸੋ ਮੇਰੀ ਸਿੰਙੀ ਵਜਦੀ ਹੈ ਅਰ ਸਭ ਲੋਕ ਸੁਨਤੇ ਹੈਂ ਅਰ ਮੈਂ ਮਨ
ਰੂਪੀ ਪਤ੍ਰ ਬਨਾਇਆ ਹੈ ਅਰ ਬੁਧਿ ਝੋਲੀ ਕੀਤੀ ਹੈ ਅਰ ਸਤਿਗੁਰਾਂ ਤੇ
ਨਾਮ ਕੀ ਭਿਖਿਆ ਮਾਂਗਤਾ ਹੂੰ॥ ਅਰ ਹੇ ਬਾਬਾ ਗੋਰਖ ਜੋ ਭਗਵਾਨ ਹੈ
ਸੋ ਸਦਾ ਜਾਗਦਾ ਹੈ ਪਰ ਗੋਰਖ ਸੋਈ ਹੈ ਜਿਨ ਗੋਇ ਉਠਾਲੀ ਹੈ ਸੋ
ਉਸਨੂੰ ਦੇਂਦਿਆਂ ਢਿਲ ਨਹੀ ਲਗਦੀ ਅਤੇ ਜਿਸਨੇ ਪ੍ਰਾਣਾਂ ਕੋ ਇਸ ਸ
ਰੀਰ ਮੇਂ ਬੰਨ ਰਖਿਆ ਹੈ ਅਰ ਪੌਣ ਕੋ ਅਕਾਸ ਮੇਂ ਬੰਧ ਰਖਿਆ ਅ
ਰ ਚੰਦ੍ਰਮਾਂ ਅਰ ਸੂਰਜ ਦੋਨੋਂ ਦੀਵੇ ਬਣਾਏ ਅਰ ਮਨ ਤੇ ਨੇਤ੍ਰ ਸਰੀਰ ਮੇਂ
ਦੀਪਕ ਕਰੇ ਹਨ ਅਰ ਮਰਣ ਜੀਵਣ ਕੋ ਧਰਤੀ ਦਿਤੀ ਹੈ ਸੋ ਇਤਨੇ
ਉਸ ਮਹਾਰਾਜ ਕੇ ਗੁਣ ਵਿਸਰ ਗਏ ਹਨ ਅਤੇ ਸਿਧ ਸਾਧਕ ਜੋਗੀ ਅ
ਰ ਜੰਗਮ ਅਰ ਪੀਰ ਅਰ ਫਕੀਰ ਆਪਣੇ ਜਸ ਦੇ ਗਾਵਣ ਵਾਸਤੇ ਕੀ
ਤੇ ਹਨ ਸੋ ਜੇ ਉਨਾਂ ਨੂੰ ਮਿਲੀਦਾ ਹੈ ਤਾਂ ਪਰਮੇਸਰ ਚਿਤ ਆਂਵਦਾ ਹੈ ਅ
ਰ ਮਨ ਨੀਵਾਂ ਹੋਇ ਕਰ ਸੇਵਾ ਕਰਦਾ ਹੈ ਅਰ ਜੇ ਉਨਾਂ ਦਾ ਉਪਦੇਸ ਹਿ
ਰਦੇ ਵਿਚ ਧਾਰੀਦਾ ਹੈ ਤਾਂ ਜੈਸੇ ਕਾਗਦ ਤੇ ਲੂਣ ਘੀ ਸਾਥ ਚੋਪੜਿਆ
ਹੋਇਆ ਸਨੇ ਸਨੇ ਗਲਤਾ ਹੈ ਭੁਰਤ ਨਹੀਂ ਗਲਤਾ ਤੈਸੇ ਮਨ ਉਨਾਂ
ਦੇ ਉਪਦੇਸ ਕਰ ਤੁਰਤ ਵਿਖਿਆਂ ਮੋਂ ਨਹੀਂ ਰਚਦਾ ਅਰ ਜੈਸੇ ਜਲ
ਸੇ ਕਮਲ ਨਿਰਾਲਾ ਰਹਿਤਾ ਹੈ ਤੈਸੇ ਮਨ ਵਿਖਿਆਂ ਮੇਂ ਨਿਰਾਲਾ ਰ
ਹਤਾ ਹੈ ਅਰ ਜੇ ਐਸੇ ਸੰਤਾਂ ਕਾ ਸੰਗ ਸਦੀਵ ਹੋਵੈ ਤੇ ਜਮ ਭੀ ਨੇੜੇ ਨ

ਜੀ ਆਏ ਹੈਂ ਜਦ ਏਹ ਵਚਨ ਬਾਬੇ ਬੋਲਿਆ ਤਾਂ ਸਭੇ ਚਰਨਾਂ ਤੇ ਸੀਸ ਪਏ ਅਰ ਕਹਿਆ ਕਿ ਤੁਸਾਡੇ ਵਚਨ ਸੁਣਕੇ ਅਸੀਂ ਆਪਣੇ ਕੰਨਾਂ ਦੇ ਸਾਖੀ ਹੋਏ ਹਾਂ ਸੋ ਜੇ ਤੁਸੀਂ ਇਥੇ ਰਹੋ ਤਾਂ ਅਸਾਡੇ ਖੋਟੇ ਕਰਮ ਸਭ ਮਿਟ ਜਾਵਣ ਤਾਂ ਬਚਨ ਹੋਇਆ ਕਿ ਮੇਰਾ ਸਰਗੁਨ ਸਰੂਪ ਦੇਹ ਹੈ ਅਤੇ ਨਿਰਗੁਨ ਸਰੂਪ ਸਬਦ ਹੈ ਸੋ ਤੁਸੀਂ ਸਬਦ ਦਾ ਅਭਿਆਸ ਕਰੋ ਤਾਂ ਤੁਸਾਡੇ ਸਭ ਖੋਟੇ ਕਰਮ ਮਿਟ ਜਾਵਣਗੇ ਸੋ ਇਹ ਉਪਦੇਸ ਉਨ੍ਹਾਂ ਕੋ ਦੇਕਰ ਬਾਬਾ ਆਗੇ ਕੋ ਚਲੇ॥ ਤਾਂ ਫਿਰ ਬਾਬਾ ਜੀ ਅਤੇ ਮਰਦਾਨਾ ਅਰ ਬਾਲਾ ਰਮਤੇ ਰਮਤੇ ਕਾਬੁਲ ਆਸਾ ਦੇਵੀ ਦੇ ਅਸਥਾਨ ਤੇ ਜਾਇ ਬੈਠੇ ਤਾਂ ਸੁਨਕਰ ਬਾਬਾ ਜੀ ਕੇ ਨਾਮ ਕੋ ਜਿਤਨੇ ਉਥੇ ਦੇ ਪੀਰ ਅਰ ਫਕੀਰ ਅਰ ਸੁਦਾਗਰ ਥੇ ਸਭ ਆਏ ਅਰ ਆਕਰ ਕਹਿਆ ਕਿ ਤੁਸੀਂ ਹਿੰਦੂ ਫਕੀਰ ਹੋ ਅਰ ਏਹ ਮੁਸਲਮਾਨਾਂ ਦੀ ਧਰਤੀ ਹੈ ਸੋ ਤੁਸਾਂ ਸੰਭਾਲ ਕਰ ਪੈਰ ਰਖਣਾ ਤਾਂ ਬਾਬੇ ਕਹਿਆ ਕਿ ਨੂਰ ਖੁਦਾਇ ਦਾ ਸਭਨਾਂ ਮੈਂ ਇਕੋ ਹੀ ਹੈ ਅਰੁ ਜੈਤਨ ਹੈ ਅਰ ਬਿਆ ਨਾ ਸਰਧਾ ਹੈ ਸੋ ਇਸ ਤਨ ਨੂੰ ਕਿਸੇ ਸੁੰਨਤ ਬਣਾਇਕੇ ਮੁਸਲਮਾਨ ਕਹਿਆ ਅਰ ਕਿਸੇ ਜਨੇਊ ਅਰ ਟਿਕਾ ਲਾਇਕੇ ਹਿੰਦੂ ਕਹਿਆ ਪਰ ਅਸੀਂ ਇਸ ਤਨ ਦੇ ਸਾਹਿਦ ਹਾਂ॥ ਤਾਂ ਬਾਬੇ ਸਲੋਕ ਕਹਿਆ॥

॥ਸਲੋਕ॥

॥ਹਿੰਦੂ ਕਹਾਵਤਾਂ ਮਾਰੀਆਹਿ ਮੁਸਲਮਾਨ ਭੀ ਨਾਹਿ ਪੰਚ ਤਤੁ ਕਾ ਪੁਤਲਾ ਖੇਲੈ ਗੈਬੀ ਮਾਹਿ॥੧॥

ਬਾਬੇ ਕਹਿਆ ਕਿ ਮੈਂ ਤੁਸਾਨੂੰ ਖਬਰ ਪਹੁਚਾਵਣ ਆਇਆ ਹਾਂ ਜੋ ਏਹ ਗੱਲ ਯਾਦ ਰਖੋ ਕਿ ਜੇ ਬੰਦਗੀ ਖੁਦਾਇ ਦੀ ਕਰੋਗੇ ਤਾਂ ਤੁਸੀਂ ਖੁਸੀ ਹੋਵੋਗੇ ਅਤੇ ਜੇ ਨਾਂ ਕਰੋਗੇ ਤਾਂ ਦੁਖ ਪਾਵੋਗੇ ਸੋ ਏਹ ਉਪਦੇਸ ਦੇਕਰ ਅਰ ਉਨ੍ਹਾਂ ਨੂੰ ਵਿਦਿਆ ਕਰਕੈ ਲੋਹ ਗੜ੍ਹ ਜਾਇ ਬਾਬਾ ਜੀ ਰਹੇ ਅਰ ਮੂਲੇ ਨੂੰ ਕਹਿਆ ਕਿ ਤੇਰੀ ਮੰਗੀ ਹੋਈ ਜੋ ਇਸਤ੍ਰੀ ਹੈ ਸੋ ਸਤੀ ਹੋਂਦੀ ਹੈ ਅਰ ਤੇਰੀ ਖਬਰ ਉਸ ਨੂੰ ਨਹੀਂ ਪਹੁੰਚੀ ਤਾਂ ਮੂਲੇ ਕਹਿਆ ਜੀ ਮੈਂ ਹੁਣ ਪਹੁੰਚ ਨਹੀਂ ਸਕਦਾ ਤਾਂ ਬਚਨ ਹੋਇਆ ਕਿ ਤੂੰ ਝੁਕ ਭਰਕੇ ਪੈਰਾਂ ਦੇ ਹੇਠ ਲਿ

ਰ ਪਾਲੈ ਅਰ ਅਸੀਂ ਤੈਨੂੰ ਪਹੁਚਾਂਵਦੇ ਨੇ ਹਾਂ ਅਰ ਫਿਰ ਬਚਨ ਹੋਇਆ ਮੂਲਿਆ ਅਖੀ ਮੀਟ ਸੋ ਜੋ ਮੂਲਾ ਅਖੀ ਮੀਟ ਕੇ ਖੋਲੇ ਤਾਂ ਸਿਆਲ ਕੋਟ ਦੇ ਵਿਚ ਖਲੋਤਾ ਹੋਇਆ ਅਤੇ ਝੋਲੀ ਰੁਪਏ ਅਤੇ ਮੋਹਰਾਂ ਦੀ ਭਰੀ ਹੋਈ ਤਾਂ ਉਸ ਆਪਣੇ ਸਾਹੁਰੇ ਖਬਰ ਭੇਜੀ ਸੋ ਜਬ ਉਸ ਦੇ ਸਹੁਰਿਆਂ ਨੇ ਸੁਣਿਆਂ ਜੋ ਮੂਲਾ ਆਗਿਆ ਹੈ ਅਰ ਬਹੁਤ ਪਦਾਰਥ ਲੈ ਆਇਆ ਹੈ ਤਾਂ ਤਿਨਾਂ ਨੂੰ ਬਡੀ ਖੁਸੀ ਹੋਈ ਅਰ ਉਸ ਦੀ ਇਸਤ੍ਰੀ ਭੀ ਸਤੀ ਹੋਨੇ ਤੇ ਬਚ ਰਹੀ ਅਰ ਮੂਲੇ ਦਾ ਵਿਵਾਹ ਭੀ ਬਡੇ ਅਨੰਦ ਮੰਗਲ ਸੋ ਹੋਇਆ ॥ ਅਤੇ ਬਾਬਾ ਜੀ ਜਬ ਲੋਹਗੜ੍ਹ ਗਏ ਤਬ ਪੀਰ ਫਕੀਰ ਉਥੋਂ ਦੇ ਆਇ ਮਿਲੇ ਤਾਂ ਬਾਬੇ ਕਹਿਆ ਹੇ ਬਾਲਾ ਤੇ ਮਰਦਾਨਾ ਜੋ ਜਲ ਅਹਾਰ ਕਰੋਗੇ ਤਾਂ ਇਸ ਧਰਤੀ ਪਰ ਤੁਸਾਂ ਨਿਰਬਾਹ ਹੋਵੇਗਾ ਤਾਂ ਉਨਾਂ ਕਹਿਆ ਜੀ ਜਿਵੇਂ ਤੁਸੀਂ ਕਹੋਗੇ ਤਿਵੇਂ ਸੋਈ ਕਰਾਂਗੇ ॥ ਤਾਂ ਬਚਨ ਹੋਇਆ ਤੁਸਾਂ ਰੋਟੀ ਖਾਵਨੀ ਨਿਮਕ ਦੇ ਪਤ੍ਰ ਪਾਕੇ ਅਰ ਫਿਰ ਵੇਲੇ ਘੋਟ ਕੇ ਪੀਤਾ ਕਰੋ ਸੋ ਤੁਸਾਂ ਨੂੰ ਅਨਾਜ ਦਾ ਭੀ ਅਰ ਜਲ ਦਾ ਭੀ ਅਧਾਰ ਰਹੇਗਾ ਤਾਂ ਉਨਾਂ ਮਥਾ ਟੇਕਿਆ ਅਰ ਫਿਰ ਬੇਨਤੀ ਕੀਤੀ ਅਰ ਕਹਿਆ ਜੀ ਗਰੀਬ ਨਿਵਾਜ ਇਸਨਾਨ ਵਾਸਤੇ ਅਤੇ ਪੰਜ ਇਸਨਾਨਾਂ ਵਾਸਤੇ ਪਾਣੀ ਲੋੜੀਦਾ ਹੈ ਤਾਂ ਬਾਬੇ ਨੇ ਚਰਨਾਂ ਦੇ ਸਜੇ ਅੰਗੂਠੇ ਨਾਲ ਲਕੀਰ ਖਟੀ ਤਾਂ ਇਥੋਂ ਜਲ ਨਿਕਲ ਆਇਆ ਅਤੇ ਬਾਬੇ ਕਹਿਆ ਕਿ ਇਸ ਚਰਨ ਗੰਗਾ ਦੇ ਜਲ ਵਿਚੋਂ ਪੰਜ ਇਸਨਾਨ ਭੀ ਕਰੋ ਅਤੇ ਇਸਨਾਨ ਭੀ ਕਰੋ ਤਾਂ ਚਿਰ ਰਾਤ ਉਥੇ ਰਹੇ ਅਰ ਉਸੇ ਜਲ ਨਾਲ ਗੁਜਰ ਕੀਤੀ ਅਤੇ ਫਿਰ ਬਾਬਾ ਜੀ ਉਥੋਂ ਟੁਰੇ ਅਰ ਅਗੇ ਕੰਧਾਰ ਜਾਇ ਪ੍ਰਾਪਤਿ ਭਏ ਤਾਂ ਸਾਹ ਵਲੀ ਉਥੋਂ ਦਾ ਫਕੀਰ ਸੀ ਸੋ ਚਲਿ ਆਇਆ ਮਿਲਿਆ ਅਰ ਉਸ ਆਖਿਆ ਕੁਝ ਮੈਨੂੰ ਉਪਦੇਸ ਕਰੋ ਤਾਂ ਬਾਬਾ ਜੀ ਨੇ ਰਾਗੁ ਤਿਲੰਗ ਵਿਚ ਸਬਦ ਬੋਲਿਆ ਤਿਲੰਗ ਮਹਲਾ ੧ ॥ ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕ

ਰੀਮ ਤੂ ਬੇਐਬ ਪਰਵਰਦਗਾਰ ॥੧॥ ਦੁਨੀਆਂ ਮੁਕਾਮੇ ਫਨੀ ਤਹਕੀਕ
ਦਿਲ ਦਾਨੀ ॥ ਮਮ ਸਰ ਮੂਇਅ ਜਰਾਈਲ ਗਿਰਫਤਹ ਦਿਲ ਹੇਚ ਨ
ਦਾਨੀ ॥੧॥ ਰਹਾਉ ॥ ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤ
ਗੀਰ ॥ ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ ਗਾਹੇ ਨ ਨੇ
ਕੀ ਕਾਰ ਕਰਦਮ ਮਮ ਈ ਚਨੀ ਅਹਵਾਲ ॥੩॥ ਬਦਬਖਤ ਹਮ ਚੁ ਬ
ਖੀਲ ਗਾਫਲ ਬੇਨਜਰ ਬੇਬਾਕ ॥ ਨਾਨਕ ਬੁਗੋਇਦ ਜਨੁ ਤੁਰਾ ਤੇਰੇ ਚਾ
ਕਰਾ ਪਾਖਾਕ ॥੪॥ ਤਿਸ ਕਾ ਪਰਮਾਰਥ ਸ੍ਰੀ ਗੁਰੂ ਨਾਨਕ ਦੇਵ ਜੀ ਕ
ਥਨ ਕਰਦੇ ਹੈਂ ਕਿ ਮੈਂ ਇਕ ਅਰਜ ਕਰਤਾਰ ਅਗੇ ਕਰਨਾ ਹਾਂ ਜੋ ਹੇ ਕਰਤਾਰ
ਮੇਰੀ ਇਕ ਅਰਜ ਕੰਨ ਦੇ ਕਰ ਤੂੰ ਸੁਣ ਕਿਉਂਕਿ ਸਚਾ ਭੀ ਤੂੰਹੀ ਹੈਂ ਅਤੇ ਵ
ਡਾ ਭੀ ਤੂਹੀ ਹੈਂ ਅਰ ਕਿਰਪਾ ਕਰਨ ਵਾਲਾ ਹੈਂ ਅਤੇ ਐਬ ਤੇ ਰਹਿਤ ਹੈਂ ਅ
ਤੇ ਪੂਰਣ ਸ੍ਰਿਸ੍ਟਿ ਦੇ ਪਾਲਨ ਵਾਲਾ ਹੈਂ ॥੧॥ ਅਰ ਏਹ ਜੋ ਦੁਨੀਆਂ ਹੈ
ਅਤੇ ਅਸਥਾਨ ਹੈਨ ਸੋ ਨਾਸਵੰਤ ਹੈਨ ਤਾਂ ਤੇ ਹੇ ਮਨ ਤਾਹਕੀਕ ਇਹ ਗ
ਲ ਜਾਣ ਅਰ ਮੇਰੇ ਜੋ ਸਿਰ ਦੇ ਕੇਸ ਹਨ ਸੋ ਅਜਰਾਈਲ ਨੇ ਫੜੇ ਹੋਏ
ਹਨ ਸੋ ਹੇ ਮਨ ਤੂੰ ਅਜੇ ਨਹੀਂ ਜਾਣਦਾ ॥੧॥ ਅਰ ਇਸਤ੍ਰੀ ਜੋ ਹੈ ਅਰ ਪੁ
ਤ੍ਰ ਜੋ ਹੈਨ ਅਰ ਪਿਤਾ ਜੋ ਹੈ ਅਰ ਭਿਰਾਉ ਜੋ ਹੈਨ ਸੋ ਕਿਸੇ ਨੇ ਭੀ ਨਹੀਂ ਹ
ਥਾਂ ਕਰਕੇ ਸਮੱਤੇ ਪਕੜਨਾ ਨਹੀਂ ਅਤੇ ਅਖੀਰ ਨੂੰ ਜਦ ਸਰੀਰ ਗਿਰੇਗਾ
ਤਾਂ ਕਿਸੇ ਭੀ ਨਹੀਂ ਰਖਣਾਂ ਅਰ ਬਲ ਦੇ ਪੂਰਨ ਜਾ ਹੋਇਆ ॥੨॥ ਅਰ ਅ
ਸੀਂ ਦਿਨੇ ਰਾਤੀ ਆਸਾ ਦੇ ਵਿਚ ਫਿਰਦੇ ਰਹੇ ਅਰ ਬਦ ਖਿਆਲ ਕਰਦੇ ਰ
ਹੇ ਅਰ ਅਸਾਂ ਕਦੇ ਭੀ ਭਲਿਆਈ ਨ ਕੀਤੀ ਸੋ ਏਹ ਕਰਤਾਰ ਸਾਡਾ ਏ
ਹ ਹਾਲ ਹੈ ਪਰ ਏਹ ਹੈ ਕਿ ਬਦ ਬਖਤ ਭੀ ਹੋਵਨ ਅਤੇ ਬਖੀਲ ਭੀ ਹੋ
ਵਨ ਅਤੇ ਪਰਮੇਸਰ ਦੇ ਭੁਲਾਵਨ ਵਾਲੇ ਭੀ ਹੋਵਨ ਅਤੇ ਜਿਨਾਂ ਨੂੰ ਸਤ
ਗੁਰਾਂ ਦੀ ਨਜਰ ਭੀ ਨ ਹੋਵੇ ਅਤੇ ਮਰਨ ਦਾ ਭੈ ਦੀ ਜੇ ਕਰਨਾ ਹੋਵੇ ਤਾਂ ਫਿ
ਭੀ ਜੇ ਆਇ ਕਰ ਸੰਤਾਂ ਦੀ ਸੇਵਾ ਕਰਨ ਅਤੇ ਚਰਨਾਂ ਦੀ ਧੂੜ ਲਾਵਣ

ਗੁਰੂ ਨਾਨਕ ਜੀ ਕਹਿੰਦੇ ਹਨ ਤਾਂ ਉਨਾਂ ਦਾ ਭੀ ਉਧਾਰੂ ਹੋਵੇਗਾ ॥ ਤਾਂ



ਵਲੀ ਸ਼ਾਹ ਏਹ ਵਚਨ ਸੁ
ਣਕੇ ਗੁਰੂ ਨਾਨਕ ਜੀ ਦੇ
ਚਰਨਾਂ ਤੇ ਸੀਸ ਪਾਇਆ
ਅਤੇ ਸਭਨਾਂ ਪਠਾਣਾਂ ਨੂੰ
ਸਦਕੇ ਆਣ ਹਜ਼ੂਰ ਕੀਤਾ
ਤਾਂ ਉਨਾਂ ਕਹਿਆ ਜੋ ਜੀ ਤ Shah wali
ਦ ਤੀਕ ਅਸੀਂ ਮਰਨ ਦਾ
ਭੈ ਨਾ ਸੇ ਕਰਦੇ ਪਰ ਤੇਰੇ
ਵਚਨ ਸੁਨਕੇ ਅਸਾਂ ਨੂੰ ਭੈ ਪ੍ਰਾਪਤਿ ਹੋਇਆ ਹੈ ਤਾਂ ਤੇ ਤੁਸੀਂ ਸਾਨੂੰ ਆ
ਪਨਿਆਂ ਚਰਨਾਂ ਦੀ ਧੂੜ ਬਖਸ਼ੋ ਤਾਂ ਬਚਨ ਹੋਇਆ ਕਿ ਇਕ ਚਰਨਾਂ
ਦੀ ਧੂੜ ਹੈ ਅਤੇ ਇਕ ਮੁਖ ਦੀ ਧੂੜ ਹੈ ਸੋ ਚਰਨਾਂ ਦੀ ਧੂੜ ਏਹ ਹੈ ਕਿ ਜਿ
ਥੇ ਅਸੀਂ ਬੈਠੇ ਹਾਂ ਏਥੇ ਦੀ ਪੂਜਾ ਕਰਿਆ ਕਰੋ ਅਰ ਦੀਵਾ ਬਾਲਿਆ ਕਰੋ
ਅਰ ਮੁਖ ਦੀ ਧੂੜ ਏਹ ਹੈ ਜੋ ਮੇਰੇ ਵਚਨਾਂ ਨੂੰ ਹਿਰਦੇ ਵਿਖੇ ਧਾਰਨਾ ਸੋ ਏ Abdul Rehman
ਹ ਉਪਦੇਸ ਦੇਕੇ ਬਾਬਾ ਜੀ ਉਥੋਂ ਟੁਰੇ ਅਰ ਮਸਹਦ ਨੂੰ ਆਏ ਅਰ ਦਰ
ਵਜੇ ਤੇ ਬਾਹਰ ਡੇਰਾ ਜਾਇ ਕੀਤਾ ਤਾਂ ਸਭ ਲੋਕ ਆਨ ਇਕਠੇ ਹੋਏ ਅਰ ਉ
ਨਾਂ ਆਕਰ ਕਹਿਆ ਹੇ ਫਕੀਰ ਤੂੰ ਰਸੂਲ ਨੂੰ ਮੰਨਦਾ ਹੈਂ ਕਿ ਨਹੀਂ ਮੰਨਦਾ
ਤਾਂ ਬਾਬੇ ਕਹਿਆ ਤਾ ਇਕ ਕਾਸਦ ਦਾ ਨਾਉ ਹੈ ਅਰ ਅਕਾਲ ਪੁਰਖ ਦੇ
ਦੁਆਰੇ ਕਈ ਰਸੂਲ ਅਤੇ ਅਵਤਾਰ ਹੈਨ ਤਾਂ ਉਨਾਂ ਲੋਕਾਂ ਏਹ ਬਾਤ ਸੁ
ਣਕੇ ਆਰ ਪਿੰਡ ਦੇ ਵਿਚ ਜਾਇ ਕੇ ਧੁੰਮ ਪਾਈ ਜੋ ਸਾਡੇ ਪੈਕੰਬਰ ਨੂੰ ਕਾ
ਸਦ ਫਕੀਰ ਆਖਦਾ ਹੈ ਸੋ ਜਾਂ ਸਭ ਮੁਲਾਂ ਅਰ ਮੁਲਾਣੇ ਬਾਬਾ ਜੀ ਦੇ
ਪਾਸ ਆਇ ਇਕਠੇ ਹੋਏ ਤਾਂ ਉਨਾਂ ਪੁਛਿਆ ਹੇ ਫਕੀਰ ਤੂੰ ਖੁਦਾਇ ਦੇ ਪੈ
ਕੰਬਰ ਨੂੰ ਕਿਉਂ ਦੂਸਨਾ ਦਿਤੀ ਹੈ ਤਾਂ ਬਾਬੇ ਕਹਿਆ ਕੇ ਪੈਕੰਬਰ ਕਿਸਨੂੰ
ਕਹਿੰਦੇ ਹਨ ਜੋ ਪੈਗਾਮ ਲੈ ਜਾਣੇ ਵਾਲਾ ਹੋਵੇ ਅਰ ਤੁਸਾਂ ਆਪਣਾ ਜੋ ਰਸੂਲ ਹੈ

ਜੋ ਖੁਦਾਇ ਦਾ ਸੁਨੇਹਾਂ ਲਿਆਇਆ ਹੈ ਤਾਂ ਤੇ ਜੋ ਬੰਦਗੀ ਕਰੈਗੇ ਤਾਂ ਬ
ਹਿਸਤ ਨੂੰ ਜਾਵਿਗੇ ਅਤੇ ਜੋ ਫੈਗੰਬਰ ਵਿਰੋਧ ਕਰੈਗੇ ਤਾਂ ਦੋਜਕ ਨੂੰ ਜਾਵਿਗੇ
ਤਾਂ ਉਨ ਕਹਿਆ ਤੁਧ ਰਸੂਲ ਦਾ ਹੁਕਮ ਮੰਨਿਆਂ ਹੈ ਕਿ ਨਹੀਂ ਮੰਨਿਆ
ਤਾਂ ਬਾਬੇ ਕਹਿਆ ਅਗੇ ਰਸੂਲ ਭੀ ਤੁਸਾਨੂੰ ਮਨਾਵਣ ਵਾਸਤੇ ਆਇਆ
ਸੀ ਅਤੇ ਹੁਣ ਮੈਂ ਭੀ ਖੁਦਾਇ ਦਾ ਹੁਕਮ ਮਨਾਵਣ ਵਾਸਤੇ ਆਇਆ ਹਾਂ
ਤਾਂ ਤੇ ਤੁਸਾਂ ਜੋ ਖੁਦਾਇ ਨੂੰ ਭੁਲਾਇਆ ਸੋ ਤੁਹਾਡੇ ਤੇ ਸਾਡਾ ਉਪਦੇਸ ਹੈ ਅ
ਤੇ ਅਸੀਂ ਤਾਂ ਅਠੇ ਪਹਿਰ ਭੁਜਨ ਕਰਦੇ ਹਾਂ ਜੋ ਅਸਾਂ ਕਿਸਦੀ ਕਹੀ ਮੰ
ਨਣੀ ਹੈ ਤਾਂ ਉਨ ਕਹਿਆ ਕਿ ਪੈਕੰਬਰ ਦੇ ਉਤੇ ਤਾਂ ਹੋਰ ਕਿਸੇ ਪੈਕੰਬਰ
ਨਹੀਂ ਹੋਵਣਾ ਤਾਂ ਬਾਬੇ ਕਹਿਆ ਕਿ ਜੋ ਤੁਸੀਂ ਪੈਕੰਬਰ ਦਾ ਕਹਿਆ ਮੰ
ਨਦੇ ਹੋ ਅਹਾ ਤਦ ਤੁਸਾਡੇ ਪੈਕੰਬਰ ਤੇ ਹੋਰ ਕੋਈ ਨਾ ਹੋਵੈ ਅਹਾ ਪ
ਰ ਤੁਸਾਂ ਜੋ ਖੁਦਾਇ ਦਾ ਫੁਰਮਾਣ ਨਹੀਂ ਮੰਨਿਆ ਤਾਹੀਂ ਤੇ ਅਸੀਂ ਤੁਸਾਡੇ
ਉਪਦੇਸ ਵਾਸਤੇ ਆਏ ਹਾਂ ਤਾਂ ਉਨ ਕਹਿਆ ਕਿ ਏਥੇ ਦੀਵਾਨ ਵਿਚਇ
ਕ ਪੀਰ ਹੋਂਦਾ ਹੈ ਅਰ ਅਬਦੁਲ ਰਹਿਮਾਨ ਉਸ ਕਾ ਨਾਮ ਹੈ ਸੋ ਉਸ ਦੇ ਪਾ
ਸ ਅਸੀਂ ਤੁਸੀਂ ਚਲਦੇ ਹਾਂ ਤਾਂ ਤੇ ਜੋ ਓਹ ਕਹੇਗਾ ਸੋ ਮੰਨਾਂਗੇ ਤਾਂ ਬਾਬੇ ਆ
ਖਿਆ ਅਸੀਂ ਤਾਂ ਓਥੇ ਜਾਂਦੇ ਹਾਂ ਅਰ ਤੁਸਾਂ ਭੀ ਓਥੇ ਆਵਣਾ ਤਾਂ ਫਿਰ ਬਾ
ਬੇ ਆਖਿਆ ਖੁਦਾਨਿਆਂ ਅਤੇ ਬਾਲਿਆ ਤੁਸੀਂ ਅਖੀਆਂ ਮੀਟੋ ਸੋ
ਜਦ ਉਨਾਂ ਅਖੀਆਂ ਮੀਟੀਆਂ ਅਰ ਜੋ ਫੇਰ ਖੋਲਨ ਤਾਂ ਕਿਆ ਦੇਖਨ ਜੋ



ਅਸੀਂ ਤਾਂ ਦੀਵਾਨ ਵਿ
ਚ ਬੈਠੇ ਹਾਂ ਤਾਂ ਫਿਰ ਸ਼ਾ
ਹ ਅਬਦੁਲ ਰਹਿਮਾਨ
ਆਇ ਮਿਲਿਆ ਅ
ਰ ਉਸ ਨੇ ਕਹਿਆ ਕਿ
ਦੇ ਪਰ ਤਾਂ ਅਗੇ ਇਥੂ
ਫਕੀਰ ਕੋਈ ਨਹੀਂ ਸੀ ਆਂਵਦਾ ਜੋ ਤੁਸੀਂ ਕਹੋ ਕਰ ਆਏ ਹੋ ਤਾਂ ਬਾਬੇ ਆ

Abdul Rehman

ਖਿਆ ਕਿ ਅਸੀਂ ਖੁਦਾਇ ਦੇ ਭੇਜੇ ਆਏ ਹਾਂ ਸੋ ਫਿਰ ਬਾਬਾ ਜੀ ਓਥੇ ਬਹੁਤ
ਦਿਨ ਰਹੇ ਅਤੇ ਫਿਰ ਪਿਛਲੇ ਮਸਹਦ ਵਾਲੇ ਭੀ ਆਏ ਅਰ ਬਾਬੇ ਦੇ ਪਾ
ਸ ਆਇ ਬੈਠੇ ਅਰ ਫਿਰ ਉਨਾਂ ਪੁਛਿਆ ਕਿ ਸੁੰਨੀ ਜੋ ਹੈਨ ਸੋ ਮਹੰਮਦ
ਨੂੰ ਮੰਨਦੇ ਹਨ ਅਤੇ ਅਸੀਂ ਜੋ ਹਾਂ ਸੋ ਅਲੀ ਨੂੰ ਮੰਨਦੇ ਹਾਂ ਸੋ ਤੁਸੀਂ ਕ
ਹੋ ਕਿ ਦੁਹਾਂ ਵਿਚੋਂ ਵਿਸੇਖ ਕਵਣ ਹੋਇਆ ਤਾਂ ਬਾਬੇ ਕਹਿਆ ਕਿ ਜੁਆਂ
ਮਰਦੀ ਕਰਕੈ ਅਰ ਸਮਤ੍ਰਾਂ ਕਰਕੈ ਅਲੀ ਵਧੀਕ ਹੋਇਆ ਹੈ ਅਤੇ ਇ
ਲਮ ਕਰਕੈ ਮਹੰਮਦ ਵਧੀਕ ਹੋਇਆ ਹੈ ਪਰ ਸਮਝ ਕਰਕੈ ਦੋਨੋਂ ਇ
ਕੋ ਜੇਹੇ ਹਨ ਅਰ ਨੂਰ ਖੁਦਾਇ ਦਾ ਚਵਾਂ ਯਾਰਾਂ ਵਿਚ ਭੀ ਅਰ ਮਹੰਮਦ
ਵਿਚ ਭੀ ਇਕੋ ਜੇਹਾ ਹੈ ਅਰ ਤੁਸਾਂ ਵਿਚ ਭੀ ਓਹੋ ਨੂਰ ਹੈ ਪਰ ਖੁਦੀ
ਕਰਕੈ ਤੁਸਾਂ ਨੂੰ ਖੁਦਾਇ ਭੁਲ ਗਇਆ ਹੈ ਸੋ ਜੇ ਤੁਸੀਂ ਸੰਤਾਂ ਨੂੰ ਮਿਲੋ
ਅਤੇ ਖੁਦੀ ਆਪਣੀ ਦੂਰ ਕਰੋ ਤਾਂ ਖੁਦਾਇ ਨੂੰ ਪਾਵੋ ਤਾਂ ਫਿਰ ਉਨਾਂ ਕਹਿ
ਆ ਸਾਨੂੰ ਕੁਛ ਉਪਦੇਸ ਕਰਹੁ ਤਬ ਬਾਬਾ ਜੀ ਨੇ ਤਿਲੰਗ ਰਾਗ ਵਿ
ਚ ਸਬਦ ਬੋਲਿਆ ।ਤਿਲੰਗ ਮਹਲਾ ੧॥ ।ਇਹੁ ਤਨੁ ਮਾ
ਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ
ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥ ਹਉ ਕੁਰਬਾਨੈ ਜਾਉ
ਮਿਹਰਵਾਨਾ ਹਉ ਕੁਰਬਾਨੈ ਜਾਉ ॥ ਹਉ ਕੁਰਬਾਨੈ ਜਾਉ ਤਿਨਾ ਕੈ ਲੈਨਿ
ਜੋ ਤੇਰਾ ਨਾਉ ॥ ਲੈਨਿ ਜੋ ਤੇਰਾ ਨਾਉ ਤਿਨਾ ਕੈ ਹਉ ਸਦ ਕੁਰਬਾਨੈ ਜਾਉ
॥੧॥ ਰਹਾਉ ॥ ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਮ
ਮਜੀਠ ॥ ਰੰਙਣ ਵਾਲਾ ਜੇ ਰੰਗੈ ਸਾਹਿਬ ਐਸਾ ਰੰਗਿ ਨ ਡੀਠ ॥੨॥
ਜਿਨ ਕੇ ਚੋਲੇ ਰਤੜੇ ਪਿਆਰੇ ਕੰਤ ਤਿਨਾ ਕੈ ਪਾਸਿ ॥ ਧੂੜਿ ਤਿਨਾ ਕੀ ਜੇ
ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥ ਆਪੇ ਸਾਜੇ ਆਪੇ ਰੰਗੇ ਆ
ਪੇ ਨਦਰਿ ਕਰੇਇ ॥ ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥
ਤਿਸ ਕਾ ਪਰਮਾਰਥ ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ ਕਿ ਅਸਾਡਾ ਜੋ
ਸਰੀਰ ਹੈ ਸੋ ਤਿਸ ਨੂੰ ਮਾਇਆ ਦੀ ਪਾਹ ਲਗੀ ਹੋਈ ਹੈ ਅਤੇ ਲਬ

ਨਾਲ ਰੰਗੀਆਂ ਗਈਆਂ ਹੈ ਸੋ ਏਹ ਚੋਲਾ ਖੁਦਾਇ ਨੂੰ ਨਹੀਂ ਭੁੰਵਦਾ ਤਾਂ ਫਿਰ
ਉਹ ਮਨੁਖ ਕਾਦਰ ਦੀ ਸਮਝ ਨੂੰ ਕੈਸੇ ਕਰ ਜਾਣੈਂ ਪਰ ਇਉਂ ਜੋ ਹੈ ਘੋਰ
ਕਲਜੁਗ ਵਿਚ ਜੋ ਪਰਮੇਸਰ ਨੂੰ ਜਪਦੇ ਹਨ ਸੋ ਤਿਨਾਂ ਤੋਂ ਹਉ ਕੁਰ
ਬਾਣ ਕੁਰਬਾਣ ਜਾਂਵਾਂ ਕੈਸੇ ਜੋ ਜਿਨਾਂ ਦੀ ਕਾਇਆਂ ਪ੍ਰੇਮ ਦੀ ਰੰਗਣ ਹੋਈ
ਹੈ ਅਰ ਖੁਦਾਇ ਦਾ ਯਾਦ ਕਰਨਾ ਮਜੀਠ ਹੈ ਪਰ ਜੋ ਪੀਰ ਮੁਰਸ਼ਦ
ਰਾਹ ਵਾਲੇ ਹੋਵਨ ਤਾਂ ਐਸਾ ਰੰਗ ਚੜ੍ਹੇ ਜੋ ਉਤਰੇ ਨਾਹੀ ਤਾਂ ਤੇ ਜਿਨਾ ਦੇ
ਦਿਲ ਖੁਦਾਇ ਦੀ ਯਾਦ ਨਾਲ ਰੰਗੀਨ ਹੋਏ ਹਨ ਸੋ ਖੁਦਾਇ ਦੇ ਨਜੀ
ਹੈ ਅਰ ਉਨਾਂ ਦੇ ਕਦਮਾਂ ਦੀ ਖਾਕ ਜਿਸ ਨੂੰ ਮਿਲੇ ਉਸ ਦੇ ਦਿਲ ਦੀ ਮੈਲ
ਧੋਤੀ ਜਾਂਦੀ ਹੈ ਤਾਂ ਉਨ ਕਹਿਆ ਕਿ ਮੈਲ ਤਾਂ ਪਾਣੀ ਨਾਲ ਧੋਈ ਦੀ ਹੈ
ਸੋ ਖਾਕ ਨਾਲ ਕੈਸੇ ਕਰ ਧੋਤੀ ਜਾਂਦੀ ਹੈ ਤਾਂ ਬਚਨ ਹੋਇਆ ਕਿ ਬਜੁਰਗਾਂ
ਦੇ ਬਚਨ ਜੋ ਹੋਨ ਸੋ ਆਬ ਹੈ ਅਰ ਖਾਕ ਜੋ ਹੈ ਸੋ ਸਾਬੂਣ ਹੈ ਸੋ ਜਿ
ਸ ਤਰਹ ਆਬ ਤੇ ਸਾਬਣ ਦੋਵੇਂ ਮੈਲ ਕੇ ਧੋਤੇ ਹੈਂ ਤਿਸੀ ਤਰਹ ਬ
ਜੁਰਗਾਂ ਦੇ ਚਰਨਾਂ ਦੀ ਖਾਕ ਅਰ ਜੁਬਾਨ ਦੇ ਸੁਖਨ ਦਿਲ ਦੀ ਕੁਬੂ
ਨੂੰ ਕਢਾਂਵਦੇ ਹਨ ਤਾਂ ਤੇ ਜੋ ਪੀਰਾਂ ਅਰ ਮੁਰਸ਼ਦਾਂ ਨੂੰ ਪਸਿੰਦ ਆਂਵਦੇ
ਹਨ ਸੋ ਆਪੇ ਹੀ ਉਨਾਂ ਨੂੰ ਬਜੁਰਗਾਂ ਦੀ ਸੋਹਬਤ ਦੇਂਦੇ ਹਨ ਅਤੇ ਖੁ
ਦਾਇ ਦਾ ਯਾਦ ਦੇਕੇ ਖੁਦਾ ਨੂੰ ਮੇਲ ਦੇ ਹਨ ਸੋ ਜਦ ਗੁਰੂ ਨਾਨਕ ਜੀ ਨੇ ਏ
ਹ ਬਚਨ ਕੀਤੇ ਤਾਂ ਫਿਰ ਅਬਦੁਲ ਰਹਿਮਾਨ ਸਾਹ ਪੁਛਿਆ ਜੀ ਅਸੀਂ
ਤਾਂ ਅਲੀ ਦੇ ਉਪਾਸਕ ਹਾਂ ਤਾਂ ਬਚਨ ਹੋਇਆ ਕਿ ਇਕ ਸਮੇਂ ਪੈਕੰਬਰ ਮੇਂ
ਰਾਜ ਨੂੰ ਗਇਆ ਸੀ ਅਰ ਜਿਥੇ ਖੁਦਾਇ ਦਾ ਦੀਦਾਰ ਕਰਦਾ ਸੀ ਉ
ਸ ਦਰਵਾਜੇ ਉਤੇ ਸੇਰ ਦਾਹਨ ਕੁਸਾ ਵਾਖਲੋਤਾ ਹੋਇਆ ਸੀ ਅਰ
ਜਬਰਾਈਲ ਕਹਿਆ ਕਿ ਜੋ ਸੇਰ ਨੂੰ ਕੁਛ ਖੁਰਾਕ ਦੇਵੋਗੇ ਤਾਂ ਏਹ ਰਾ
ਹ ਛਡੇਗਾ ਤਾਂ ਫਿਰ ਪੈਕੰਬਰ ਨੇ ਆਪਣੇ ਦਸਤ ਦੀ ਅੰਗੁਸਤਰੀ ਦ
ਈ ਤਾਂ ਸੇਰ ਰਾਹ ਖਲਾਸ ਕਰਕੇ ਕਿਨਾਰੇ ਹੋਇ ਗਇਆ ਸੋ ਜਦ ਖੁ
ਦਾਇ ਨੂੰ ਮਿਲਕੇ ਪੈਕੰਬਰ ਆਪਣੇ ਮਕਾਨ ਤੇ ਆਇਆ ਤਾਂ ਅੰਗੁਸ

ਤਰੀ ਮੋਹਰ ਲਾਵਣਵਾਲੇ ਨੇ ਤਲਬ ਕੀਤੀ ਅਰ ਅਲੀ ਨੇ ਆਪਣੇ ਜੇਬ
ਵਿਚੋਂ ਕਢਕੇ ਹਵਾਲੇ ਕੀਤੀ ਤਾਂ ਜਬਰਾਈਲ ਕਹਿਆ ਕੇ ਪੈਕੰਬਰ ਅ
ਲੀ ਖੁਦਾਇ ਦਾ ਸ਼ੇਰ ਹੈ ਸੋ ਇਤਨੀ ਬਾਤ ਸੁਣਕੇ ਉਨਾਂ ਨੇ ਕਹਿਆ ਕਿ
ਫਕੀਰ ਜੀ ਅਸੀ ਸੁਣਿਆਂ ਹੈ ਜੋ ਬਾਬਰ ਸੈਨੀ ਨੂੰ ਹਿੰਦੁਸਤਾਨ ਦੀ ਪਾਤ
ਸ਼ਾਹੀ ਬਖਸੀ ਤਾਂ ਬਾਬੇ ਨੇ ਇਕ ਗੁਰਜ ਅਬਦੁਲ ਰਹਿਮਾਨ ਨੂੰ ਬਖ
ਸਿਆ ਅਰ ਬਚਨ ਹੋਇਆ ਕਿ ਜੋ ਅਸਾਡੇ ਕਉਲ ਉਤੇ ਚਉਗਤੇ ਕਾ
ਇਮ ਰਹਿਨਗੇ ਤਾਂ ਹਿੰਦੁਸਤਾਨ ਦੀ ਪਾਤਸ਼ਾਹੀ ਕਰਨਗੇ ਅਤੇ ਜੇ ਸਾ
ਡੇ ਕਉਲ ਉਤੋਂ ਪੁਸਤ ਦਿਤੀ ਤਾਂ ਤੁਸਾਡਾ ਬਲ ਉਨਾਂ ਤੇ ਪਾਇ ਦੇਵਾਂਗੇ ਅ
ਰ ਏਹ ਗੁਰਜ ਜੋ ਤੁਸਾਨੂੰ ਬਖਸ਼ਿਆ ਹੈ ਸੋ ਇਸ ਕਰਕੇ ਤੁਸੀਂ ਗੁਰਜੀ
ਨਾਮ ਸਦਾਵੋਗੇ ਅਰ ਅਸੀਂ ਤੁਸਾਡੀ ਮਦਦ ਕਰਾਂਗੇ ਤਾਂ ਕੋਈ ਦਿਨ ਤੁ
ਸਾਂ ਹਿੰਦੁਸਤਾਨ ਨਾਹਰਣਾ ਤੀ ਤੁਸਾਨੂੰ ਕੋਈ ਮੁਲਖ ਅਰ ਦੇਸ ਹੋਰ ਬਾ
ਤ ਦੇਵਾਂਗੇ ਅਰ ਉਸ ਤੋਂ ਉਪਰੰਤ ਹਿੰਦੁਸਤਾਨ ਵਿਚ ਖਾਲਸਾ ਪੈਦਾ ਹੋਵੇ
ਗਾ ਤਾਂ ਏਹ ਜਨਮ ਛਡਕੇ ਤੂੰ ਹੋਰ ਜਾਮਾਂ ਧਾਰੇਂਗਾ ਸੋ ਹੁਣ ਦੇ ਸੈ ਬੀਸ ਬ
ਰਸ ਰਹਿੰਦੇ ਹਨ ਸੋ ਏਹ ਬਾਤਾਂ ਬਾਬਾ ਜੀ ਕਰਦੇ ਹੀ ਪਏ ਸਨ ਜੋ ਅਕਾ
ਸਬਾਣੀ ਹੋਈ ਕਿ ਏਹ ਸੁਖਨ ਤੁਸਾਂ ਸਭ ਜਾਣਨਾ ਕਰੋ ਕਿ ਜੋ ਏਹ ਸੁਖ
ਨ ਖੁਦਾਇ ਦਾ ਹੈ ਤਾਂ ਫਿਰ ਬਚਨ ਹੋਇਆ ਕਿ ਤੁਸੀਂ ਆਏ ਗਏ ਫਕੀ
ਰਾਂ ਦੀ ਖਿਜਮਤ ਕਰੋ ਅਤੇ ਖੁਦਾਇ ਨੂੰ ਯਾਦ ਕਰੋ ਕਿਉਂ ਕਿ ਅਸੀਂ ਖੁਦਾ
ਇ ਦੇ ਫਰਸਤਾਦੇ ਆਏ ਹੈਂ ਤਾਂ ਅਬਦੁਲ ਰਹਿਮਾਨ ਕਹਿਆ ਨੇ ਅਜੇਹੇ
ਮੁਸਲਮਾਨਾਂ ਦੇ ਦੇਸ ਵਿਚ ਤੁਧ ਹੁਕਮ ਚਲਾਇਆ ਹੈ ਤਾਂ ਤੇ ਤੂੰ ਆਪ ਖੁ
ਦਾਇ ਦਾ ਨੂਰ ਨਜਰ ਆਂਵਦਾ ਹੈਂ ॥ ॥ਫਰਦਾ॥ ॥ਮਿਆਂ ਜੀ ਨ
ਈਸਾ ਅਜ ਦਰਗਹੀ ਫਰਸਤ ਦਰਗਹੀ ਨੇ ਫਰਸਤਾਂ ਦਰਗਹੀ॥ ਤਾਂ
ਪੀਰ ਕਹਿਆ ਕਿ ਸਿਕੰਦਰ ਪ੍ਰਿਥਵੀ ਅਰ ਆਕਾਸ ਨੂੰ ਜਿਤਕੇ ਅਰ ਪਤ
ਾਲ ਵਿਚ ਇਕੇ ਨੈਸਬਾਇ ਮਣੀ ਦਾ ਕਿਲਾ ਸੀ ਅਰ ਦਸ ਜੋਜਨ ਉਸ
ਦੇ ਪਾਸਾਂ ਤੇ ਚਾਰੇ ਕਿਲੇ ਦੇ ਦਰਵਾਜੇ ਸਨ ਸੋ ਉਸ ਹੁਕਮ ਕੀਤਾ ਹੋਇ

ਆਸੀ ਕਿ ਜੋ ਸਿਕੰਦਰ ਦਾ ਏਲਚੀ ਏਥੇ ਆਵੇ ਤਾਂ ਉਸਨੂੰ ਬਾਹਰੋਂ ਅਨਾਜ
ਪਾਣੀ ਨਾ ਲਿਆਉਣ ਦੇਣਾ ਅਰ ਜੋ ਸਹਰ ਦੇ ਵਿਚੋਂ ਮੋਤੀਆਂ ਤੇ ਜਵਾਹ
ਰਾਂ ਨਾਲ ਬਰਾਬਰ ਪਾਣੀ ਮੰਗੇ ਅਰ ਅਨਾਜ ਮੰਗੇ ਤਾਂ ਨਹੀ ਦੇਵਣਾ ਸੋ
ਏਹ ਖਬਰ ਸੁਣਕੇ ਸਿਕੰਦਰ ਦਾ ਏਲਚੀ ਆਵੇ ਨਹੀਂ ਤਾਂ ਫਿਰ ਸਿਕੰਦ
ਰ ਆਪ ਨੌਸਾਬੇ ਪਾਸ ਗਇਆ ਅਰ ਅਪਨਾ ਆਪ ਛਪਾਇਆ ਤਾਂ
ਨੌਸਾਬਾਂ ਨੇ ਸਕੰਦਰ ਨੂੰ ਇਹ ਫਰਦ ਕਹਿਆ ਜੋ ਤੂੰ ਏਲਚੀ ਨਹੀਂ ਆਪ
ਪਾਤਿਸ਼ਾਹ ਹੈਂ ਤਾਂ ਉਸ ਕਹਿਆ ਕਿ ਮੈਂ ਪਾਤਿਸ਼ਾਹੁ ਨਹੀ ਤਾਂ ਉਸਨੇ ਉ
ਸਦੀ ਮੂਰਤ ਕਢ ਵਿਖਾਈ ਤਾਂ ਸਿਕੰਦਰ ਮਸਟ ਹੋ ਰਹਿਆ ਤਾਂ ਫਿਰ ਉਸ
ਨੇ ਸਿਕੰਦਰ ਨੂੰ ਆਦਰ ਕਰਕੇ ਤਖਤ ਤੇ ਬੈਠਾਇਆ ਤਾਂ ਫਿਰ ਉਸਨੇ ਸ
ਖੀਆਂ ਨੂੰ ਸ਼ਰਤ ਕੀਤੀ ਅਰ ਉਨਾਂ ਨੇ ਮੋਤੀਆਂ ਦੀਆਂ ਥਾਲੀਆਂ ਭਰਕੇ
ਅਗੇ ਆਨ ਰਖੀਆਂ ਤਾਂ ਸਿਕੰਦਰ ਕਹਿਆ ਕਿ ਕੁਛ ਮੈਨੂੰ ਅਨਾਜ ਭਿ
ਆਣਿ ਦਿਉ ਤਾਂ ਉਸ ਕਹਿਆ ਕਿ ਸਰੀਰ ਦੀ ਭੁਖ ਤਾਂ ਰੋਟੀਆਂ ਨਾਲ ਦੂਰ
ਹੋ ਜਾਂਦੀ ਹੈ ਅਤੇ ਮਨ ਦੀ ਭੁਖ ਤ੍ਰਿਲੋਕੀ ਦੇ ਪਦਾਰਥਾਂ ਨਾਲ ਨਹੀ ਉਤਰ
ਦੀ ਤਾਂ ਤੇ ਮਨ ਦੀ ਭੁਖ ਦੇ ਦੂਰ ਕਰਨ ਦਾ ਫਿਕਰ ਚਾਹੀਏ ਤਾਂ ਉਨਾ ਆਖਿ
ਆ ਜੈਸੇ ਸੋ ਸਿਕੰਦਰ ਆਪ ਨੌਸਾਬਾਂ ਪਾਸ ਗਇਆ ਸੀ ਤੈਸੇ ਤੂੰ ਸੀ
ਆਪ ਖੁਦਾਇ ਦਾ ਰੂਪ ਹੈ ਅਰ ਅਸਾਡੇ ਕਾਲਿਆਣ ਕਰਨ ਵਾਸਤੇ
ਆਏ ਹੋ ਤਾਂ ਫਿਰ ਉਨਾਂ ਨੇ ਬਹੁਤ ਸੋਨੇ ਲਾਲ ਅਤੇ ਜਵਾਹਰ ਆਨ ਰਖੇ
ਤਾਂ ਬਾਬੇ ਆਖਿਆ ਕਿ ਏਹ ਅਸਾਡੇ ਕੰਮ ਨਹੀ ਤਾਂ ਫਿਰ ਬਾਬੇ ਰੁਬਾ
ਈ ਕਹੀ॥ ਰੁਬਾਈ॥ ॥ਹਜਾਰ ਕਾਨ ਜਵਾਹਰ ਹਜਾਰ ਗੰਜ ਜਰੋ
ਹਰਾ ਫਿਦਾ ਕੁਨੇਮ ਹਮਹਿ ਰਾਜ ਨਾਮ ਅਲਾਹ ਅਕਬਰਾ ਨਾਤਰਸ
ਦੂ ਜਨ ਸੁਲਤਾਨ ਖੌਫ ਬਾਗੀਆ ਜਹੇ ਖਜਾਨਹ ਅਬਦੀ ਚਿਦਰ
ਜਰਾ ਚਿ ਸਫਰਾ॥ ਤਾਂ ਬਾਬੇ ਕਹਿਆ ਕਿ ਜਵਾਹਰਾਂ ਦੀਆਂ ਖਾਣੀ ਅਤੇ
ਮੋਤੀਆਂ ਦੇ ਬੀਜ ਸੋ ਸਭ ਪਰਮੇਸਰ ਦੇ ਨਾਮ ਤੇ ਸਦਕੇ ਕਰਾਉਤ ਦੇ
ਆਹੇ ਅਰ ਨਾ ਤੈ ਚੋਰਾਂ ਦਾ ਹੈ ਅਰ ਨਾ ਪਾਤਿਸਾਹਿ ਦਾ ਹੈ ਅਰੁ ਨਾ ਬੇਨ

ਉਠਵਣਦਾ ਹੈ ਅਰ ਖੁਦਾਇ ਦਾ ਜੋ ਨਾਮ ਹੈ ਇਸ ਦੁਨੀਆਂ ਵਿਚ ਭੀ ਨਾ
ਲ ਹੁੰਦਾ ਹੈ ਅਤੇ ਸਰੀਰ ਦੇ ਤਿਆਗੀਆਂ ਭੀ ਨਾਲ ਹੁੰਦਾ ਹੈ ਅਤੇ ਨਾਲ
ਹੀ ਜਾਂਦਾ ਹੈ ॥ ਸੋ ਇਹ ਉਪਦੇਸ ਦੇਕਰ ਬਾਬਾ ਜੀ ਟੁਰੇ ਤਾਂ ਰਸਤੇ ਵਿਚ
ਟੁਰਦਿਆਂ ਨੂੰ ਚਹੁੰ ਠਗਾਂ ਨੇ ਦੇਖਿਆ ਅਰ ਜੀਅ ਵਿਚ ਵਿਚਾਰਿਆ ਕਿ
ਇਨਾਂ ਫਕੀਰਾਂ ਪਾਸ ਬੜਾ ਹੀ ਧਨ ਹੋਣਾ ਹੈ ਕਿਉਂਕੇ ਇਨਾਂ ਦਾ ਮਸਤਕ
ਬੜਾ ਚਮਕਤਾ ਹੈ ਅਰ ਤੋਰ ਭੀ ਬੜੇ ਪਦਾਰਥਾਂ ਵਾਲਿਆਂ ਦੀ ਹੈ ਸੋ ਏ
ਹ ਵਿਚਾਰ ਕੇ ਬਾਬੇ ਦੇ ਨਾਲ ਟੁਰ ਪਏ ਅਤੇ ਬਾਬਾ ਜੀ ਫਿਰ ਸਨੇ ਸੁਨੇ
ਭੂਮ ਵਿਚ ਜਾ ਪਹੁੰਚੇ ਅਰ ਸਹਰ ਦੇ ਬਾਹਰ ਡੇਰਾ ਜਾਇ ਕੀਤਾ ਅਰ ਬਾਲੇ
ਨੂੰ ਆਖਿਆ ਕਿ ਤੂੰ ਧੂਣੀ ਇਕਠੀ ਕਰ ਲਿਆਉ ਅਰ ਮਰਦਾਨੇ ਨੂੰ ਕ
ਹਿਆ ਕਿ ਤੂੰ ਸਬਦ ਗਾਉ ਅਰ ਠਗਾਂ ਨੂੰ ਕਹਿਆ ਕਿ ਓਹ ਜੋ ਚਿਖਾ
ਬਲਦੀ ਨਜਰ ਆਂਵਦੀ ਹੈ ਉਥੇ ਜਾਇਕੇ ਇਕ ਲਕੜ ਬਲਦੀ ਬ
ਲਦੀ ਲੈ ਆਉ ਤਾਂ ਦੋਇ ਠਗ ਬਾਬੇ ਦੇ ਪਾਸ ਬੈਠੇ ਅਰ ਦੋਇ ਅੰਗ
ਲੈਨ ਗਏ ਸੋ ਜਦ ਉਥੇ ਜਾਇਕੇ ਦੇਖਣ ਤਾਂ ਦੋਇ ਪੁਰਸ ਭੜਾਇਆ
ਨਕ ਹਨ ਅਰ ਦੋਇ ਪੁਰਸ ਸੁੰਦਰ ਹਨ ਅਰ ਉਨਾਂ ਭੜਾਇਆਨਕਾਂ ਨੂੰ ਸੁ
ਦਰ ਮਾਰ ਰਹੇ ਹਨ ਤਾਂ ਫਿਰ ਠਗਾਂ ਨੇ ਪੁਛਿਆ ਤੁਸੀ ਕਵਨ ਹੋ ਅਰ ਏਹ



ਕਵਨ ਹੈ ਅਤੇ ਇਹ ਚਿਖਾ ਕੇਹੀ ਬਲਦੀ ਹੈ ਤਾਂ ਉਨਾਂ ਕਹਿਆ ਕਿ ਇਹ
ਇਕ ਪਾਪੀ ਜੀਵ ਮਰ ਗਇਆ ਸੀ ਅਰ ਅਸੀਂ ਧਰਮ ਰਾਜਾ ਦੇ ਦੂਤ ਹਾਂ

ਅਰ ਏਸ ਨੂੰ ਲੈਨ ਆਏ ਸਾ ਅਤੇ ਓਹੋ ਜੋ ਹੈ ਸੋ ਵਿਸਨ ਦੇ ਦੂਤ ਹਨ ਤੇ
ਓਹ ਜੋ ਹੋਰ ਸੇ ਵਿਸਨ ਜੀ ਦੇ ਦੂਤ ਸਨ ਉਨਾਂ ਠੱਗਾਂ ਨੂੰ ਕਹਿਆ ਕਿ ਅਸ
ਤੀ ਬਾਤ ਸੁਣੋ ਜੋ ਏਹ ਪੁਰਸ ਬਡਾ ਪਾਪੀ ਸੀ ਪਰ ਜਿਸ ਫਕੀਰ ਦੇ ਨਾਮ
ਭੂਮੀ ਤੁਰੇ ਜਾਂਦੇ ਹੋ ਤਿਸ ਫਕੀਰ ਨੇ ਏਸ ਮੁਰਦੇ ਦੀ ਵਿਖ ਵੱਲ ਦੇਖਿਆ
ਹੈ ਅਰ ਏਸ ਵਲ ਆਪਣੀ ਉਂਗਲੀ ਕੀਤੀ ਸੀ ਇਸ ਕਰਕੇ ਇਸ ਦੇ ਸ
ਭ ਪਾਪ ਦੂਰ ਹੋ ਗਏ ਹਨ ਤਾਂ ਤੇ ਅਸੀਂ ਇਸ ਨੂੰ ਬੈਕੁੰਠ ਪੁਰੀ ਲੈ ਜਾਵਣਾ
ਹੈ ਕਿਉਂ ਜੋ ਓਹ ਫਕੀਰ ਐਸਾ ਹੈ ਕਿ ਜਿਸ ਉਪਰ ਉਸ ਦੀ ਖੁਸੀ ਹੋਵੈ
ਸੋ ਬੈਕੁੰਠ ਨੂੰ ਸੀਘ ਜਾਂਦਾ ਹੈ ਅਰ ਜਿਸ ਉਪਰ ਉਸ ਦੀ ਕਰੋਪੀ ਹੁੰਦੀ ਹੈ
ਸੋ ਨਰਕਾਂ ਨੂੰ ਜਾਂਦਾ ਹੈ ਸੋ ਇਹ ਗਲ ਸੁਣ ਕੇ ਉਨਾਂ ਠਗਾਂ ਨੇ ਅਗਾ ਲੈ ਲ
ਈ ਅਰ ਭੈ ਭੀਤ ਹੋਇ ਕਰ ਬਾਬੇ ਜੀ ਦੇ ਪਾਸ ਆਏ ਅਰ ਆਗੇ ਬਾਬ
ਜੀ ਕੇ ਦਰੀ ਅਰ ਜੋ ਦੋ ਠਗ ਬਾਬਾ ਜੀ ਪਾਸ ਬੈਠੇ ਸਨ ਤਿਨਾਂ ਨੂੰ ਭੀ ਸ
ਭ ਵਰਤਾਂਤ ਠਗਾਂ ਨੇ ਤੇ ਪਾਸ ਗਲਾਂ ਦੀ ਸੁਨਾਈ ਤਾਂ ਓਹ ਸਭ ਬਾਬਾ ਜੀ
ਦਾ ਤੇਜ ਪ੍ਰਤਾਪ ਲਖ ਕਰ ਬਾਬਾ ਜੀ ਦੀ ਸਰਨ ਕੇ ਪ੍ਰਾਪਤ ਹੋਏ ਅਰ
ਬਾਬੇ ਦਿਆਂ ਚਰਨਾਂ ਤੇ ਗਿਰ ਪਏ ਅਰ ਕਹਿਆ ਕਿ ਸਾਨੂੰ ਆਪਣੇ ਚੇਲੇ
ਕਰੋ ਤਾਂ ਬਚਨ ਹੋਇਆ ਕਿ ਅਸੀ ਤੁਆਲਾ ਨੂੰ ਜਾਂਦੇ ਆਹੇ ਸੋ ਭੂਮੀ
ਤੀ ਇਥੇ ਰਹੋ ਅਤੇ ਤਪ ਕਰੋ ਅਰ ਸਤਿਨਾਮ ਕਾ ਜਾਪ ਕਰੋ ਤਾਂ ਬਾਬਾ
ਜੀ ਸਭਨਾਂ ਦੇ ਸਮੇਤ ਰਮਤੇ ਰਮਤੇ ਤੁਆਲਾ ਜੀ ਆਏ ਅਰ ਉਨਾਂ
ਠਗਾਂ ਨੂੰ ਕਹਿਆ ਜੋ ਤ੍ਰਿਕੁਟੀ ਦਾ ਧਿਆਨ ਕਰਨਾ ਅਤੇ ਸਾਸ ਸਾਸ
ਸੋਹੰ ਕਾ ਜਾਪ ਜਪਣਾ ਤੇ ਤੁਸਾਂ ਇਥੇ ਬੈਠਿਆਂ ਰਹਿਨਾ ਤਾਂ ਮਰਦਾ
ਨੇ ਆਖਿਆ ਜੀ ਅਸਾਂ ਨਉ ਖੰਡ ਪ੍ਰਿਥਵੀ ਦਾ ਦਰਸਨ ਨਹੀ ਕੀਤਾ
ਤਾਂ ਬਚਨ ਹੋਇਆ ਕਿ ਭਰਤ ਖੰਡ ਤਾ ਏਹੋ ਹੈ ਜੋ ਜੇਹੜਾ ਤੈਨੂੰ ਦਿਖਾ
ਇਆ ਹੈ ਅਰ ਕਿੰਪੁਰਸ ਦੀ ਖੰਡ ਭੀ ਉਸ ਨੂੰ ਕਹਦੇ ਹਨ ਅਰ ਉਸ
ਦੇਸ ਕੇ ਪੁਰਸ ਹੋਵਨ ਸੋ ਰਾਤ੍ਰੀ ਇਸਤ੍ਰੀ ਹੋ ਜਾਵਨ ਸੇ ਚਲ ਅਬ ਜੋ
ਨੀ ਖੰਡ ਕਉ ਚਲਤੇ ਹੈਂ ਤੋ ਫਿਰ ਬਚਨ ਹੋਇਆ ਕਿ ਭਾਈ ਬਾਲਾ ਅਰ

ਮਰਦਾਨੇ ਤੁਸੀ ਅਖੀਆਂ ਮੀਟੋ ਜਾਂ ਉਨਾਂ ਅਖੀਆਂ ਮੀਟ ਕੇ ਖੋਲੀਆਂ ਤਾਂ ਕਿ 
ਅਦੇਖਣ ਜੋ ਅਸੀ ਸੀਨੀ ਖੰਡ ਵਿਚ ਬੈਠੇ ਆਹੇ ਤਾਂ ਸਭ ਲੋਕ ਉਥੋਂ ਦੇ
ਆਏ ਬਾਬੇ ਦੇ ਦਰਸਨ ਨੂੰ ਅਰ ਧਰਮ ਪਤ ਉਥੋਂ ਦਾ ਰਾਜਾ ਸੀ ਸੋ ਭੀ ਬਾਬੇ
ਦੀ ਚਰਨੀ ਆਇ ਲਗਾ ਅਰ ਉਸਨੇ ਹਥ ਜੋੜ ਕੇ ਅਰਦਾਸ ਕੀਤੀ ਜੋ
ਗਰੀਬ ਨਿਵਾਜ ਕੁਝ ਪ੍ਰਸਾਦਿ ਕ੍ਰਿਪਾ ਕਰ ਮੇਰੇ ਘਰ ਛਕੋ ਤਾਂ ਬਾਬੇ ਨੇ ਕ
ਹਿਆ ਬਾਲੇ ਨੂੰ ਕਿ ਹੇ ਬਾਲਾ ਤੂੰ ਸ਼ੇਰ ਦਾ ਰੂਪ ਧਾਰ ਲੈ ਤਾਂ ਬਾਲੇ ਨੇ ਸ਼ੇਰ ਦਾ
ਰੂਪ ਧਾਰ ਲਇਆ ਤਾਂ ਫਿਰ ਰਾਜਾ ਬਾਬੇ ਨੂੰ ਅਤੇ ਮਰਦਾਨੇ ਨੂੰ ਅਰ
ਸ਼ੇਰ ਨੂੰ ਭੀ ਘਰ ਲੈ ਗਿਆ ਤਾਂ ਬਾਬੇ ਕਹਿਆ ਕਿ ਪਹਿਲੇ ਮੇਰੇ ਸ਼ੇਰ
ਦਾ ਅਹਾਰ ਦੇਵੋ ਗੇ ਤਾਂ ਪਿਛੇ ਅਹਾਰ ਮੈਂ ਕਰਾਂਗਾ ਤਾਂ ਫਿਰ ਉਨ ਕਹਿ
ਆ ਕਿ ਜੋ ਤੁਸੀ ਕਹੋ ਸੋ ਅਸੀ ਅਹਾਰ ਦੇਵੀਏ ਤਾਂ ਬਚਨ ਹੋਇਆ ਜੋ
ਰਾਜਾ ਤੂੰ ਸਾਡਾ ਬੇਟਾ ਹੈ ਸੋ ਤੁਸੀਂ ਮਾਤਾ ਪਿਤਾ ਸੋਕ ਤੇ ਰਹਿਤ ਹੋਕੇ ਸ਼ੇਰ
ਅਗੇ ਪਾਵੋ ਸੋ ਇਹ ਬਾਤ ਸੁਣਕੇ ਸਜੀ ਬਾਂਹ ਪਿਤਾ ਪਕੜੀ ਅਰ ਖ
ਬੀ ਬਾਂਹ ਮਾਤਾ ਨੇ ਪਕੜੀ ਅਰ ਸ਼ੇਰ ਅਗੇ ਆਣ ਪਾਇਆ ਤਾਂ ਫਿਰ



ਬਾਬੇ ਕਹਿਆ ਕਿ ਤੁਸੀ ਸਚ ਕਹੋ ਤੁਸਾਡੇ ਮਨ ਸੋਕ ਨਹੀਂ ਆਇਆ ਤਾਂ
ਉਨ ਕਹਿਆ ਕਿ ਮੋਹ ਦੀ ਬੁਧ ਨੇ ਤਾਂ ਸ਼ੋਕ ਦਿਤਾ ਸੀ ਪਰ ਉਪਾਸਨਾਂ ਦੀ
ਬੁਧ ਅਸਾਡੇ ਮਨ ਬੀ ਸ਼ੋਕ ਹਟਾ ਛਡਿਆ ਹੈ ਤਾਂ ਮਰਦਾਨਾ ਬੋਲਿਆ
ਰਾਜ ਸੋਕ ਦੀ ਬਾਹਰ ਕਹੁ ਅਤੇ ਉਪਾਸਨਾ ਦੀ ਭੀ ਬਾਹਰ ਕਹੁ ਤਾਂ ਰਾਜੇ
ਆਖਿਆ ਕਿ ਪ੍ਰਿਥਮੈ ਪਜਾਹ ਰਾਣੀਆਂ ਵਿਵਾਹੀਆਂ ਸਨ ਅਰ ਤਿਨ

ਵਿਰੋਂ ਪੁਤ੍ਰ ਨਹੀਂ ਸੀ ਹੋਂਦਾ ਤਾਂ ਫਿਰ ਮੈਂ ਦੇਵੀ ਦੇਵਤਿਆਂ ਅਰ ਪੀਰਾਂ ਫਕੀ
ਰਾਂ ਅਤੇ ਸੰਤਾਂ ਸਾਧਾਂ ਦੀ ਮੰਨਤਾ ਅਰ ਪ੍ਰਸਾਦਿ ਅਰ ਸੀਰਨੀਆਂ ਮੰਨਿ
ਕੇ ਮੇਰੇ ਪੁਤ੍ਰ ਹੋਇਆ ਸੀ ਅਰ ਸਾਰੇ ਇਸ ਖੰਡ ਵਿਚ ਘਰ ਘਰ ਵਧਾਈ
ਆਂ ਹੋਈਆਂ ਅਰ ਬਹੁਤ ਦਾਨ ਤੇ ਪੁੰਨ ਕੀਤੇ ਕਯੋਂ ਜੋ ਮੇਰੇ ਰਾਜ ਦਾ ਤਿਲ
ਕ ਜੰਮਿਆ ਅਤੇ ਮਤਾਂ ਨੂੰ ਮੇਰੇ ਨਾਲੋਂ ਭੀ ਬਹੁਤ ਪਿਆਰ ਸੀ ਜੋ ਸਭਨਾਂ
ਰਾਣੀਆਂ ਦੇ ਸਿਰ ਤੇ ਉਸ ਪੁਤ੍ਰ ਕਰ ਪਟਰਾਣੀ ਹੋਈ ਸੀ ਅਰ ਲੜਕਾ ਬੁ
ਧਵਾਨ ਸੀ ਅਤੇ ਬਹੁਤ ਸੁੰਦਰ ਸੀ ਅਰ ਰਾਜ ਦੀਆਂ ਰੀਤਾਂ ਸਭੇ ਮੈਂ ਸਿ
ਖਾਈਆਂ ਸਨ ਸੋ ਇਸ ਕਰਕੇ ਮੇਰੇ ਮਨ ਸੋਕ ਸੀ ਅਰ ਸੋਕ ਮੇਰਾ ਇ
ਸ ਕਰਕੇ ਦੂਰ ਹੋਇਆ ਹੈ ਕਿ ਸੰਤ ਅਰ ਗੁਰੂ ਅਤੇ ਭਗਵਾਨ ਏਹ ਤੀ
ਨੋਂ ਏਕ ਰੂਪ ਹਨ ਤਾਂਤੇ ਜੋ ਇਨਾਂ ਦੇ ਕੰਮ ਆਇਆ ਸੋ ਉਸਦਾ ਭੀ ਭਲਾ ਹੋ
ਇਆ ਅਰ ਹਮਾਰਾ ਭੀ ਭਲਾ ਹੋਇਆ ਕਯੋਂ ਕਿ ਇਨਾਂ ਜੋ ਅੰਦਾਦੀਆਂ ਪੁਰ
ਸੀਗੀਆ ਤਾਂਤੇ ਇਸ ਕਰ ਮੇਰੀ ਭੀ ਭਲਾਈ ਹੋਵੇਗੀ ਤਾਂ ਮਰਦਾਨੇ ਕਹਿ
ਆ ਉਹ ਸੋ ਲੋਹੇ ਦਾ ਕੁਲਫ ਹੋਤਾ ਹੈ ਜੋ ਘਰ ਦੇ ਬੰਧਨ ਵਾਲਾ ਅਰ ਉਹ ਸੋ ਲੋ
ਹੇ ਦੀ ਕੁੰਜੀ ਹੋਤੀ ਹੈ ਦਰਵਾਜੇ ਦੀ ਜੋ ਖੋਲਣ ਵਾਲੀ ਹੈ ਪਰ ਪ੍ਰਿਥਮੇਂ ਜੋ
ਤੂੰ ਪੁਤ੍ਰ ਭਾਉ ਜਾਣ ਕੇ ਮੋਹ ਕੀਤਾ ਹੈ ਸੋ ਤੂੰ ਇਹ ਸਮਝ ਕਿ ਪ੍ਰਥਮੇ ਜੋ ਤੂੰ
ਪੁਤ੍ਰ ਭਾਉ ਜਾਣ ਕੇ ਮੋਹ ਕੀਤਾ ਹੈ ਸੋ ਤੂੰ ਏਹ ਸਮਝ ਕਿ ਪ੍ਰਥਮੇਂ ਤੇ ਤੇਰਾ
ਅਰ ਇਸਦਾ ਸਨਬੰਧ ਕੋਈ ਨਹੀਂ ਜੋ ਇਸ ਆਪਣੇ ਕਰਮ ਭੋਗਣੇ
ਅਤੇ ਤੂੰਧ ਆਪਣੇ ਭੋਗਣੇ ਹਨ ਦੂਸਰਾ ਜੋ ਇਸਦੇ ਮਸਤਕ ਪਰ ਰਾ
ਦਾ ਤਿਲਕ ਲਿਖਿਆ ਹੈ ਤਾਂ ਕਿ ਸੋ ਮਿਟਾਇ ਨਹੀਂ ਸਕਦਾ ਕਯੋਂ ਕਿ ਜਦ
ਏਹ ਤ੍ਰੈ ਵਸਤਾਂ ਇਕਠੀਆਂ ਹੋਣ ਤਾਂ ਮਨੁਖ ਦਾ ਕਾਲ ਹੁੰਦਾ ਹੈ ਜੋ ਇਕ ਤਾਂ ਪ੍ਰ
ਥਵੀ ਅਰ ਦੂਜਾ ਸਮਾ ਅਰ ਤੀਜਾ ਕਾਰਣ ਜੋ ਜਿਸ ਵਿਧਿ ਨਾਲ ਕਰ ਸਰੀਰ
ਛੁਟਣਾ ਹੋਂਦਾ ਹੈ ਸੋ ਜੇ ਏਹ ਸਬਬ ਹੋਣ ਤਾਂ ਸਰੀਰ ਛੁਟਦਾ ਹੈ ਅਰ ਏਹ
ਭੀ ਸਮਝ ਕਿ ਜੋ ਸੋਹਣੇ ਖਾਣਾ ਹੈ ਤਾਂ ਰਖ ਕੋਈ ਨਹੀਂ ਸਕਦਾ ਅਰ ਜੇ ਇ
ਸ ਕੋਈ ਰੋਗ ਸਸਤ੍ਰ ਕੇ ਤਪ ਯਾ ਹੋਰ ਬਹਾਨੇ ਮਰਨਾ ਹੈ ਤਾਂ ਇਸਨੂੰ ਕੋਈ

ਮਾਰ ਨਹੀ ਸਕਦਾ ਤਾਂ ਤੇ ਤੁਸੀ ਸੋਕ ਨਾਂ ਕਰੋ ਤਾਂ ਫਿਰ ਮਰਦਾਨੇ ਨੇ ਉਸ ਲ
ੜਕੇ ਨੂੰ ਪੁਛਿਆ ਕਿ ਤੈਨੂੰ ਰਾਜ ਪਿਆਰਾ ਹੈ ਕਿ ਸ਼ੇਰ ਦਾ ਖਾਵਣਾ ਪਿਆਰਾ
ਹੈ ਤਾਂ ਉਸ ਆਖਿਆ ਕਿ ਰਾਜ ਭੀ ਅਰ ਮੇਰਾ ਸਰੀਰ ਭੀ ਅਰ ਏਹ ਸ਼ੇਰ
ਭੀ ਅਰ ਮੇਰੇ ਮਾਤਾ ਪਿਤਾ ਭੀ ਅਰ ਤੁਸੀਂ ਭੀ ਸਭ ਮੈਨੂੰ ਸੁਪਨੇ ਦੇ ਭਾਸਤੇ
ਹੈ ਕਿਉਂਕਿ ਜਦ ਦਾ ਮੈਂ ਗੁਰੂ ਨਾਨਕ ਜੀ ਦਾ ਦਰਸਨ ਕੀਤਾ ਹੈ ਅਤੇ ਇਨਾਂ
ਦੇ ਵਚਨ ਸੁਣੇ ਹਨ ਤਦ ਦਾ ਜਗਤ ਨੂੰ ਸੁਪਨ ਜਾਣਿਆਂ ਹੈ ਸੋ ਜੈਸੇ ਸੁ
ਪਨੇ ਮੈਂ ਸ਼ੇਰ ਖਾਵੇ ਤਾਂ ਦੁਖ ਨਹੀਂ ਅਰ ਜੇ ਸੁਪਨੇ ਮੈਂ ਰਾਜ ਭੋਗੇ ਤਾਂ ਜਾਗੇ
ਹੋਏ ਸੁਖ ਰਾਜ ਦਾ ਨਹੀ ਤੈਸੇ ਮੈਨੂੰ ਸ਼ੇਰ ਦੇ ਖਾਧਿਆਂ ਹੋਇਆ ਕੁ
ਝ ਦੁਖ ਨਹੀ ਕਿਉਂਕਿ ਮੈਂ ਚੈਤੰਨ ਹਾਂ ਅਰ ਮੇਰਾ ਸਰੀਰ ਨਾਲ ਤ੍ਰੈ ਕਾਲ
ਸਨਬੰਧ ਨਹੀ ਮੈਂ ਅਗਿਆਨ ਕਰਕੇ ਆਪਨੂੰ ਸਰੀਰ ਮੰਨਦਾ ਸਾਂ
ਤਾਂ ਦੁਖ ਸੁਖ ਸੀ ਪਰ ਹੁਣ ਗੁਰਾਂ ਦੇ ਮਿਲਣੇ ਕਰ ਮੇਰਾ ਹਰਖ ਸੋਕ
ਮਿਟ ਗਇਆ ਹੈ ਤਾਂ ਫਿਰ ਮਰਦਾਨੇ ਸੇਰ ਨੂੰ ਕਹਿਆ ਕਿ ਹੇ ਸੇਰ ਤੂੰ
ਭੁਖਾ ਹੈਂ ਤੇ ਬਾਬੇ ਤੈਨੂੰ ਇਹ ਅਹਾਰ ਦਿਤਾ ਹੈ ਸੋ ਤੂੰ ਖਾਂਦਾ ਕਿਉਂ ਨਹੀ ਤਾਂ
ਸੇਰ ਕਹਿਆ ਭੁਖ ਤਾਂ ਮੈਨੂੰ ਲਗੀ ਹੋਈ ਹੈ ਪਰ ਮੈਂ ਕਹਾਂ ਜੋ ਮੈਂ ਪਿ
ਛਲੇ ਪਾਪ ਕਰ ਸਰੀਰ ਧਾਰਿਆ ਹੈ ਤਾਮਸੀ ਅਤੇ ਜੇ ਐਸੇ ਗਿਆਨ
ਵਾਨ ਲੜਕੇ ਨੂੰ ਮੈਂ ਖਾਵਾਂਗਾ ਤਾਂ ਮਤ ਕੋਈ ਬਹੁਤ ਪਾਪ ਮੈਨੂੰ ਹੋ ਜਾਵੰਗੇ
ਵੇ ਅਰ ਮਤ ਵਧੇਰੇ ਪਾਪ ਹੋਵਨ ਅਰ ਮਤ ਤਾਮਸੀ ਜੂਨਾਂ ਭੋਗਣੀਆਂ
ਪਉਂਦੀਆਂ ਹੋਵਨ ਸੋ ਇਸ ਵਾਸਤੇ ਮੈਂ ਮਨ ਨੂੰ ਹਟਾਇ ਰਖਿਆ ਹੈ
ਤਾਂ ਮਰਦਾਨੇ ਕਹਿਆ ਹੇ ਸੇਰ ਜੇ ਤੇਰੀ ਇਹ ਲੜਕਾ ਪਰਬਧ ਹੈ ਤਾਂ ਤੂੰ
ਅਵਸਰੀ ਖਾਵੇਂਗਾ ਤਾਂ ਫਿਰ ਸ਼ੇਰ ਕਹਿਆ ਕਿ ਜੇਹੜੇ ਮਹਾਂ ਪੁਰਖ ਹਨ
ਸੋ ਪਰਾਰਬਧ ਨੂੰ ਭੀ ਜੀਤ ਲੇਹਨ ਜੈਸੇ ਜੋਗੀ ਪ੍ਰਾਣਾਯਾਮ ਕਰਕੇ ਮ੍ਰਿ
ਤੂੰਕੋ ਨਹੀ ਆਣ ਦੇਤੇ ਅਰ ਸੰਜਮ ਕਰਕੇ ਅਲਪ ਅਹਾਰ ਕਰਦੇ ਹਨ
ਅਰ ਰੋਗਾਂ ਨੂੰ ਘਟਾਂਵਦੇ ਹਨ ਅਤੇ ਆਪਣੀ ਆਰਜਾ ਨੂੰ ਅਰ ਪ੍ਰਾਰਬਧ
ਨੂੰ ਜੀਤ ਲੇਹਨ ਤੈਸੇ ਮੈਂ ਭੀ ਉਦਮ ਕਰਕੇ ਪ੍ਰਾਰਬਧ ਕੋ ਜੀਤੋਂਗਾ ਤਾਂ ਏ

ਹ ਬਚਨ ਸੁਨਕੇ ਬਾਬਾ ਪ੍ਰਸੰਨ ਹੋਇਆ ਅਰ ਬਾਬੇ ਕਹਿਆ ਕਿ ਹੇ ਸ਼ੇਰ ਤੂੰ ਆਪਣਾ ਸਰੀਰ ਧਾਰ ਲੈ ਤਾਂ ਸ਼ੇਰ ਬਾਲੇ ਦਾ ਸਰੀਰ ਧਾਰਕੇ ਬਾਬੇ ਅਗੇ ਮਥਾ ਟੇਕਿਆ ਤਾਂ ਰਾਜਾ ਭੀ ਅਰ ਰਾਣੀ ਭੀ ਅਰ ਰਾਜੇ ਦੇ ਬੇਟੇ ਭੀ ਸਭਨਾਂ ਨੇ ਚਰਨਾਂ ਤੇ ਮਥਾ ਟੇਕਿਆ ਤਾਂ ਬਾਬੇ ਕਹਿਆ ਅਸੀ ਤੁਸਾਂ ਦੀ ਜਾਗੀਆਸਾਂ ਦੇਖਦੇ ਸਾਂ ਸੋ ਅਬ ਬੇਟੇ ਤੁਸਾਡੇ ਦਾ ਸਾਡੇ ਘਰ ਵਿਚ ਰਾਜ ਹੋਵੇਗਾ ਅਰ ਤੁਸਾਂ ਸਤਿਨਾਮ ਦਾ ਜਾਪ ਜਪਣਾ ਅਰ ਆਏ ਗਏ ਸਾਧਾਂ ਸੰਤਾਂ ਦੀ ਟਹਲ ਕਰਨੀ ਤੇ ਧਰਮਸਾਲ ਬਨਵਨੀ ਤਾਂ ਏਹ ਬਾਤ ਸੁਣਕੇ ਉਸ ਰਾਜੇ ਨੇ ਬੇਨਤੀ ਕੀਤੀ ਕਿ ਇਸ ਮੇਰੇ ਬੇਟੇ ਨੂੰ ਚਰਣਾਂ ਦੀ ਪਾਹੁਲ ਦੇਣੀ ਅਰ ਤਿਲਕ ਭੀ ਆਪਣੀ ਹਥੀਂ ਦੇਵਣਾ ਤਾਂ ਸਾਹਿਬਾਂ ਨੇ ਆਪਣੇ ਸਜੇ ਅੰਗੂਠੇ ਦੀ ਪਾਹੁਲ ਦਿਤੀ ਅਰ ਰਾਜ ਤਿਲਕ ਭੀ ਦਿਤਾ ਤੇ ਨਾਉਂ ਉਸਦਾ ਸੁਭਨੀਕ ਰਖਿਆ ਅਰ ਬਡਾ ਕੜਾਹ ਕਰਵਾਇਕੇ ਸਾਰੇ ਸਹਰ ਵਿਚ ਵਰਤਾਇਆ ॥ ਤਾਂ ਫਿਰ ਬਾਬਾ ਜੀ ਉਥੋਂ ਟੁਰੇ ਤਾਂ ਫਿਰ ਬਚਨ ਹੋਇਆ ਮਰਦਾਨਿਆਂ ਅਰ ਬਾਲਿਆ ਤੁਸੀਂ ਅਖੀਆਂ ਮੀਟੋ ਸੋ ਤਿਨਾਂ ਜਦ ਅਖੀਆਂ ਮੀਟਕੇ ਖੋਲੀਆਂ ਤਾਂ ਕਿਆ ਦੇਖਨੇ ਜੋ ਅਸੀਂ ਕੇਸੀ ਖੰਡ ਵਿਚ ਬੈਠੇ ਹਾਂ ਅਰ ਹਰਿ ਵਰਖ ਭੀ ਉਸ ਦਾ ਨਾਮ ਹੈ ਸੋ ਜਬ ਉਨਾਂ ਸੁਣਿਆਂ ਤਾਂ ਉਥੋਂ ਦੇ ਰਾਜਾ ਅਰ ਪਰਜਾ ਸਭ ਨਸੇ ਬਾਬਾ ਜੀ ਦੇ ਚਰਨਾਂ ਤੇ ਆਇ ਮਥਾ ਟੇਕਿਆ ਅਤੇ ਰਾਣੀਆਂ ਭੀ ਆਇ ਮਥਾ ਟੇਕਿਆ ਅਰ ਰਾਣੀ ਕਹਿਆ ਕਿ ਹੇ ਗਰੀਬ ਨਿਵਾਜ ਮੇਰੇ ਘਰ ਪੁਤ੍ਰ ਕੋਈ ਨਹੀਂ ਹੁੰਦਾ ਅਰ ਰਾਜਾ ਭੀ ਮੇਰੇ ਪਰ ਪ੍ਰਸੰਨ ਨਹੀਂ ਰਹਿਤਾ ਸੋ ਜੇ ਤੁਸੀਂ ਕ੍ਰਿਪਾ ਕਰੋ ਤਾਂ ਮੇਰੇ ਘਰ ਪੁਤ੍ਰ ਹੋਵੇ ਤਾਂ ਸਾਹਿਬ ਵਚਨ ਕੀਤਾ ਕਿ ਸੰਤਾਂ ਦੇ ਅਗੇ ਨਿਵ ਚਾਲਿਆ ਕਰ ਅਰ ਜੋ ਕੁਛ ਪਰਮੇਸਰ ਵਲੋਂ ਦੁਖ ਜਾਂ ਸੁਖ ਹੋਵੇ ਸੋ ਸਹਾਰ ਲਿਆ ਕਰ ਅਰ ਰਸਨਾ ਕਰ ਸਭ ਸੇ ਨੂੰ ਮਿਠਾ ਬੋਲਿਆ ਕਰ ਅਤੇ ਫਿਰ ਬਾਬਾ ਜੀ ਨੇ ਦੋਇ ਲੌਂਗ ਅਰ ਇਕ ਲਾਚੀ ਦਿਤੀ ਅਰ ਕਹਿਆ ਕਿ ਤੁਸਾਂ ਸਤਿਨਾਮ ਦਾ ਜਾਪ ਕਰਨਾ ਸੋ ਤੇਰੇ ਗ੍ਰਹਿ

ਵਿਖੇ ਦੋਇ ਬੇਟੇ ਅਰ ਇਕ ਬੇਟੀ ਹੋਵੇ ਗੀ ਤਾਂ ਰਾਜੇ ਆਖਿਆ ਜੀ ਤੁ
ਸੀਂ ਕ੍ਰਿਪਾ ਕਰਕੇ ਕੋਈ ਕਾਲ ਇਥੇ ਹੀ ਰਹੋ ਤਾਂ ਬਚਨ ਹੋਇਆ ਤੁਸੀਂ
ਕੜਾਹ ਕਰੋ ਤਾਂ ਉਸ ਨੇ ਬਹੁ ਕੜਾਹ ਕੀਤ ਤੇ ਸਾਰੇ ਸਹਿਰ ਵਿਚ ਵਰਤਾਇ
ਆ ਤਾਂ ਬਾਬੇ ਕਹਿਆ ਕਿ ਜੇ ਸਬਦ ਤੁਸੀਂ ਰਿਦੇ ਵਿਚ ਧਾਰੋਗੇ ਤਾਂ ਸਰ
ਵ ਸੁਖਦਾਰਸਨ ਹੋਵੇ ਗਾ ਕ੍ਯੋਂ ਜੇ ਸਬਦ ਏਹੋ ਰੂਪ ਹੈ ਤਾਂ ਫਿਰ ਬਾਬਾ ਜੀ
ਨੇ ਸਲੋਕ ਉਚਾਰਿਆ ॥ ਸਲੋਕ ਮ: ੧ ॥ ਨਿਵਣੁ ਸੁ ਅਖਰੁ ਖਵਣੁ
ਗੁਣੁ ਜਿਹਬਾ ਮਣੀਆਂ ਮੰਤੁ ॥ ਏਹਿ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ
॥੧॥ ਤਾਂ ਬਚਨ ਹੋਇਆ ਕਿ ਇਕ ਪੁਤ੍ਰ ਦਾ ਨਾਉ ਨਿਵਣ ਰਖਣਾ ਅਤੇ ਦੂ
ਸਰੇ ਦਾ ਨਾਉ ਖਵਣ ਰਖਣਾ ਅਰ ਬੇਟੀ ਦਾ ਨਾਉ ਮਣੀਆਂ ਮੰਤ ਰਖਣ
ਅਤੇ ਫਿਰ ਰਾਣੀ ਨੂੰ ਕਹਿਆ ਕਿ ਜੇ ਏਹ ਤ੍ਰੈ ਵਚਨ ਤੂੰ ਚਿਤ੍ਰ ਰਖੇਂ ਤਾਂ ਤੇਰੇ ਵ
ਸ ਵਿਚ ਭਰਤਾ ਆਵੇ ਗਾ ਅਰ ਰਾਜੇ ਨੂੰ ਕਹਿਆ ਕਿ ਜੇ ਤੂੰ ਏਹ ਵਚਨ ਦ੍ਰਿ
ੜ ਰਖੇਂ ਗਾ ਤਾਂ ਪਰਮੇਸਰ ਤੇਰੇ ਵਸ ਆਵੇ ਗਾ ਤਾਂ ਫਿਰ ਬਾਬਾ ਜੀ ਉਥੇ
ਉਪਦੇਸ ਦੇਕੇ ਕੁਰ ਖੰਡ ਵਿਖੇ ਜਾਂਦੇ ਭਏ ॥ ਅਰ ਜੋ ਤਿਥੋਂ ਦੇ ਲੋਕ ਸਨ
ਸੋ ਇਹ ਰੀਤ ਕਰਦੇ ਸਨ ਜੋ ਜੇਕਰ ਉਨਾਂ ਦੇ ਘਰ ਪੁਤ੍ਰ ਜਨਮਦਾ ਸੀ
ਤਾਂ ਰੋਂਦੇ ਸਨ ਤੇ ਜੇ ਮਰਦਾ ਸੀ ਤਾਂ ਹਸਦੇ ਸਨ ਤਾਂ ਮਰਦਾਨੇ ਆਖਿ
ਆ ਜੀ ਏਸ ਖੰਡ ਦੇ ਲੋਕ ਬੜੇ ਕੌਤਕੀ ਹੈਨ ਤਾਂ ਬਚਨ ਹੋਇਆ ਕਿ ਏ
ਹ ਗਿਆਨੀ ਹਨ ਕ੍ਯੋਂ ਜੋ ਵਾਹਗੁਰੂ ਦੇ ਭੇਜੇ ਹੋਏ ਨੂੰ ਹਸਦੇ ਹਨ ਅਤੇ
ਘਲੇ ਹੋਏ ਨੂੰ ਰੋਂਦੇ ਹਨ ਤਾਂ ਮਰਦਾਨੇ ਕਹਿਆ ਜੀ ਗਿਆਨੀ ਕੇਹੇ ਹੁੰਦੇ
ਹਨ ਤਾਂ ਬਚਨ ਹੋਇਆ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥
ਜੋ ਵਾਹਗੁਰੂ ਦੇ ਘਲੇ ਆਂਵਦੇ ਹੈਂ ਤਾਂ ਭੀ ਪ੍ਰਸੰਨ ਰਹਿੰਦੇ ਹੈਨ ਅਰ ਕ
ੜਾਹ ਕਰਦੇ ਹਨ ਅਰ ਕੀਰਤਨ ਕਰਦੇ ਹਨ ਅਤੇ ਜੋ ਪਰਮੇਸਰ ਸਦ
ਦੇ ਤਾਂ ਉਠ ਚਲਦੇ ਹਨ ਸੋ ਤਦ ਭੀ ਪ੍ਰਸੰਨ ਰਹਿੰਦੇ ਹਨ ਅਤੇ ਕੜਾਹ
ਕਰਦੇ ਹਨ ਅਰ ਕੀਰਤਨ ਕਰਦੇ ਹਨ ਅਰ ਪ੍ਰਸੰਨ ਰਹਿੰਦੇ ਹਨ ਤਾਂ ਤੇ
ਏਈ ਗਿਆਨੀ ਹੈਨ ਤਾਂ ਫਿਰ ਮਰਦਾਨੇ ਉਨਾਂ ਨੂੰ ਕਹਿਆ ਕਿ ਤੁਸੀਂ ਮ

ਗਇਆਂ ਨੂੰ ਕਿਉਂ ਹਸਦੇ ਹੋ ਅਰ ਜੰਮਿਆਂ ਨੂੰ ਕਿਉਂ ਰੋਂਦੇ ਹੋ ਤਾਂ ਉਨਾਂ ਕ
ਹਿਆ ਏਹ ਮਨੁਖ ਜੋ ਪਰਮੇਸਰ ਤੇ ਵਿਛੜਤਾ ਹੈ ਇਸ ਵਾਸਤੇ ਅ
ਸੀਂ ਰੋਂਦੇ ਹਾਂ ਅਰ ਮੁਇਆਂ ਹੋਇਆਂ ਫੇਰੂ ਜਾਇ ਮਿਲਦਾ ਹੈ ਸੋ ਇਸ
ਵਾਸਤੇ ਅਸੀਂ ਹਸਦੇ ਹਾਂ ਤਾਂ ਮਰਦਾਨੇ ਕਹਿਆ ਕਿਉਂਹਿ ਜੀਵ ਤਾਂ ਮਾਂ
ਰਾਜ ਦੀ ਮਾਇਆ ਕਰ ਕਈ ਜਨਮਾਂ ਵਿਚ ਭਟਕਦਾ ਆਂਵਦਾ ਹੈ ਅਰ
ਮੁਇਆਂ ਭੀ ਕਈ ਜੂਨਾਂ ਜਨਮਾਂ ਨੂੰ ਜਾਇ ਪ੍ਰਾਪਤਿ ਹੋਂਦਾ ਹੈ ਅਰ ਇਸ
ਦਾ ਮਿਲਣਾਂ ਸਾਧ ਸੰਗਤਿ ਬਿਨਾਂ ਅਸਚਰਜ ਹੈ ਕਿਉਂਕਿ ਜਿਨਾਂ ਹੁਕ
ਮ ਸਤਿ ਕਰ ਮੰਨਿਆਂ ਹੈ ਉਨਾਂ ਨੂੰ ਸਦਾ ਆਨੰਦ ਹੈ ਅਰ ਜਿਨਾਂ ਆਤਮਾਂ
ਸਤਿ ਕਰ ਜਾਤਾ ਹੈ ਅਤੇ ਪੂਰਨ ਕਰ ਜਾਤਾ ਹੈ ਸੋ ਨਾਂ ਕਦੇ ਵਿਛੜਦੇ ਹੈਨ
ਨਾਂ ਮਿਲਦੇ ਹੈਨ ਕਿਉਂਕਿ ਵਿਛੜਨੇ ਦੀ ਜਾਗਾ ਕੋਈ ਨਹੀਂ ਜੋ ਜਿਥੇ ਆ
ਤਮਾਂ ਨਾ ਹੋਵੈ ਅਰ ਓਹੁ ਵਿਛੜਨ ਕਿਉਂ ਜੋ ਆਤਮਾ ਆਕਾਸ ਦੀ ਨਿਆਈਂ
ਪੂਰਨ ਹੈ ਇਸ ਵਾਸਤੇ ਕਿਸ ਨੂੰ ਮਿਲਨਾ ਹੈ ਅਰ ਕਿਸ ਥੀ ਵਿਛੜਨਾ
ਹੈ ਤਾਂ ਤੇ ਤੁਸਾਡਾ ਹਸਣਾ ਅਰ ਰੋਵਣਾਂ ਬਿਅਰਥ ਹੈ ਸੋ ਏਹ ਬਚਨ ਜਾਂ
ਸੁਣੇ ਤਾਂ ਉਨਾਂ ਸਭਨਾਂ ਨੇਂ ਮਥਾ ਆਇ ਟੇਕਿਆ ਅਰ ਹਥ ਜੋੜ ਕਰ ਬੇ
ਨਤੀ ਕਰੀ ਜੋ ਗਰੀਬ ਨਿਵਾਜ ਸਾਨੂੰ ਆਪ [illegible] ਉਪਦੇਸ ਕਰੋ ਕਿ ਜਿਸ
ਕਰ ਜਨਮ ਕਾਲਿਆਣ ਹੋਵੇ ਤਾਂ ਮਰਦਾਨੇ ਅਰਦਾਸ ਕੀਤੀ ਜੀ ਗਰੀਬ ਨਿ
ਵਾਜ ਤੁਸੀਂ ਇਨਾਂ ਨੂੰ ਉਪਦੇਸ ਕਰੋ ਤਾਂ ਬਾਬੇ ਜੀ ਨੇ ਰਾਗ ਬਸੰਤ ਵਿਚ
ਸਬਦ ਬੋਲਿਆ ॥ ਰਾਗੁ ਬਸੰਤ ਮਹਲਾ ੧ ॥ ਮਹਾ ਮਾਹ ਮੁਮਾਰ
ਖੀ ਚੜਿਆ ਸਦਾ ਬਸੰਤਾ ॥ ਪਰਫੜ ਚਿਤ ਸਮਾਲ ਸੋਇ ਸਦਾ ਸਦਾ
ਗੋਬਿੰਦਾ ॥੧॥ ਭੋਲਿਆ ਹਉਮੈ ਸੁਰਤਿ ਵਿਸਾਰ ॥ ਹਉਮੈ ਮਾਰ ਬੀਚਾਰ
ਮਨ ਗੁਣ ਵਿਚ ਗੁਣ ਲੈ ਸਾਰ ॥੧॥ ਰਹਾਉ ॥ ਕਰਮ ਪੇਡ ਸਾਖਾ ਹਰੀ
ਧਰਮ ਫੁਲ ਫਲ ਗਿਆਨ ॥ ਪਤ ਪਰਾਪਤਿ ਛਾਵ ਘਣੀ ਚੂਕਾ ਮਨ
ਅਭਿਮਾਨੁ ॥੨॥ ਅਖੀ ਕੁਦਰਤਿ ਕੰਨੀ ਬਾਣੀ ਮੁਖ ਆਖਣ ਸਚੁ ਨਾ
ਮੁ ॥ ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥੩॥ ਮਾਹਾ ਰੁਤੀ

ਅਵਣੇ ਵੇਖਹੁ ਕਰਮ ਕਮਾਇ ॥ ਨਾਨਕ ਹਰਿ ਨਸੁਕਈ ਜੇ ਗੁਰਮੁਖਿ
ਰਹੇ ਸਮਾਇ ॥੪॥ ਸਾਹਿਬ ਬਚਨ ਕਹੈਂ ਕਿ ਜੈਸੇ ਮਾਘ ਦੇ ਮਹੀ
ਨੇ ਬਸੰਤ ਚੜ੍ਹਦਾ ਹੈ ਤੇ ਸਭਨੂੰ ਮੁਬਾਰਖ ਹੋਂਦੀ ਹੈ ਤੈਸੇ ਜਾਗਿਆਸੀ
ਆਂ ਨੂੰ ਸਾਧ ਸੰਗਤਿ ਵਿਚ ਹੋਂਦਾ ਹੈ ਅਤੇ ਨਾਮ ਪ੍ਰਾਪਤਿ ਹੋਂਦਾ ਹੈ ਤਾਂ ਉ
ਨਾਂ ਨੂੰ ਸਦਾ ਬਸੰਤ ਹੈ ਪਰ ਬਸੰਤ ਦੇ ਫੂਲ ਸਮੇਂ ਕਰਕੇ ਕੁਮਲਾ ਜਾਂਦੇ ਹ
ਨ ਅਤੇ ਜਿਨਾਂ ਨੂੰ ਸਾਧ ਸੰਗਿ ਪ੍ਰਾਪਤਿ ਹੋਂਦਾ ਹੈ ਸੋ ਸਦਾ ਪਰਫੁਲਤ ਰ
ਹਿੰਦੇ ਹਨ ਤਾਂਤੇ ਹੇ ਮੂਰਖ ਜੀਆ ਹੇ ਹਉਮੈਂ ਦੀ ਸੁਰਤਿ ਵਿਸਾਰਹੁ ਅ
ਰ ਮਨ ਵਿਚ ਵਿਚਾਰ ਕਰੋ ਜੋ ਹਉਮੈਂ ਕਿਸ ਤੇ ਕਰਦੇ ਹੋ ਕਿਉਂ ਕਿ ਜੇ ਸਰੀ
ਰ ਤੇ ਕਰਦੇ ਹੋ ਤਾਂ ਛਿਨ ਭੰਗਰ ਹੈ ਅਤੇ ਜੇ ਪਦਾਰਥਾਂ ਦੇ ਕਰਤੇ ਹੋ ਤਾਂ
ਪਦਾਰਥ ਸੁਪਨ ਵਤ ਝੂਠੇ ਹਨ ਤਾਂਤੇ ਤੁਸੀਂ ਮਨ ਨੀਵਾਂ ਕਰਕੇ ਪਰ
ਮੇਸਰ ਨੂੰ ਚਿਤ ਕਰੋ ਅਰੁ ਦੇਖੋ ਜੋ ਤੁਸਾਂ ਦੇ ਉਪਰ ਪਰਮੇਸਰ ਨੇ ਕੈਸੇ
ਕੈਸੇ ਗੁਣ ਕੀਤੇ ਹਨ ਜੋ ਦੇਹ ਅਰੋਗ ਦਿਤੀ ਹੈ ਅਰ ਪ੍ਰਿਥਵੀ ਵਸਨੇ ਕੋ
ਦਿਤੀ ਹੈ ਅਰ ਰਸ ਭੋਗ ਖਾਣੇ ਕਉ ਦਿਤੇ ਅਰ ਸੁਖ ਦਾਗੀਆਂ ਨ ਕੇ ਉਜਾ
ਲੇ ਕੇ ਦਿਤਾ ਹੈ ਤਾਂਤੇ ਪਰਮੇਸਰ ਦੇ ਗੁਨ ਕਹੇ ਨਹੀਂ ਜਾਂਦੇ ਸੋ ਤੁਸੀਂ ਉਸ
ਨੂੰ ਚਿਤ ਕਰਦੇ ਰਹੋ ਅਤੇ ਇਹ ਜੋ ਸਰੀਰ ਹੈ ਸੋ ਕਰਮਾਂ ਦਾ ਪੇੜ ਹੈ ਅ
ਰ ਗਰੀਆਂ ਸਾਖਾਂ ਦੇਹ ਅਰੋਗ ਪਰਮੇਸਰ ਦੇ ਭਜਨ ਦਾ ਉਦਮੁ ਹੈ
ਅਰ ਧਰਮ ਇਸ ਦਾ ਫੂਲ ਹੈ ਅਤੇ ਫਲਾਗੀਆਂ ਪਉਂਦਾ ਹੈ ਅਰ ਜੋ
ਆਪਣੀ ਪ੍ਰਾਪਤ ਤੇ ਰਾਜੀ ਰਹਣਾ ਹੈ ਸੋ ਪਤ੍ਰ ਹੈਨ ਕਿਓਂ ਕਿ ਪ੍ਰਾਪਤਿ
ਦੀ ਛਾਇਆ ਤਲੇ ਸੁਖ ਘਣਾ ਹੋਂਦਾ ਹੈ ਤੇ ਜੋ ਆਪਨੀ ਪ੍ਰਾਲਬਧ ਤੇ
ਰਾਜੀ ਰਹੀਦਾ ਹੈ ਤਾਂ ਮਨ ਦਾ ਅਭਿਮਾਨ ਦੂਰ ਹੋ ਜਾਂਦਾ ਹੈ ਅਰ ਗੁਰਮੁ
ਖ ਜੋ ਅਖੀਂ ਨਾਲ ਦੇਖਦੇ ਹਨ ਸੋ ਸੰਤਾਂ ਦਾ ਦਰਸਨ ਕਰਦੇ ਹਨ ਅਤੇ
ਕੁਦਰਤ ਦੇਖਦੇ ਹਨ ਅਰ ਜੋ ਕੰਨਾਂ ਨਾਲ ਸੁਣਦੇ ਹਨ ਤਾਂ ਸਤਿਗੁਰਾਂ
ਦੀ ਬਾਣੀ ਸੁਣਦੇ ਹਨ ਅਰ ਰਸਨਾ ਨਾਲ ਨਾਮ ਉਚਾਰਨ ਕਰਦੇ ਹਨ
ਸੋ ਜਿਨਾਂ ਨੂੰ ਸਹਜ ਨਾਲ ਅਰ ਗੁਰਾਂ ਦੇ ਸਬਦ ਨਾਲ ਧਿਆਨ ਲਗਾ

ਦਾ ਹੈ ਤਿਨਾਂ ਦੀ ਪਤਿ ਦਾ ਧਨ ਪੂਰਾ ਹੋਂਦਾ ਹੈ ਕਿਓਂ ਜੋ ਰੁਤੀ ਅਵਦੀਆਂ ਜਾਂਦੀ
ਆਂ ਹਨ ਅਰ ਸੁਭ ਕਰਮ ਨਾਲ ਨਿਭਦੇ ਹਨ ਤਾਂ ਤੇ ਜਿਨਾਂ ਦਾ ਗੁਰਾਂ ਦੇ ਬਚਨ
ਕਰ ਮਨ ਤਰਿਆ ਹੋਂਦਾ ਹੈ ਸੋ ਫੇਰ ਸੁਕਦੇ ਨਹੀਂ ਸੋ ਜਦ ਏਹ ਵਚਨ ਗੁਰੂ ਨਾ
ਨਕ ਜੀ ਕਹਿਆ ਤਾਂ ਸਭ ਚਰਨੀ ਆਇ ਲਗੇ ਤਾਂ ਬਚਨ ਹੋਇਆ ਭਾਈ ਸ
ਦਿਆਂ ਰਹਿਣਾ ਅਰ ਸਤਨਾਮ ਦਾ ਜਾਪੁ ਜਪਨਾ ਅਰ ਜੋ ਆਪਸ ਵਿਚਿ ਮਿ
ਲੇ ਤਾਂ ਕਰਤਾਰ ਕਰਤਾਰ ਕਹਿਣਾ ਅਰ ਜੇ ਹੋਰ ਕੋਈ ਤੁਹਾਨੂੰ ਕਰਤਾਰ ਕਰ
ਤਾਰ ਕਹੇ ਤਾਂ ਅਗੋਂ ਤੁਸਾਂ ਉਸਨੂੰ ਸਤਿ ਕਰਤਾਰ ਕਹਿਣਾ ਤਾਂ ਫਿਰ ਬਾਬਾ ਜੀ
ਉਥੋਂ ਦੇ ਲੋਕਾਂ ਨੂੰ ਉਪਦੇਸ ਕਰਕੇ ਫਿਰ ਭਉਬਾ ਖੰਡ ਜੋ ਭੂਰ ਖੰਡ ਹੈ ਤਿਥੈ
ਗਏ ॥ ਤਾਂ ਭੂਰਖੰਡ ਦੇ ਜਿਤਨੇ ਲੋਕ ਹੈਸਨ ਸਭਨਾਂ ਦੀ ਹਜਾਰ ਬਰਸਾਂ ਦੀ
ਆਰਜਾ ਅਤੇ ਸਦਾ ਜੁਵਾਨ ਰਹਿੰਦੇ ਸੇ ਸੋ ਸਭ ਆਇ ਬਾਬੇ ਦੀ ਚਰਨੀ ਲ
ਗੇ ਤਾਂ ਮਰਦਾਨੇ ਪੁਛਿਆ ਹੇ ਭਾਈ ਕਲਜੁਗ ਦੀ ਸੌ ਬਰਸ ਦੀ ਆਰਜਾ
ਹੈ ਅਤੇ ਚਾਹਲੀਆਂ ਬਰਸਾਂ ਤੇ ਉਪਰੰਤ ਹੋਇਆਂ ਮਨੁਖ ਨੂੰ ਬੁਢੇਪਾ ਆ
ਵਦਾ ਹੈ ਅਰ ਤੁਸਾਂ ਦੇ ਹਜਾਰਾਂ ਬਰਸਾਂ ਦੇ ਸਰੀਰ ਹਨ ਅਰ ਸਦਾ ਜੁਆ
ਨ ਰਹਿੰਦੇ ਹੋ ਸੋ ਤੁਸਾਂ ਦੇ ਵਿਚ ਕੀ ਗੁਣ ਹੈ ਤਾਂ ਉਨਾਂ ਕਹਿਆ ਕਿ ਅਸੀਂ ਸ
ਚ ਬੋਲਦੇ ਹਾਂ ਅਰ ਸਚ ਕਮਾਂਵਦੇ ਹਾਂ ਅਰ ਸਦਾ ਪ੍ਰਾਣਾਂ ਦਾ ਸੰਜਮ ਕਰ
ਦੇ ਹਾਂ ਅਤੇ ਕਲਜੁਗ ਤਿਥੇ ਪਾਰ ਵਿਰਤਦਾ ਹੈ ਜਿਥੇ ਕੂੜ ਕੁਸਤ ਹੋਂਦਾ ਹੈ
ਤਾਂ ਮਰਦਾਨੇ ਕਹਿਆ ਤੁਸਾਂ ਨੂੰ ਇਹ ਬੁਧਿ ਕਿਥੋਂ ਪ੍ਰਾਪਤਿ ਹੋਈ ਹੈ ਤਾਂ ਉਨਾਂ
ਕਹਿਆ ਅਸੀਂ ਸਤ ਸਾਸਤ੍ਰ ਦਾ ਅਭਿਆਸ ਕਰਦੇ ਹਾਂ ਅਤੇ ਸੰਤਾਂ ਦਾ ਸੰਗ
ਕਰਦੇ ਹਾਂ ਤਾਂ ਮਰਦਾਨੇ ਕਹਿਆ ਪਰਮੇਸਰ ਦਾ ਨਾਮ ਭੀ ਜਪਦੇ ਹੋ ਕਿ ਨਹੀ
ਜਪਦੇ ਤਾਂ ਉਨਾਂ ਕਹਿਆ ਹੁਣ ਤੁਸਾਂ ਦੇ ਦਰਸਨ ਕਰਕੇ ਪਰਮੇਸਰ ਦਾ ਨਾਮ
ਭੀ ਜਪਾਂਗੇ ਤਾਂ ਫਿਰ ਬਾਬੇ ਦਾ ਬਚਨ ਹੋਇਆ ਕਿ ਪਰਮੇਸਰ ਦਾ ਨਾਉ
ਜੋ ਹੈ ਤਿਸ ਤੇ ਜਗਤ ਦੇ ਕਾਰਜ ਭੀ ਸਭੇ ਸਿਧ ਹੁੰਦੇ ਹਨ ਅਤੇ ਪ੍ਰਲੋਕ ਦੀ
ਭੀ ਗਤਿ ਹੋਸੀ ਤਾਂ ਤੇ ਤੁਸਾਂ ਸਤਿਨਾਮ ਦਾ ਜਾਪ ਜਪਨਾ ਅਤੇ ਧਰਮ ਦੀ ਕਿ
ਰਤ ਕਰਨੀ ਦੇ ਕੇ ਖਾਵਣਾ ਅਰ ਆਪਣੇ ਭਾੜੇ ਵਿਚੋਂ ਦਸਵੰਧ ਗੁਰੂ ਕਾ ਕ

ਹੁਣ ਸੋ ਇਹੁ ਉਪਦੇਸ ਕਰਕੇ ਗੁਰੂ ਨਾਨਕ ਜੀ ਪਸਿਆਂ ਜੋ ਇਲਾਬ੍ਰਤ
ਖੰਡ ਹੈ ਉਸ ਨੂੰ ਚਲੇ ॥ ਅਰ ਜਾਇ ਕਰ ਤਿਸ ਦੇ ਬਨ ਵਿਚ ਜਾਇ ਉਤਰੇ ਸੋ ਓ
ਬੇਕਣੀ ਕਰੋੜਾਂ ਸਿੰਘਾਂ ਦੇ ਬੈਠੇ ਹੈਸਨ ਤਾਂ ਮਰਦਾਨਾ ਅਤੇ ਬਾਲਾ ਸਿੰਘਾਂ



ਨੂੰ ਵੇਖਕੇ ਬ ਹੁਤ ਡੈਮਾਨ
ਹੋਏ ਤਾਂ ਬਾਬੇ ਕਹਿਆ ਮ
ਦਾਨਿਆਂ ਤੂੰ ਸਬਦ ਗਾਉ
ਸੋ ਸਭ ਸ਼ੇਰ ਤੇਰੇ ਅਗੇ
ਮਥਾ ਆਇ ਟੇਕਨ ਲਗੇ ਤਾਂ
ਮਰਦਾਨਕ ਗਾ ਸਬਦ
ਗਾਵਣੇ ਤਾਂ ਸਭ ਜਿਤਨੇ
ਸ਼ੇਰ ਹੈਸਨ ਸੋ ਉਠ ਉਠ ਕਰ ਬਾਬੇ ਅਗੇ ਅਰ ਬਾਲੇ ਅਗੇ ਅਰ ਮਰਦਾਨੇ
ਅਗੇ ਆਨ ਮਥਾ ਟੇਕਣ ਤਾਂ ਬਾਬੇ ਪੁਛਿਆ ਤੁਸੀਂ ਕਵਨ ਹੋ ਤਾਂ ਉਨ ਕਹਿਆ
ਜੀ ਅਸੀਂ ਤਾਮਸੀ ਜੂਨ ਹਾਂ ਕਯੋਂਕਿ ਜੋ ਅਸਾਂ ਪਿਛੇ ਬੜੇ ਪਾਪ ਕੀਤੇ ਹਨ
ਤਾਂ ਸ਼ੇਰ ਦੀ ਜੂਨ ਹੋਈ ਹੈ ਸੋ ਹੁਣ ਤੁਸਾਂ ਦਾ ਦਰਸਨ ਪ੍ਰਾਪਤਿ ਹੋਇਆ ਹੈ
ਤਾਂ ਤੇ ਅਸੀਂ ਜਾਣਨੇ ਹਾਂ ਜੋ ਹੁਣ ਸਾਡੀ ਜੂਨ ਕਟੇਗੀ ਤਾਂ ਬਚਨ ਹੋਇਆ ਤੁ
ਸਾਡੀ ਕਿਸ ਤਰਹਿ ਗੁਜਰਾਨ ਹੈ ਤਾਂ ਉਨਾਂ ਆਖਿਆ ਜੀ ਜਉ ਲਗ ਇਸ
ਬਨ ਵਿਚ ਪਸੂ ਆਦਿਕ ਹੁੰਦੇ ਸਨ ਤਾਂ ਉਨਾਂ ਨੂੰ ਅਹਾਰ ਕਰਦੇ ਸਾਂ ਤੇ
ਹੁਣ ਸੈ ਸੈ ਜੋਜਨ ਤੀਕ ਅਸੀਂ ਪਸੂ ਚੁਣ ਖਾਧੇ ਹਨ ਸੋ ਹੁਣ ਅਸੀਂ ਅ
ਪਸ ਵਿਚ ਜਾਗਦੇ ਰਹਿੰਦੇ ਹਾਂ ਅਰ ਸੁਚੇਤ ਰਹਿੰਦੇ ਹਾਂ ਸੋ ਜੇੜ੍ਹਾ ਸਾਡੇ ਵਿ
ਚੋ ਉਪਲਾਇ ਜਾਂਦਾ ਹੈ ਤਿਸ ਨੂੰ ਅਸੀਂ ਰਲਕੇ ਖਾਇ ਜਾਂਦੇ ਹਾਂ ਸੋ ਏਹ ਅ
ਬ ਸਾਡਾ ਅਹਾਰ ਹੈ ਪਰ ਹੁਣ ਅਸੀਂ ਏਹ ਸਮਝਨੇ ਹਾਂ ਕਿ ਅਸਾਡੀ ਗਤ
ਜੋ ਹੋਵਣੀ ਹੈ ਸੋ ਤੁਸਾਂ ਦੇ ਕਰਕੇ ਹੋਵਨੀ ਹੈ ਤਾਂ ਬਾਬਾ ਬੋਲਿਆ ਅਸੀਂ ਤੁ
ਸਾਨੂੰ ਮਨੁਖਾ ਜਨਮ ਦੇਵਾਂਗੇ ਅਤੇ ਆਪਣੇ ਸਿਖ ਕਰਾਂਗੇ ਸੋ ਜੇ ਤਾਂ ਤੁਸਾਂ
ਸਬਦ ਦਾ ਅਭਿਆਸ ਰਖਿਆ ਤਾਂ ਤੁਸਾਨੂੰ ਸੰਤ ਹੋਵੈਗੀ ਅਤੇ ਨਾਲੇ ਜ

ਜਗਤ ਦਾ ਰਾਜ ਭੋਗੋਗੇ ਅਰ ਜੇ ਸਬਦ ਨਾਲ ਅਭਿਆਸ ਨਹੀਂ ਕਰੋਗੇ ਤਾਂ ਰਾਜ ਤਾਂ ਤੁਸਾਂ ਨੂੰ ਦਿਤਾ ਹੈ ਪਰ ਆਪਸ ਵਿਚ ਲੜ ਲੜਕੇ ਨਰਕਾਂ ਨੂੰ ਜਾਇ ਪ੍ਰਾਪਤ ਹੋਵਹੁਗੇ ਤਾਂ ਫਿਰ ਉਨਾਂ ਸਿਖਾਂ ਨੂੰ ਉਪਦੇਸ ਦੇਕੇ ਬਾਬਾ ਜੀ ਖਡੂਰ ਨੂੰ ਜਾਇ ਪ੍ਰਾਪਤਿ ਭਏ ਤਾਂ ਨਗਰ ਦਿਆਂ ਲੋਕਾਂ ਆਇ ਨਮਸਕਾਰ ਕੀਆ ਤਾਂ ਉਨ ਕਹਿਆ ਜੀ ਏਥੇ ਤੋ ਸੈ ਸੈ ਜੋਜਨ ਲਗ ਸਿਖਾਂ ਨੇ ਕੋਈ ਮਨੁਖ ਪਸੂ ਛੋਡਿਆ ਨਹੀਂ ਸੋ ਭੂਮੀ ——— ਕਿ ਸਤ ਗਈਆਏ ਹੈ ਅਰ ਇਸ ਪਰਬਤ ਦੇ ਦਰੇ ਉਤੇ ਤੋਪਖਾਨਾ ਨਿਤ ਛੁਟਦਾ ਹੈ ਤਉ ਏਹ ਨਗਰੀਆਂ ਦ ਵਸਦੀਆਂ ਹਨ ਅਰ ਸਭਨਾਂ ਨੂੰ ਰਾਤ ਦਿਨ ਉਨਾਂ ਦਾ ਵਿਸਵਾਸ ਰਹਿਦਾ ਹੈ ਤਾਂ ਬਾਬੇ ਕਹਿਆ ਕਿ ਗੁਰੂ ਨਾਨਕ ਜੀ ਸਭਨਾਂ ਸਿਖਾਂ ਨੂੰ ਆਪਣਾ ਸਿਖ ਕਰ ਆਏ ਹਾਂ ਅਤੇ ਦੋ ਸੈ ਬਰਸ ਲਗ ਇਨਾਂ ਸਭਨਾਂ ਦਾ ਸਰੀਰ ਮੁਕਤ ਹੋਵੈਗਾ ਅਰ ਹੁਣ ਰਹਣਵਨਗੇ ਕਿਸੇ ਨੂੰ ਨਹੀ ਤਾਂ ਸੁਣ ਕਰ ਸਭ ਰਾਜਾ ਪਰਜਾ ਚਰਨੀ ਆਇ ਲਗੇ ਅਰ ਆਇਕਰ ਕਹਿਆ ਕਿ ਅਸਾਨੂੰ ਭੀ ਉਪਦੇਸ ਦੇਹੋ ਜੋ ਅਸਾਡਾ ਭੀ ਕਾਲਿਆਨ ਹੋਵੈ ਤਾਂ ਬਚਨ ਹੋਇਆ ॥ ਗੁਰਿ ਸਨਕੀਜੈ ਅੰਮ੍ਰਿਤ ਪੀਜੈ ਰਹਿਨ ਨਹੀਂ ਸੰਸਾਰੇ ਰਾਜੇ ਰਾਇ ਰੰਕ ਨਹੀਂ ਰਹਿਨਾਂ ਆਇ ਜਾਇ ਜੁਗ ਚਾਰੇ ॥ ਰਹਣ ਕਹਣ ਤੇ ਰਹੈ ਨ ਕੋਈ ਕਿਸ ਪਹਿ ਕਰਉ ਬਿਨੰਤੀ ॥ ਏਕ ਸਬਦ ਰਾਮ ਨਾਮ ਨਿਰੋਧਰ ਗੁਰ ਦੇਵੈ ਪਤਿ ਮਤੀ ॥ ਤਾਂ ਬਾਬੇ ਕਹਿਆ ਕਿ ਸੋ ਨਾਲ ਗੁਰਸਨ ਕੀਜੈ ਅਰ ਗੁਰਾਂ ਦਾ ਜੋ ਸਬਦ ਅੰਮ੍ਰਿਤ ਹੈ ਤਿਸ ਨੂੰ ਪੀਜੈ ਕਹੇ ਕਿ ਇਸ ਜਗਤ ਮੈ ਰਹਿਨਾਂ ਕਿਸੀ ਨੇ ਨਹੀਂ ਤਾਂ ਤੇ ਜੋ ਭੁਲਿਆ ਈ ਅਰਦਾਨ ਕਰਨਗੇ ਸੋ ਨਾਲ ਲੈ ਜਾਵਨਗੇ ਤੇ ਜੋ ਛਡ ਮਰਨਗੇ ਸੋ ਨਾਲ ਨਾ ਨਿਭੇਗਾ ਅਰ ਪਛੋਤਾਵਨਗੇ ਕਹੇ ਕਿ ਚਾਰੇ ਜੁਗਾਂ ਦਾ ਚਕ੍ਰ ਪਾਇਆ ਫਿਰਦਾ ਹੈ ਅਤੇ ਮੁਖਹੁ ਪੜੀਦਾ ਸੁਣੀਦਾ ਹੈ ਪਰ ਕਮਾਵਣਾ ਕਿਸੇ ਵਿਰਲੇ ਦੇ ਵਿਚ ਆਂਵਦਾ ਹੈ ਸੋ ਮੈਂ ਅਪਨੀ ਬੇਨਤੀ ਉਸ ਦੇ ਅਗੇ ਕਰਨਾਂ ਪਰ ਗੁਰਾਂ ਦਾ ਜੋ ਸਬਦ ਨਿਰਧਾਰ ਹੈ ਜੋ ਉਸ ਨੂੰ ਮਨ ਦੇ ਹਨ ਤਾਂ ਉਨਾਂ ਦੀ ਪੱਤ ਭੀ ਮੱਤ ਭੀ ਹੋਂਦੀ ਹੈ

ਤਾਂਤੇ ਤੂੰ ਸੰਭੁ ਜਨ ਭੀ ਕਰਣਾ ਅਤੇ ਦਾਨ ਪੁੰਨ ਭੀ ਕਰਨਾ ਤੇ ਸੰਤਾਂ ਦਾ ਸੰ
ਗ ਕਰਨਾ ਤੇ ਫੇਰ ਉਨਾਂ ਨੂੰ ਚਰਨਾਂ ਦੀ ਪਾਹੁਲ ਦਿੱਤੀ ਤਾਂ ਫੇਰ ਬਾਬਾ ਜੀ
ਅਤੇ ਹੋਰ ਸਭ ਜੰਬੂ ਖੰਡ ਜੋ ਖਸੁਟਮ ਖੰਡ ਹੈ ਅਰ ਤੁੜ ਖੰਡ ਭੀ ਜੋ ਸਦ
ਣਉ ਹੈ ਤਹਾਂ ਜਾਇ ਪਹੁੰਚੇ ਤਾਂ ਰਾਜਾ ਕੌਲ ਨਾਭੁ ਬਾਬੇ ਦੀ ਚਰਨੀ ਆਇ ਲ
ਗਾ ਤਾਂ ਉਸਨੇ ਕਹਿਆ ਕਿ ਚਾਰ ਆਸ਼੍ਰਮ ਜੋ ਹੈਨ ਬ੍ਰਹਮਚਾਰੀ ਅਰ ਗ੍ਰਿ
ਹੀ ਅਰ ਬਾਨਪ੍ਰਸਤੀ ਅਤੇ ਸੰਨਿਆਸੀ ਸੋ ਇਨਾਂ ਵਿਚੋਂ ਕੌਨ ਸਾ ਆ
ਸ਼੍ਰਮ ਵਿਸੇਖ ਹੈ ਤਾਂ ਬਾਬੇ ਕਹਿਆ ਕਿ ਗ੍ਰਹਸਤ ਸਭਨਾ ਆਸ਼੍ਰਮਾਂ ਥੀ
ਵਸੇਖ ਹੈ ਕਯੋਂਕਿ ਜੈਸੇ ਸਮੁੰਦ੍ਰ ਥੀ ਸਭੇ ਮੋਤੀ ਨਿਕਲਦੇ ਹਨ ਅਤੇ ਸ
ਮੁੰਦ੍ਰ ਹੀ ਸਭਨਾਂ ਦਾ ਆਸਰਾ ਹੈ ਤੈਸੇ ਗ੍ਰਿਹਸਤ ਵਿਚੋਂ ਸਭੇ ਆਸ਼੍ਰਮ
ਨਿਕਸਦੇ ਹਨ ਅਰ ਗ੍ਰਿਹਸਤ ਕਰਕੇ ਹੀ ਸਭਨਾਂ ਦੀ ਪਾਲਨਾ ਹੁੰਦੀ
ਹੈ ਅਰ ਜੈਸੇ ਕਵਲ ਜਲ ਵਿਚੋਂ ਹੀ ਉਪਜਤਾ ਹੈ ਅਤੇ ਜਲ ਹੀ ਉਸਦੀ
ਪਾਲਨਾ ਕਰਦਾ ਹੈ ਤੈਸੇ ਜਿਤਨੇ ਆਸ਼੍ਰਮ ਹੈਨ ਸੋ ਗ੍ਰਿਹਸਤ ਵਿਚੋਂ ਹੀ
ਉਪਜੇ ਹਨ ਅਰ ਗ੍ਰਹਸਤ ਹੀ ਪਾਲਨਾ ਕਰਦਾ ਹੈ ਪਰ ਗ੍ਰਹਸਤੀ ਸੋਭ
ਲਾ ਹੈ ਜੋ ਦਾਨ ਪੁੰਨ ਕਰੇ ਅਰ ਵੰਡ ਖਾਏ ਕਯੋਂਕਿ ਧੂਪ ਦਾ ਜੋ ਜਸ ਹੈ ਸੋ
ਨਿਕਸਨੇ ਤੇ ਹੀ ਮਿਠਾ ਗਹਿੰਦਾ ਹੈ ਅਰ ਨਾ ਨਿਕਸਨੇ ਤੇ ਗੰਦਾ ਹੋਤਾ ਹੈ ਤੈ
ਸੇ ਗ੍ਰਹਸਤੀ ਜੋ ਦਾਨ ਪੁੰਨ ਅਰ ਸੇਵਾ ਸਾਧਾਂ ਸੰਤਾਂ ਦੀ ਕਰਦਾ ਹੈ ਸੋ ਸਫ
ਲ ਹੋਤਾ ਹੈ ਅਰ ਜੋ ਦਾਨ ਪੁੰਨ ਨਹੀ ਕਰਤਾ ਸੋ ਕਲਰ ਕੰਧ ਦੀ ਨਿਆ
ਈ ਕਿਰ ਢਹਿ ਪੜਤਾ ਹੈ ਅਰ ਫਿਰ ਬਾਬਾ ਜੀ ਨੇ ਸਬਦ ਬੋਲਿਆ ॥ ਸ੍ਰੀ
ਰਾਗੁ ਮਹਲਾ ੧ ॥ ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥ ਕਲਰ
ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥ ਬਿਨੁ ਸਬਦੈ ਸੁਖੁ ਨਾ
ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥ ਮੁੰਧੇ ਪਿਰ ਬਿਨੁ ਕਿਆ ਸੀਗ
ਾਰੁ ॥ ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ ਰਹਾਉ
ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾ
ਧਿ ਕੈ ਸਚੁ ਨਾਮੁ ਦੇ ਦਾਣੁ ॥ ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀ

ਸਲੋ॥ ਨਾਗੁਰੁਕਉਜਾਣਨਜਾਣਈਕਿਆਤਿਸੁਚਜੁਅਚਾਰੁ॥ਅੰ
ਧਲੈਨਾਮੁਵਿਸਾਰਿਆਮਨਮੁਖਅੰਧਗੁਬਾਰੁ॥ਆਵਣਜਾਣਨਚੁ
ਕਈਮਰਿਜਨਮੈਹੋਇਖੁਆਰੁ॥੩॥ਚੰਦਨਮੋਲਿਅਣਾਇਆਕੁੰਗੂ
ਮਾਂਗਸੰਧੂਰੁ॥ਚੋਆਚੰਦਨੁਬਹੁਘਣਾਪਾਨਾਨਾਲਿਕਪੂਰੁ॥ਜੇਧਨ
ਕੰਤਿਨਭਾਵਈਤਾਂਸਭਿਅਡੰਬਰਕੂੜੁ॥੪॥ਸਭਿਰਸਭੋਗਣਬਾਦਿ
ਹਹਿਸਭਿਸੀਗਾਰਿਵਿਕਾਰ॥ਜਬਲਗਸਬਦਨਭੇਦੀਐਕਿਉਂਸੋਹੈਗੁ
ਰਦੁਆਰਿ॥ਨਾਨਕਧੰਨਸੁਹਾਗਣੀਜਿਨਸਹਿਨਾਲਿਪਿਆਰੁ॥੫॥
ਤਿਸਕਾਪਰਮਾਰਥਬਾਬਾਬੋਲਿਆਕਿਜਿਨਾਂਨੇਮਨੁਖਜਨਮਪਾਇ
ਕੇਵਾਹਿਗੁਰੂਨੂੰਭੁਲਾਇਆਹੈਤਿਨਾਂਦਾਜੀਵਣਾਧ੍ਰਿਗਹੈਅਰਸਰੀ
ਰਿਆਂਭੋਗਾਂਨਾਲਜਿਨਾਂਪਿਆਰਲਾਇਆਹੈਸੋਤਿਨਾਂਦਾਸਰੀਰਕ
ਸਰਦੀਕਿਧਰੀਆਂਆਈਂਗਿਰਪੜਨਾਹੈਕਿਉਂਕਿਜਿਉਂਜਿਉਂਸੁਆਸ
ਬੀਤਤੇਹਨਤਿਉਂਤਿਉਂਆਰਜਾਖੀਣਹੁੰਦੀਜਾਂਦੀਹੈਤਾਤੇਗੁਰਾਂਦੇਸਬ
ਦਤੇਬਿਨਾਂਸੁਖਨਹੀਂਹੁੰਦਾਅਤੇਪਰਮੇਸਰਦੇਨਾਮਤੇਬਿਨਾਂਵਿਛੋ
ਤਾਦੁਖਨਹੀਂਜਾਂਦਾ॥੨॥ਜੈਸੇਇਸਤ੍ਰੀਦਾਭਰਤੇਦੇਮਿਲੇ ਬਿਨਾਂਸੀ
ਗਾਰਕਿਤੇਲੇਖੇਨਹੀਂਤੈਸੇਜਗਿਆਸੀਕਾਜੇਸੂਰਤਭੇਖਤਿਸਨੂੰਖੁ
ਆਰਕਰਦਾਹੈਅਰਜੈਸੇਕਿਰਸਾਣਜੋਹੈਂਨਸੋਭੂਲਦੇਨਹੀਂਜੋਪ
ਲੇਧਰਤੀਨੂੰਸਾਧਤੇਹਨਅਰਪਿਛੇਬੀਉਪਾਂਵਦੇਹਨਤੈਸੇਸਤਿਗੁ
ਜਗਿਆਸੀਤੇਪਹਿਲੇਜਪਤਪਕਰਾਂਵਦੇਹਨਅਰਪਿਛੋਂਨਾਮਦਾ
ਦਾਨਦੇਂਦੇਹਨਅਤੇਫਿਰਨਾਮਤੇਹੀਸਭੁਨਫਾਨਿਧਾਂਉਪਜਦੀਆਂ
ਹਨ॥ਜਿਸਦੇਕਰਮਹੀਣੇਹਨਤਿਸਨੂੰਏਹਨਹੀਂਸਣਉਪਜਦਾਹੈ॥੩॥
ਅਰਜਿਨਾਂਨੇਸਤਿਗੁਰਾਂਕਉਨਹੀਂਜਾਣਿਆਸੋਤਿਨਾਂਦਾਚਜਅ
ਚਾਰਕਿਤੇਲੇਖੇਨਹੀਂਅਰਜਿਨਾਂਨੇਪਰਮੇਸਰਕਾਨਾਮਵਿਸਾਰਿ
ਆਹੈਸੋਈਮਨੁਖਅੰਧੇਅਰਜਨਮਤੇਮਰਤੇਹੈਂਅਰਜੈਸੇਇਸ
ਤ੍ਰੀਚੰਦਨਅਰਕਪੂਰਸਾਥਸੀਂਗਾਰਕਰਤੀਹੈਸੋਜੇਕੰਤਨੂੰਨਹੀਂ

ਭੁੰਦਵੀ ਤਾਂ ਸਭੇ ਸੀਗਾਰ ਉਸਦੇ ਝੂਠੇ ਹਨ ਤੈਸੇ ਜਾਗੀਆਸੀ ਭੇਖ ਕਰਦਾ
ਹੈ ਸੋ ਜੇ ਗਿਦੀਐ ਸਚ ਨਹੀ ਹੁੰਦਾ ਤਾਂ ਸਚ ਨਹੀਂ ਹੁੰਦਾ॥੪॥ ਅਰ ਸਭਰ
ਸੋਭੇ ਗਏ ਅਰ ਸਭ ਸੀਗਾਰ ਕਰਨੇ ਪਰ ਜਉ ਛਲ ਸਬਦੁ ਵਛੇਦਨ
ਗੀ ਪੰਵਦਾ ਤਉ ਲਗ ਕੰਮ ਨਹੀ ਅੰਵਦੇ ਜੈਸੇ ਇਸਤ੍ਰੀ ਭਰਤੇ ਨਾਲ
ਪਿਆਰ ਕਰਦੀ ਹੈ ਤਾਂ ਸੋਭਾ ਪਾਵਦੀ ਹੈ ਤੈਸੇ ਜਾਗੀਆਸੀ ਜੇ ਪਰਮੇ
ਸਰ ਨਾਲਿ ਪਿਆਰ ਕਰਦੇ ਹੈਂ ਤਾਂ ਪਰਮੇਸਰ ਨਾਲਿ ਸੋਭਾ ਪੰਵਦੇ ਹਨ
॥੫॥ ਸੋ ਜਬ ਬਾਬੇ ਏਹ ਸਬਦ ਬੋਲਿਆ ਤਾਂ ਸਭ ਆਇ ਚਰਨੀ ਲ
ਗੇ ਤਾਂ ਫਿਰ ਉਨਾਂ ਨੂੰ ਬਾਬਾ ਜੀ ਨੇ ਸਤਿਨਾਮ ਦਾ ਉਪਦੇਸ ਦਿਤਾ ਅਰ ਕ
ਹਿਆ ਕਿ ਆਏ ਗਏ ਦੀ ਟਹਿਲ ਕਰਨੀ ਅਰ ਧਰਮਸਾਲ ਬਨਾਵਨੀ Hiran Khand
ਤਾਂ ਉਨਾਂ ਨੂੰ ਉਪਦੇਸ ਦੇਕਰ ਬਾਬਾ ਜੀ ਹਿਰਨ ਖੰਡ ਜੋ ਸਪਤਵਾਂ ਖੰਡੁ
ਹੈ ਤਿਸ ਵਿਖੇ ਜਾਇ ਪ੍ਰਾਪਤਿ ਭਏ ਪਰ ਉਸ ਖੰਡ ਦੀ ਜੋ ਪ੍ਰਿਥਮੀ ਹੈ
ਸੀ ਸੋ ਸੁਵਰਨ ਦੀ ਨਿਆਈ ਸੁੰਦ੍ਰ ਸੀ ਅਰ ਜੀਵ ਸਭ ਉਥੋਂ ਦੇ ਜੁਆਨ
ਰਹਿੰਦੇ ਸਨ ਅਰ ਪ੍ਰਿਥਾਂਦੇ ਵਿਚ ਮਰਦਾ ਕੋਈ ਨਹੀਂ ਸੀ ਅਰ ਜਿਸਦੀ
ਮਿਰਤ ਨਿਕਟ ਅੰਵਦੀ ਸੀ ਸੋ ਪਰਬਤ ਉਪਰ ਚੜ ਜਾਂਦਾ ਸੀ ਅਰ ਉ
ਥੇ ਬੈਠ ਕੇ ਜੋਗ ਸਾਧਨ ਕਰਦਾ ਸੀ ਅਤੇ ਬ੍ਰਹਮਰੰਧ੍ਰ ਨੂੰ ਫੋੜ ਕੇ ਪ੍ਰਾ
ਣ ਤਿਸਦੇ ਫਿਰ ਨਿਕਸ ਜਾਂਦੇ ਸਨ॥ ਸੋ ਜਬ ਉਸ ਅਸਥਾਨ ਬਾਬਾ
ਜੀ ਜਾਇ ਪ੍ਰਾਪਤਿ ਭਏ ਤਾਂ ਬਚਨ ਹੋਇਆ ਭਾਈ ਇਹ ਉਪਦੇਸ ਤੁਸਾਨੂੰ
ਕਿਸਨੇ ਦਿਤਾ ਹੈ ਤਾਂ ਉਨਾਂ ਨੇ ਕਹਿਆ ਜੀ ਗੋਰਖ ਅਸਾਡਾ ਗੁਰੂ ਹੈ ਸੋ
ਉਸਨੇ ਸਾਨੂੰ ਪਵਣ ਦਾ ਸੰਜਮ ਦਸਿਆ ਹੈ ਅਰ ਤਿਸ ਸੰਜਮ ਕਰਕੇ ਅਰ
ਬਲ ਭੀ ਸਾਡੀਆਂ ਬਡੀਆਂ ਹੋਤੀਆਂ ਹੈਂ ਅਤੇ ਧਨ ਭੀ ਬਹੁਤ ਹੁੰਦਾ ਹੈ
ਪਰ ਸਾਨੂੰ ਸਾਂਤ ਨਹੀਂ ਪ੍ਰਾਪਤਿ ਹੋਤੀ ਤਾਂ ਤੇ ਤੁਸੀਂ ਸਾਨੂੰ ਕੋਈ ਉਪਦੇਸ ਕਰੋ
ਜੋ ਸਾਨੂੰ ਸਾਂਤਿ ਪ੍ਰਾਪਤਿ ਹੋਵੈ ਤਾਂ ਫਿਰ ਸ੍ਰੀ ਰਾਗ ਵਿਚ ਬਾਬਾ ਜੀ ਸਬਦ
ਬੋਲਿਆ॥ ॥ਸਿਰੀਰਾਗੁ ਮਹਲਾ ੧॥ ॥ਹਰਿ ਹਰਿ ਜਪਹੁ ਪਿ
ਆਰਿਹੋ ਗੁਰਮਤਿ ਲੇ ਹਰਿ ਬੋਲਿ॥ ਮਨੁ ਸਚ ਕਸਵਟੀ ਲਾਈਐ ਤੁਲੀ

ਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ ਰਵਿ ਮਾਣਕ ਮੋਲਿ ਅਮੋਲਿ
॥੧॥ ਭਾਈ ਰੇ ਹਰਿ ਹੀਰਾ ਗੁਰ ਮਾਹਿ ॥ ਸਤਿ ਸੰਗਤਿ ਸਤਿਗੁਰੁ ਪਾ
ਈਐ ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥ ਸਚੁ ਵਖਰੁ ਧਨੁ
ਰਾਸਿ ਲੈ ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਇ
ਐ ਤਿਉ ਤ੍ਰਿਸਨਾ ਦਾਸਨਿ ਦਾਸਿ ॥ ਜਮ ਜੰਦਾਰੁ ਨ ਲਗਈ ਇਉ ਭਉ
ਜਲੁ ਤਰੈ ਤਰਾਸਿ ॥੨॥ ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚਿ ਭਾ
ਇ ॥ ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਇ ॥ ਸਚਿ ਰਤੇ ਗੁਰਿ ਮੇਲਿ
ਐ ਸਚੇ ਸਚਿ ਸਮਾਇ ॥੩॥ ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪ
ਦਾਰਥੁ ਹੀਰੁ ॥ ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥ ਤਿਸਕਾ
ਪਰਮਾਰਥੁ ॥ ਬਾਬਾ ਬੋਲਿਆ ਕਿ ਹੇ ਪਿਆਰੇ ਚਿਤੁ ਭੀ ਕਰਤਾਰ
ਕਰਤਾਰ ਜਪੇ ਅਰ ਜੈਸੇ ਗੁਰਾਂ ਮਤ ਦਿਤੀ ਹੈ ਸੋ ਅੰਤਰ ਮੁਖ ਹੋਇ
ਕੇ ਜਪੇ ਕਯੋਂ ਜੋ ਮਨ ਨੂੰ ਸਚੀ ਕਸਵਟੀ ਜੋ ਗੁਰਾਂ ਕਾ ਸਬਦ ਹੈ ਤਿਸ
ਨਾਲ ਲਾਈਦਾ ਹੈ ਤਾਂ ਗੁਰਮੁਖ ਪੂਰੇ ਤੋਲ ਉਤਰ ਦੇ ਹਨ ਅਰ ਮਨ
ਮੁਖਾਂ ਦੇ ਤੋਲ ਊਣੇ ਹੋ ਜਾਂਦਾ ਹੈ ਸੋ ਵਾਹਿਗੁਰੂ ਦੀ ਕੀਮਤ ਕੋਈ ਪਾ ਨ
ਹੀ ਸਕਦਾ ਤਾਂਤੇ ਨਾਮ ਰੂਪੀ ਅਮੋਲਕ ਮਣੀ ਐ ਸੋ ਹੇ ਭਾਈ ਹਰਿ ਜੋ ਹੀ
ਰਾ ਹੈ ਸੋ ਗੁਰਾਂ ਦੇ ਪਾਸ ਹੈ ਅਰ ਸਤ ਸੰਗਤਿ ਨੂੰ ਮਿਲ ਕੇ ਪਛਾਣੀਦਾ ਹੈ
ਅਤੇ ਜੋ ਦਿਨੇ ਰਾਤ ਨਾਮ ਜਪਦੇ ਹਨ ਤਾਂ ਸਚਾ ਵਖਰ ਜੋ ਹੈ ਸੋ ਗੁਰੂ ਦੀ
ਕਿਰਪਾ ਤੇ ਤਿਨਾਂ ਨੂੰ ਹਥ ਲਗਦਾ ਹੈ ਅਰ ਜੈਸੇ ਜਲ ਪਾਇਆਂ ਅਗ
ਨ ਬੁਝ ਜਾਂਦੀ ਹੈ ਤੈਸੇ ਹੀ ਗੁਰਾਂ ਕੇ ਸਬਦ ਕਰ ਤ੍ਰਿਸਨਾਂ ਬੁਝ ਜਾਂਦੀ ਹੈ
ਤੇ ਜਮ ਦਾ ਡੰਡ ਨਹੀਂ ਲਗਦਾ ਅਰ ਬੇੜੇ ਦੀ ਨਿਆਈ ਭਵਜਲ ਤਰ
ਜਾਤਾ ਹੈ ॥੨॥ ਅਰ ਗੁਰਮੁਖਾਂ ਨੂੰ ਕੂੜ ਨਹੀਂ ਭਾਂਵਦਾ ਅਰ ਮਨਮੁਖਾਂ
ਨੂੰ ਸਚ ਨਹੀਂ ਭਾਂਵਦਾ ਪਰ ਜੇੜ੍ਹੇ ਸਚ ਨਾਲ ਰਤੇ ਹੈਨ ਸੋ ਗੁਰੂ ਤਿਨਾਂ ਨੂੰ
ਪਰਮੇਸਰ ਨਾਲ ਮਿਲਾ ਦੇਂਦਾ ਹੈ ॥੩॥ ਅਰ ਲਾਲ ਰੂਪ ਨਾਮ ਜਿਸਨੂੰ

ਪ੍ਰਾਪਤਿ ਹੋਇਆ ਉਨਾਂ ਪਾਰਿ ਪਾਰਿ ਪ੍ਰਮਾਤਮਾ ਮਿਲਦਾ ਹੈ ਗੁਰੂ ਨਾਨਕ
ਜੀ ਕਹਿੰਦੇ ਹਨ ਕਿ ਗੁਰਮੁਖਾਂ ਨੂੰ ਮਿਲੀਦਾ ਹੈ ਤਾਂ ਹਰਿ ਜੀ ਕੀ ਪ੍ਰਾਪਤਿ
ਹੁੰਦੀ ਹੈ ਸੋ ਜਾਇ ਬਚਨ ਬਾਬੇ ਬੋਲਿਆ ਤਾਂ ਸਭ ਚਰਨਾਂ ਤੇ ਗਿਰ ਪੜੇ
ਤਾਂ ਬਾਬਾ ਬੋਲਿਆ ਤੁਸੀ ਸਤਿਨਾਮ ਜਪਿਆ ਕਰਹੁ ਅਰ ਧਰਮ ਦੀ
ਕਿਰਤ ਕੀਤਾ ਕਰੋ ਅਰ ਵੰਡ ਖਾਇਆ ਕਰੋ ਐਸੇ ਇਹ ਉਪਦੇਸ ਦੇਕੇ
ਬਾਬਾ ਜੀ ਅਗੇ ਟੁਰੇ ਤਾਂ ਫਿਰ ਕੇਤ ਮਾਲ ਜੋ ਅਠਵਾਂ ਖੰਡ ਹੈ ਸੋ ਤਿਥੇ ਜਾ
ਇ ਪ੍ਰਾਪਤਿ ਭਏ ਸੋ ਤਿਥੇ ਦੇ ਸਭ ਲੋਕ ਦੇਵੀ ਦੀ ਪੂਜਾ ਕਰਦੇ ਸਨ ਅਤੇ
ਇਕ ਪਰਬਤ ਬਹੁਤ ਉਚਾ ਸੀ ਸੋ ਹਜਾਰ ਕੋਹ ਧੁਜਾ ਦੀ ਨਿਆਈ ਉਚਾ ਸੀ
ਤਾਂ ਬਾਬਾ ਅਰ ਬਾਲਾ ਅਤੇ ਮਰਦਾਨਾ ਤਿਥੇ ਜਾਇ ਬੈਠੇ ਤਾਂ ਰਾਜੇ ਦੇ ਲੋਕਾਂ
ਨੇ ਬਾਲੇ ਨੂੰ ਪਕੜ ਲਿਆ ਅਰ ਰਾਜੇ ਪਾਸ ਲੈ ਗਏ ਤਾਂ ਰਾਜੇ ਕਹਿਆ ਕਿ
ਅਜ ਮੈਂ ਇਸ ਨੂੰ ਦੇਵੀ ਦੀ ਭੇਟ ਦਿਆਂਗਾ ਸੋ ਢੋਲ ਬਜਾਇਕੇ ਅਰ ਨਾ
ਲ ਬਾਲੇ ਨੂੰ ਲੈਕਰ ਰਾਜਾ ਦੇਵੀ ਦੇ ਮੰਦਿਰ ਪਰ ਗਿਆ ਅਰ ਨਾਲ ਬਹੁ
ਤ ਲੋਕ ਗਏ ਜੋ ਸਭ ਲੋਕ ਉਥੇ ਦੇਵੀ ਦੇ ਡੇਹਰੇ ਪਰ ਜਾਇ ਇਕਠੇ ਹੋਏ
ਤਾਂ ਏਧਰੋਂ ਬਾਬਾ ਜੀ ਅਰ ਮਰਦਾਨਾ ਭੀ ਜਾਇ ਖੜੇ ਹੂਏ ਤਾਂ ਮਰਦਾਨੇ ਪੁ
ਛਿਆ ਹੇ ਬਾਲਿਆ ਤੈਨੂੰ ਤਾਂ ਹੁਣ ਟੁਕਟੁਕਾ ਕਰਦੇ ਹਨ ਤਾਂ ਬਾਲੇ ਕਹਿਆ
ਕਿ ਸਰੀਰ ਤਾਂ ਅਗੇ ਹੀ ਅਨਿਤ ਹੈ ਅਰ ਜੇੜ੍ਹਾ ਆਤਮਾ ਹੈ ਸੋ ਸਤ ਹੈ
ਅਰ ਓਹ ਤਾਂ ਕਦੇ ਮਰਨ ਵਿਚ ਆਂਵਦਾ ਹੀ ਨਹੀ ਤਾਂ ਤੇ ਏਹੋ ਝੂਠ ਹੈ ਜੋ ਕ
ਹਿੰਦੇ ਹੋ ਟੁਕਟੁਕ ਕਰਦੇ ਹਨ ਅਰ ਏਹ ਜੋ ਸਰੀਰ ਹੈ ਸੋ ਪੰਜਾਂ ਤਤਾਂ ਦਾ
ਇਕਠਾ ਹੋਇਆ ਅਸਿ ਹੈ ਅਰ ਜਿਸ ਵੇਲੇ ਸਰੀਰ ਬਿਨਸਤਾ ਹੈ ਤਾਂ
ਏਹ ਤਤਾਂ ਦੇ ਅੰਸ ਆਪਣਿਆਂ ਤਤਾਂ ਦੇ ਅੰਸਾਂ ਵਿਚ ਜਾਇ ਇਕਠੇ ਹੋ
ਦੇ ਹਨ ਅਤੇ ਆਤਮਾ ਤਾਂ ਅਗੇ ਹੀ ਸਰਬ ਵਿਚ ਵਿਆਪਿਆ ਹੋਇਆ
ਹੈ ਤਾਂ ਤੇ ਮਰਨਾਂ ਅਰ ਜੀਵਣਾਂ ਭਰਮ ਕਰਕੇ ਭਾਸਤਾ ਹੈ ਅਤੇ ਸਰੀਰ
ਤੋ ਕਾਲ ਦਾ ਗ੍ਰਾਸ ਹੈ ਤਾਂ ਤੇ ਜੇ ਕਾਲ ਦਾ ਸਮਾਂ ਹੋਇਆ ਹੈ ਤਾਂ ਕਿਸੇ ਰਖ
ਨਹੀ ਸਕਣਾਂ ਅਰ ਜੇ ਉਸ ਦਾ ਸਮਾਂ ਨਹੀ ਆਇਆ ਤਾਂ ਛੋਹਿ ਸਕਾ

Ketmal Khand

ਆਪ ਰਾਖਾ ਹੈ ਤਾਂ ਰਾਜੇ ਨੇ ਚੰਡਾਲ ਨੂੰ ਕਹਿਆ ਜੋ ਇਸ ਦਾ ਲੜਕਾ ਕੋਹ ਸੇ
ਜਿਸ ਵੇਲੇ ਚੰਡਾਲ ਨੇ ਤਲਵਾਰ ਉਠਾਈ ਤਾਂ ਦੇਵੀ ਦੀ ਜੋ ਪ੍ਰਤਮਾ ਸੀ ਤੇ



ਸਨੇ ਤਲਵਾਰ ਉਠਾ
ਲਦੇ ਹਥੋਂ ਖੋਹਕੇ
ਰਾਜੇ ਨੂੰ ਮਰੀ ਤਾਂ
ਰਾਜੇ ਦਾ ਸਿਰ
ਖੜਾ ਹੋਇਗਿਆ ਇ
ਆ ਅਰ ਫਿਰ ਦੇਵੀ
ਕ੍ਰੋਧ ਕਰਕੇ ਹੋਰਾਂ
ਲੋਕਾਂ ਨੂੰ ਤਲਵਾਰ ਚਲਾਵਣ ਲਗੀ ਤਾਂ ਬਾਬੇ ਨੇ ਦੇਵੀ ਦੇ ਹਥੋਂ ਤਲਵਾਰ
ਲੈ ਲਈ ਤਾਂ ਬਾਬੇ ਕਹਿਆ ਹੇ ਦੇਵੀ ਏਹ ਰਾਜਾ ਤੇਰਾ ਉਪਾਸਕੀ ਹੈਸੀ
ਅਰ ਬਾਲਾ ਤਾਂ ਕਰਤਾਰ ਦਾ ਉਪਾਸਕ ਸੀ ਸੋ ਤੂੰਧ ਬਾਲੇ ਤੇ ਛਿਡਕੇ ਰਾ
ਜੇ ਨੂੰ ਕਿਉਂ ਮਾਰਿਆ ਤਾਂ ਦੇਵੀ ਕਹਿਆ ਕਿ ਜੋ ਕਰਤਾਰ ਦੇ ਉਪਾਸਕੀ ਹੈਨ
ਤਿਨਾਂ ਦੀ ਮੈਂ ਦਾਸੀ ਹੋਂ॥ ਤਾਂ ਜਿਤਨੇ ਲੋਕ ਹੈਸਨ ਸੋ ਸਭ ਬਾਬੇ ਦੇ ਅਤੇ ਮ
ਣਦਾਨੇ ਦੇ ਅਰ ਬਾਲੇ ਦੇ ਚਰਣਾਂ ਤੇ ਸੀਸ ਪਏ ਅਰ ਬੇਨਤੀ ਕਰਕੇ ਕਹਿ
ਆ ਕਿ ਰਾਜਾ ਮਹਾਂ ਪਾਪੀ ਹੈਸੀ ਪਰ ਤੁਸੀਂ ਸੰਤ ਪਤਤਪਾਵਨ ਹੋ ਸੋ ਇਸ
ਦਾ ਉਧਾਰ ਤੁਸਾਂ ਥੋਂ ਹੀ ਹੋਵਣਾ ਹੈ ਤਾਂ ਬਾਬੇ ਕਹਿਆ ਇਸ ਦੇ ਬੇਟੇ ਨੂੰ ਤਿ
ਲਕ ਦੇਂਦੇ ਹਾਂ ਤਾਂ ਫਿਰ ਰਾਜੇ ਦਾ ਸਿਸਕਾਰ ਕੀਤਾ ਤੇ ਉਸ ਦੇ ਬੇਟੇ ਨੂੰ ਰਾਜਤਿ
ਲਕ ਦਿਤਾ ਹੈ ਤੇ ਨਾਮ ਉਸ ਦਾ ਧਰਮ ਜਨਮ ਰਖਿਆ ਅਤੇ ਫਿਰ ਉਸ ਨੂੰ
ਉਪਦੇਸ ਕੀਤੋ ਜੋ ਆਏ ਗਏ ਸੰਤ ਸਾਧ ਦੀ ਟਹਲ ਕਰਨੀ ਅਤੇ ਤੂੰ
ਸਤਿਨਾਮ ਦਾ ਮੰਤ੍ਰ ਜਪਿਆ ਕਰ ਤਾਂ ਫਿਰ ਬਾਬਾ ਜੀ ਓਥੋਂ ਅਗੇ ਟੁਰੇ ਤਾਂ ਅ
ਰਬ ਖੰਡ ਜੋ ਨਵਾਂ ਖੰਡ ਹੈ ਅਰ ਹਰਿ ਵਰਖ ਖੰਡ ਭੀ ਉਸ ਨੂੰ ਕਹਿੰਦੇ ਹਨ
ਤਿਸ ਜਾ ਗਾਂ ਬਾਬਾ ਜੀ ਗਏ ਅਰ ਅਰਬ ਖੰਡ ਦਾ ਜੋ ਰਾਜਾ ਸੀ ਸੋ ਆਇ
ਚਰਨੀ ਲਗਾ ਅਰ ਅਰਦਾਸ ਕੀਤੀ ਜੋ ਮੁਝੇ ਕੁਛ ਉਪਦੇਸ ਕਰੋ ਤਾਂ ਫਿਰ

ਬਾਬਾ ਜੀ ਨੇ ਮਾਰੂ ਰਾਗ ਵਿਚ ਸਬਦ ਉਚਾਰਿਆ ॥ ਰਾਗੁ ਮਾਰੂ ਮਹ
ਲਾ ੧ ॥ ਬਿਮਲ ਮਝਾਰ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥ ਦਾਦਰ ਤੂ
ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤ
ਨ ਲਖਸਿ ਰੇ ॥੧॥ ਰਹਾਉ ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ
ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨ ਰੇ ॥
੨ ॥ ਅੰਮ੍ਰਿਤ ਖੰਡ ਦੂਧ ਮਧ ਸੰਚਤ ਤੂ ਬਨ ਚਾਤਰ ਰੇ ॥ ਅਪਨਾ ਆ
ਪੁ ਤੂ ਕਬਹੂ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥ ਪੰਡਿਤ ਸੰਗਿ ਵਸ
ਹਿ ਜਨ ਮੂਰਖ ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੂ ਨ ਛੋ
ਡਸਿ ਸੁਆਨ ਪੂਛਿ ਜਿਉ ਰੇ ॥੪॥ ਇਕ ਪਾਖੰਡੀ ਨਾਮ ਨ ਰਾਚਹਿ ਇਕ
ਹਰਿ ਹਰਿ ਚਰਨੀ ਰੇ ॥ ਪੂਰਬ ਲਿਖਿਆ ਪਾਵਸਿ ਨਾਨਕ ਰਸਨਾ ਨਾਮ
ਜਪ ਰੇ ॥੫॥੪॥ ਤਿਸ ਕਾ ਪਰਮਾਰਥ ਸ੍ਰੀ ਗੁਰੂ ਨਾਨਕ ਦੇਵ ਜੀ ਕਹੇ ਹੈਂ
ਕਿ ਜਿਸ ਤਲਾਵ ਮੈਂ ਨਿਰਮਲ ਜਲ ਹੈ ਅਰ ਤਿਸ ਮੈਂ ਕਵਲਾਂ ਕੇ ਸਮੂਹ
ਬਸਤੇ ਹੈਂ ਅਰ ਡਡੂ ਭੀ ਜਲ ਵਿਚ ਵਸਦਾ ਹੈ ਅਰ ਡਡੂ ਸਿਬਾਲ ਖਾਂਦਾ
ਹੈ ਅਰ ਅੰਮ੍ਰਿਤ ਰੂਪੀ ਜੋ ਕਵਲ ਹੈਨ ਤਿਨ ਕੋ ਨਹੀ ਜਾਣਦਾ ਅਤੇ ਭਵ
ਰ ਅਰ ਭਵਰੀਆਂ ਬਾਗਾਂ ਦੇ ਬਨ ਵਿਚ ਵਸਦੀਆਂ ਹੈਨ ਪਰ ਕਉਲਾਂ
ਕੀ ਵਾਸਨਾ ਆ ਲੇਤੀਆਂ ਹਨ ਅਰ ਚੰਦ੍ਰਮਾ ਆਕਾਸ਼ ਮੇਂ ਹੋਤਾ ਹੈ ਅਤੇ ਕੁ
ਦੀਆਂ ਜਲ ਮੇਂ ਹੋਤੀਆਂ ਹੈਨ ਪਰ ਜਿਧਰ ਜਿਧਰ ਚੰਦ੍ਰਮਾ ਜਾਤਾ ਹੈ ਤਿ
ਧਰ ਤਿਧਰ ਨਿਵਤੀਆਂ ਜਾਤੀਆਂ ਹੈਨ ਤੈਸੇ ਜਗਤ ਰੂਪੀ ਇਕ ਤਲਾਵ
ਹੈ ਅਰ ਮਹਾਰਾਜ ਦੇ ਗੁਣਾਂਨਵਾਦ ਅਰ ਸੰਤ ਜੋ ਹੈਨ ਸੋ ਕਵਲ ਹੈਂ ਅਰ
ਕੁਸੰਗੀ ਡਡੂ ਹੈ ਅਰ ਵਿਖਿਆ ਰੂਪੀ ਸਿਬਾਲ ਹੈ ਸੋ ਕੁਸੰਗੀ ਵਿਖਿਆਂ ਨੂੰ
ਭੋਗਦੇ ਹਨ ਪਰ ਪਰਮੇਸਰ ਦਾ ਨਾਮ ਅਤੇ ਸੰਤਾਂ ਦੀ ਸੰਗਤ ਨਹੀਂ ਕਰਦੇ
ਅਰ ਜੇਹੜੇ ਜਗਿਆਸੀ ਭਵਰੇ ਹੈਨ ਸੋ ਦੂਰ ਸੇ ਆਇ ਕਰ ਮਹਾਰਾ
ਜ ਦਾ ਜਸ ਸੁਣਦੇ ਹਨ ਅਰ ਸਤਸੰਗ ਕਰਦੇ ਹਨ ਅਰ ਕਈ ਰੂਪੀ ਜੋ

ਜਾਗੀਆਸੀ ਦੇ ਮਨ ਹੈਨ ਸੋ ਭੇਖ ਰੂਪੀ ਗੁਰਾਂ ਦੇ ਵਚਨ ਸੁਨਕਰ ਪਏ ਰਿਵਦੇ ਹੈਨ ॥ ਅਰ ਅੰਮ੍ਰਿਤ ਤੇ ਖੰਡ ਅਰ ਦੁਧ ਅਤੇ ਮਾਖਿਓਂ ਜੇ ਤੂੰਬੇ ਦੇ ਵਿਚ ਪਾਈਏ ਤਾਂ ਤੂੰਬਾ ਮਿਠਾ ਨਹੀਂ ਹੋ ਜਾਂਦਾ ਅਬਦ ਬਾਦਰਾਂ ਅਗੇ ਮੀਂਹ ਆਥੀਆਂ ਪਾਈਏ ਤਾਂ ਰਾਜੀ ਨਹੀਂ ਹੁੰਦੇ ਪਰ ਚਾਣਿਆਂ ਤੇ ਰਾਜੀ ਹੁੰਦੇ ਹਨ ਤੈਸੇ ਅੰਮ੍ਰਿਤ ਰੂਪੀ ਸਬਦ ਸਕਤਾਂ ਨੂੰ ਸੁਣਾਈਏ ਅਰ ਬੁਝਾਈਏ ਤਾਂ ਹਉਮੈਂ ਨਹੀਂ ਜਾਂਦੀ ਅਰ ਜੈਸੇ ਪ੍ਰੇਤ ਤੇ ਭੂਤ ਗਣ ਆਪਣੀ ਪਰਕਿਰਤ ਨਹੀਂ ਛੋਡਤੇ ਤੈਸੇ ਸਾਕਤ ਆਪਣਾ ਖੋਟਾ ਸੁਭਾਵ ਨਹੀਂ ਛੋਡਦੇ ਅਰ ਜੈਸੇ ਕੁਤੇ ਦੀ ਪੂਛਲ ਭੀ ਸਿਧੀ ਨਹੀਂ ਹੁੰਦੀ ਤੈਸੇ ਪੰਡਿਤਾਂ ਅਰ ਸਾਧਾਂ ਦੀ ਸੰਗਤ ਭੀ ਕਰਦੇ ਹਨ ਪਰ ਖੋਟੇ ਕਰਮ ਨਹੀਂ ਛੋਡਤੇ ॥ ਅਰ ਇਕ ਪਖੰਡੀ ਵਾਸਤੇ ਪੜ੍ਹਦੇ ਸੁਣਦੇ ਹਨ ਅਰ ਇਕ ਪਰਮੇਸਰ ਦੀ ਪ੍ਰੀਤ ਕਰਦੇ ਹਨ ਸੋ ਪੂਰਬਲਾ ਲੇਖ ਉਨਾਂ ਨੂੰ ਪ੍ਰਾਪਤ ਹੋਂਦਾ ਹੈ ਤਾਂ ਤੇ ਤੁਸੀਂ ਰਸਨਾ ਕਰ ਰਾਮ ਨਾਮ ਜਪਦੇ ਰਹੋ ਸੋ ਤੁਸਾਂ ਉਧਾਰ ਇਸੇ ਕਰ ਹੋਸੀ ਤਾਂ ਇਹ ਵਚਨ ਸੁਣਕੇ ਸਭ ਚਰਨੀ ਆਇ ਲਗੇ ਤਾਂ ਮਰਦਾਨੇ ਕਹਿਆ ਕਿ ਬਾਬਾ ਜੀ ਜੋ ਗੋਰਖ ਦੇ ਤਪ ਦੀ ਜਾਗਾਂ ਹੈ ਅਰ ਗੋਰਖ ਨੇ ਇਕਾ ਇਕਾ ਤਿਲ ਖਾ ਕੇ ਜਿਥੇ ਜੋਗ ਸਾਧਨ ਕੀਤੀ ਹੈ ਅਰ ਤਿਲ ਗਾਚੀ ਜਿਸ ਸਹਰ ਦਾ ਨਾਮ ਹੈ ਅਰ ਸੁਣਿਆ ਹੈ ਕਿ ਇਥੇ ਸਭੇ ਸਿਧ ਰਹਿੰਦੇ ਹਨ ਸੋ ਉਸ ਜਗਾਂ ਦਾ ਭੀ ਦਰਸਨ ਕਰੀਏ ॥ ਤਾਂ ਫਿਰ ਬਾਬਾ ਜੀ ਉਥੋਂ ਟੁਰਕੇ ਤਿਲ ਗਾਚੀ ਦੇ ਬਾਹਰ ਆਇ ਉਤਰੇ ਅਰ ਇਥੇ ਸਭੇ ਸਿਧ ਇਕਠੇ ਆਣ ਹੋਏ ਤਾਂ ਉਨਾਂ ਆਪਸ ਵਿਚ ਕਹਿਆ ਕਿ ਜੇ ਅਸੀਂ ਨਾਨਕ ਵੇਦੀ ਨੂੰ ਨਹੀਂ ਜੀਤਦੇ ਤਾਂ ਅਸਾਡਾ ਮਾਣ ਜਗਤ ਵਿਚ ਨਹੀਂ ਰਹਿੰਦਾ ਸੋ ਇਹ ਵਿਚਾਰ ਕੇ ਉਨਾਂ ਇਕ ਤਿਲ ਪ੍ਰਸਾਦਿ ਬਾਬੇ ਦੇ ਅਗੇ ਆਨ ਰਖਿਆ ਅਰ ਜਿਤਨਾਂ ਜਲ ਆਹਾ ਸੋ ਸਿਧਾਂ ਨੇ ਛਿਪਾ ਛਡਿਆ ਅਰ ਸਿਧਾਂ ਇਹ ਮਨ ਵਿਚ ਇਹ ਵਿਚਾਰਿਆ ਕਿ ਇਕ ਤਿਲ ਬਾਬਾ ਕਿਵੇਂ ਕਰ ਵਰਤਾਵੇਗਾ ਤਾਂ ਬਾਬੇ ਨੇ ਐਸਾ ਕੀਆ ਕਿ ਜੋ ਗੋਰਖ ਦਾ ਤੂੰਬਾ ਜਲ ਦਾ ਭਰਿਆ ਹੋਇਆ ਸੀ ਸੋ ਡੁਲ੍ਹਾਇ ਦਿਤਾ ਤਾਂ ਨਦੀ ਹੋ ਚਲੀ ਅਰ

ਬਾਲੇ ਨੂੰ ਆਗਿਆ ਕੀਤੀ ਕਿ ਇਸਨੂੰ ਧੋਣ ਸੇ ਧੋਣਕੇ ਅਰ ਜਲ ਦਾ ਤੂੰਬਾ
ਭਰਪੂਰ ਕਰਕੇ ਸਭਨਾਂ ਸਿਧਾਂ ਵਿਚ ਪ੍ਰਸਾਦ ਵਰਤਾਇਆ ਤਾਂ ਸਿਧ
ਇਹ ਕਉਤਕ ਦੇਖਕੇ ਬਹੁਤ ਭੈਮਾਨ ਹੋਏ ਤਾਂ ਫਿਰ ਮੰਗਲ ਨਾਥ ਬੋਲਿਆ



ਕਿ ਹੇ ਨਾਨਕ ਜੀ ਅਗੇ ਇਥੇ
ਬਹੁਤ ਤਪਵ ਨੇ ਆਏ ਹਨ
ਪਰ ਸਿਧਾਂ ਦਾ ਬਲ ਸਭਨਾਂ
ਤੇ ਰਹਿਆ ਹੈ ਅਰ ਤੁਧ ਪਾਸਿ
ਧਾਂ ਉਰੇਆ ਪਣਾ ਬਲ ਪ
ਇਆ ਹੈ ਤਾਂ ਤੇ ਤੂੰ ਬੜਾ ਸੁਚੀ
ਆਰ ਪੁਰਖ ਦਿਸੁ ਆਵਨਾ
ਹੈ ਤਾਂ ਬਾਬੇ ਜੀ ਨੇ ਕਹਿਆ ਕਿ ਮਹਾਰਾਜ ਦੇ ਨਾਮ ਦਾ ਪ੍ਰਤਾਪ ਹੈ ਅਤੇ ਸਰੀ
ਰ ਤਾਂ ਪੰਜਾਂ ਭੂਤਾਂ ਦੇ ਹੈਨ ਅਰ ਆਤਮਾਂ ਸਭ ਵਿਚ ਇਕੋ ਹੀ ਹੈ ਪਰ ਕਰਤਾ
ਰ ਦੇ ਨਾਮ ਬਿਨ ਸਭ ਅਧੋਗਤ ਨੂੰ ਪ੍ਰਾਪਤ ਹੋਂਵਦੇ ਹਨ ਤਾਂ ਤੇ ਜੋ ਨਾਮ ਜਪਦੇ
ਹਨ ਸੋ ਨਾਮ ਨੂੰ ਪ੍ਰਾਪਤ ਹੋਂਦੇ ਹਨ ਤਾਂ ਸਿਧਾਂ ਕਹਿਆ ਕਿ ਗਿਆਨ ਬਿਨਾ ਮੁ
ਕਤਿ ਨਹੀਂ ਹੁੰਦੀ ਤਾਂ ਬਾਬੇ ਕਹਿਆ ਕਿ ਜੋ ਅਠ ਪਹਿਰ ਨਾਮ ਦਾ ਅਭਿਆ
ਸ ਕਰਦੇ ਹਨ ਸੋ ਉਨਾਂ ਨੂੰ ਈਸ੍ਵਰ ਦੀ ਕਿਰਪਾ ਕਰ ਗਿਆਨ ਭੀ ਪ੍ਰਾਪਤ
ਹੋਂਦਾ ਹੈ ਤਾਂ ਫਿਰ ਬਾਬਾ ਜੀ ਨੇ ਰਾਮਕਲੀ ਰਾਗ ਵਿਚ ਇਕ ਅਸਟਪਦੀ
ਆਖੀ ॥ ॥ ਰਾਗੁ ਰਾਮਕਲੀ ਮਹਲਾ ੧ ॥ ਜਗ ਪਰਬੋਧਹਿ ਮ
ੜੀ ਬਧਾਵਹਿ ॥ ਆਸਣ ਤਿਆਗ ਕਾਹੇ ਸਚ ਪਾਵਹਿ ॥ ਮਮਤਾ ਮੋਹ ਕਾ
ਮਣ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥ ਜੋਗੀ ਬੈਸ ਰਹਹੁ ਦੁ
ਬਿਧਾ ਦੁਖ ਭਾਗੈ ॥ ਘਰਿ ਘਰਿ ਮਾਂਗਤ ਲਾਜ ਨ ਲਾਗੈ ॥੧॥ ਰਹਾਉ ॥
ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥ ਗੁਰ
ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥
ਭਸਮ ਚੜਾਇ ਕਰਹਿ ਪਾਖੰਡ ॥ ਮਾਇਆ ਮੋਹਿ ਸਹਹਿ ਜਮ ਡੰਡੁ ॥ ਫੂਟੈ

ਖਪਰ ਭੀਖਿਆ ਨ ਪਾਇਆ ॥ ਬਿਧ ਨ ਬਾਧਿਆ ਅਵੈ ਜਾਇਆ ॥੩॥ ਬਿੰਦ ਨ ਰਾ
ਖਹਿ ਜਤੀ ਕਹਾਵਹਿ ॥ ਮਾਈ ਮੰਗਤ ਤ੍ਰੈ ਲੋਭਾਵਹਿ ॥ ਨਿਰਦਇਆ ਨਹੀ
ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥੪॥ ਭੇਖ ਕਰਹਿ ਖਿੰਥਾ ਬਹੁ
ਥਟੂਆ ॥ ਝੂਠੋ ਖੇਲ ਖੇਲੈ ਬਹੁ ਨਟੂਆ ॥ ਅੰਤਰਿ ਅਗਨਿ ਚਿੰਤਾ ਬਹੁ
ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥ ਮੁੰਦ੍ਰਾ ਫਟਕ ਬਨਾਈ ਕੰਨਿ
॥ ਮੁਕਤਿ ਨਹੀ ਬਿਦਿਆ ਬਿਗਿਆਨਿ ॥ ਜਿਹਵਾ ਇੰਦ੍ਰੀ ਸਾਦਿ ਲੁੋਭਾਨਾ ॥ ਪ
ਸੂ ਭਏ ਨਹੀ ਮਿਟੈ ਨੀਸਾਨਾ ॥੬॥ ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸ
ਬਦੁ ਵੀਚਾਰੈ ਚੂਕਸਿ ਸੋਗਾ ॥ ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁ
ਗਤਿ ਵੀਚਾਰੇ ਸੋਇ ॥੭॥ ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥ ਥਾਪਿ ਉ
ਥਾਪੇ ਕਰੇ ਸੁ ਹੋਗੁ ॥ ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿ
ਭਵਣ ਮੀਤੁ ॥੮॥੨॥ ਤਾਂ ਫਿਰ ਜੋਗੀਆਂ ਕਹਿਆ ਕਿ ਇਸ ਸਬਦ ਦਾ
ਸਾਨੂੰ ਅਰਥ ਸੁਣਾਵੋ ਤਾਂ ਬਾਬੇ ਕਹਿਆ ਜੋਗੀ ਜੋ ਹੁੰਦੇ ਹਨ ਸੋ ਤਿਨਾਂ ਦੇ ਹ੍ਰਿ
ਦੇ ਵਿਚ ਮਾਇਆ ਦਾ ਮੋਹ ਹੁੰਦਾ ਹੈ ਅਰ ਜਗਤ ਨੂੰ ਪ੍ਰਬੋਧ ਦੇਂਦੇ ਅਤੇ ਮ
ੜੀਆਂ ਬੰਧ ਬੈਠਦੇ ਹਨ ਅਤੇ ਆਸਣ ਨੂੰ ਤਿਆਗ ਕੇ ਦੁਆਰੇ ਦੁਆਰੇ
ਪਰ ਪਏ ਫਿਰਦੇ ਹਨ ਪਰ ਸਚ ਕਿਥੋਂ ਪ੍ਰਾਪਤਿ ਹੋਵੈ ਕਿਉਂ ਜੋ ਮਮਤਾ ਦੇ ਮ
ਤੇ ਹੋਏ ਅਰ ਇਸਤ੍ਰੀਆਂ ਦੇ ਹਿਤਕਾਰੀ ਹੈਨ ਅਰ ਨਾਂ ਓਹ ਅਉਧੂਤ ਹਨ
ਅਰ ਨਾਂ ਓਹ ਸਿਆਣੀ ਹੈਨ ॥੧॥ ਤਾਂਤੇ ਹੇ ਜੋਗੀ ਜੇ ਤੂੰ ਆਪਣੇ ਆਸ
ਣ ਉਪਰ ਬੈਠਾ ਰਹੇਂ ਤਾਂ ਤੇਰੀ ਪ੍ਰਾਲਬਧ ਤਾਂ ਜਿਥੇ ਆਪਣੇ ਸੇਤਰ ਦੁਬਿ
ਧਾ ਤੇਰੇ ਮਨ ਵਿਚੋਂ ਦੂਰ ਹੋਵੇ ਅਤੇ ਜੋ ਆਸਣ ਨੂੰ ਛਡ ਕੇ ਘਰ ਘਰ ਮੰ
ਗਦਾ ਫਿਰਦਾ ਹੈ ਸੋ ਭੁਲ ਕੇ ਸਰਮ ਨਹੀਂ ਅੰਦਰੀ ਜੋਤਿ ਕਰਤਾਰ ਦੇ ਸਿਦ
ਕ ਤੇ ਠਹਰਿਆ ਰਹੁ ॥ ਤੇ ਸਬਦ ਗਾਉਨਾ ਹੈਂ ਅਰ ਆਪਣੇ ਸਰੂਪ ਨੂੰ ਨ
ਹੀਂ ਚੀਨਦਾ ਅਰ ਤ੍ਰਿਸਨਾਂ ਦੀ ਜੋ ਅਗਨ ਹੈ ਸੋ ਭਲੀ ਪ੍ਰਕਾਰ ਜਲਾਂਵਦੀ
ਰਹਿੰਦੀ ਹੈ ਅਰ ਬੁਝਦੀ ਨਹੀਂ ਸੋ ਜੋ ਗੁਰਾਂ ਦੇ ਸਬਦ ਨਾਲ ਰਪੇ ਤੇ ਭਉਕ
ਰੇ ਤੇ ਭਿਖਿਆ ਸਹਜ ਦੀ ਆਈ ਹੋਈ ਵੀਚਾਰ ਕੇ ਖਾਏ ਤਾਂ ਈ ਸਰਨੂੰ

ਪ੍ਰਾਪਤ ਹੋਵੇ ਅਤੇ ਜੋ ਹਠ ਕੇ ਪਾਖੰਡ ਦੇ ਵਾਸਤੇ ਬਿਭੂਤ ਲਾਂਵਦੇ ਹਨ ਸੋ ਮਾਇਆ
ਦੇ ਮੋਹੇ ਹੋਏ ਜਮ ਦਾ ਡੰਡ ਸਹਿੰਦੇ ਹਨ ਅਰ ਜਬ ਲਗ ਸਤਿਗੁਰ ਤਾਂ ਨੂੰ ਮਿ
ਲਕੇ ਨਾਮ ਦੀ ਭਿਖਿਆ ਨਾ ਲਵੇ ਤਾਂ ਸਰੀਰ ਛੁਟੇਗਾ ਅਰ ਵਾਸਨਾਂ ਦੇ ਬੰ
ਧਨਾਂ ਦਾ ਬਧਾ ਆਵੇ ਜਾਵੇਗਾ ॥ ੩ ॥ ਅਰ ਜੋ ਬਿੰਦ ਨੂੰ ਨਹੀਂ ਰਖਦੇ ਤੇ
ਆਪਨੂੰ ਜਤੀ ਕਹਾਂਵਦੇ ਹੈਨ ਅਤੇ ਮਾਇਆ ਨੂੰ ਮੰਗਣ ਵਾਸਤੇ ਤ੍ਰਿਲੋਕੀ
ਵਿਚ ਭਉਂਦੇ ਫਿਰਦੇ ਹਨ ਅਰ ਦਇਆ ਜੀਆਂ ਉਤੇ ਨਹੀਂ ਕਰਦੇ ਅਤੇ ਗਿਆ
ਨ ਦੀ ਜੋਤ ਦਾ ਉਜਾਲਾ ਉਨਾਂ ਦੇ ਮਨ ਵਿਚ ਨਹੀਂ ਹੋਇਆ ਸੋ ਸਭ ਜੰਜਾਲ
ਵਿਚ ਡੁਬੇ ਹੋਏ ਹੈਨ ਅਰ ਬਾਹਰੋਂ ਭੇਖ ਬਨਾਵਦੇ ਹੈਨ ਅਤੇ ਖਿੰਥਾ ਪਾਉਂਦੇ
ਹਨ ਅਰ ਘਾਟ ਬਨਾਉਂਦੇ ਹੈਨ ਸੋ ਝੂਠ ਖੇਲ ਨਟਾਂ ਦੀ ਨਿਆਈਂ ਕਰਦੇ ਹੈ
ਨ ਅਰ ਅੰਤਰ ਚਿੰਤਾਂ ਦੀ ਅਗਨ ਕਰ ਪਏ ਦਾਝਦ ਰਹਿੰਦੇ ਹਨ ਸੋ ਨਾਮ
ਦਾਨ ਇਸਨਾਨ ਦੇ ਪਾਠ ਕੈ ਸੋ ਉਤਰੈ ॥ ੫ ॥ ਅਰ ਫਟਕ ਦੀਆਂ ਮੁੰਦ੍ਰਾਂ
ਕੰਨਾਂ ਵਿਚ ਪਾਉਂਦੇ ਹੈਨ ਅਤੇ ਗਿਆਨ ਦੀ ਵਿਦਿਆ ਪ੍ਰਾਪਤ ਨਹੀਂ ਹੋਈ
ਤਾਂ ਮੁਕਤਿ ਨਹੀਂ ਹੋਤੀ ਅਰ ਜੋ ਰਸਨਾ ਤੇ ਇੰਦ੍ਰੀਆਂ ਦੇ ਸੁਆਦ ਵਿਚ ਲੋਭੇ
ਹੋਏ ਹੈਨ ਸੋ ਪਸੂਆਂ ਦੇ ਸਮਾਨ ਹੈਨ ਅਰ ਅਰਜਨ ਭੀ ਪਸੂਆਂ ਦੇ ਸਮਾਨ
ਤਿਨਾਂ ਦੀ ਬੀਤਤੀ ਹੈ ॥ ਅਰ ਲੋਕ ਭੀ ਤਿਨਾਂ ਗੁਣਾਂ ਵਿਚ ਵਿਆਪੇ ਹੋਏ ਹੈ
ਨ ਅਰ ਜੋਗੀ ਭੀ ਤਿਨਾਂ ਗੁਣਾਂ ਵਿਚ ਵਿਆਪੇ ਹੋਏ ਹੈਨ ਤਾਂ ਤੇ ਜੋ ਗੁਰਾਂ ਦੇ
ਸਬਦ ਨੂੰ ਵਿਚਾਰਦੇ ਹਨ ਉਨਾਂ ਦੇ ਮਨ ਦਾ ਸ਼ੋਕ ਮਿਟ ਜਾਂਦਾ ਹੈ ਅਰ ਸਤੋਖ
ਬਟ ਕਰਕੇ ਮਨ ਉਨਾਂ ਦੇ ਉਜਲੇ ਹੋਂਦੇ ਹਨ ਅਰ ਜੋਗ ਦੀ ਜੁਗਤਿ ਭੀ ਸੋ
ਈ ਵਿਚਾਰਦੇ ਹੈਨ ॥ ੭ ॥ ਸਤਿਗੁਰਾਂ ਪਾਸ ਜੋ ਨਿਧਾਂ ਹਨ ਅਰ ਓਹ ਕ
ਰਨੇ ਜੋਗ ਹੈਨ ਸੋ ਜੇਕਰ ਚਾਹਨ ਤਾਂ ਅਗਿਆਨੀਆਂ ਨੂੰ ਗਿਆਨ ਦੇ
ਕੇ ਤੇ ਮੁਕਤ ਕਰ ਲੈਨ ਪਰ ਸਤ ਅਰ ਜਤ ਅਰ ਸੰਜਮ ਜਾਂ ਸਦਾ ਚਿਤ ਵਿ
ਚ ਹੋਂਦੇ ਹਨ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਸੋਈ ਜੋਗੀ ਤ੍ਰਿਭਵਣ
ਨੂੰ ਮੀਤ ਹੈ ॥ ਸੋ ਜਾਂ ਏਹ ਸਬਦ ਬਾਬੇ ਕਹਿਆ ਤਾਂ ਜੋਗੀਆਂ ਕਾਇਆਂ ਦੇ
ਮਨ ਵਿਚ ਵਿਖਿਆਂ ਦੀਆਂ ਵਾਸਨਾਂ ਖਹਤੜ ਹੋ ਰਹੀਆਂ ਹੈਨ ਅਰ ਮਨ ਵੀ

ਫੁਰਦੀਆਂ ਨਹੀਂ ਸੋ ਇਹ ਮਨ ਥੀ ਕਿਸ ਪ੍ਰਕਾਰ ਨਸ਼ਟ ਤਾਂ ਬਾਬੇ ਕਹਿ
ਆ ਕਿ ਜੋ ਜਗਤ ਨੂੰ ਝੂਠ ਕਰ ਜਾਣੈ ਤਾਂ ਵਾਸਨਾਂ ਮਿਟਦੀਆਂ ਹੈਨ ਅਰ
ਜੋਗੀ ਜੋ ਹੈਨ ਸੋ ਜਿਤ ਵੇਲੇ ਸਮਾਧ ਲਾਇ ਦੇਹਨ ਤਾਂ ਵਾਸਨਾਂ ਮਿਟਜਾ
ਦੀਆਂ ਹੈਨ ਪਰ ਜੋ ਸਵੇਲੇ ਸਮਾਧ ਥੀ ਲਾਹਿੰਦੇ ਹੈਨ ਤਾਂ ਫੇਰ ਵਾਸਨਾਂ
ਉਪਜਿਆਂਵਦੀਆਂ ਹੈਨ ਅਤੇ ਜੋ ਗਿਆਨੀ ਜੋਗੀ ਹੁੰਦੇ ਹੈਨ ਸੋ ਸਮਾਧ
ਵਿਚ ਤਾਂ ਉਨਾਂ ਨੂੰ ਵਾਸਨ ਫੁਰਦੀਆਂ ਹੀ ਨਹੀਂ ਪਰ ਫੇਰ ਜਿਸ ਵੇਲੇ ਸਮਾ
ਧ ਥੀ ਉਤਰਦੇ ਹੈਨ ਤਿਤ ਵੇਲੇ ਵਿਦੰਤ ਦਾ ਪ੍ਰਚਾਰ ਕਰਦੇ ਹੈਨ ਅਤੇ ਜਗਤ
ਉਨਾਂ ਨੂੰ ਅਨਿਤ ਭਾਸਤਾ ਹੈ ਤਾਂ ਤੇ ਉਨਾਂ ਨੂੰ ਵਾਸਨਾਂ ਕਦਾਚਿਤ ਨਹੀਂ ਫੁਰਦੀ
ਆਂ ਤਾਂ ਸਿਧਾਂ ਪੁਛਿਆ ਜੋਗ ਕਰਕੇ ਵਾਸਨਾ ਤੁਰਤ ਖੀਣ ਹੁੰਦੀਆਂ ਹੈਨ
ਕਿ ਗਿਆਨ ਕਰਕੇ ਤੁਰਤ ਖੀਣ ਹੋਂਦੀਆਂ ਹੈਨ ਤਾਂ ਬਾਬੇ ਕਹਿਆ ਅਧ
ਕਾਰੀ ਉਤੇ ਵਰਤਾ ਹੈ ਜੋ ਜਿਨਾਂ ਸਭ ਪਦਾਰਥ ਘਰ ਬਾਰ ਦੇ ਤਿਆਗ ਛ
ਡੇ ਹੈਨ ਉਨਾਂ ਨੂੰ ਜੋਗ ਕਰ ਤੁਰਤ ਗਿਆਨ ਹੋਂਦਾ ਹੈ ਅਤੇ ਜੇਹੜੇ ਵਿਹਾਰੀ
ਹਨ ਅਰ ਉਨਾਂ ਥੀ ਜੋਗ ਨਹੀਂ ਹੋਂਦਾ ਸੋ ਇਹ ਭਗਤ ਕਰ ਗਿਆਨ ਨੂੰ ਪ੍ਰਾਪ
ਤ ਹੋਂਦੇ ਹਨ ਕਯੋਂ ਕਿ ਗਿਆਨ ਰੂਪੀ ਪੰਖੀ ਦੇ ਭਗਤਿ ਅਰ ਜੋਗ ਦੋਨੋ ਪੰ
ਖ ਹੈਂਨ ਸੋ ਜੋ ਦੋਨੋਂ ਪ੍ਰਾਪਤ ਹੋਂਦੇ ਹਨ ਤੇ ਗਿਆਨ ਇਸਥਿਰ ਰਹਿੰਦਾ ਹੈ
ਅਰ ਜੋ ਇਕ ਇਕ ਭੀ ਹੋਂਦਾ ਹੈ ਤਾਂ ਭੀ ਸਤਿਗੁਰਾਂ ਨੂੰ ਮਿਲਕੇ ਗਿਆਨ ਪ੍ਰਾ
ਪਤ ਹੋਂਦਾ ਹੈ ਤਾਂ ਅਗੋ ਦੋਨੋ ਸਹਾਇਕ ਹੋ ਵਰਤਦੇ ਹੈਨ ਅਰ ਜਿਸ ਸ
ਮੇਂ ਇਕਤ੍ਰ ਹੋਂਦਾ ਹੈ ਤਾਂ ਇੰਦ੍ਰੀਆਂ ਤੇ ਵਾਸਨਾਂ ਰੋਕ ਕੇ ਸਮਾਧ ਵਿਚ ਇ
ਸਥਿਰ ਹੋਂਦਾ ਹੈ ਅਰ ਜਿਸ ਸਮੇਂ ਵਿਵਹਾਰ ਵਲ ਸੁਰਤਿ ਆਂਵਦੀ ਹੈ ਤਾਂ ਮ
ਨ ਨੂੰ ਸਬਦ ਵਿਚ ਇਕੇ ਨਾਮ ਵਿਚ ਜੋੜਦਾ ਹੈ ਅਰ ਜੋ ਕੋਈ ਵਿਵਹਾਰ ਦੀ
ਕਿਰਿਆ ਹੋਂਦੀ ਹੈ ਤਾਂ ਭੀ ਈਸਰ ਨੂੰ ਸਚ ਜਾਣਕੇ ਅਤੇ ਸਚ ਹੋਕੇ ਕਰ
ਮ ਕਰਦੇ ਹੈਨ ਅਰ ਜੋ ਅਹਾਰ ਦੀ ਕਿਰਿਆ ਕਰਨੀ ਹੋਂਦੀ ਹੈ ਤਾਂ ਭੀ ਈਸ
ਰ ਦਾ ਧਿਆਨ ਕਰਕੇ ਅਤੇ ਗੁਰਾਂ ਦਾ ਧਿਆਨ ਕਰਕੇ ਸੰਜਮ ਨਾਲ ਅ
ਲਪ ਅਹਾਰ ਕਰਦਾ ਹੈ ਅਰ ਭਗਤਾਂ ਤੇ ਗੁਰਾਂ ਦੀ ਟਹਲ ਸੇਵਾ ਕਰਦਾ ਹੈ

ਅਤੇ ਸੁਆਸ ਸੰਕਰ ਵਾਹਗੁਰੂ ਦਾ ਨਾਮੁ ਜਪਦਾ ਹੈ ਸੋ ਇਸ ਭੁਗਤ ਕਰ
ਭੁਗਤ ਗਿਆਨ ਪ੍ਰਾਪਤ ਹੋਂਦਾ ਹੈ ਪਰ ਜੋਗ ਬਿਨਾ ਗਿਆਨ ਦੇ ਮੁਕਤ
ਨਹੀ ਕਰਦਾ ਅਤੇ ਜੋ ਮਹਾਰਾਜ ਦੀ ਭੁਗਤਿ ਹੈ ਸੋ ਗਿਆਨ ਬਿਨਾ ਹੀ
ਈਸਰ ਨੂੰ ਜਾਇ ਪ੍ਰਾਪਤਿ ਕਰਦੀ ਹੈ ਅਰ ਜਦ ਈਸਰ ਮਾਇਆ
ਦੀ ਉਪਾਧ ਛੋਡ ਕਰ ਸੁਧ ਸਰੂਪ ਵਿਚ ਲੀਨ ਹੋਂਦਾ ਹੈ ਸੋ ਭੁਗਤਿ ਭੀ
ਉਸੇ ਸਰੂਪ ਵਿਚ ਜਾਇ ਪ੍ਰਾਪਤ ਹੁੰਦੀ ਹੈ ਅਤੇ ਭੁਗਤਿ ਦੇ ਅਧਕਾਰੀ
ਬਹੁਤ ਹਨ ਅਰ ਜੋਗ ਦਾ ਕੋਈ ਵਿਰਲਾ ਹੈ ਅਰ ਜੋਗੀ ਭੀ ਹੋਕਾ ਬਿਨਾ
ਭੁਗਤਿ ਦਾ ਰਿਦਾ ਜਿਸਦਾ ਹੁੰਦਾ ਹੈ ਸੋ ਸੋਭਾ ਪਾਂਵਦਾ ਹੈ ਤਾਂ ਤੇ ਭੁਗਤ ਸਭ
ਸ ਦਾ ਮੁਕਟ ਹੈ ਤੇ ਜੋਗੀ ਨੂੰ ਮਹਾਰਾਜ ਦੀ ਮਾਇਆ ਛਲ ਲੈ ਜਾਂਦੀ ਹੈ ਅ
ਰ ਕਰਮਕਾਂਡੀ ਨੂੰ ਭੀ ਮਹਾਰਾਜ ਦੀ ਮਾਇਆ ਛਲ ਲੈ ਜਾਂਦੀ ਹੈ ਅਰ ਬੈ
ਰਾਗੀ ਨੂੰ ਭੀ ਛਲਦੀ ਹੈ ਅਰ ਤਪ ਵਾਲਿਆਂ ਨੂੰ ਭੀ ਛਲਦੀ ਹੈ ਪਰ ਇਕ
ਭੁਗਤਾਂ ਨੂੰ ਨਹੀਂ ਛਲ ਸਕਦੀ ਕਿਉਂ ਕਿ ਮਾਇਆ ਮਹਾਰਾਜ ਦੀ ਨਟਣੀ ਹੈ
ਅਰ ਭਗਤੀ ਮਹਾਰਾਜ ਦੀ ਪਤਿਬ੍ਰਤਾ ਇਸਤ੍ਰੀ ਹੈ ਸੋ ਪਤਿਬ੍ਰਤਾ ਇਸ
ਤ੍ਰੀ ਤੇ ਨਟਣੀ ਦਾ ਬਲ ਨਹੀਂ ਪੈ ਸਕਦਾ ਅਰ ਗਿਆਨ ਤੇ ਆਦਿ ਲੈ ਕਰ
ਜਿਤਨੇ ਕਰਮ ਹੈਨ ਸੋ ਸਭ ਪੁਰਖ ਹੈਨ ਅਰ ਭੁਗਤੀ ਜੋ ਹੈ ਸੋ ਨਾਰੀ ਹੈ ਸੋ
ਪੁਰਖ ਨੂੰ ਇਸਤ੍ਰੀ ਮੋਹ ਦੀ ਹੈ ਪਰ ਇਸਤ੍ਰੀ ਨੂੰ ਇਸਤ੍ਰੀ ਨਹੀਂ ਮੋਹ ਸਕਦੀ
ਤਾਂ ਤੇ ਮਹਾਰਾਜ ਦੀ ਭੁਗਤਿ ਸਭ ਸੋ ਵਿਸੇਖ ਹੈ ॥ ਤਾਂ ਸਿਧਾਂ ਪੁਛਿਆ ਕਿ
ਅਤੀਤਾਂ ਵਿਚ ਭੁਗਤੀ ਵਿਸੇਖ ਹੋਂਦੀ ਹੈ ਕਿ ਗ੍ਰਿਹਸਤੀ ਵਿਚ ਤਾਂ ਬਾਬੇ ਕਹਿ
ਆ ਕਿ ਜਿਸ ਵਿਚ ਮਹਾਰਾਜ ਦੀ ਨਿਹਕਪਟ ਭੁਗਤ ਹੋਵੈ ਸੋਈ ਵਿਸੇਖ
ਹੈ ਪਰ ਗ੍ਰਿਹਸਤੀ ਦੀ ਜੋ ਭੁਗਤਿ ਹੈ ਸੋ ਸਾਧ ਸੰਤ ਦੀ ਟਹਿਲ ਕਰਨੀ ਅਤੇ
ਅਤੀਤ ਦੀ ਜੋ ਭੁਗਤਿ ਹੈ ਸੋ ਤਪ ਕਰਨਾ ਅਰ ਅਭਿਮਾਨ ਤੇ ਕ੍ਰੋਧ ਨ ਕਰ
ਨਾ ॥ ਅਰ ਰਾਜਸੀ ਤਪ ਇੰਦ੍ਰੀਆਂ ਨੂੰ ਵਿਕਰਮਾਂ ਵਲੋਂ ਹਟਾ ਕੇ ਸਬਦ ਨੂੰ
ਸਲਾਵਣਾ ॥ ਅਤੇ ਸਾਂਤਕੀ ਤਪੁ ਵਾਸਨਾਂ ਨੂੰ ਮਿਟਾ ਕੇ ਮਨ ਸਬਦ ਨੂੰ
ਲਾਵਣਾਂ ਕਿਉਂਜੋ ਜੋ ਕ੍ਰੋਧ ਰੂਪੀ ਜੋ ਅਗਨਿ ਹੈ ਸੋ ਤਪ ਦੇ ਬਲ ਨੂੰ ਦਧਾਪ

ਕਰਦੀ ਹੈ ਤਾਂਤੇ ਤੂ ਸੀਂਭੀ ਨੇਮਤ ਨੂੰ ਰਿਦੇ ਵਿਖੇ ਧਾਰੇ ਤਾਂ ਸਿਧਾਂ ਕਹਿਆ ਜੋਗ ਤੇ ਬਿਨਾਂ ਅਤਿਹਕਰਨ ਸੁਧ ਨਹੀਂ ਹੋਂਦਾ ਤਾਂ ਬਾਬੇ ਕਹਿਆ ਕਿ ਜੋ ਮਨ ਨੂੰ ਗੁਰਾਂ ਦੇ ਸਬਦ ਵਿਚ ਜੋੜਨਾ ਹੈ ਸੋ ਏਹੋ ਜੋਗ ਹੈ ਅਰ ਏਸੇ ਕਰਕੇ ਅੰਤਹਿਕਰਣ ਸੁਧ ਹੋਤਾ ਹੈ ਕਯੋਂ ਕਿ ਮਹਾਂਰਾਜ ਦੇ ਮਿਲਨ ਦੇ ਚਾਰ ਦੁਆਰੇ ਹੈਨ ਸੋ ਪ੍ਰਥਮੇ ਸਤਸੰਗ ਹੈ ਅਰ ਦੂਸਰਾ ਸਤ ਹੈ ਜੋ ਸੱਚ ਬੋਲਣਾਂ ਅਤੇ ਤੀਸਰਾ ਸੰਤੋਖ ਹੈ ਅਰ ਚੌਥਾ ਸਮ ਦਮ ਹੈ ॥ ਸੋ ਇਨਾਂ ਚਹੁੰ ਦੁਆਰਿਆਂ ਦੇ ਵਿਚ ਭਾਵੇਂ ਕੇਹੜੇ ਦੁਆਰਿਓਂ ਆਵੇ ਤਾਂ ਵਾਹਗੁਰੂ ਨੂੰ ਪ੍ਰਾਪਤ ਹੁੰਦਾ ਹੈ ਜੋ ਭਾਵੇਂ ਅਤੀਤ ਹੋਵੈ ਅਰ ਭਾਵੇਂ ਗ੍ਰਿਹਸਤੀ ਹੋਵੈ ਸੋ ਇਨਾਂ ਚਹੁੰ ਦੁਆਰਿਆਂ ਵਿਚ ਜੋ ਆਵੈਗਾ ਸੋਈ ਗੁਰੂ ਨੂੰ ਪ੍ਰਾਪਤਿ ਹੋਵੇਗਾ ਅਤੇ ਸਤਸੰਗ ਜੋ ਹੈ ਸੋ ਇਹ ਕਲਜੁਗ ਰੂਪੀ ਸਮੁੰਦ੍ਰ ਵਿਚ ਜਹਾਜ ਹੈ ਅਤੇ ਸਤ ਸੰਗਤਿ ਵਿਚ ਚਾਰੇ ਦੁਆਰੇ ਪ੍ਰਾਪਤ ਹੁੰਦੇ ਹਨ ਜੈਸੇ ਬਨ ਮੈਂ ਅਗਨ ਲਗਦੀ ਹੈ ਤਾਂ ਸਭੀ ਮ੍ਰਿਗ ਦਗਧ ਹੋ ਜਾਂਦੇ ਹਨ ਪਰ ਜਹੜੇ ਮ੍ਰਿਗ ਭੁਜ ਕੇ ਨਦੀ ਵਿਚ ਜਾਇ ਪ੍ਰਵੇਸ ਕਰਤੇ ਹੈਨ ਸੋ ਬਨ ਦਿਆਂ ਮ੍ਰਿਗਾਂ ਨੂੰ ਸੜਦਿਆਂ ਦੇਖਕੇ ਆਪ ਸੀਤਲ ਰਹਿੰਦੇ ਹਨ ਅਤੇ ਪ੍ਰਸੰਨ ਰਹਿੰਦੇ ਹਨ ॥ ਸੋ ਤੈਸੇ ਜਗਤ ਜੋ ਹੈ ਸੋ ਤ੍ਰਿਸਨਾਂ ਦੀ ਅਗਨਾ ਵਿਚ ਪਇਆ ਜਲਦਾ ਹੈ ਪਰ ਸਾਧ ਸੰਗਤ ਵਿਚ ਜੋ ਆਇ ਪਇੰਦੇ ਹਨ ਸੋ ਸੀਤਲ ਹੋ ਜਾਂਦੇ ਹਨ ਅਰ ਗੰਗਾ ਜੋ ਨਦੀ ਹੈ ਸੋ ਅਸਚਰਜ ਹੈ ਕਯੋਂ ਜੋ ਵਿਧ ਸੰਜੁਗਤਿ ਤਿਥੇ ਜਾਇ ਇਸ਼ਨਾਨ ਕਰਦੇ ਹਨ ਤਾਂ ਉਨਾਂ ਦਿਆਂ ਪਿਛਲਿਆਂ ਪਾਪਾਂ ਨੂੰ ਕਟਦੀ ਹੈ ਅਤੇ ਅਗੇ ਉਸ ਦਿਆਂ ਪਾਪਾਂ ਮਿਟਾਵਣ ਨੂੰ ਸਾਮਰਥ ਨਹੀਂ ਕਰਦੀ ॥ ਅਰ ਸਾਧ ਸੰਗਤਿ ਜੋ ਹੈ ਸੋ ਏਸਦੇ ਵਿਚ ਆਇਆਂ ਹੋਇਆਂ ਪਿਛਲੇ ਪਾਪ ਤਾਂ ਮਿਟ ਜਾਂਦੇ ਹਨ ਅਰ ਜੋ ਉਨਾਂ ਦੇ ਬਚਨ ਸੁਣੀਦੇ ਹਨ ਤਾਂ ਅਗੋਂ ਪਾਪਾਂ ਦੀਆਂ ਸਧਾਂ ਹਟ ਜਾਂਦੀਆਂ ਹੈਨ ਅਤੇ ਗੰਗਾ ਵਿਚ ਜੋ ਪਰਵੇਸ ਕਰਦਾ ਹੈ ਸੋ ਸਮੁੰਦ੍ਰ ਨੂੰ ਪ੍ਰਾਪਤਿ ਹੋਂਦਾ ਹੈ ਅਤੇ ਜੋ ਸਾਧ ਸੰਗਤਿ ਵਿਚ ਸਬਦ ਦਾ ਅਭਿ

ਆਸ ਕਰਦਾ ਹੈ ਸੋ ਗੁਰੂ ਨੂੰ ਜਾਇ ਪ੍ਰਾਪਤਿ ਹੋਂਦਾ ਹੈ ਤੇ ਸਾਧ ਸੰਗਤ ਜੋ ਉ
ਸੇ ਸੰਗ ਮਿਲੀਆ ਹੈ ॥ ਸੋ ਇਹ ਵਚਨ ਸੁਨ ਕੇ ਸਿਧ ਸਭ ਚਰਨੀ ਲਗੇ
॥ ਤਾਂ ਮਰਦਾਨੇ ਕਹਿਆ ਜੀ ਏਥੇ ਸੇਤ ਬੰਦ ਰਾਮੇਸਰ ਹੈ ਜੋ ਜਿਥੇ ਰਾਮ
ਜੀ ਨੇ ਪਰਬਤਾਂ ਦੀ ਪੁਲ ਬਧੀ ਹੈ ਸੋ ਉਸ ਜਗਾਂ ਦਾ ਭੀ ਦਰਸਨ ਕਰੀਏ
ਤਾਂ ਬਾਬਾ ਅਤੇ ਮਰਦਾਨਾ ਤੇ ਬਾਲਾ ਤਿਨੇ ਪੁਲ ਤੇ ਆਏ ਤਾਂ ਮਰਦਾਨੇ ਪੁ
ਛਿਆ ਬਾਬਾ ਜੀ ਸਿਵ ਦਾ ਜੋ ਏਥੇ ਲਿੰਗ ਹੈ ਸੋ ਕਿਸ ਨੇ ਥਾਪਿਆ ਹੈ ਤਾਂ
ਬਾਬਾ ਬੋਲਿਆ ਜਬ ਮਹਾਰਾਜ ਸਮੁੰਦ੍ਰ ਸੇ ਪਾਰ ਉਤਰਨ ਲਗੇ ਹੈਨ
ਤਾਂ ਬਾਦਰਾਂ ਨੂੰ ਆਗਿਆ ਕੀਤੀ ਜੋ ਪਹਾੜ ਉਠਾ ਲਿਆਵੋ ਸੋ ਪ੍ਰਥਮੇ ਜੋ
ਆਰੰਭ ਕਰੀਤਾ ਹੈ ਤੇ ਗੁਰਦੇਵ ਜੀ ਦੀ ਪੂਜਾ ਅਰ ਅਰਦਾਸ ਕਰ ਲਈ
ਦੀ ਹੈ ਤਾਂ ਫਿਰ ਵਿਘਨ ਕੋਈ ਨਹੀ ਪਉਂਦਾ ਸੋ ਇਸੀ ਲੀਏ ਮਹਾਰਾਜ ਨੇ
ਇਥੇ ਸਿਵ ਦਾ ਲਿੰਗ ਅਸਥਾਪਨ ਕਰਕੇ ਪ੍ਰਥਮੇ ਪੂਜਾ ਕੀਤੀ ਹੈ ਤਾਂ ਬਾਹੁ
ਰੋ ਪਰਬਤਾਂ ਤੇ ਰਾਮ ਕਾ ਨਾਮ ਲਿਖਿਆ ਹੈ ਤਾਂ ਸਮੁੰਦ੍ਰ ਪਰ ਪੁਲ ਬੰਨ ਕੇ
ਪਾਰ ਲੰਘੇ ਤਾਂ ਮਰਦਾਨੇ ਕਹਿਆ ਜੀ ਚਿਤਾਂ ਕਰਨ ਕਾਰਨ ਹੈ ਸਨ ਸੋ ਨਾਮ
ਲਿਖ ਕੇ ਪਾਰ ਕਿਸ ਵਾਸਤੇ ਲੰਘੇ ਹੈਨ ਕਹੋ ਕਿ ਜੋ ਚਾਹਨਾ ਥਾ ਤਾਂ ਸਮੁੰਦ੍ਰ
ਸੁਕਾਇ ਛਡਨਾ ਥਾ ਤਾਂ ਬਾਬਾ ਬੋਲਿਆ ਕਿ ਮਹਾਰਾਜ ਨੇ ਵਿਚਾਰਿਆ
ਜੋ ਮੇਰਾ ਤਾਂ ਦਰਸਨ ਸਬਨਾਂ ਨਹੀ ਕਰਨਾ ਅਤੇ ਨਾਮ ਜਪ ਕੇ ਸਭਨਾਂ ਪਾਰ
ਉਤਰਨਾ ਹੈ ਤਾਂ ਤੇ ਮੈਂ ਆਪਨੇ ਨਾਮ ਕਾ ਮਹਾਤਮ ਆਪੇ ਦਿਖਾਇ ਜਾਵੇਂ
ਤਾਂ ਫਿਰ ਬਾਬੇ ਕਹਿਆ ਚਲੋ ਤੁਸਾਨੂੰ ਲੰਕ ਦਾ ਭੀ ਦਰਸਨ ਕਰਵਾਈਏ
ਤਾਂ ਮਰਦਾਨੇ ਕਹਿਆ ਪੁਲ ਦੇ ਉਪਰ ਦੀ ਲੰਘੇ ਚਲੀਏ ਤਾਂ ਬਾਬੇ ਕਹਿਆ
ਪੁਲ ਤਾਂ ਟੁਟੀ ਹੋਈ ਹੈ ਪਰ ਜਿਸ ਨਾਮ ਕਰਕੇ ਪੁਲ ਬਧੀ ਹੈ ਉਸੇ ਦਾ ਮਦ
ਆਸਰੇ ਤੁਸਾਨੂੰ ਪਾਰ ਲੈ ਜਾਵਾਂ ਗੇ ਤਾਂ ਬਾਬਾ ਜੀ ਮਰਦਾਨੇ ਨੂੰ ਅਤੇ ਬਾਲੇ
ਨੂੰ ਲੈ ਕਰ ਤੁਰਿਆ ਤਾਂ ਅਗੇ ਜਾਂਦੇ ਜਾਂਦੇ ਇਕ ਮਠ ਪਇਆ ਹੈ ਸੀ ਜੋ
ਪਚੀਸ ਜੋਜਨ ਲੰਬਾ ਸੀ ਅਤੇ ਜੋਜਨ ਭਰ ਚੌੜਾ ਸੀ ਤਾਂ ਬਾਬਾ ਅਤੇ ਮਰ
ਦਾਨਾ ਤਿਨੇ ਉਸੇ ਰਾਹੇ ਹੀ ਚਲੇ ਸੋ ਜਾਂਦੇ ਜਾਂਦੇ ਜਾਂ ਮਠ ਦੇ ਸਿਰ ਤੇ ਪਹੁਚੇ ਤਾਂ

ਮਛ ਦਾ ਵਡਾ ਸਰੀਰ ਵੇਖਕੇ ਮਰਦਾਨੇ ਕਹਿਆ ਬਾਬਾ ਜੀ ਜੇ ਏਹ ਮਛ ਸਾਨੂੰ ਚਾਹੇ ਤਾਂ ਨਿਗਲ ਲਵੇ ਪਰ ਪਰਮੇਸਰ ਦੇ ਭੈ ਤੋਂ ਡਰਦਾ ਕਹਿਦਾ ਕੁਛ ਨਹੀਂ



ਤਾਂ ਬਾਬੇ ਕਹਿਆ ਤੁਸੀਂ ਏਸੇ ਬੈਠ ਜਾਵੋ ਅਸਾਂ ਮਛ ਨਾਲ ਇਕੋਈ ਗਲਾਂ ਕਰਨੀਆਂ ਹੈ ਤਾਂ ਬਾਬਾ ਭੀ ਮਰਦਾਨਾ ਤੇ ਬਾਲਾ ਤਿਨੇ ਬੈਠ ਗਏ ਤਾਂ ਬਾਬੇ ਪੁਛਿਆ ਭਾਈ ਤੂੰ ਕਵਨ ਹੈ ਅਰ ਤੁਧ ਮਛ ਦਾ ਰੂਪ ਕਿਸ ਕਰਕੇ ਧਾਰਿਆ ਹੈ ਤਾਂ ਉਸ ਕਹਾ ਜੀ ਮੈਂ ਰਾਜੇ ਜਨਕ ਦਾ ਸਿਖ ਸਾਂ ਅਰ ਇਕ ਸਮੇਂ ਬਾਰਾਂ ਬਰਸਾਂ ਦੀ ਜਲ ਦੀ ਤਪਸਿਆ ਦਾ ਆਰੰਭ ਕੀਤਾ ਸੀ ਅਰ ਨਦੀ ਵਿਚ ਕੰਠ ਪ੍ਰਯੰਤ ਜਲ ਵਿਚ ਬੈਠਾ ਰਹਿੰਦਾ ਸਾਂ ਅਤੇ ਜਦ ਬਾਰਾਂ ਬਰਸ ਬੀਤੇ ਤਾਂ ਰਾਜਾ ਜਨਕ ਨਦੀ ਤੇ ਇਸ਼ਨਾਨ ਕਰਨੇ ਆਇਆ ਤਾਂ ਮੈਂ ਜਾਇ ਚਰਨੀ ਲਗਾ ਤਾਂ ਰਾਜੇ ਕਹਿਆ ਤੁਧ ਬਹੁਤ ਤਪੁ ਕੀਤਾ ਹੈ ਸੋ ਹੁਣ ਚਲਕੇ ਸੰਤਾਂ ਦੀ ਸੇਵਾ ਕਰ ਅਤੇ ਗੋਬਿੰਦ ਦਾ ਜਸ ਸੁਣ ਜੇ ਤੇਰਾ ਉਧਾਰ ਹੋਵੇ ਤਾਂ ਮੈਂ ਕਹਿਆ ਜੀ ਇਕ ਬਰਸ ਮੇਰੀ ਹੋਰ ਤਪਸਿਆ ਰਹਿੰਦੀ ਹੈ ਤਾਂ ਰਾਜੇ ਕਹਿਆ ਤੁਧ ਅਸਾਡੀ ਆਗਿਆ ਨਹੀਂ ਮੰਨੀ ਤਾਂ ਤੇ ਤੂੰ ਕੋਈ ਦਿਨ ਜਲ ਦਾ ਜੀਵ ਹੋਵੇਂਗਾ ਤਾਂ ਮੈਂ ਚਰਨਾਂ ਤੇ ਸਿਰ ਪਾਇਆ ਅਰ ਬੇਨਤੀ ਕਰੀ ਜੋ ਮੇਰਾ ਉਧਾਰ ਕਿਵੇਂ ਕਰ ਹੋਵੇਗਾ ਤਾਂ ਬਚਨ ਹੋਇਆ ਜਦ ਮਹਾਰਾਜ ਪੂਰਨ ਬ੍ਰਹਮ ਕਲਜੁਗ ਦੇ ਉਧਾਰ ਵਾਸਤੇ ਗੁਰੂ ਨਾਨਕ ਜੀ ਦਾ ਅਵਤਾਰ ਧਾਰਨ ਕਰੇ ਅਰ ਤੂੰ ਮੱਛ ਹੋਵੇਂਗਾ ਸੋ ਤੇਰੇ ਉਤੇ ਚਰਨ ਰਖਣਗੇ ਤਦ ਤੇਰਾ ਉਧਾਰੁ ਹੋਵੇਗਾ ਤਾਂ ਮੈਂ ਕਹਿਆ ਜੀ ਮੈਂ ਕਿਵੇਂ ਕਰ ਜਾਣਾਂਗਾ ਜੋ ਇਹ ਗੁਰੂ ਨਾਨਕ ਜੀ ਹੈਨ ਤਾਂ ਬਚਨ ਹੋਇਆ ਕਿ ਜਦ ਤੇਰੇ ਉਤੇ ਚਰਨ ਰਖਣਗੇ ਤਾਂ

ਮਛ ਸਾਖੀ

Raja Janak Story

ਤੈਨੂੰ ਪਿਛਲੇ ਜਨਮ ਦੀ ਸੋਝੀ ਹੋਇ ਆਵੇਗੀ ਸੋ ਹੁਣ ਤੂ ਸਤ੍ਰੇ ਦਰਸਨ ਕ
ਰਕੇ ਮੈਨੂੰ ਸੋਝੀ ਹੋਇ ਆਈ ਹੈ ਤਾਂ ਤੇ ਤੁਸੀਂ ਹੁਣ ਕਿਰਪਾ ਕਰੋ ਜੋ ਮੇਰਾ ਉ
ਧਾਰ ਹੋਵੈ ਤਾਂ ਬਚਨ ਹੋਇਆ ਕਿ ਕਲਜੁਗ ਵਿਚ ਲਖ ਬਰਸ ਤਪ ਕੀਤਿ
ਆਂ ਜੋ ਫਲ ਹੁੰਦਾ ਸੀ ਅਰ ਤ੍ਰੇਤੇ ਵਿਚ ਦਸ ਹਜਾਰ ਬਰਸ ਤਪ ਕੀਤਿਆਂ ਫ
ਲ ਹੁੰਦਾ ਸੀ ਅਰ ਦੁਆਪੁਰ ਵਿਚ ਇਕ ਹਜਾਰ ਬਰਸ ਤਪ ਕੀਤਿਆਂ ਫਲ
ਹੁੰਦਾ ਸੀ ਸੋ ਕਲਜੁਗ ਵਿਚ ਇਕ ਦਿਨ ਦੇ ਭਜਨ ਕੀਤਿਆਂ ਫਲ ਹੁੰਦਾ ਹੈ
ਤਾਂ ਤੇ ਤੂੰ ਅਠ ਪਹਰ ਵਾਹਗੁਰੂ ਵਾਹਗੁਰੂ ਜਪਦਾ ਰਹੁ ਸੋ ਅਸੀਂ ਭੀ ਅਜ
ਤੇਰਾ ਇਥੇ ਹੀ ਕਰਦੇ ਹਾਂ ਅਰ ਭਲਕੇ ਤੇਰਾ ਉਧਾਰ ਕਰਕੇ ਅਸੀਂ ਜਾਵਾਂ
ਗੇ ਤਾਂ ਓਹ ਅਠ ਪਹਰ ਵਾਹਗੁਰੂ ਜਪਦਾ ਰਿਹਾ ਸੋ ਜਾਂ ਝਲਾਂਘ ਹੋਈ
ਤਾਂ ਓਹ ਮਛ ਦਾ ਸਰੀਰ ਛੋਡਕੇ ਅਤੇ ਜੋਤ ਦਾ ਸਰੂਪ ਧਾਰਕੇ ਅਰ ਬਾਬੇ



ਦੇ ਅਗੇ ਮਥਾ ਟੇਕਕੇ ਬੈਕੁੰਠ
ਧਾਮ ਨੂੰ ਜਾਇ ਪ੍ਰਾਪਤ ਭਇਆ
ਅਰ ਅਕਾਸ ਮੰਡਲ ਮੇਂ ਬਾ
ਤ ਮੰਗਲ ਕੇ ਬਾਜੇ ਬਜੇ ਅ
ਰ ਜੈ ਜੈ ਕਾਰ ਸਭਨਾ ਦੇਵ
ਤਿਆਂ ਕੀਆ ਤਾਂ ਫੇਰ ਗੁਰੂ
ਨਾਨਕ ਸਾਹਿਬ ਜੀ ਨੇ ਬਾਲੇ ਅਰ ਮਰਦਾਨੇ ਨੂੰ ਕਹਿਆ ਕਿ ਤੁਸੀਂ ਅਖੀ
ਆਂ ਮੀਟੋ ਸੋ ਜਦ ਓਨਾਂ ਅਖੀਆਂ ਮੀਟਕੇ ਖੋਲੀਆਂ ਤਾਂ ਕੀ ਵੇਖਦੇ ਜੋ ਲੰ
ਕਾ ਦਾ ਬੁਰਜ ਅਤੇ ਕਿਲਾ ਪਾਇਆ ਨਜਰ ਆਂਵਦਾ ਹੈ ਅਤੇ ਬਹੁਤ ਰਾਕ
ਸ ਫਿਰਦੇ ਹਨ ਤਾਂ ਮਰਦਾਨਾ ਦੇਖਕੇ ਬਹੁਤ ਭੈ ਮਨ ਹੋਇਆ ਜੋ ਇਹ ਰਾ
ਖਸ ਸਾਨੂੰ ਭਖ ਜਾਵਨਗੇ ਤਾਂ ਬਾਬੇ ਨੇ ਆਖਿਆ ਹੇ ਮਰਦਾਨਿਆ ਤੂੰ
ਸਬਦ ਸੁਣਦਾ ਭੀ ਅਰ ਪੜ੍ਹਦੈਂ ਭੀ ਹੈਂ ਕਿ ਜਉ ਲਗ ਤੇਰਾ ਭ੍ਰਮ ਮਨ ਮਿਟ
ਨਾ ਗਾ ਤਾਂ ਜਿਵੇਂ ਕਿਸੇ ਨੂੰ ਭੂਤ ਚਿਬੜਦਾ ਹੈ ਤਿਉਂ ਮਨੁ ਆਪਣਾ ਸਰੂਪ ਭੂ
ਲ ਜਾਂਦਾ ਹੈ ਅਤੇ ਓਹ ਆਪਨੂੰ ਭੂਤ ਜੀਕਰ ਜਾਣਦਾ ਹੈ ਤੇ ਓਹ ਸੁਖੀ ਨਹੀਂ

ਹੋਤਾ ਪਰ ਜੋ ਉਸ ਨੂੰ ਮੰਤ੍ਰ ਜਾਣਦੇ ਹਨ ਅਰ ਭੂਤ ਉਸ ਦਾ ਦੂਰ ਹੋ ਜਾਂਦਾ ਹੈ ਤੇ ਫਿ
ਰ ਉਸ ਨੂੰ ਮਹਾਂ ਸੁਖ ਦੀ ਪ੍ਰਾਪਤੀ ਹੁੰਦੀ ਹੈ ਸੋ ਤੈਸੇ ਤੈਨੂੰ ਦੇਹ ਅਭਿਮਾਨ ਰੂ
ਪੀ ਪ੍ਰੇਤ ਚੰਬੜਿਆ ਹੋਇਆ ਹੈ ਪਰ ਸਤਿਗੁਰਾਂ ਦੇ ਬਚਨ ਜੋ ਤੂੰ ਹੈਨ ਜੇ
ਤੂੰ ਇਨਾਂ ਨੂੰ ਰਿਦੇ ਵਿਚ ਵਸਾਵੈਂਗਾ ਤਾਂ ਤੇਰਾ ਦੇਹ ਅਭਿਮਾਨ ਮਿਟ ਜਾਵੇਗਾ
ਅਰ ਫਿਰ ਮਹਾਂ ਅਨੰਦ ਦੀ ਪ੍ਰਾਪਤੀ ਹੋਵੇਗੀ ਤਾਂ ਮਰਦਾਨੇ ਕਹਿਆ ਜੀ
ਮੈਂ ਅਗੇ ਪੜ੍ਹਦਾ ਸੁਣਦਾ ਸਾਂ ਪਰ ਸਮਝ ਨਹੀ ਸੀ ਆਵਦੀ ਤੇ ਹੁਣ ਤੁਸਾਂ
ਡੇ ਵਚਨਾਂ ਕੇ ਸੁਣ ਕਰ ਸਮਝ ਆਈ ਹੈ ਸੋ ਅਬ ਮੈਂ ਦੇਹ ਨੂੰ ਅਨਿਤ੍ਰ
ਰ ਜਾਤਾ ਹੈ ਸੋ ਹੁਣ ਭਾਵੇਂ ਸੌ ਬਰਸ ਜੀਵੇ ਤੇ ਭਾਵੇਂ ਹੁਣ ਮਿਟ ਜਾਵੇ ਅਰ ਮੈ
ਨੂੰ ਇਸ ਦੇ ਨਾਲ ਪ੍ਰਯੋਜਨ ਕੋਈ ਨਹੀਂ ਅਰ ਜੈਸੇ ਸਰਪ ਕੁੰਜ ਨੂੰ ਸਾਖ੍ਯ
ਤ ਦਾ ਹੈ ਅਰ ਚਿੰਤਾ ਉਸ ਦੀ ਫੇਰ ਨਹੀ ਕਰਦਾ ਸੋ ਤੈਸੇ ਹੀ ਮੈਂ ਦੇਹ ਅਭਿ
ਮਾਨ ਸੁਣ ਪਾਤਿਆ ਹੈ ਤਾਂ ਤੇ ਹੁਣ ਮੈਨੂੰ ਸਭੇ ਤੈ ਦੂਰ ਹੋ ਗਏ ਹੈਨ ਸੋ ਇ
ਹੀ ਚਰਚਾ ਬਾਬਾ ਜੀ ਜਦ ਕਰਦੇ ਹੈਸਨ ਤਉ ਲਗ ਦੋਇ ਰਾਕਸ ਆਨ
ਖੜੇ ਹੋਏ ਅਰ ਉਨਾਂ ਕਹਿਆ ਤੁਸੀ ਕਵਨ ਹੋ ਅਰ ਕਿਧਰੋਂ ਆਏ ਹੋ ਤਾਂ
ਬਾਬੇ ਕਹਿਆ ਕਿ ਅਸੀਂ ਰਾਮਚੰਦ ਕੇ ਦੂਤ ਹਾਂ ਅਤੇ ਭਭੀਖਣ ਨੂੰ ਮਿਲਨ
ਆਏ ਹਾਂ ਤਾਂ ਉਨਾਂ ਰਾਕਸਾਂ ਨੇ ਭਭੀਛਨ ਨੂੰ ਜਾਇ ਕਹਿਆ ਕਿ ਤਿਨ ਮਨੁ
ਖ ਬਾਗ ਵਿਚ ਆਇ ਬੈਠੇ ਹਨ ਅਰ ਕਹਿੰਦੇ ਹਨ ਕਿ ਅਸੀਂ ਸ੍ਰੀ ਰਾਮਚੰਦ੍ਰ
ਕੇ ਦੂਤ ਆਏ ਹਾਂ ਤਾਂ ਉਸੇ ਵੇਲੇ ਭਭੀਛਨ ਉਠ ਦੌੜਿਆ ਅਰ ਪੈਰੀਂ ਜੋੜਾ
ਭੀ ਨਾਂ ਪਾਇਆ ਅਰ ਨਾਲ ਦੁਆਇ ਮੰਤ੍ਰੀ ਲੈ ਕਰ ਨਠ ਦੌੜਿਆ ਅਰ ਉਨ
ਰਾਕਸਾਂ ਨੂੰ ਅਗੇ ਕ
ਰਕੇ ਬਾਬਾ ਜੀ ਦੇ ਅ
ਗੇ ਮਥਾ ਆਨ ਟੇਕਿ
ਆ ਅਰ ਅਗੇ ਪ੍ਰ
ਸਾਦ ਆਨ ਰਖਿ



ਆ ਅਰ ਰਾਮ ਰਾਮ ਆਨ ਕੇ ਉਚਾਰਨ ਕੀਤਾ ਤਾਂ ਬਾਬੇ ਕਹਿਆ ਕਿ ਜਦ ਦਾ

ਤੂੰ ਸ੍ਰੀ ਰਾਮਚੰਦ੍ਰ ਜੀ ਤੇ ਵਿਛੜਿਆ ਹੈਂ ਸੋ ਤਦ ਦੀ ਤੇਰੀ ਕਿਉਂ ਕਰ ਗੁਜਰਾ
ਨ ਹੋਂਦੀ ਹੈ ਤਾਂ ਭਭੀਛਨ ਕਹਿਆ ਜੋ ਜੀ ਜਦ ਦਾ ਸ੍ਰੀ ਰਾਮ ਜੀ ਤੇ ਵਿਛ
ੜਿਆਂ ਹਾਂ ਸੋ ਤਦ ਦਾ ਨਾਮ ਮੈਂ ਉਨਾਂ ਦਾ ਰਿਦੇ ਵਿਖੇ ਧਾਰਿਆ ਹੈ ਸੋ ਤਦ ਦ
ੀ ਮੈਂ ਆਪ ਨੂੰ ਵਿਛੜਿਆ ਨਹੀਂ ਜਾਣਦਾ ਕਹੇ ਜੋ ਮਹਾਰਾਜ ਮੈਨੂੰ ਕਹਿ
ਆ ਸੀ ਕਿ ਸਰੀਰਾਂ ਦਾ ਵਿਛੜਨਾ ਅਤੇ ਮਿਲਨਾ ਹੋਂਦਾ ਹੈ ਅਤੇ ਜੋ ਨਾਮ
ਨੂੰ ਰਿਦੇ ਵਿਖੇ ਧਰਦੇ ਹਨ ਸੋ ਕਦੀ ਨਹੀਂ ਵਿਛੜਦੇ ਤਾਂ ਤੇ ਮੈਂ ਨਾਮ ਅਤੇ
ਨਾਮੀ ਨੂੰ ਅਭੇਦ ਜਾਣਦਾ ਹਾਂ ਅਤੇ ਜਦ ਮੈਂ ਅੰਗਦ ਦੇ ਨਾਲ ਸ੍ਰੀ ਰਾਮ
ਜੀ ਨੂੰ ਜਾਇ ਮਿਲਿਆ ਸੀ ਤਾਂ ਪ੍ਰਥਮੇਂ ਮੇਰੇ ਮਨ ਵਿਚ ਇਹ ਸਰਧਾ ਸੀ
ਕਿ ਮਹਾਰਾਜ ਮੈਨੂੰ ਲੰਕਾਂ ਦਾ ਰਾਜ ਦੇ ਦੇਵਨਗੇ ਪਰ ਜਦ ਮੈਂ ਸ੍ਰੀ ਰਾਮ ਜੀ
ਦਾ ਦਰਸਨ ਕੀਤਾ ਤੇ ਉਨਾਂ ਦੇ ਵਚਨ ਸੁਣੇ ਤਾਂ ਮੈਂ ਕਹਿਆ ਕਿ ਰਾਜ ਤਾਂ ਅ
ਧਰੂਪ ਹੈ ਅਰ ਇਸ ਦੇ ਧੰਧਿਆਂ ਵਿਚ ਪਾਇਆ ਹੋਇਆ ਮੈਨੂੰ ਫੇਰ ਮ
ਹਾਰਾਜ ਦਾ ਦਰਸਨ ਕਦੋਂ ਹੋਵਣਾ ਹੈ ਤਾਂ ਮੈਂ ਨਿਹਕਾਮ ਹੋਕੇ ਅਸਤੁ
ਤਿ ਕੀਆ ਤਾਂ ਅਗੋਂ ਮਹਾਰਾਜ ਬਚਨ ਕੀਤਾ ਅਉ ਲੰਕੇਸ ਤਾਂ ਮੈਂ ਬੇ
ਨਤੀ ਕੀਤੀ ਜੋ ਮੇਰੇ ਮਨ ਵਿਚ ਤਾਂ ਰਾਜ ਦੀ ਆਸਾ ਕਾਈ ਨਹੀਂ ਤਾਂ ਅ
ਗਿਆ ਹੋਈ ਕਿ ਜਦ ਤੂੰ ਘਰ ਥੀਂ ਟੁਰਿਆ ਥੈਂ ਸਾ ਤਉ ਤੇਰੇ ਮਨ ਵਿਚ ਚਾ
ਹੈ ਸੀ ਅਤੇ ਹੁਣ ਦਰਸਨ ਕਰਕੇ ਤੂੰ ਨਿਰਚਾਹ ਹੋਇਆ ਹੈ ਪਰ ਅਸਾਡਾ
ਬਿਰਦ ਹੈ ਜੋ ਪ੍ਰਥਮੇਂ ਤਾਂ ਅਸੀਂ ਜਗਿਆਸੀਆਂ ਦੀਆਂ ਕਾਮਨਾ ਪੂ
ਰੀਆਂ ਕਰਦੇ ਹਾਂ ਤੇ ਪਿਛੋਂ ਉਸ ਨੂੰ ਨਿਹਕਾਮ ਪਦਵੀ ਦੇਂਦੇ ਹਾਂ ਜੋ ਜੈਸੇ ਜ
ਰਾਹ ਅਬਦਾ ਜੋ ਨਾਈ ਹੈ ਸੋ ਪ੍ਰਥਮੇਂ ਘਾਉ ਦੀਆਂ ਗਿਲ੍ਹਾਂ ਧੋਂਵਦਾ ਹੈ
ਅਰ ਪਿਛੋਂ ਮਲ੍ਹਮ ਲਾਇਕੇ ਘਾਉ ਨੂੰ ਅਛਾ ਕਰਦਾ ਹੈ ਅਤੇ ਜੋ ਗਿਲ੍ਹਾਂ
ਵਿਚੇ ਰਹਿੰਦੀਆਂ ਹੈਨ ਤਾਂ ਫੇਰ ਫੁਟ ਨਿਕਲਦਾ ਹੈ ਤੈਸੇ ਹੀ ਜੋ ਪਹਿਲੇ ਜ
ਗਿਆਸੀ ਦੀਆਂ ਕਾਮਨਾਂ ਪੂਰੀਆਂ ਕਰੀਦੀਆਂ ਹੈਨ ਤਾਂ ਪਿਛੋਂ ਉਸ ਨੂੰ ਗਿ
ਆਨ ਦਿਚਦਾ ਹੈ ਨਹੀਂ ਤਾਂ ਵਾਸਨਾ ਫੇਰ ਵਿਖਿਆਂ ਵਲ ਦੌੜ ਜਾਂਦੀਆਂ
ਹੈਨ ਤਾਂ ਤੇ ਤੂੰ ਰਾਜ ਭੀ ਕਰ ਤੇ ਕਥਾ ਕੀਰਤਨ ਭੀ ਸੁਣਿਆ ਕਰ ਅਰ ਜੈ

ਸੋ ਰੂਪ ਮੈਂ ਸਨ ਪਾਈ ਹੀ ਹੈ ਤਾਂ ਪੂਰਨ ਸਰੂਪ ਸੋ ਨਿਕਸ ਆਂਵਦਾ ਹੈ ਤੇ ਸ੍ਰੀ
ਮਹਾਰਾਜ ਦੀ ਕਥਾ ਕੀਰਤਨ ਸੁਨਦੇ ਰਨਦੇ ਹਨ ਸੋ ਰਾਜ ਵਿਚ ਭੀ ਉਨਾਂ
ਨੂੰ ਨਿਹਕਰਮ ਪਦਵੀ ਪ੍ਰਾਪਤਿ ਹੋਂਦੀ ਹੈ ਤਾਂ ਤੇ ਰਾਮ ਨਾਮ ਸਭਸ ਦਾ ਉਧਾ
ਰ ਕਰਦਾ ਹੈ ਤਾਂ ਬਾਬੇ ਕਹਿਆ ਤੂੰ ਧੰਨ ਹੈਂ ਅਰ ਉਥੇ ਜੀਵ ਦੀ ਪਦਵੀ ਤੈ
ਨੂੰ ਤਉ ਹੀ ਦਿਤੀ ਹੈ ਜੋ ਤੇਰੇ ਤੇ ਡਰ ਸਭ ਰਾਕਸ ਭੈ ਵਿਚ ਰਹਿੰਦੇ ਹਨ ਤਾਂ
ਭਭੀਖਨ ਕਹਿਆ ਜੀ ਮਹਾਰਾਜ ਦੀ ਆਗਿਆ ਹੈ ਜੋ ਮੈਂ ਦੀ ਸਰ ਅਵ
ਤਾਰ ਨਮਿਤ ਮਾਤਰ ਧਾਰਦਾ ਹਾਂ ਅਤੇ ਸੰਤ ਅਵਤਾਰ ਮੇਰੇ ਨੇਤ੍ਰ ਹਨ
ਸੋ ਤੂੰ ਸੁਨੇ ਸੰਤਾਂ ਵਿਚ ਅਰ ਮੇਰੇ ਵਿਚ ਭੇਦ ਨਹੀਂ ਜਾਣਨਾ ਤਾਂ ਤੇ ਹੇ ਮਹਾ
ਰਾਜ ਤੁਸੀਂ ਮੈਨੂੰ ਭੀ ਕੁਛ ਉਪਦੇਸ ਕਰੋ ਤਾਂ ਬਾਬਾ ਬੋਲਿਆ ॥ ॥ਗੁਰਮੁ
ਖਿ ਬਾਂਧਿਓ ਸੇਤੁ ਬਿਧਾਤੈ ਲੰਕਾ ਲੂਟੀ ਦੈਂਤ ਸੰਤਾਪੈ ॥ ਰਾਮ ਚੰਦਿ ਮਾ
ਰਿਓ ਅਹਿ ਰਾਵਣੁ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥ ਗੁਰ
ਮੁਖਿ ਸਾਇਰਿ ਪਾਹਣ ਤਾਰੇ ਗੁਰਮੁਖਿ ਕੋਟਿ ਤੇਤੀਸ ਉਧਾਰੇ ॥
ਜਿਸ ਸਮੇਂ ਮਹਾਰਾਜ ਨੇ ਸਮੁੰਦ੍ਰ ਤੇ ਪੁਲ ਬਧੀ ਹੈ ਤਾਂ ਗੁਰਾਂ ਦਾ ਧਿਆ
ਨ ਕਰਕੇ ਰਾਮ ਨਾਮ ਪਰਬਤਾਂ ਤੇ ਲਿਖਿਆ ਸੋ ਜਲ ਤੇ ਤਰੇ ਤਾਂ ਲੰਕਾਂ
ਨੂੰ ਲੁਟਿਆ ਅਰ ਦੈਂਤਾਂ ਨੂੰ ਤਪ ਪਾਇਆ ਅਰ ਰਾਮ ਜੀ ਨੇ ਸਰਪ ਦੀ ਨ੍ਯਾਈਂ
ਆਂਦੀ ਜੋ ਰਾਵਣ ਹੈਂਸੀ ਤਿਸ ਨੂੰ ਮਾਰਿਆ ਪਰ ਭਭੀਖਨ ਜੋ ਗੁਰ
ਮੁਖ ਹੈ ਸੋ ਤੁਧ ਭੇਦ ਦਿਤਾ ਸੋ ਗੁਰਾਂ ਦੇ ਸਬਦ ਕਰਕੇ ਸਮੁੰਦ੍ਰ ਤੇ ਪ
ਬਤ ਤਰੇ ਹੈਨ ਅਤੇ ਗੁਰਮੁਖ ਜੋ ਰਾਮ ਜੀ ਹੈਨ ਸੋ ਤਿਨਾਂ ਕੋਟਿ ਤੇਤੀ
ਸ ਦੇਵਤਿਆਂ ਦਾ ਛੁਟਕਾਰ ਕੀਤਾ ॥ ॥ਅਰ ਦੂਜਾ ਇਹ ਅਰਥ ਹੈ
ਕਿ ਗੁਰਾਂ ਦੇ ਵਚਨ ਜੋ ਹੈਨ ਸੋ ਤਉ ਜਗ ਸਰੇ ਵਿਚ ਪੁਲ ਬਧਾ ਹੈ ਅਰ
ਲੰਕਾਂ ਜੋ ਆਵਿਦਿਆ ਹੈ ਸੋ ਤਿਨਾਂ ਲੁਟੀ ਹੈ ਅਰ ਕਾਮ ਕ੍ਰੋਧ ਆਦਿਕ
ਜੋ ਦੈਂਤ ਹੈਨ ਸੋ ਤਿਨਾਂ ਨੂੰ ਮਾਰਿਆ ਹੈ ਅਰ ਸ੍ਰੀ ਰਾਮ ਜੀ ਦਾ ਨਾਮ ਚੰਦ੍ਰ
ਮਾਂ ਦਾ ਹੈ ਜੋ ਉਸ ਦੇ ਅਭਿਆਸ ਕਰ ਮਨ ਰੂਪੀ ਭੁਜੰਗ ਜੋ ਸਰਬ ਦੇ
ਖਾਵਨੇ ਵਾਲਾ ਹੈ ਤਿਸ ਨੂੰ ਮਾਰ ਕਰ ਵਸ ਕੀਤਾ ਹੈ ਅਰ ਗੁਰਮੁਖ ਜੋ

ਜੇਹੜੇ ਹੈਨ ਸੋ ਉਨਾਂ ਨੇ ਮਨ ਦੇ ਮਾਰਨ ਦਾ ਭੇਦ ਦਸਿਆ ਹੈ ਅਰ ਗੁਰੂ ਕੇ ਵ
ਚਨ ਕਰ ਆਗੀਆਨ ਰੂਪੀ ਸਮੁੰਦਰ ਵਿਚ ਪਥਰ ਰੂਪੀ ਜੋ ਆਗੀਆ
ਨੀ ਜਨ ਸੇ ਉਨਾਂ ਨੂੰ ਤਾਰਿਆ ਅਰ ਤੇਤੀਸ ਕਰੋੜੀ ਜਾਗਿਆਸੀ ਦੇਵਤੇ
ਆਂਦੀ ਜਿਆਦੀ ਹੈਸਨ ਤਿਨਾਂ ਦਾ ਉਧਾਰ ਕੀਤਾ ਸੋ ਤੁਸਾਂ ਗੁਰਾਂ ਦੇ ਵਚਨਾਂ
ਦਾ ਅਭਿਆਸ ਅਤੇ ਰਾਮ ਨਾਮ ਦਾ ਭਜਨ ਕਰਨਾ ਅਰ ਸੰਤਾਂ ਦਾ ਸੰਗ ਕ
ਰਨਾ ਸੋ ਏਹੋ ਤੁਹਾਨੂੰ ਸਚਾ ਉਪਦੇਸ ਹੈ ਤਾਂ ਮਰਦਾਨੇ ਕਹਿਆ ਏਥੇ ਹਨੂ
ਮਾਨ ਸੁਣੀਦਾ ਸੀ ਤਾਂ ਭਭੀਛਨ ਕਹਿਆ ਰਾਵਣ ਦੀ ਰਿਖਾ ਤੇ ਰਾਮ ਜੀ ਹ
ਨੂਮਾਨ ਨੂੰ ਬੈਠਾਇਆ ਹੈ ਸੋ ਜੇ ਤੁਸੀ ਬਚਨ ਕਰੋ ਤਾਂ ਸਦ ਲਿਆਈਦੇ
ਪਰ ਓਹ ਸ੍ਰੀ ਰਾਮ ਜੀ ਤਾ ਬਿਨਾ ਹੋਰ ਕਿਸੇ ਨੂੰ ਮਥਾ ਨਹੀਂ ਟੇਕਦਾ ਤਾਂ ਬਾਬੇ
ਕਹਿਆ ਉਸ ਨੂੰ ਅਸੀ ਸ੍ਰੀ ਰਾਮ ਜੀ ਦਾ ਰੂਪ ਹੀ ਧਾਰ ਕੇ ਦਰਸਨ ਦੇਵਾਂਗੇ
ਤਾਂ ਭਭੀਛਨ ਦਾ ਦੂਤ ਜਾਇ ਕੇ ਹਨੂਮਾਨ ਨੂੰ ਬੁਲਾਇ ਲਿਆਇਆ ਤਾਂ
ਫੇਰ ਬਾਬਾ ਜੀ ਰਾਮ ਜੀ ਦਾ ਰੂਪ ਧਾਰਿਆ ਅਰ ਬਾਲੇ ਨੂੰ ਲਛਮਨ ਕਾ
ਰੂਪ ਕੀਆ ਅਤੇ ਮਰਦਾਨੇ ਨੂੰ ਸੀਤਾ ਕਾ ਰੂਪ ਕੀਆ ਤਾਂ ਹਨੂਮਾਨ ਨੇਂ ਮਥਾ
ਟੇਕਿਆ ਤਾਂ ਬਚਨ ਹੋਇਆ ਤੂੰ ਜੇ ਸਾਨੂੰ ਸਰਬ ਬਿਆਪੀ ਜਾਣੇਗਾ
ਤਾਂ ਵਿਛਨੇਂ ਗਾ ਕਦੀ ਨਹੀਂ ਸੋ ਤੂੰ ਏਹੋ ਜਾਣ ਜੋ ਜਿਤਨੇ ਸਰੂਪ ਹਨ ਸੋ
ਸੀਤਾ ਦੇ ਧਾਰੇ ਹੋਏ ਹਨ ਅਰ ਸੋਈ ਸੀਤਾ ਰਾਮ ਅਰ ਲਛਮਣ ਕਾ ਰੂ
ਪ ਧਾਰਿਆ ਹੈ ਸੋਈ ਸੀਤਾ ਹਨੂਮਾਨ ਸੁਗ੍ਰੀਵ ਅਰ ਜਾਮਵੰਤ ਅਰ ਕ
ਪੀਂ ਭੂਲਕਾਂ ਦਾ ਰੂਪ ਧਾਰਿਆ ਹੈ ਅਰ ਸੋਈ ਸੀਤਾ ਰਾਵਣ ਅਰ ਭਭੀਛ
ਨ ਅਰ ਹੋਰ ਰਾਕਸਾਂ ਦਾ ਰੂਪ ਧਾਰਿਆ ਹੈ ਅਰ ਸ੍ਰੀ ਰਾਮ ਜੀ ਕੀ ਸਤਿਆ
ਕਰਕੇ ਜਗਤ ਨੂੰ ਉਤਪਤ ਕੀਆ ਕਰਤੀ ਹੈ ਅਰ ਸੀਤਾ ਜੀ ਪਰਲੈ ਕਰ
ਤੀ ਹੈ ਅਰ ਏ ਸਾਬਤ ਕਰਤੀ ਹੈ ਅਰ ਸ੍ਰੀ ਰਾਮ ਜੀ ਸਰਬ ਬਿਆਪੀ ਹੈ
ਅਰ ਅਫੁਰ ਹੈ ਤੇ ਤੂੰ ਆਪ ਨੂੰ ਕਿਆ ਜਾਣਨਾ ਹੈ ਤਾਂ ਹਨੂਮਾਨ ਕਹਿਆ
ਜੇ ਕਰਮ ਕਰਕੇ ਤਾਂ ਮੈਂ ਆਪ ਨੂੰ ਜੀਵ ਜਾਣਨਾ ਹੈਂ ਅਰ ਤੁਸਾਨੂੰ ਪਰਮੇ
ਸਰ ਜਾਣਨਾ ਹਾਂ ਅਰ ਉਪਾਸਣਾ ਕਰਕੇ ਆਪ ਨੂੰ ਦਾਸ ਜਾਣਨਾ ਹਾਂ

ਅਰ ਗਿਆਨ ਕਰਕੇ ਤੁਸੀਂ ਹੀ ਵਿਆਪੇ ਹੋਏ ਹੋ ਅਰ ਮੈਂ ਕੁਛ ਨਾਹੀ ਤਾਂ ਬਚਨ ਹੋਇਆ ਤੂੰ ਜਾਹੁ ਜਿਥੋਂ ਆਇਆ ਹੈਂ ਅਰ ਓਥੇ ਹੀ ਰਲਕੇ ਬੈਠ ਕਯੋ ਜੇਤੇ ਰ ਕਾਰਜ ਹੋਇਆ ਹੋਇਆ ਹੈ ਤਾਂ ਹਨੂੰਮਾਨ ਕਹਿਆ ਜੀ ਮੈਂ ਆਖਦਾ ਹਾਂ ਜੋ ਤੁਸਾਡੇ ਨਾਲ ਹੀ ਰਹਾਂ ਤਾਂ ਬਚਨ ਹੋਇਆ ਕਿ ਜਿਥੇ ਕੁਬਾਕੀ ਰਤਨ ਹੋਂਦਾ ਹੈ ਉਥੇ ਮੈਂ ਹੁੰਦਾ ਹਾਂ ਸੋ ਤੂੰ ਓਥੇ ਜਾਇ ਬੈਠ ਕਰ ਤਾਂ



ਹਨੂੰਮਾਨ ਵਿਦਿਆ ਕੀਤ ਅਰ ਫਿਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਂਪਣੇ ਸਰੂਪ ਧਾਰਿਆ ਤਾਂ ਫਿਰ ਮਰਦਾਨੇ ਪੁਛਿਆ ਜੀ ਗਰੀਬ ਨਿਵਾਜ ਚਿਰੰਜੀਵ ਕਿਤਨੇ ਕਿ ਹੈਨ ਤਾਂ ਬਾਬਾ ਬੋਲਿਆ। ਦੋਹਰਾ ॥ ਕ੍ਰਿਪੀਅਨੁਜ ਬਲ ਬਿਆਸ ਤਨ ਹਨੂੰ ਬਿਭੀਖਨ ਜਨਾ ਦ੍ਰੋਣ ਸੁਅ ਜਮਦਗਨ ਸੂਅ ਸਪਤ ਸੂਅ ਸਪਤ ਚਿਰੰਜੀਵ ਮਾਨਾ। ਤਿਸ ਦਾ ਵੀਚਾਰ। ਕ੍ਰਿਪਾਚਾਰਜ, ਰਾਜਾ ਬਲ, ਵਿਆਸ, ਹਨੂੰਮਾਨ, ਬਭੀਛਨ, ਅਸ੍ਵਥਾਮਾ, ਪਰਸਰਾਮ, ਏਹ ਸਪਤ ਚਿਰੰਜੀਵ ਹਨ। ਤਾਂ ਫੇਰ ਮਰਦਾਨੇ ਪੁਛਿਆ ਦਿਗਪਾਲ ਕਿਤਨੇ ਹਨ ਤਾਂ ਬਚਨ ਹੋਇਆ ॥ ਦੋਹਰਾ ॥ ਇੰਦ੍ਰ ਤਾਸ ਨਾ ਅਰਕ ਸੁਤ ਨਿਸਚਰ ਜਲ ਪਤ ਜਨਾ ਪਉਨ ਕੁਬੇਰ ਪਿਨਾਕ ਪਤਿ ਏ ਦਿਗਪਾਲ ਬਖਾਨਾ। ਤਿਸ ਦਾ ਵੀਚਾਰ ॥ ਇੰਦ੍ਰ ਅਗਨ ਧਰਮਰਾਇ ਰਾਖਸ਼ ਵਰੁਨ ਪਵਨ ਕੁਵੇਰ ਸ਼ਿਵ ਜੀ ਦਾ ਅਰ ਸ਼ਿਵ ਜੀ ਏਹ ਅਠ ਦਿਗਪਾਲ ਹੈਨ ॥ ਤਾਂ ਫਿਰ ਮਰਦਾਨੇ ਪੁਛਿਆ ਜੀ ਪੰਜ ਧੁਨੀਂ ਅਨਹਦ ਦੀਆਂ ਕੇਹੜੀਆਂ ਹੈਨ ਤਾਂ ਬਚਨ ਹੋਇਆ ਦੋਹਰਾ ਤਤੂ ਤੰਤੀ ਬਿਤ ਘਨ ਮਕ ਧੁਨ ਕਾਮੀਕੇ ਜਾਨਾ ਨਾਦ ਸਬਦ ਧਾਰਕਰ ਹਤ ਸੁਖਰ ਸੁਅ ਸਪਹਿਚਾਨਾ। ਤਿਸ ਦਾ ਵੀਚਾਰ ॥ ਤੰਤ ਦੀ ਚਮੜਾ ੨ ਧਾਤਾਂ ਦਾ ੩ ਘੜੇ ਕ ੪ ਫੂਕ ਕਾ ਪ ਏਹ ਪੰਜ ਸਬਦ ਹੈਂ ॥ ਬਾ

ਤੋ ਮਰਦਾਨੇ ਕਹਿਆ ਜੀ ਖੰਡ ਕਿਤਨੇ ਕਹਨ ਤਾਂ ਬਚਨ ਗੋਇਆ ਦੋਹਰਾ ॥
ਕੁਸਾ ਹਿਰਨਮੈਂ ਇਲਾਬ੍ਰਿਤ ਕੇਤਮਾਲ ਹਰਵਰਖਿਆ ਰਮਿਕ ਪੁਨ ਕਿੰਪੁ
ਰਖ ਭਨ ਤਭ ਭਦ੍ਰ ਸੁ ਅਰ ਭਰਥਾ ॥ ਤਿਸ ਦਾ ਵੀਚਾਰ ॥ ਪਹਿਲਾ ਕੁਸ ਖੰਡ
ਦੂਜਾ ਹਿਰਨਮੈਂ ਖੰਡ ॥ ਤੀਜਾ ਇਲਾਬ੍ਰਿਤ ਖੰਡ ਚੌਥਾ ਕੇਤਮਾਲ ਪੰਜਵਾਂ ਹਰ
ਵਰਖ ਖੰਡ ਛੇਵਾਂ ਰਮਿਕ ਖੰਡ ਸਤਵਾਂ ਕਿੰਪੁਰਖ ਖੰਡ ਅਠਵਾਂ ਭਦ੍ਰ ਖੰਡ
ਨਵਾਂ ਭਾਰਤ ਖੰਡ ਸੋ ਇਹ ਨੌ ਖੰਡ ਹੈਨ ॥ ਫਿਰ ਮਰਦਾਨੇ ਕਹਾ ਜੀ ਉਪਦ੍ਰ
ਵ ਕਿਤਨੇ ਹੈਨ ਤਾਂ ਬਾਬਾ ਬੋਲਿਆ ਦੋਹਰਾ ॥ ਅਤਿ ਬ੍ਰਿਸਟ ਅਨਾਬ੍ਰਿ
ਸਟਿ ਮੂਖਕ ਸਲਭ ਪਹਿਚਾਨਾ ॥ ਸੁਕ ਸਰੰਨ੍ਰਿਪ ਪਰਚਕ੍ਰ ਭਨ ਸਾਤੋ ਈਬ
ਖਿਆਨਾ ॥ ਤਿਸ ਦਾ ਵੀਚਾਰ ॥ ਪਹਿਲਾ ਅਤਿ ਬਰਖਾ ਦੂਜਾ ਅਣਬਰ
ਖ ਤੀਜਾ ਚੂਹੇ ਚੌਥਾ ਮਕੜੀ ਪੰਜਮਾਂ ਤੋਤੇ ਛੇਵਾਂ ਆਪਣਾ ਰਾਜਾ ਬਿਗ
ਨੇ ਦੇਸ ਚੜੇ ਸੋ ਏਹ ਸਪਤ ਉਪਦ੍ਰਵ ਹੈਨ ॥ ਤਾਂ ਫਿਰ ਪੁਛਿਆ ਜੀ ਸੂ
ਰਜ ਕਿਤਨੇ ਹੈਨ ਤਾਂ ਬਾਬਾ ਬੋਲਿਆ ਦੋਹਰਾ ॥ ਆਦ੍ਯ ਅਰਣ ਸੂਰਜ
ਵੇਦਾਂ ਭਨੇ ਇੰਦ੍ਰ ਵਜਾਨਾ ॥ ਭਗ ਸਭ ਪਾਮ ਸੁਵਰਨ ਰੇਤਾ ਵੇਦਾ ਕਰ
ਮਿਤ੍ਰ ਵਿਸਨ ਪੋਖ ਪਹਿਚਾਨਾ ॥ ਏਹ ਦੁਆਦਸ ਸੂਰਜ ਹੈਨ ॥ ਤਾਂ ਫੇਰ
ਪੁਛਿਆ ਦੇਵਤਿਆਂ ਦੀਆਂ ਜਾਤਾਂ ਕਿਤਨੀਆਂ ॥ ਤਾਂ ਬਾਬੇ ਕਹਿਆ ਸੁਤਨ
ਤਾਂ ਦੇਵਤਿਆਂ ਦੀਆਂ ਜੋ ਸੁਰ ਗੰਧ੍ਰਬ ਇਤਆਦਿਕ ਸਪਤ ਜਾਤਾਂ ਤਾਂ
ਮਰਦਾਨੇ ਕਹਿਆ ਜੀ ਵਿਸਥਾਰ ਪੂਰਬਕ ਸੁਣਾਈਏ ਤਾਂ ਬਾਬੇ ਕਹਿਆ
ਦੋਹਰਾ ॥ ਸੁਰ ਗੰਧ੍ਰਬ ਪੁਨ ਜਛ ਭਨੇ ਕਿੰਨਰ ਗੁਹਜਕ ਜਾਨਾ ॥ ਬਿਦਿਆ
ਧਰ ਅਰ ਸਿਧ ਕਹੈਂ ਸਾਤੋ ਸੁਰ ਗਾਇ ਮਾਨਾ ॥ ਤਾਂ ਫਿਰ ਪੁਛਿਆ ਸਮੁੰਦ੍ਰ
ਕਿਤਨੇ ਹੈਨ ਤਾਂ ਬਾਬੇ ਕਹਿਆ ਦੋਹਰਾ ॥ ਖਾਰੀ ਖੀਰ ਜੁ ਗਲ ਭਨੇ ਦ
ਧਿ ਘ੍ਰਿਤ ਰਤਰ ਸ ਜਾਨਾ ॥ ਇਖ ਸੁਰਾ ਮਧ ਜਲ ਸੁਧਾ ਸਾਤੋ ਸਮੁੰਦ੍ਰ ਬ
ਖਾਨਾ ॥ ਤਿਸ ਦਾ ਵੀਚਾਰ ॥ ਖਾਰੀ ਸਮੁੰਦ੍ਰ ਬੀ ਆਦਿ ਲੈਕੇ ਸਪਤ ਸ
ਮੁੰਦਰ ਹੈਨ ॥ ਤਾਂ ਫਿਰ ਪੁਛਿਆ ਦੀਪ ਕਿਤਨੇ ਹੈਨ ਤਾਂ ਬਾਬੇ ਕਹਾ ਦੋਹਰਾ
ਜੰਬੂ ਭਨ ਸਪੁਨ ਲਖ ਨਤਨ ਪ੍ਰੇਤ ਚਤੁਰ ਕ੍ਰੌਚ ਜਾਨ ਪਰਕਉ ਤਮ ਸਰ ਪੁਸਕਰ ਕ

ਤ ਸੱਤੇ ਦੀਪ ਬਖਾਨਾ ਤਿਸ ਦਾ ਵੀਚਾਰ ਕਿ ਜੰਬੂਦੀਪ ਥੀਂ ਲੈਕਰ ਸਪ
ਤ ਦੀਪ ਹੈਨ॥ ਤਾਂ ਫਿਰ ਪੁਛਿਆ ਪਤਾਲ ਕੇਤੇ ਹਨ ਤਾਂ ਬਾਬੇ ਕਹਾ ਦੋਹਰਾ
ਅਤਲ ਪਤਲ ਪੁਨਾ ਬਿਤਲ ਭਨ ਸੁਤਲ ਰਸਾਤਲ ਜਾਨ ਤਲਾਤਲ
ਮਹਾਤਲ ਕਹਤ ਹੈ ਸਪਤ ਪਤਾਲ ਬਖਾਨ॥ ਤਿਸ ਦਾ ਵੀਚਾਰ ॥ ਜੋ ਅ
ਤਲ ਪਤਾਲ ਥੀਂ ਆਦਿ ਸਪਤ ਪਤਾਲ ਹੈਨ॥ ਤਾਂ ਫਿਰ ਬੇਨਤੀ ਕਰੀ ਜੋ
ਅਕਾਸ ਕਿਤਨੇ ਹੈਨ ਤੋ ਕਹਾ ਦੋਹਰਾ ॥ ਪ੍ਰਿਥੀ ਅੰਤਰਿਖ ਸੁਰ ਭੁਨੇ ਬ
ਹੁਰੋ ਮਹਿਰ ਬਤਾਇ॥ ਜਨ ਸਤ ਸਪਤ ਏ ਲੋਕ ਹੈ ਸੋ ਤੋਂ ਕਹੇ ਬਨਾਇ॥
ਤਿਸ ਕਾ ਵੀਚਾਰ ਜੋ ਪ੍ਰਿਥਵੀ ਤੀ ਆਦਿ ਸਪਤ ਅਕਾਸ ਹੈਂ॥ ਤਾਂ ਫਿਰ
ਪੁਛਿਆ ਜੀ ਰਿਖ ਕੇਤੇ ਹਨ ਤਾਂ ਕਹਾ ਦੋਹਰਾ ॥ ਮਰੀਚ ਅੰਗਿਰਾ ਅਤ੍ਰਿ
ਪੁਨ ਪੁਲਹ ਪੁਲਸਤ ਪਛਾਨ॥ ਭ੍ਰਿਗ ਵਸਿਸ਼ਟ ਏ ਸਤ ਰਿਖ ਵੇਦਨ
ਕਹੇ ਬਖਾਨ॥ ਤਿਸ ਦਾ ਵੀਚਾਰ ਜੋ ਮਰੀਚ ਥੀਂ ਆਦਿ ਸਪਤ ਰਿਖੀ
ਹਨ॥ ਤਾਂ ਮਰਦਾਨੇ ਕਹਿਆ ਜੀ ਸਪਤ ਦੀਪ ਭੀ ਦੇਖਨੇ ਚਾਹੀਏ ਹਨ
ਤਾਂ ਬਚਨ ਹੋਇਆ ਮਰਦਾਨਿਆਂ ਬੀਜਨ ਵਾਸਤੇ ਤਾਂ ਧਰਤੀ ਨਵ ਖੰਡ
ਹੈਨ ਅਰ ਸਤ ਦੀਪ ਜੋ ਹੈਨ ਸੋ ਭੁਗਣ ਦੀ ਧਰਤੀ ਹੈ ਸੋ ਤੈਨੂੰ ਓਹ ਭੀ
ਦਿਖਾਵਦੇ ਹਾਂ ਤਾਂ ਫਿਰ ਬਾਬਾ ਜੀ ਨੇ ਬਾਲੇ ਅਤੇ ਮਰਦਾਨੇ ਨੂੰ ਕਹਿਆ
ਕਿ ਅਖੀਆਂ ਮੀਟੋ ਸੋ ਜਦ ਅਖੀਆਂ ਮੀਟਕੇ ਖੋਲ੍ਹੀਆਂ ਤਾਂ ਜੰਬੂ ਦੀਪ
ਕੋ ਤਿਆਗ ਕੇ ਕੁਸਲ ਦੀਪ ਵਿਚ ਆ ਗਏ ਪ੍ਰਤੀਤ ਹੋਇਆ ਸੋ ਜਬ
ਉਥੋਂ ਦਿਆਂ ਲੋਕਾਂ ਨੇ ਸੁਣਿਆ ਤਾਂ ਸਭ ਚਰਨੀ ਆਇ ਲਗੇ ਤਾਂ ਬਾਬਾ
ਜੀ ਨੇ ਉਨਕੋ ਭਲੀ ਪ੍ਰਕਾਰ ਸਾਤਿਨਾਮ ਕਾ ਉਪਦੇਸ ਦੇਕਰ ਅਗੇ ਲਖ
ਨ ਦੀਪ ਨੂੰ ਚਲੇ ਗਏ ਅਰ ਫਿਰ ਉਥੋਂ ਦੇ ਲੋਕਾਂ ਨੂੰ ਭੀ ਸਾਤਿਨਾਮ ਦਾ ਉਪ
ਦੇਸ ਦੇਕਰ ਅਗੇ ਸ੍ਵੇਤ ਦੀਪ ਨੂੰ ਗਏ ਅਤੇ ਜਬ ਓਥੇ ਦੇ ਲੋਕ ਆਏ
ਚਰਨੀ ਲਗੇ ਤਾਂ ਉਨਾਂ ਨੂੰ ਭੀ ਸਤਨਾਮ ਦਾ ਉਪਦੇਸ ਦੇਕਰ ਫਿਰ ਕ੍ਰੋਚ
ਦੀਪ ਨੂੰ ਗਏ ਤਾਂ ਉਥੇ ਭੀ ਜਾਕਰ ਸਭ ਨੂੰ ਸਤਿਨਾਮ ਦਾ ਉਪਦੇਸ ਦੀਆ
ਅਰ ਫੇਰ ਬਾਬਾ ਜੀ ਸਾਕ ਦੀਪ ਨੂੰ ਗਏ ਅਰ ਓਥੇ ਭੀ ਸਤਿਨਾਮ ਦਾ ਉਪ

ਦੇਸ ਦੇਖਕਰ ਪੁਸਕਰ ਦੀਪ ਨੂੰ ਗਏ ਸੋ ਪੁਸਕਰ ਦੀਪ ਵਿਚ ਬੜੇ ਬੜੇ ਕੌ
ਤਕ ਦੇਖੇ ਜੋ ਬਾਗ ਅਰ ਫੁਲ ਅਤੇ ਫਲ ਲਗ ਰਹੇ ਹਨ ਅਰ ਕਈ ਅਨੇ
ਕ ਬਨ ਹੈਨ ਅਰ ਦੁਧ ਦੀਆਂ ਨਦੀਆਂ ਵਗ ਰਹੀਆਂ ਹੈਨ ਅਰ ਮਿਸ
ਰੀਆਂ ਕੇ ਪਰਬਤ ਹੈਨ ਅਰ ਸਭ ਪਦਾਰਥ ਭੋਗਣ ਵਾਸਤੇ ਹੈਨ ਅਰ ਜਿਨੀਂ
ਨੇ ਪ੍ਰਿਥਵੀ ਪਰ ਪੁੰਨ ਕੀਤੇ ਹਨ ਸੋ ਉਥੇ ਭੋਗਤੇ ਹਨ ਤਾਂ ਸਭ ਰਾਜਾ ਪਰਜਾ
ਬਾਬੇ ਦੇ ਚਰਨੀ ਆਇ ਲਗੇ ਤਾਂ ਬਾਬੇ ਕਹਿਆ ਤੁਸੀ ਪ੍ਰਸੰਨ ਰਹਿੰਦੇ ਹੋ
ਤਾਂ ਉਨ ਕਹਿਆ ਕਿ ਅਸੀ ਭੋਗਾਂ ਕਰ ਤਾਂ ਪ੍ਰਸੰਨ ਹਾਂ ਪਰ ਇਥੇ ਆਪ ਸੇ
ਜੇਵਡਾ ਜਾਣੀਤਾ ਹੈ ਉਸ ਨਾਲ ਈਰਖਾ ਕਰੀਦੀ ਹੈ ਅਰ ਜੋ ਆਪ ਦੇ ਜੇ
ਹਾ ਜਾਣੀਤਾ ਹੈ ਉਸ ਨਾਲ ਬਰਾਬਰੀ ਕਰੀਦੀ ਹੈ ਅਰ ਜੋ ਆਪ ਤੇ ਛੋ
ਟਾ ਹੋਤਾ ਹੈ ਉਸ ਦੇ ਉਪਰ ਅਭਿਮਾਨ ਕਰੀਤਾ ਹੈ ਤਾਂ ਬਾਬੇ ਕਹਿਆ ਤੁ
ਸੀਂ ਸਤਿਨਾਮ ਦਾ ਜਾਪ ਜਪੋ ਅਰ ਪਰਮੇਸਰ ਨੂੰ ਸਭ ਵਿਚ ਇਕੋ ਜੇ
ਹਾ ਜਾਣੋ ਤਾਂ ਤੁਸਾਡੀ ਦੁਬਿਧਾ ਦੂਰ ਹੋ ਜਾਵੇਗੀ ਅਰ ਕੜਾਹ ਪ੍ਰਸਾਦਿ ਕ
ਰਨਾ ਅਰ ਆਏ ਗਏ ਦੀ ਸੇਵਾ ਟਹਲ ਕਰਨੀ ॥ ਤਾਂ ਉਥੋਂ ਉਪਦੇਸ ਦੇ
ਕਰ ਬਾਬਾ ਸੁਮੇਰ ਪਰਬਤ ਦੇ ਪਾਸ ਇਕ ਨਗਰ ਸਭ ਸੁਅਰਨ ਕਾ ਉ
ਤਮ ਥਾ ਅਰ ਰਾਜਾ ਪਰਜਾ ਤਿਥੋਂ ਦੇ ਹਮੇਸ਼ਾਂ ਨੂੰ ਆਨੰਦੀ ਰਹਿੰਦੇ ਸਨ
ਸੋ ਤਿਥੇ ਆਏ ਅਰ ਉਥੋਂ ਦੇ ਮਨੁਖ ਮਹਾਂ ਹੀ ਸੁੰਦਰ ਬਨ ਰਹਾਂ ਥਰ
ਸਾਂਦੀ ਅਰ ਬਲਾਸ ਜਬ ਉਨਾਂ ਨੇ ਸੁਣਿਆਂ ਤਾਂ ਸਭ ਬਾਬੇ ਜੀ ਦੀ ਚ
ਰਨੀ ਆਇ ਲਗੇ ਤਾਂ ਬਾਬਾ ਜੀ ਨੇ ਉਨਾਂ ਨੂੰ ਸਤਿਨਾਮ ਦਾ ਉਪਦੇਸ ਦਿ
ਤਾ ਤੇ ਕਹਾ ਕਿ ਨਾਮ ਜਪਨਾ ਅਰ ਦਾਨ
ਅਰ ਇਸਨਾਨ ਕ ਰਨਾ ਅਰ ਸਤਿ ਸੰ
ਗ ਕਰਨਾ ਅਰ ਜ ਦ ਤੁਸਾਂ ਨੂੰ ਕੋਈ ਕ
ਸ਼ਟ ਹੋਵੇ ਤਾਂ ਤੁਸਾਂ ਅਰਦਾਸ ਕਰਨੀ
ਅਰ ਕੜਾਹ ਕਰਨਾ ਸੋ ਤੁਸਾਡਾ ਕਾਰਜ
ਵਾਹਿਗੁਰੂ ਪੂਰਾ ਕਰੇ ਗਾ ਸੋ ਉਥੇ ਉਪਦੇ



ਸਵੇਰਕ ਬਾਬਾ ਜੀ ਮੀਨੇ ਪਰਬਤ ਤੇ ਆਏ ਤਾਂ ਉਥੇ ਹਨੀਫਾ ਸਿਧ ਰਹਿ
ਦਾ ਸੀ ਸੋ ਜਬ ਬਾਬਾ ਜੀ ਉਥੇ ਗਏ ਤਾਂ ਸਭੇ ਸਿਧ ਤੇ ਹਨੀਫ ਬਾਬੇ ਨੂੰ ਆ
ਏ ਮਿਲਿਆ ਅਰ ਕਹਾ ਤੂੰ ਬਾਲਕ ਹੈਂ ਅਰ ਇਥੇ ਮਹਾਂ ਸਿਧਾਂ ਦੀ ਜਾਗਾ ਹੈ
ਸੋ ਤੂੰ ਕਿਸ ਸਕਤ ਕਰ ਇਥੇ ਆਇਆ ਹੈਂ ਤਾਂ ਬਾਬੇ ਕਹਿਆ ਇਕ ਪਰਮਾ
ਤਮਾਂ ਸਰਬ ਬਿਆਪੀ ਹੈ ਅਰ ਆਵਣ ਜਾਣ ਭੁਲਣੇ ਭਰਮ ਸੋ ਭੀ ਸਤਾ ਹੈ
ਅਰ ਆਤਮਾਂ ਮੈਂ ਤਾਂ ਆਵਣ ਜਾਣੇ ਹੋਇਆ ਈ ਨਾਹੀ ਤਾਂ ਉਨਾਂ ਕਹਿਆ ਕਿ
ਜੈਸੇ ਦਾਪਨ ਸਿਕਸਾ ਬਿਨਾਂ ਉਜਲ ਨਾਹੀ ਹੋਤਾ ਤੈਸੇ ਜੋਗ ਬਿਨਾ ਮਨ ਨਿਰਮ
ਲ ਨਾਹੀ ਹੋਤਾ ਸੋ ਤੁਮ ਜੋਗ ਕੈਸੇ ਸਾਧਿਆ ਹੈ ਤਾਂ ਬਾਬੇ ਕਹਿਆ ਕਿ ਪ੍ਰਾਣਾਂ
ਯਾਮ ਕੇ ਤੀਨ ਕਰਮ ਹੈਨ ਜੋ ਪੂਰਕ ਕੁੰਭਕ ਰੇਚਕ ਸੋ ਪੂਰਕ ਪ੍ਰਾਣਾਂ ਕੋ ਖੈਂ
ਚਤੇ ਹੈਂ ਅਰ ਕੁੰਭਕ ਠਹਿਰਾਵਤੇ ਹੈਂ ਅਰ ਰੇਚਕ ਕਢੇਂਦੇ ਹਨ ਸੋ ਅਸਾਂ ਨੇ
ਸਤਿਗੁਰਾਂ ਕੇ ਜੋ ਸੁਭ ਵਚਨ ਹੈਨ ਸੋ ਪ੍ਰਾਣਾਂ ਸੋ ਖੈਂਚੇ ਹਨ ਅਰ ਬਾਰੰਬਾਰ
ਅਭਿਆਸ ਕਰਕੇ ਠਹਿਰਾਏ ਹਨ ਤੇ ਜੋ ਵਿਕਾਰ ਹਨ ਸੋ ਮਨ ਸੋ ਰੋੜ੍ਹੇ ਹਨ ਤਾਂ ਸਿ
ਧਾਂ ਆਖਿਆ ਤਾਂ ਈ ਏਹੁ ਸੁਮੇਰ ਪਰਬਤ ਤੇ ਜਾਤਾ ਹੈ ਅਰ ਤਿਥੇ ਗੋਰਖ ਨਾਥ
ਅਰ ਮਛਿੰਦ੍ਰ ਨਾਥ ਆਦਿਕ ਔਰ ਸਿਧ ਹੈਂ ਸੋ ਤੂੰ ਹਾਂ ਦੇ ਸਕੇ ਸਾਥ ਚਰਚਾ ਕ
ਰੈਂਗੇ ਤਾਂ ਬਾਬਾ ਅਰ ਬਾਲਾ ਤੇ ਮਰਦਾਨਾ ਬਹੁਤਿਆਂ ਪਰਬਤਾਂ ਤੇ ਸੈਲ ਕਰ
ਕਾਕਭਸੁੰਡ ਪਾਸ ਸਮੇਰ ਪਰਬਤ ਤੇ ਜਾਇ ਪਹੁੰਚੇ ਅਰ ਸਭ ਰਿਖ ਪੰਖੀਆਂ
ਦਾ ਰੂਪ ਧਾਰਕੇ ਕਥਾ ਗ੍ਯਾਨ ਸੁਣਦੇ ਸੈਸੇ ਜਬ ਕਾਕਭਸੁੰਡ ਕਥਾ ਕਰ ਰਹਿ



ਆ ਤਾਂ ਬਾਬੇ ਬ ਚਨ ਕੀਤਾ ਮ
ਰਦਾਨਿਆਂ ਰਬਾ ਬ ਬਜਾਇ ਤਾਂ
ਮਰਦਾਨੇ ਕੀਰ ਤਨ ਕਰਨ ਲ
ਗਾ ਅਰ ਕਾਗ ਭਸੁੰਡ ਸੁਣਕੇ
ਬਹੁਤ ਪ੍ਰਸੰਨ ਹੋਇਆ ਕੋ
ਜੋ ਕਲਜੁਗ ਮੈਂ ਕਥਾ ਕੀਰ
ਤਨ ਹੀ ਮਹਾਰਾਜ ਨੇ ਜਗਤ ਦੇ ਉਧਾਰ ਵਾਸਤੇ ਕੀਤੇ ਹਨ ਤਾਂ ਫੇਰ ਕਾਗ ਭ

ਭੁਸੁੰਡ ਪੁਛਿਆ ਏਹ ਸਬਦ ਕਿਸ ਦੇ ਉਚਾਰਨ ਕੀਤੇ ਹੋਏ ਹੈਨ ਤਾਂ ਮਰਦਾ
ਨੇ ਕਹਾ ਏਹ ਗੁਰੂ ਨਾਨਕ ਜੀ ਦੇ ਬਚਨ ਹੈਨ ਤਾਂ ਕਾਂਗਭੁਸੁੰਡ ਕਹਿਆ ਗੁ
ਰੂ ਨਾਨਕ ਜੀ ਅਜੇ ਹੋਏ ਹੈਂ ਤਾਂ ਮਰਦਾਨੇ ਕਹਿਆ ਏਹੀ ਹੈ ਜੋ ਤੁਸਾਂ ਦੇ
ਪਾਸ ਬੈਠੇ ਹੈਂ ਤਾਂ ਕਾਂਗਭੁਸੁੰਡ ਨੇ ਬਾਬੇ ਅਗੇ ਮਥਾ ਟੇਕਿਆ ਤਾਂ ਬਾਬੇ ਕ
ਹਿਆ ਪੰਜ ਪ੍ਰਕਾਰ ਦੇ ਸ੍ਰੋਤੇ ਕੀਰਤਨ ਦੇ ਹੋਤੇ ਹੈਂ ਜੋ ਇਕ ਰਾਗ ਰਾਗਣੀਆਂ
ਨੂੰ ਸਮਝਦੇ ਹੈਨ ਅਰ ਇਕ ਸੁਰਾਂ ਨੂੰ ਸਮਝਦੇ ਹੈਨ ਅਰ ਇਕ ਤਾਲ ਨੂੰ
ਸਮਝਦੇ ਹੈਨ ਅਰ ਇਕ ਤਾਲ ਨੂੰ ਸਮਝਦੇ ਹੈਨ ਅਰ ਇਕ ਸਾਜਾਂ ਨੂੰ ਸਮ
ਝਦੇ ਹੈਨ ਤੇ ਇਕ ਸਬਦ ਦੇ ਤਤ ਪਰਜ ਨੂੰ ਸਮਝਦੇ ਹੈਨ ਪਰ ਤੁਸੀ ਬ
ਡੇ ਉਤਮ ਸ੍ਰੋਤੇ ਹੋ ਜੋ ਸਬਦ ਦੇ ਤਤ ਪਰਜ ਨੂੰ ਸਮਝਦੇ ਹੋ ਤਾਂ ਕਾਂਗਭੁਸੁੰ
ਡ ਕਹਿਆ ਕਿਨੇ ਮਹਾਰਾਜ ਦੇ ਕੀਰਤਨ ਦੇ ਤਤ ਪਰਜ ਨੂੰ ਸਮਝਦੇ ਹਨ
ਸੋ ਰਸ ਪਾਵਤੇ ਹੈਂ ਤਾਂ ਬਾਬੇ ਪੁਛਿਆ ਕਿ ਤੁਸੀ ਭਗਤ ਤਾ ਐਸੇ ਹੋ ਤੁਸਾਨੂੰ
ਕਾਗ ਦਾ ਜਨਮ ਕਿਸ ਤਰਾਂ ਹੋਇਆ ਹੈ ਤਾਂ ਕਾਂਗਭੁਸੁੰਡ ਬੋਲਿਆ ਜੋ
ਪ੍ਰਥਮੇ ਮੇਰਾ ਜਨਮ ਬ੍ਰਾਹਮਨ ਸਾ ਤੇ ਮੈਂ ਸਰਗੁਣ ਦੀ ਉਪਾਸਨਾ ਕਰ
ਦਾ ਹੁੰਦਾ ਸੀ ਤਾਂ ਮੈਨੂੰ ਸਤਿਗੁਰਾਂ ਨੇ ਨਿਰਗੁਣ ਦੀ ਉਪਾਸਨਾ ਕਹੀ ਅਰ
ਮੈਂ ਉਨਾਂ ਤੇ ਫੇਰ ਫੇਰ ਸਰਗੁਨ ਦੀ ਉਪਾਸਨਾਂ ਪੁਛਾਂ ਤਾਂ ਉਨਾਂ ਆਖਿ
ਆ ਤੂ ਕਾਗ ਦੀ ਨਿਆਈ ਕੀ ਲਉਨਾ ਹੈਂ ਸੋ ਜਬ ਮੈਂ ਏਹ ਬਚਨ ਸੁਣਿ
ਆਂ ਤਾਂ ਮੈਂ ਉਨਾਂ ਦੇ ਚਰਨਾਂ ਤੇ ਸਿਰ ਪਾਕੇ ਜੋ ਤੁਸੀਂ ਸਤਵਾਦੀ ਹੋ ਅਰ ਮੈਂ
ਸਮਝਨਾਂ ਹਾਂ ਕਿ ਕਾਗ ਦਾ ਜਨਮ ਮੈਨੂੰ ਹੋਵੇਗਾ ਪਰ ਏਹ ਬੇਨਤੀ ਮੇਰੀ
ਹੈ ਕਿ ਮੇਰੇ ਰਿਦੇ ਵਿਚੋਂ ਮਹਾਰਾਜ ਦਾ ਨਾਮ ਨ ਭੁਲੇ ਸੋ ਏਹ ਮੈਨੂੰ ਕ੍ਰਿਪਾ ਕਰ
ਕੇ ਦਾਨ ਦੇਵੋ ਤਾਂ ਸਤਿਗੁਰਾਂ ਨੇ ਵਰ ਦਿਤਾ ਜੋ ਸਦਾ ਤੇਰੇ ਰਿਦੇ ਵਿਚ ਮਹਾਰਾ
ਜ ਦੀ ਭਗਤ ਰਹੇਗੀ ਅਰ ਮਰਨਾ ਭੀ ਤੇਰੇ ਹਥ ਹੋਵੇਗਾ ਸੋ ਜੇ ਚਾਹੇਂਗਾ
ਤਾਂ ਸਰੀਰ ਤਿਆਗੇਂਗਾ ਅਰ ਨਾਂ ਚਾਹੇਂਗਾ ਤਾਂ ਨਾ ਤਿਆਗੇਂਗਾ ਸੋ ਮੇਰਾ
ਪਿਤਾ ਜੋ ਸੀ ਸੋ ਚੰਦ੍ਰ ਨਾਮ ਕਰਕੇ ਸੀ ਅਰ ਅੰਬਕਾ ਦੇਵੀ ਕਾ ਦਾਸ ਸੀ ਸੋ
ਦੇਵੀ ਬ੍ਰਾਹਮਾਂ ਦੇ ਦਰਸਨ ਵਾਸਤੇ ਆਈ ਸੀ ਅਰ ਬ੍ਰਾਹਮਾਂ ਦੀਆਂ ਹੰਸ

ਦੀਆਂ ਅਰ ਕਾਂਗ ਆਪਸ ਮੈਂ ਲੜੇ ਕਲੋਲ ਕਰਨੇ ਮੇ ਫੇਰ ਉਨ ਕੇ ਬੀਚ ਸੇ
ਕਈ ਕਾਕ ਪੁਤ੍ਰ ਹੂਏ ਅਰ ਮੈਂ ਭੀ ਉਨ ਸੇ ਉਤਪਤਿ ਹੂਆ ਅਰ ਮੁਝੇ ਕੋ ਗੁ
ਰਾਂ ਦੀ ਆਗਿਆ ਸੀ ਕਿ ਰਾਮ ਕਾ ਨਾਮ ਅਰ ਸ੍ਵਾਸਾਂ ਕਾ ਸੰਜਮ ਸੋ ਮੁਝੇ ਦੀ
ਤਾ ਥਿਹਾ ਅਰ ਹੋਰ ਜੋ ਮੇਰੇ ਭਾਈ ਸੇ ਸੋ ਸਮਾਂ ਪਾਇਕੇ ਬਿਨਸ ਗਏ ਅ
ਰ ਮੁਝਕੋ ਸ੍ਰੀ ਰਾਮ ਕੇ ਨਾਮ ਕਾ ਰਸ ਆਇਆ ਹੈ ਇਸ ਵਾਸਤੇ ਮੈਂ ਸਰੀ
ਰ ਛਾਡਿਆ ਨਹੀਂ ਕਰਤਾ ਅਰ ਕਈ ਪਰਲੇ ਮੇਰੇ ਦੇਖਤੇ ਹੋਈਆਂ ਹਨ
ਪਰ ਏਹ ਬਾਤ ਹੈ ਕਿ ਜੋ ਜਲ ਦੀ ਪਰਲੋ ਹੋਵੇ ਤਾਂ ਮੈਂ ਜਲ ਰੂਪ ਹੋ ਜਾਂਦਾ ਹਾਂ
ਅਰ ਜਦ ਅਗਨ ਦੀ ਪਰਲੋ ਹੁੰਦੀ ਹੈ ਤਾਂ ਮੈਂ ਅਗਨ ਰੂਪ ਹੋ ਜਾਤਾ ਹੋਂ ਜੈ
ਸੀ ਜੈਸੀ ਪਰਲੈ ਹੋਤੀ ਹੈ ਮੈਂ ਤੈਸਾ ਹੀ ਰੂਪ ਧਾਰ ਲੇਤਾ ਹੋਂ ਅਰ ਜਬ
ਪਰਲੈ ਹੋਕਰ ਹਟ ਜਾਤੀ ਹੈ ਤੋ ਫੇਰ ਮੈਂ ਆਪਣਾ ਰੂਪ ਧਾਰ ਲੇਤਾ ਹੋਂ ਤਾਂ
ਤੇ ਕਈ ਵੇਰੀ ਮੇਰੀ ਦੇਖਦਿਆਂ ਬ੍ਰਹਮੰਡ ਨਾਸਿਆਂ ਹੈ ਅਰ ਕਈ ਵੇ
ਰੀ ਮਰ ਗਿਆ ਪਰ ਮੈਨੂੰ ਜੋ ਸ੍ਵਾਸਾਂ ਦਾ ਸੰਜਮ ਪ੍ਰਾਪਤਿ ਹੋਇਆ ਹੋਇ
ਆ ਹੈ ਇਸ ਵਾਸਤੇ ਮੈਂ ਨਹੀਂ ਮਰਦਾ ਤਾਂ ਮਰਦਾਨੇ ਕਹਿਆ ਜੀ ਜੋ ਅ
ਗੇ ਤੁਸਾਂ ਸਤ ਚਿਰੰਜੀਵ ਕਹੇ ਆਏ ਸੇ ਤਿਨਾਂ ਵਿਚ ਤਾਂ ਤੁਸਾਂ ਕਾਕਭੁਸੁੰ
ਡ ਦਾ ਨਾਮ ਹੀ ਨਹੀਂ ਲਇਆ ਤਾਂ ਬਾਬੇ ਕਹਿਆ ਕਿ ਕਾਕਭਸੁੰਡ ਅਰ ਰੋਮ
ਰਿਖੀ ਸਰ ਇਹ ਬਡੇ ਚਿਰੰਜੀਵ ਹਨ ਅਰ ਭ੍ਰਿਗੁ ਛਿਨ ਆਦਿਕ ਜੋ ਚਿ
ਰੰਜੀਵ ਹੈਨ ਸੋ ਇਨਾਂ ਦੇ ਦੇਖਦਿਆਂ ਕਈ ਕਈ ਹੋਇ ਗਏ ਹਨ ਤਾਂ ਬਾ
ਬੇ ਕਹਿਆ ਹੇ ਭਾਈ ਬਾਲਾ ਅਤੇ ਮਰਦਾਨਾ ਤੁਸੀ ਏਥੇ ਠੋਕਯੋ ਜੋ ਏ
ਹ ਪਰਬਤ ਦਾ ਸਿੰਗ ਮਣੀਆਂ ਸੈਨੂੰ ਰਾਤ ਬਡਾ ਉਜਲ ਹੈ ਅਤੇ ਅ
ਬ ਦਾ ਕਲਪ ਬ੍ਰਿਛ ਹੈ ਕਯੋਂ ਜੋ ਮੰਗੀਦਾ ਹੈ ਸੋਈ ਮਿਲਦਾ ਹੈ ਅਰ ਨਾਲੇ
ਏਸ ਦੀ ਕਥਾ ਸੁਣੋ ਅਤੇ ਨਾਲੇ ਆਪ ਕੀਰਤਨ ਸੁਣਾਉ ਐਸੇ ਦੋਨਾਂ ਨੂੰ
ਓਥੇ ਛਡਕੇ ਬਾਬਾ ਗੋਰਖਨਾਥ ਦੇ ਪਾਸ ਆਇਆ ਅਰ ਓਥੇ ਸਭੇ
ਸਿਧ ਇਕਠੇ ਹੋਏ ਸਨ ਤਾਂ ਬਾਬਾ ਜੀ ਨੇ ਜਾਇਕੇ ਆਦੇਸ ਆਦੇਸ
ਕਹਿਆ ਤਾਂ ਸਿਧਾਂ ਪੁਛਿਆ ਹੇ ਬਾਲੇ ਤੂੰ ਇਥੇ ਕਿਸ ਦੇ ਬਲ ਕਰਕੇ

ਆਇਆ ਹੈ ਅਰ ਕਲਜੁਗ ਮੈਂ ਕੀ ਵਿਰਤਾਰਾ ਵਰਤਿਆ ਹੋਇਆ ਹੈ ਤਾਂ
ਬਾਬੇ ਜੀ ਨੇ ਰਾਮਕਲੀ ਰਾਗ ਵਿਚ ਸਲੋਕ ਬੋਲਿਆ ਸੋ ਵਾਰ ਵਿਚ ਹੈ ॥
ਸਲੋਕ ਮ: ੧ ॥ ਸਤੀ ਪਾਪੁ ਕਰ ਸਤੁ ਕਮਾਹਿ ॥ ਗੁਰ ਦੀਖਿਆ ਘਰ
ਦੇਵਨ ਜਾਹਿ ॥ ਇਸਤ੍ਰੀ ਪੁਰਖੈ ਖਟੈ ਭਾਉ ॥ ਭਾਵੈ ਆਵੈ ਭਾਵੈ ਜਾਉ ॥ ਸਾਸਤ੍ਰ
ਬੇਦ ਨ ਮਾਨੈ ਕੋਇ ॥ ਆਪੋ ਆਪੇ ਪੂਜਾ ਹੋਇ ॥ ਕਾਜੀ ਹੋਇ ਕੈ ਬਹੈ ਨਿਆਂ
ਇ ॥ ਫੇਰੇ ਤਸਬੀ ਕਰੇ ਖੁਦਾਇ ॥ ਵਢੀ ਲੈ ਕੇ ਹਕ ਗਵਾਏ ॥ ਜੇ ਕੋ ਪੁਛੈ ਤਾਂ
ਪੜ ਸੁਣਾਏ ॥ ਤੁਰਕ ਮੰਤ੍ਰ ਕਨ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾ
ਹਿ ॥ ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥ ਜੋਗੀ ਗਿਰਹੀ
ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥ ਜੋਗ ਨ ਪਾਇਆ ਜੁਗਤ
ਗਵਾਈ ॥ ਕਿਤ ਕਾਰਣ ਸਿਰ ਛਾਈ ਪਾਈ ॥ ਨਾਨਕ ਕਲ ਕਾ ਏਹ ਪਰਵ
ਣਾ ਆਪੇ ਆਖਣ ਆਪੇ ਜਾਣਾ ॥੧॥ ਤਾਂ ਬਾਬਾ ਬੋਲਿਆ ਕਿ ਕਲਜੁਗ
ਮੈਂ ਜੋ ਸਤੀ ਹੈਨ ਸੋ ਪਾਪ ਕਰਕੇ ਮਾਇਆ ਇਕਠੀ ਕਰਤੇ ਹੈਂ ਅਰ ਉਸ
ਮੈਂ ਜੋ ਥੋੜਾ ਬਹੁਤਾ ਦਾਨ ਕਰਤੇ ਹੈਂ ਤਾਂ ਹੀ ਤੇ ਆਪ ਕਉ ਸਤੀ ਕਹਾਵਤੇ ਹੈਂ ॥
ਅਰ ਜੋ ਆਪ ਕਉ ਗੁਰੂ ਕਹਾਵਤੇ ਹੈਂ ਸੋ ਸਿਖਾਂ ਕੇ ਘਰ ਮੈਂ ਸਿਖਿਆ ਦੇਵ
ਣ ਜਾਤੇ ਹੈਂ ਅਰ ਉਨਾਂ ਤੇ ਮਾਂਗਿਆ ਲਿਆਵਤੇ ਹੈਂ ਅਤੇ ਇਸਤ੍ਰੀ ਦਾ ਪੁ
ਰਖ ਨਾਲ ਖਟਣ ਕਰਕੇ ਹੀ ਭਾਉ ਹੈ ਕਿਉਂ ਕਿ ਜਦ ਆਵੈ ਤਦ ਭੀ ਮਾਇਆ
ਮੰਗਦੀ ਹੈ ਅਰ ਜੋ ਜਾਵੈ ਤਦ ਭੀ ਮਾਇਆ ਹੀ ਮੰਗਤੀ ਹੈ ਅਰ ਸਾਸਤ੍ਰ
ਅਰ ਵੇਦਾਂ ਨੂੰ ਮੰਨਦਾ ਕੋਈ ਨਹੀਂ ਅਤੇ ਸੁਣਦੇ ਭੀ ਨਹੀਂ ਅਰ ਆਪੋ ਆ
ਪਣੀ ਪੂਜਾ ਕਰਾਵਤੇ ਹੈਨ ਅਤੇ ਜੋ ਕਾਜੀ ਤਸਬੀ ਫੇਰਤੇ ਹਨ ਅਰ ਨਿਆ
ਉਂ ਕਰਤੇ ਹਨ ਸੋ ਵਢੀ ਲੈ ਕਰ ਸਾਚਿਆਂ ਕੋ ਝੂਠੇ ਕਰਤੇ ਹਨ ਅਰ ਝੂਠਿ
ਆਂ ਨੂੰ ਸਾਚਿਆਂ ਕਰਤੇ ਹਨ ਅਰ ਹਿੰਦੂ ਜੋ ਹੈਨ ਸੋ ਤੁਰਕਾਂ ਦੀ ਬਾਂਗ ਕੰਨੀਂ
ਨਾਲ ਸੁਣਦੇ ਹਨ ਅਰ ਚੁਗਲੀ ਖਾਇ ਕੇ ਅਹਾਰ ਕਰਦੇ ਹਨ ਅਰ ਚੌਕਾ
ਦੇ ਕਰ ਸੁਚਾ ਹੋਇ ਬੈਠਦੇ ਹਨ ਸੋ ਐਸੇ ਹਿੰਦੂ ਹਨ ਅਰ ਜੋਗੀ ਜੋ ਹੈਨ ਸੋ
ਜਟਾਂ ਰਖਤੇ ਹਨ ਅਰ ਬਿਭੂਤ ਮਲਦੇ ਹਨ ਅਰ ਚੇਲੇ ਬਹੁਤ ਕਰਤੇ ਹੈਨ

ਅਰ ਮਟ ਬਨਾਇ ਬੈਠਤੇ ਹੈਨ ਅਰ ਪ੍ਰਾਣਕ ਸੰਜਮ ਨਹੀਂ ਜਾਣਦੇ ਅਰ
ਸਿਰਿ ਛਾਈ ਪਾਵਤੇ ਹਨ ਅਰ ਜੋ ਆਪਣੇ ਮੁਖ ਤੇ ਕਹਤੇ ਹਨ ਤਿਸ ਨੂੰ
ਕਮਾਵਤੇ ਹੈਨ ਨਹੀਂ ਗੁਰੂ ਨਾਨਕ ਜੀ ਕਹਿਤੇ ਹੈਨ ਕਿ ਹੋਰ ਭੀ ਕੁਛ ਕਲਜੁਗ
ਕੀਆਂ ਵਰਤਾਂ ਸੁਨਾਵਤਾ ਹੋਂ ॥ ਮ: ੧ ਹਿੰਦੂ ਕੈ ਘਰਿ ਹਿੰਦੂ ਆਵੈ । ਸੂਤ
ਜਨੇਊ ਪੜ ਗਲਿ ਪਾਵੈ । ਸੂਤ ਪਾਇ ਕਰੇ ਬੁਰਿਆਈ । ਨਾਤਾ ਧੋਤਾ ਥਾ
ਇ ਨ ਪਾਈ । ਮੁਸਲਮਾਨ ਕਰੇ ਵਡਿਆਈ । ਵਿਣ ਗੁਰੁ ਪੀਰੈ ਕੋ ਥਾਇ
ਨ ਪਾਈ । ਰਾਹੁ ਦਸਾਇ ਓਥੈ ਕੋ ਜਾਇ । ਕਰਣੀ ਬਾਝਹੁ ਭਿਸਤ ਨ ਪਾ
ਇ । ਜੋਗੀ ਕੈ ਘਰਿ ਜੁਗਤਿ ਦਸਾਈ । ਤਿਤ ਕਾਰਨ ਕਨਿ ਮੁੰਦ੍ਰਾ ਪਾਈ
। ਮੁੰਦ੍ਰਾ ਪਾਇ ਫਿਰੈ ਸੰਸਾਰਿ । ਜਿਥੈ ਕਿਥੈ ਸਿਰਜਣਹਾਰ । ਜੇਤੇ ਜੀਅ
ਤੇਤੇ ਵਾਟਾਊ । ਚੀਰੀ ਆਈ ਢਿਲ ਨ ਕਾਊ । ਏਥੈ ਜਾਣੈ ਸੁ ਜਾਇ ਸਿਞ
ਣੈ । ਹੋਰ ਫਕੜੁ ਹਿੰਦੂ ਮੁਸਲਮਾਣੈ । ਸਭਨਾਂ ਕਾ ਦਰਿ ਲੇਖਾ ਹੋਇ । ਕ
ਰਣੀ ਬਾਝਹੁ ਤਰੈ ਨ ਕੋਇ । ਸਚੋ ਸਚੁ ਵਖਾਣੈ ਕੋਇ । ਨਾਨਕ ਅਗੈ ਪੁ
ਛ ਨ ਹੋਇ ।੨॥ ਹਿੰਦੂਆਂ ਦੇ ਘਰ ਬੇਟੇ ਜਨਮਤੇ ਹਨ ਅਰ ਸੂਤ ਦਾ ਜ
ਨੇਊ ਅਰ ਤਿਲਕ ਲਾਇਕੇ ਕਹਿੰਦੇ ਹਨ ਜੋ ਹਿੰਦੂ ਹੋਏ ਹਨ ਪਰ ਜੇ ਸਤਰੰ
ਸੂਤ ਕਚਾ ਟੁਟ ਜਾਂਦਾ ਹੈ ਤੇ ਸੋ ਪਾਪ ਕਰ ਧਰਮ ਟੁਟ ਜਾਂਦੇ ਹਨ ਅਰ ਸੂਤ
ਪਾਇਕੇ ਫਿਰ ਪਾਪ ਕਰਦੇ ਹਨ ਤਾਂਤੇ ਉਨਾਂ ਦਾ ਨਾਤਾ ਧੋਤਾ ਥਾਇ ਨਹੀਂ
ਪਉਂਦਾ ॥ ਅਰ ਮੁਸਲਮਾਨ ਜੋ ਸੁੰਨਤ ਕਰਦੇ ਹਨ ਅਰ ਜਾਮੇ ਦੀਆਂ
ਬਾਹਾਂ ਨੂੰ ਕਤਰਾਂਵਦੇ ਹਨ ਅਰ ਪੈਰਾਂ ਦੀ ਸੁਥਣ ਭੀ ਹੇਠੋਂ ਕਪ ਛਡਦੇ ਹਨ
ਅਰ ਮੁਛਾਂ ਵਿਚੋਂ ਕਤਰ ਛਡਦੇ ਹਨ ਜੋ ਮਨੇ ਇਨੀ ਸਨੀ ਮੁਸਲਮਾ
ਨਾਂ ਦੀ ਕਹਿੰਦੇ ਹਨ ਕਿ ਮੁਖ ਨਾਲ ਝੂਠ ਨਹੀਂ ਬੋਲਣਾਂ ਅਰ ਹਥਾਂ ਨਾਲ
ਚੋਰੀ ਨਹੀਂ ਕਰਨੀ ਅਰ ਪੈਰਾਂ ਨਾਲ ਕੁਸੰਗ ਵਲ ਨਹੀਂ ਜਾਵਨਾ ਅਰ
ਇੰਦ੍ਰੀ ਕਰਕੇ ਪਰਾਈ ਇਸਤ੍ਰੀ ਸਾਥ ਸੰਗ ਨਹੀਂ ਕਰਨਾ ਅਰ ਸਿਰ ਜੋ
ਮੁੰਨਦੇ ਹਨ ਸੋ ਆਪਨੂੰ ਸਿਰ ਮੁੰਨਿਆਂ ਗੁਲਾਮ ਜਾਣਨਾ ਹੈ ਪਰ ਮੁਸ
ਲਮਾਨ ਸੁੰਨਤ ਕਰਕੇ ਬਦਫੈਲੀਆਂ ਕਰਦੇ ਹੈਨ ਅਰ ਜੋ ਗੁਰੂ ਪੀਰ

ਗਾਂਵਦੇ ਹਨ ਸੋ ਉਸ ਸਰਾਹ ਉਪਰ ਨਹੀਂ ਚਲਦੇ ਸੋ ਓਹ ਬਾਗ ਸਤ ਹੈਂਨ
ਹੀ ਪ੍ਰਾਪਤ ਹੁੰਦੇ ਅਰ ਜੋਗੀ ਜੋ ਕੰਨ ਵਿਚ ਮੁੰਦ੍ਰਾਂ ਪਾਇਂਦੇ ਹਨ ਅਰ ਬਿਭੂਤ
ਮਲਦੇ ਹਨ ਸੋ ਇਹ ਉਪਦੇਸ ਦੇਂਦੇ ਹਨ ਜੋ ਕੰਨਾਂ ਵਿਚ ਏਹ ਉਪਦੇਸ ਸੁਣ
ਨਣਾਂ ਕਿ ਲਖ ਮੈ ਅਲਖ ਜਾਣਨਾ ਅਰ ਮਨ ਆਪਣੇ ਨੂੰ ਭਸਮ ਦੀ ਨਿਆਂ
ਈਂ ਕਰਨਾ ਪਰ ਓਹ ਜੋਗੀ ਮੁੰਦ੍ਰਾ ਪਾਇਕੇ ਸੰਸਾਰ ਵਿਚ ਫਿਰਦੇ ਹਨ ਅਰ ਮਾ
ਇਆ ਦਾ ਮੋਹ ਨਹੀਂ ਛਡਦੇ ਸੋ ਇਹ ਜਿਤਨੇ ਜੀਵ ਹੈਨ ਸੋ ਸਭ ਵਟਾਊ ਹੈਨ
ਕਿਉਂਕਿ ਜਿਸ ਵੇਲੇ ਚੀਠੀ ਆਵੈਗੀ ਉਠ ਜਾਵਣਗੇ ਅਰ ਜਿਨਾਂ ਨੂੰ ਆਈ ਹੈ
ਸੋ ਉਠ ਗਏ ਹਨ ਪਰ ਜੋ ਇਥੇ ਵਾਹਿਗੁਰੂ ਨੂੰ ਸਿਞਾਣਦੇ ਹਨ ਸੋ ਅਗੇ ਭੀ ਜਾ
ਇ ਮਿਲਦੇ ਹਨ ਅਰ ਜਿਤਨੇ ਹਿੰਦੂ ਮੁਸਲਮਾਨ ਹਨ ਸੋ ਜੋ ਗੁਰੂ ਪੀਰ ਦੇ
ਆਖੇ ਨਹੀਂ ਲਗਦੇ ਤਾਂ ਉਨਾਂ ਨੂੰ ਸਦਾ ਫਕੜੀ ਇਸ ਲੋਕ ਭੀ ਅਰ ਅਗੇ ਭੀ
ਹੋਵੇਗੀ ਕਿਉਂਕਿ ਸਭ ਨਾਂ ਦਾ ਲੇਖਾ ਧਰਮਰਾਇ ਦੇ ਹੋਵਨਾ ਹੈ ਅਰ ਕਰ
ਣੀ ਬਾਝਹੁ ਕਿਸੇ ਨਹੀਂ ਛੁਟਣਾ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਕੋਈ ਸ
ਚ ਬੋਲੈਗਾ ਅਰ ਸਚ ਕਮਾਵੈਗਾ ਉਸ ਨੂੰ ਅਗੇ ਪੁਛ ਨਹੀਂ ਹੋਣੀ ਅਰ ਕ
ਲਜੁਗ ਦੇ ਜੀਅ ਅਰ ਸਭ ਸੰਸਾਰ ਗੁਰੂ ਪੀਰ ਬੀ ਮੁੜ ਖਪਦੇ ਹਨ ਸੋ ਹੇ
ਜੋਗੀ ਸਿਧੋ ਏਹ ਸੰਸਾਰ ਤੇ ਵਰਤਾਰਾ ਵਰਤ ਰਹਿਆ ਹੈ ਤਾਂ ਫਿਰ ਬਾਬਾ
ਜੀ ਨੇ ਰਾਗ ਰਾਮਕਲੀ ਵਿਚ ਇਕ ਸਬਦ ਆਖਿਆ ਰਾਗੁ ਰਾਮਕ
ਲੀ ਮਹਲਾ ੧ ॥ ਨਾਂ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿ
ਰਹਿ ॥ ਨਾਂ ਸਤਿ ਮੂੰਡ ਮੁੰਡਾਈ ਕੇਸੀ ਨਾ ਸਤਿ ਪੜਿਆਂ ਦੇਸ ਫਿਰਹਿ ॥ ਨਾ ਸਤਿ
ਰੁਖੀਂ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ॥ ਨਾ ਸਤਿ ਹਸਤੀ ਬ
ਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥ ਜਿਸੁ ਹਥਿ ਸਿਧਿ ਦੇਵੈ ਜੇ ਸੋਈ
ਜਿਸ ਨੋ ਦੇਇ ਤਿਸੁ ਆਇ ਮਿਲੈ ॥ ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ
ਭੀਤਰਿ ਸਬਦੁ ਰਵੈ ॥ ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁ
ਆਈ ਤਿਸੁ ਕਉਣੁ ਕਹੈ ॥ ਜਿਸਹਿ ਦਿਖਾਲੈ ਵਾਟੜੀ ਤਿਸਹਿ ਭੁਲਾਵੈ ਕਉ
ਣੁ ॥ ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥੧॥ ਤਾਂ ਬਾਬਾ

ਮਲ ਹੁੰਦਾ ਹੈ॥ ਤਾਂ ਫਿਰ ਗੋਰਖਨਾਥ ਬੋਲਿਆ ॥ਐਸੇ ਅਉਧੂਤੀ ਜੋ ਧੂ
ਏਆ ਪਾ ਭੀਖਿਆ ਭੋਜਨ ਕਰੈ ਸੰਤਾਪਾ। ਅਉਹਟ ਪਟਣ ਕੀ ਭੀਖਿਆ
ਕਰੈ ਸੋ ਅਉਧੂਤੀ ਸਿਵਪੁਰ ਚੜੈ॥ ਬੋਲੈ ਗੋਰਖ ਸਤਸਰੂਪਾ। ਪਰਮ
ਤਤ ਮਹਿ ਰੇਖ ਨ ਰੂਪਾ॥ ਗੋਰਖ ਬੋਲਿਆ ਕਿ ਅਉਧੂਤ ਸੋਈ ਹੈ ਜੋ
ਆਪਣੇ ਅੰਤਹਕਰਣ ਨੂੰ ਸੁਧ ਕਰਤਾ ਹੈ ਅਰ ਅਠਾਇ ਇੰਦ੍ਰੀਆਂ ਨੂੰ ਤੂ
ਪੰਦਾ ਹੈ ਅਰ ਤਿਸ ਕਾ ਭੋਜਨ ਕਰਤਾ ਹੈ ਅਰ ਖ ਰਚ ਕਰਕੇ ਜੋ ਹਟ ਹੈ
ਤਿਸ ਮੈਂ ਆਪਣਿਆਂ ਪ੍ਰਾਣਾਂ ਨੂੰ ਭੀਖਿਆ ਮੰਗਾਵਤਾ ਹੈ ਅਰ ਤ੍ਰਿਕਟੀ
ਜੋ ਸਿਵਪੁਰੀ ਹੈ ਤਿਸ ਮੈਂ ਜਾਇ ਠਹਰਾਵਤਾ ਹੈ ਗੋਰਖ ਕਹਤਾ ਹੈ ਕਿ ਤਿ
ਪਰਮ ਤਤ ਕੋ ਪ੍ਰਾਪਤਿ ਹੋਤਾ ਹੈ॥ ਫਿਰ ਗੋਪੀਚੰਦ ਬੋਲਿਆ ॥ਸੋ ਉਦਾ
ਸੀ ਜੋ ਪਲੈ ਉਦਾਸਾ ਅਰਧ ਉਰਧ ਕਰੈ ਨਿਰੰਜਨ ਵਾਸਾ। ਚੰਦ ਸੂਰਜ
ਕੀ ਪਾਏ ਗੰਢਾ। ਤਿਸ ਉਦਾਸੀ ਕੈ ਪੜੈ ਨ ਕੰਧਾ॥ ਬੋਲੈ ਗੋਪੀਚੰਦ ਸਤਸ
ਰੂਪਾ। ਪਰਮ ਤਤ ਮਹਿ ਰੇਖ ਨ ਰੂਪਾ॥ ਗੋਪੀਚੰਦ ਕਹਿਤਾ ਹੈ ਕਿ ਉਦਾ
ਸੀ ਸੋਈ ਹੈ ਜੋ ਉਦਾਸਤ੍ਰ ਪਾਲਦਾ ਹੈ ਅਰ ਹਾ ਜੋ ਸ੍ਵਾਸ ਤਲੇ ਜਾ ਉਠਤ
ਦ ਭੀ ਸੋਹੰ ਦਾ ਜਾਪ ਜਪਦਾ ਹੈ ਅਰ ਜੋ ਬਾਹਰ ਜਾਵਨ ਤਦ ਭੀ ਸੋਹੰ ਦਾ ਜਾ
ਪ ਜਪਦਾ ਹੈ ਅਰ ਸਜੀ ਤੇ ਖਬੀ ਤੇ ਚੰਦ੍ਰਮਾਂ ਤੇ ਸੂਰਜ ਦੀਆਂ ਦੋ ਸੁਰਾਂ ਹੈਨ
ਸੋ ਤ੍ਰਿਕੁਟੀ ਨਾਲ ਗੰਢ ਬੰਨਦਾ ਹੈ ਸੋ ਫਿਰ ਉਸ ਦਾ ਸਰੀਰ ਨਹੀਂ ਗਿਰਦਾ
ਗੋਪੀਚੰਦ ਕਹਤਾ ਹੈ ਕਿ ਜਿਸ ਪਰਮਤਤ ਕਾ ਰੂਪ ਨਹੀਂ ਸੋ ਤਿਸ ਨੂੰ ਪ੍ਰਾ
ਪਤ ਹੁੰਦਾ ਹੈ॥ ਤਾਂ ਫਿਰ ਚਰਪਟ ਨਾਥ ਬੋਲਿਆ ॥ਐਸੇ ਪਾਖੰਡੀ ਜੋ
ਕਾਇਆਂ ਪਾਖਲੋ। ਕਾਂਇਆਂ ਕੀ ਅਗਨ ਬ੍ਰਹਮ ਪਰਜਾਲੇ। ਸੁਪਨੇ
ਬਿੰਦ ਨ ਦੇਈ ਝਰਨਾ। ਤਿਸ ਪਾਖੰਡੀ ਜਰਾ ਨ ਮਰਨਾ॥ ਬੋਲੈ ਚਰਪਟ ਸ
ਤਸਰੂਪਾ। ਪਰਮਤਤ ਮੈਂ ਰੇਖ ਨ ਰੂਪਾ॥ ਚਰਪਟ ਨਾਥ ਕਹਿਤਾ ਹੈ
ਕਿ ਸੋਈ ਪਾਖੰਡੀ ਹੈ ਜੋ ਆਪਣੀ ਕਾਇਆਂ ਨੂੰ ਧੋਵੈ ਅਰ ਕਾਂਇਆਂ ਨੂੰ
ਗਿਆਨ ਦੀ ਅਗਨ ਕਰ ਦਗਧ ਕਰੈ ਅਰ ਆਪਣੇ ਬੀਰਜ ਨੂੰ ਸੁਪਨੇ
ਵਿਚ ਭੀ ਗਿਰਨ ਨ ਦੇਵੇ ਸੋ ਫਿਰ ਉਸ ਪਾਖੰਡੀ ਕੋ ਜਰਾ ਹੀ ਨਹੀ ਅਰ ਮਰ

ਨਾਥੀ ਨਹੀ ਚਰਪਟ ਕਹਿੰਦਾ ਹੈ ਕਿ ਸਤ ਸਰੂਪ ਨੂੰ ਓਹ ਪ੍ਰਾਪਤ ਹੁੰਦਾ ਹੈ
ਜੋ ਜਿਸ ਪਰਮਤਤ ਕਾ ਰੇਖ ਰੂਪ ਨਹੀਂ ॥ ਭਰਥਰੀ ਨਾਥ ਫਿਰ ਬੋਲਤਾ ਭ
ਇਆ ਸੋ ਬੈਰਾਗੀ ਜੋ ਉਲਟੇ ਬ੍ਰਹਮਾ ਗਗਨ ਮੰਡਲ ਮਹਿ ਰੋਪੈ ਥੰਮਾ
ਅਹਿਨਿਸਿ ਅੰਤਰਿ ਰਹੈ ਧਿਆਨਾ ਤੇ ਬੈਰਾਗੀ ਸਤ ਸਮਾਨਾ ॥ ਬੋਲੈ ਭ
ਰਥਰ ਸਤ ਸਰੂਪ ਪਰਮਤਤ ਮਹਿ ਰੇਖ ਨ ਰੂਪਾ ॥ ਭਰਥਰ ਬੋਲਿ
ਆ ਕਿ ਬੈਰਾਗੀ ਸੋਈ ਹੈ ਜੋ ਅਪਨੇ ਵਾਉ ਕਉ ਉਲਟ ਕੈ ਅਰ ਪ੍ਰਾਣਾਂ
ਨਾਲ ਰਲਾਇ ਕਰ ਦਸਵੇਂ ਦੁਆਰ ਚੜਾਇ ਦੇਵੇ ਅਰ ਦਿਨੇ ਰਾਤ ਆਪਨੇ
ਨਿਜ ਸ੍ਵਾਸਾਂ ਵਿਚ ਰਹੇ ਤਾਂ ਓਹ ਜੋ ਬੈਰਾਗੀ ਹੈ ਸੋ ਸਤਿ ਵਿਚ ਸਮਾਵਦਾ



ਹੈ ਭਰਥਰੀ ਕਹਿੰਦਾ ਹੈ ਕਿ ਸਤ ਸਰੂਪ ਜੋ ਹੈ ਅਰ ਜਿਸ ਦਾ ਰੇਖ ਰੂਪ ਕੋ
ਈ ਨਹੀ ਸੋ ਓਹ ਤਿਸ ਦੇ ਵਿਚ ਜਾਇ ਸਮਾਂਵਦਾ ਹੈ ਅਰ ਉਸ ਵਿਚ ਭੀ
ਨਹੂੰਦਾ ਹੈ ॥ ਤਾਂ ਮਛਿੰਦ੍ਰ ਨਾਥ ਬੋਲਿਆ ॥ ਗਕਿਉ ਮਰੈ ਮੰਦਾ ਕਿਉ ਹੋਵੈ
ਜੁਗਤਾ ਕੰਨ ਪੜਾਇ ਕਿਆ ਖਾਜੈ ਭੁਗਤ ॥ ਤਿਸ ਕਾ ਵੀਚਾਰ ਕਿ
ਹੈ ਕਰਮ ਜੋ ਹੈਨ ਸੋ ਕਿਉਂ ਕਰ ਮਰਨ ਅਰ ਗੁਰਾਂ ਦੀ ਜੁਗਤ ਕਰ ਕੈ ਕਿ
ਸਤਰਾਂ ਜੀਵੀਐ ਅਰ ਕੰਨ ਪੜਾਇ ਕੈ ਕਿਆ ਭਗਤਿ ਖਾਣੀ ਚਾਹੀ

ਤਾਂ ਬਾਬਾ ਬੋਲਿਆ॥ ॥ਅਮਤਨ ਮਤੁ ਏਕੋ ਨਾਉ॥ਕਉਣੁ ਸੁ ਅਖਰੁ ਜੀ
ਤਰ ਹੋਇਆਉ॥ਧੁਰਿ ਪੜਿ ਵੇਜੇ ਸਾਖਰ ਸਹੈ॥ਤਾਂ ਨਾਨਕ ਆਖੇ ਗੁਰ ਕਉ
ਲਹੈ॥ਛਿਅ ਵਰਤਾਰੇ ਵਰਤਹਿ ਪੂਤਾ॥ਨਾ ਸੰਸਾਰੀ ਨਾ ਅਉਧੂਤਾ॥ਨਿਰੰਕਾ
ਰਿ ਜੋ ਰਹੈ ਸਮਾਈ॥ਕਾਹੇ ਭੀਖਿਆ ਮੰਗਣਿ ਜਾਈ॥ ॥ਤਿਸ ਦਾ ਵੀਚਾਰ
ਜਗਤ ਅਰ ਸਰੀਰ ਦੇ ਉਪਜਣੇ ਅਰ ਬਿਨਸਣੇ ਵਿਚ ਮਹਾਰਾਜ ਦਾ ਨਾਮ
ਜਪੇ ਅਰ ਪਰਮੇਸਰ ਦੇ ਨਾਮ ਬਰਕੇ ਕਿਦੇ ਨੂੰ ਬਾਹਿਰ ਵੇ ਅਰ ਧੂਪ ਤੇ ਛਾਂ
ਵਾਨੂੰ ਦੁਖਾਂ ਅਰ ਸੁਖਾਂ ਨੂੰ ਇਕੋ ਜੇਹਾ ਜਾਣੈ ਗੁਰੂ ਨਾਨਕ ਜੀ ਕਹਿੰਦੇ ਹਨ
ਕਿ ਤਦ ਗੁਰਾਂ ਨੂੰ ਪ੍ਰਾਪਤ ਹੁੰਦਾ ਹੈ ਅਰ ਜੇ ਖਟ ਦਰਸਨ ਦੇ ਵਰਤਾਰੇ ਵਰ
ਤਦੇ ਹਨ ਅਰ ਸਤਿਗੁਰਾਂ ਦੇ ਵਚਨਾਂ ਨੂੰ ਨਹੀਂ ਮੰਨਦੇ ਸੋ ਨਾਂ ਸੰਸਾਰੀ ਹੈਨ
ਅਰ ਨਾ ਅਉਧੂਤ ਹੈਨ ਅਤੇ ਮੁਖ ਤੇ ਕਹਿੰਦੇ ਹਨ ਕਿ ਨਿਰੰਕਾਰ ਸਰ
ਬ ਵਿਚ ਸਮਾਇ ਰਹਿਆ ਹੈ ਅਰ ਗੁਰਾਂ ਦੇ ਦੁਆਰੇ ਨੂੰ ਛਡਕੇ ਤੇ ਘਰ
ਘਰ ਮੰਗਦੇ ਫਿਰਦੇ ਹਨ॥ ॥ਤਾਂ ਫਿਰ ਬਾਬਾ ਜੀ ਨੇ ਰਾਮਕਲੀ ਰਾਗ ਵਿ
ਚ ਸਬਦ ਬੋਲਿਆ ॥ਰਾਗ ਰਾਮਕਲੀ ਮਹਲਾ ੧ ॥ਸੁਣਿ ਮਾਛਿੰ
ਦ੍ਰਾ ਨਾਨਕ ਬੋਲੈ॥ਵਸਿਗਤਿ ਪੰਚ ਕਰੇ ਨਹ ਡੋਲੈ॥ਐਸੀ ਜੁਗਤਿ ਜੋ
ਗ ਕਉ ਪਾਲੈ॥ਆਪ ਤਰੈ ਸਗਲੇ ਕੁਲ ਤਾਰੈ॥੧॥ ॥ਸੋ ਅਉਧੂਤ ਐਸੀ
ਮਤਿ ਪਾਵੈ॥ਅਹਿਨਿਸਿ ਸੁੰਨ ਸਮਾਧਿ ਸਮਾਵੈ॥੧॥ ॥ਰਹਾਉ॥ਭਿਖਿ
ਆ ਭਾਇ ਭਗਤਿ ਭੈ ਚਲੈ॥ਹੋਵੈ ਤ੍ਰਿਪਤਿ ਸੰਤੋਖ ਅਮੁਲੈ॥ਧਿਆਨ ਰੂ
ਪ ਹੋਇ ਆਸਣ ਪਾਵੈ॥ਸਚ ਨਾਮ ਤਾੜੀ ਚਿਤ ਲਾਵੈ॥੨॥ ॥ਨਾਨਕ ਬੋਲੈ
ਅੰਮ੍ਰਿਤ ਬਾਣੀ॥ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥ਆਸਾ ਮਾਹਿ ਨਿਰਾ
ਸ ਵਲਾਏ॥ਨਿਹਚਉ ਨਾਨਕ ਕਰਤੇ ਪਾਏ॥੩॥ਪ੍ਰਣਵਤ ਨਾਨਕ ਅਗਮ
ਸੁਣਾਏ॥ਗੁਰ ਚੇਲੇ ਕੀ ਸੰਧਿ ਮਿਲਾਏ॥ਦੀਖਿਆ ਦਾਰੂ ਭੋਜਨ ਖਾ
ਏ॥ਛਿਅ ਦਰਸਨ ਕੀ ਸੋਝੀ ਪਾਏ॥੪॥ ॥ਤਿਸ ਕਾ ਵੀਚਾਰ॥
ਸੁਣਿ ਮਾਛਿੰਦ੍ਰਾ ਨਾਨਕ ਜੀ ਕਹਤੇ ਹੈਂ ਕਿ ਜੋ ਕਾਮ ਕ੍ਰੋਧ ਆਦਿਕਾਂ ਨੂੰ ਵਸ
ਕਰਤੇ ਹੈਂ ਸੋ ਤਿਨਾਂ ਦਾ ਮਨ ਨਹੀਂ ਡੋਲਦਾ ਅਤੇ ਐਸੀ ਜੁਗਤਿ ਕਰਕੇ ਜੋ

੩੨੬ ਜੋਗ ਨੂੰ ਪਾਲਦਾ ਹੈ ਸੋ ਆਪ ਭੀ ਤਰਦਾ ਹੈ ਤੇ ਸਗਲੇ ਕੁਲ ਨੂੰ ਭੀ ਤਾਰਦਾ ਹੈ ਅਰ ਅਉਧੂਤ ਸੋਈ ਹੈ ਜਿਸ ਨੂੰ ਆਪਣੇ ਮਨ ਵਸਿ ਕਰਨ ਦੀ ਮਤਿ ਆਈ ਹੈ ਅਰ ਅਉਧੂਤੀ ਨਿਸਾਣੀ ਇਹ ਹੈ ਕਿ ਦਿਨੇ ਰਾਤ ਸੁੰਨ ਸਮਾਧ ਲਾਈ ਰਹੇ ਅਰ ਭਿਖਿਆ ਜੋ ਕਰੇ ਸੋ ਭਾਇ ਭਗਤ ਦੀ ਕਰੈ ਅਤੇ ਭੈ ਕਰਕੇ ਚਸੇ ਅਰ ਸੰਤੋਖ ਕਰਕੈ ਤ੍ਰਿਪਤ ਰਹੈ ਅਰ ਮਹਾਰਾਜ ਦੇ ਧਿਆਨ ਦਾ ਆਸਣ ਹੋਵੈ ਅਤੇ ਸਚੇ ਨਾਮ ਦੀ ਤਾੜੀ ਲਾਵੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਹ ਅੰਮ੍ਰਿਤ ਬਾਣੀ ਸੁਣ ਮਾਛਿੰਦ੍ਰਾ ਅਉਧੂਤੀ ਨਿਸਾਣੀ ਹੈ ਜੋ ਸਭਨਾਂ ਆਸਾਂ ਵਿਚ ਨਿਰਾਸ ਹੋਵੈ ਅਰ ਸਭ ਅਸਥਾਨਾਂ ਵਿਚ ਕਰਤੇ ਨੂੰ ਜਾਣੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਹ ਵੇਦਾਂ ਦੀ ਗਲ ਸੁਣਾਈ ਹੈ ਅਰ ਜੀਵ ਅਰ ਈਸਰ ਕੀ ਏਕਤਾ ਵਾਸਤੇ ਗੁਰੂ ਅਰ ਚੇਲੇ ਦੀ ਏਕਤਾ ਮਿਲਾਏ ਅਰ ਗੁਰਾਂ ਦੀ ਦੀਖਿਆ ਦਾ ਭੋਜਨ ਖਾਵੇ ਕਿਉਂਜੋ ਛਿਅ ਦਰਸਨਾਂ ਦੀ ਸੁਧ ਗਿਆਨ ਕਰਕੈ ਮਿਲਦੀ ਹੈ ਤਾਂ ਫਿਰ ਬਾਬਾ ਜੀ ਨੇ ਗੋਰਖ ਕਉ ਕਹਿਆ ॥ ਰਾਗੁ ਰਾਮਕਲੀ ਮਹਲਾ ੧ ॥ ਸੁਰਤਿ ਸਬਦਿ ਸਾਖੀ ਮੇਰੀ ਸਿੰਙੀ ਬਾਜੈ ਲੋਕ ਸੁਣੈ ॥ ਪਤੁ ਝੋਲੀ ਮੰਗਣ ਕੈ ਤਾਂਈ ਭੀਖਿਆ ਨਾਮ ਪੜੇ ॥੧॥ ਬਾਬਾ ਗੋਰਖ ਜਾਗੈ ॥ ਗੋਰਖ ਸੋ ਜਿਨਿ ਗੋਇ ਉਠਾਈ ਕਰਤੇ ਬਾਰ ਨ ਲਾਗੈ ॥੧॥ ਰਹਾਉ ॥ ਪਾਣੀ ਪ੍ਰਾਣ ਪਵਣ ਬੰਧ ਰਾਖੇ ਚੰਦ ਸੂਰਜ ਮੁਖ ਦੀਏ ॥ ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥ ਸਿਧ ਸਾਧਕ ਅਰ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥ ਜੇ ਤਿਨ ਮਿਲਾਂ ਤ ਕੀਰਤ ਆਖਾਂ ਤਾਂ ਮਨ ਸੇਵ ਕਰੇ ॥੩॥ ਕਾਗਦ ਲੂਣ ਰਹੈ ਘ੍ਰਿਤ ਸੰਗੇ ਪਾਣੀ ਕਮਲ ਰਹੈ ॥ ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮ ਕਿਆ ਕਰੇ ॥੪॥ ਤਾਂ ਗੋਰਖ ਕਹਿਆ ਹੇ ਬਾਲਿਆ ਜੇ ਤੂੰ ਅਸਾਡਾ ਸਿਖ ਹੋਵੈਂ ਤਾਂ ਮੁੰਦ੍ਰਾਂ ਪਾਇ ਅਰ ਸਿੰਙੀ ਲੈ ਅਰ ਝੋਲੀ ਲੈ ਸੋ ਤੇਰਾ ਸਾਰੇ ਜਗਤ ਵਿਚ ਪ੍ਰਤਾਪ ਹੋਵੇਗਾ ਤਾਂ ਬਾਬਾ ਬੋਲਿਆ ਕਿ ਮੇਰੀ ਜੋ ਗੁਰਾਂ ਦੇ ਸਬਦ ਵਲ ਸੁਰਤਿ ਹੈ ਸੋ ਸਿੰਙੀ ਵਜਦੀ ਹੈ ਅਰ ਜੋ ਅਨਹਦ ਦਾ ਸਬਦ ਹੈ ਸੋ

ਮੈਂ ਨਾਦ ਸੁਨਦਾ ਹਾਂ ਅਰ ਅਤਮਾਂ ਜੋਤ ਦੇਖਦਾ ਹੈਂ ਅਰ ਜੇ ਹੋਰ ਕੋਈ ਲੋਕ ਚਾਹੇ ਤਾਂ ਉਸ ਕੋ ਭੀ ਦਿਖਾਇ ਦੇਤਾ ਹੈਂ ਅਰ ਆਪਣੀ ਪਤਿ ਜੋ ਗੁਰਾਂ ਦੇ ਬਚਨਾਂ ਨਾਲ ਰਖੀ ਹੈ ਸੋ ਮੈਂ ਤਿਸ ਦੀ ਕੀਤੀ ਹੈ ਅਰ ਸਤਿਗੁਰਾਂ ਪਾਸੋਂ ਨਾਮ ਦੀ ਭਿਖਿਆ ਮੰਗਤਾ ਹੈਂ ਕਯੋਂ ਕਿ ਮੇਰਾ ਗੋਰਖ ਹੋਰ ਹੈ ਜੋ ਜਿਸਨੇ ਗੋ ਰੂਪੀ ਬ੍ਰਹਮੰਡ ਨੂੰ ਉਤਪਤਿ ਕੀਤਾ ਹੈ ਅਰ ਪਾਲਨਾ ਕਰਦਾ ਹੈ ਅਰ ਗੋ ਰੂਪੀ ਇੰਦ੍ਰੀਆਂ ਦੀ ਰਖਿਆ ਕਰਤਾ ਹੈ ਅਰ ਜਿਸ ਨੂੰ ਜਗਤ ਦੇ ਉਤਪਤ ਅਰ ਪਰਲੈ ਕਰਨੇ ਮੈਂ ਬਾਰ ਨਹੀਂ ਲਗਤੀ ਅਰ ਜਿਸ ਨੇ ਜਲ ਵਿਚ ਧਰਤੀ ਬੰਧ ਰਖੀ ਹੈ ਅਰ ਜੀਆਂ ਦੇ ਵਰਤਨ ਵਾਸਤੇ ਪ੍ਰਾਣਾਂ ਨੂੰ ਸਰੀਰ ਵਿਚ ਬੰਧ ਰਖਿਆ ਹੈ ਅਰ ਚੰਦ੍ਰਮਾਂ ਸੂਰਜ ਪ੍ਰਕਾਸ ਵਾਸਤੇ ਦੀਵੇ ਰਚ ਦੀਏ ਹਨ ਅਰ ਸਭਣ ਜੀਵਣ ਦੇ ਭੋਗ ਵਾਸਤੇ ਧਰਤੀ ਰਚ ਦਈ ਹੈ ਸੋ ਐਸੇ ਮਹਾਰਾਜ ਦੇ ਗੁਣ ਅਸਾਂ ਵਿਸਾਰ ਦਿਤੇ ਹਨ ਅਤੇ ਉਹ ਅਸਾਡੇ ਅਉਗਣਾਂ ਵਲ ਨਹੀਂ ਦੇਖਦਾ ਤਾਂ ਤੇ ਅਸੀਂ ਉਸ ਗੋਰਖ ਦੇ ਚੇਲੇ ਹਾਂ ਅਰ ਹੋਰ ਜੋ ਅਸੀਂ ਸਿਧਾਂ ਨੂੰ ਅਰ ਸਾਦਕਾਂ ਨੂੰ ਅਰ ਜੋਗੀਆਂ ਨੂੰ ਅਰ ਜੰਗਮਾਂ ਨੂੰ ਅਤੇ ਪੀਰਾਂ ਅਰ ਪੁਰਸਾਂ ਨੂੰ ਮਿਲਦੇ ਹਾਂ ਸੋ ਉਸ ਗੋਰਖ ਦੇ ਕੀਰਤਨ ਸੁਣਨ ਅਤੇ ਖਾਵਣ ਵਾਸਤੇ ਮਿਲਦੇ ਹਾਂ ਅਰ ਅਸਾਡਾ ਜੋ ਮਨ ਹੈ ਸੋ ਸੰਤਾਂ ਨੂੰ ਮਿਲਕੇ ਸੇਵਾ ਕਰਦਾ ਹੈ ਅਰ ਜੈਸੇ ਕਾਗਤ ਤੇ ਸੂਣ ਘ੍ਰਿਤ ਨਾਲ ਚੋਪੜਿਆ ਹੋਇਆ ਪਾਣੀ ਵਿਚ ਭੁਰਤ ਨਹੀਂ ਗਲਦਾ ਤੈਸੇ ਸੰਤਾਂ ਦੇ ਉਪਦੇਸ ਸੁਣਿਆਂ ਹੋਇਆਂ ਪਣਾ ਬਿਰਥੇ ਨਹੀਂ ਜਾਂਦੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਭਸਨੂੰ ਆਪ ਦੇ ਗੁਰੂ ਦੇ ਜਸ ਸੁਣਨ ਵਾਸਤੇ ਆ ਮਿਲੇ ਹਾਂ" ਅਰ ਜੈਸੇ ਪਾਣੀ ਮੇ ਕਮਲ ਨਿਰਾਲਾ ਰਹਿੰਦਾ ਹੈ ਤੈਸੇ ਸੰਤ ਜਗਤ ਬੀ ਨਿਰਾਲੇ ਰਹਿੰਦੇ ਹਨ

"ਪਉੜੀ ਅਠਾਈਸਵੀਂ ਚਲੀ" "ਬਾਬੇ ਦੇਖੀ ਪ੍ਰਿਥਮੀ ਨਵੈਂ ਖੰਡ ਜਿਥੈਂ ਤਕ ਆਹੀ ਫਿਰ ਜਾਇ ਚੜ੍ਹਿਆ ਸੁਮੇਰ ਪਰ ਸਿਧ ਮੰਡਲੀ ਦ੍ਰਿਸ਼ਟੀ ਆਈ ਚਉਰਾਸੀਹ ਸਿਧ ਗੋਰਖਾਦਿ ਮਨ ਅੰਦਰ ਗਣਤੀ ਵਰਤਾਈ। ਸਿਧ ਪੁਛਣ ਸੁਣ ਬਾਲਿਆ ਕਉਣ ਸਕਤ ਤੁਹਿ ਏਥੇ ਲਿਆਈ। ਹਉ ਜਪਿ

ਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ। ਆਖਣ ਸਿਧ ਸੁਣਿ
ਬਾਲਿਆ ਆਪਣਾ ਨਾਉ ਤੁਮ ਦੇਹੁ ਬਤਾਈ। ਬਾਬਾ ਆਖੇ ਨਾਥ ਜੀ ਨਾਨਕ
ਨਾਮ ਜਪੇ ਗਤ ਪਾਈ। ਨੀਚ ਕਹਾਇ ਊਚ ਘਰ ਆਈ।੨੮। ਪਉੜੀ।
ਫਿਰ ਪੁਛਣ ਸਿਧ ਨਾਨਕਾ ਮਾਤ ਲੋਕ ਵਿਚ ਕੀ ਵਰਤਾਰਾ। ਸੁਣ ਬਾਬਾ ਆਖੇ
ਨਾਥ ਜੀ ਸਚ ਚੰਦ੍ਰਮਾ ਕੂੜ ਅੰਧਿਆਰਾ। ਕੂੜ ਅਮਾਵਸ ਵਰਤਿਆ ਹਉ
ਭਾਲਣ ਚੜਿਆ ਸੰਸਾਰਾ। ਸਭ ਸਿਧੀ ਇਹ ਬੁਝਿਆ ਕਲ ਤਾਰਣ ਨਾਨਕ
ਅਵਤਾਰਾ। ਪਾਪ ਗਿਰਾਸੀ ਪ੍ਰਿਥਮੀ ਧਉਲ ਖੜਾ ਧਰ ਹੇਠ ਪੁਕਾਰਾ।
ਸਿਧ ਛਪ ਬੈਠੇ ਪਰਬਤੀ ਕਉਣ ਜਗਤ ਕਉ ਪਾਰ ਉਤਾਰਾ। ਜੋਗੀ ਗਿਆ
ਨ ਵਿਹੂਣਿਆਂ ਨਿਸ ਦਿਨ ਅੰਗ ਲਗਾਇਨ ਛਾਰਾ। ਬਾਝ ਗੁਰੂ ਡੁਬਾ ਜਗ
ਸਾਰਾ।੨੯। ॥ਪਉੜੀ। ॥ਕਲ ਆਈ ਕੁਤੇ ਮੁਹੀ ਖਾਜ ਹੋਆ ਮੁਰਦਾ
ਰ ਗੁਸਾਈਂ। ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ। ਪ੍ਰਜਾ ਅੰਧੀ
ਗਿਆਨ ਬਿਨ ਕੂੜ ਕੁਸਤ ਮੁਖੋਂ ਆਲਾਈ। ਚੇਲੇ ਸਾਜ ਵਜਾਇੰਦੇ ਨਚਣ
ਗੁਰੂ ਬਹੁਤ ਬਿਧ ਭਾਈ। ਸੇਵਕ ਬੈਠਣ ਘਰਾਂ ਵਿਚ ਗੁਰੂ ਉਠ ਘਰੀਂ ਤਿਨਾ
ੜੇ ਜਾਈ। ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹੱਕ ਗਵਾਈ। ਇਸਤ੍ਰੀ ਪੁਰ
ਖੈ ਦਾਮ ਹਿਤ ਭਾਵੈ ਆਇ ਕਿਥਾਊਂ ਜਾਈ। ਵਰਤਿਆ ਪਾਪ ਸਭਸ ਜਗ ਮਾਹੀ।
੩੦। ਤਿਸ ਦਾ ਵਿਚਾਰ ॥ਬਾਬਾ ਜੀ ਨੇ ਨਉ ਖੰਡ ਅਤੇ ਸਤ ਦੀਪ ਪ੍ਰਿਥ੍ਵੀ
ਦੇਖੀ ਤੇ ਫੇਰ ਸੁਮੇਰ ਤੇ ਜਾਇ ਚੜ੍ਹੇ ਅਠ ਸਿਧਾਂ ਦਾ ਦਰਸਨ ਜਾ ਕੀਆ
ਤਾਂ ਚਉਰਾਸੀ ਸਿਧ ਜੋ ਆਹੇ ਗੋਰਖ ਥੀਂ ਆਦਿ ਤਿਨਾਂ ਦੇ ਮਨ ਗਿਣਤੀ
ਆਈ ਜੋ ਇਹ ਬਾਲਾ ਸੁਮੇਰ ਪਰਬਤ ਤੇ ਕਿਵੇਂ ਕਰ ਆਇਆ ਅਤੇ ਜਦ ਬਾ
ਬੇ ਥੋਂ ਉਨਾਂ ਪੁਛਿਆ ਜੋ ਤੂੰ ਕਵਨ ਸੀ ਸਕਤ ਕਰ ਇਹਾਂ ਆਇਆ ਹੈਂ ਕੋ
ਕਿਆ ਜੀ ਹਮ ਤਾਂ ਬਰਸਾਂ ਸਮਾਧਾਂ ਲਾਉਂਦੇ ਹਾਂ ਤਾਂ ਇਹਾਂ ਪਹੁੰਚਦੇ ਹੈਂ ਤਾਂ
ਬਾਬੇ ਕਹਿਆ ਮੈਂ ਪਰਮੇਸਰ ਦਾ ਜਾਪ ਜਪਿਆ ਹੈ ਅਰ ਭਾਉ ਭਗਤਿ
ਦੀ ਸਮਾਧ ਲਾਈ ਹੈ ਤਾਂ ਫਿਰ ਸਿਧਾਂ ਕਹਿਆ ਤੂੰ ਬਾਲੇ ਆਪਣਾ ਨਾਉਂ ਦ
ਸ ਤਾਂ ਬਾਬੇ ਕਹਿਆ ਨਾਨਕ ਮੇਰਾ ਨਾਉਂ ਹੈ ਅਰ ਨਾਮ ਜਪ ਕਰ ਗਤਿ ਪਾਈ

ਹੈ ਅਰ ਆਪ ਨੂੰ ਨੀਚ ਕਹਿਆ ਹੈ ਤਾਂ ਉਚ ਘਰ ਆਇਆ ਹੈ॥੨੮॥ ਤਾਂ
ਫਿਰ ਸਿਧ ਪੁਛਨ ਲਗੇ ਹੇ ਨਾਨਕ ਜੀ ਮਾਤ ਲੋਕ ਦਾ ਕੀ ਵਰਤਾਰਾ ਹੈ ਅ
ਰ ਫਿਰ ਸਭਨਾਂ ਸਿਧਾਂ ਨੇ ਮਛਿੰਦ੍ਰ ਨਾਥ ਨੂੰ ਅਤੇ ਗੋਰਖ ਨਾਥ ਨੂੰ ਪੁਛਿਆ
ਕਿ ਮਹਾਰਾਜ ਜੀ ਤੁਸੀਂ ਜੋ ਆਖਦੇ ਸੇ ਕਿ ਕਲਜੁਗ ਵਿਚ ਮਹਾਂ ਨਾਨ
ਕ ਅਵਤਾਰ ਧਾਰਨਗੇ ਸੋ ਏਹ ਨਾਨਕ ਜੀ ਏਹੋ ਹੈ॥ ਤਾਂ ਬਾਬੇ ਆਖਿਆ
ਸੁਣੋ ਹੇ ਨਾਥ ਜੀ ਸਚ ਕਲਜੁਗ ਵਿਚ ਛਪਿ ਗਈਆ ਹੈ ਜੋ ਅਮਾਵਸ ਦੇ
ਚੰਦ੍ਰਮੇ ਦੀ ਨਿਆਈ ਤੇ ਕੂੜ ਦਾ ਅੰਧੇਰਾ ਅਮਾਵਸ ਦੀ ਨਿਆਈਂ ਪਸ
ਰ ਗਇਆ ਹੈ ਅਰ ਮੈਂ ਸਚ ਦੇ ਭਾਲਣ ਵਾਸਤੇ ਆਇਆ ਹਾਂ ਕਿਉਂ ਕਿ ਪਾ
ਪ ਜੋ ਹੈ ਸੋ ਸਾਰੀ ਪ੍ਰਿਥਮੀ ਵਿਚ ਵਿਆਪ ਗਇਆ ਹੈ ਅਰ ਧੌਲ ਜੋ ਧ
ਰਮ ਹੈ ਸੋ ਪ੍ਰਿਥਵੀ ਦੇ ਹੇਠ ਭਾਰ ਸਹਾਰ ਨਹੀਂ ਸਕਿਆ ਅਰ ਉਸ ਨੇ ਮਹਾ
ਰਾਜ ਅਗੇ ਪੁਕਾਰ ਆਣ ਕੀਤੀ ਜੋ ਸਿਧ ਪਰਬਤਾਂ ਤੇ ਛਪ ਬੈਠੇ ਹਨ ਤਾਂ ਤੇ
ਜਗਤ ਨੂੰ ਕੌਣ ਗਿਆਨ ਦੇਕਰ ਉਧਾਰੇਗਾ ਅਰ ਜੇੜ੍ਹੇ ਜੋਗੀ ਅਰ ਸੰਨਿ
ਆਸੀ ਜਗਤ ਵਿਚ ਹੈਨ ਸੋ ਸਰੀਰਾਂ ਨੂੰ ਵਿਭੂਤ ਮਲਦੇ ਹੈਨ ਅਰ ਗਿਆ
ਨ ਧਿਆਨ ਨਹੀਂ ਜਾਣਦੇ ਤਾਂ ਤੇ ਗੁਰਾਂ ਦੇ ਬਿਨਾਂ ਸਾਰਾ ਸੰਸਾਰ ਡੁਬਾ ਹੋਇਆ
ਹੈ॥੨੯॥ ਕੁਤਿਆਂ ਦੇ ਮੂੰਹ ਵਿਚ ਕਲ ਆਈ ਹੈ ਅਰ ਖਾਣੇ ਜੋ ਹੋਇਆ
ਹੈ ਸੋ ਮੁਰਦਾਰ ਅਰ ਹਰਾਮ ਹੋਇਆ ਹੈ ਅਰ ਕੋਈ ਕਿਸੇ ਨਾਲ ਵਫਾ ਨਹੀਂ
ਖੰਵਦਾ ਅਰ ਰਾਜੇ ਜੋ ਹੈਨ ਸੋ ਪਾਪ ਕਮਾਂਵਦੇ ਹਨ ਜੋ ਉਸ ਦੀ ਵਾੜ ਖੇਤ
ਨੂੰ ਖਾਣ ਲਗੀ ਹੈ ਅਰ ਪਰਜਾ ਜੋ ਹੈ ਸੋ ਅੰਧੀ ਹੋ ਗਈਆ ਨੇ ਤੇ ਬਿਨਾਂ ਜੋ
ਕੂੜ ਅਤੇ ਕੁਸਤ ਬੋਲਦੇ ਹਨ ਅਤੇ ਚੇਲੇ ਸਾਜ ਬਜਾਂਵਦੇ ਹਨ ਅਰ ਗੁਰੂ
ਨਚਦੇ ਹਨ ਅਰ ਸੇਵਕ ਘਰਾਂ ਵਿਚ ਬੈਠਦੇ ਹਨ ਤੇ ਗੁਰੂ ਉਸਦੇ ਉਨਾਂ
ਦੇ ਘਰ ਵਿਚ ਮੰਗਣ ਜਾਂਦੇ ਹਨ ਅਰ ਕਾਜੀ ਜੋ ਹੈਨ ਸੋ ਵਢੀ ਖੋਰੇ ਹੋ ਗਏ
ਹਨ ਜੋ ਵਢੀ ਲੈਕਰ ਸਚੇ ਨੂੰ ਝੂਠਾ ਕਰਦੇ ਹਨ ਅਰ ਝੂਠੇ ਨੂੰ ਸਚਾ ਕਰਦੇ
ਹਨ ਅਰ ਇਸਤ੍ਰੀ ਪੁਰਖ ਦਾ ਮਾਇਆ ਕਾਰਨ ਹੀ ਪਿਆਰ ਹੈ ਜੋ ਭਾਵੇਂ ਅ
ਵੈ ਪੁਰਖ ਤੇ ਭਾਵੈਂ ਜਾਵੈ ਸੋ ਅਬ ਸਾਰੇ ਜਗਤ ਵਿਚ ਕੂੜ ਹੀ ਵਰਤਦਾ

 ਪਾਏ ਹੈ ਅਰ ਸਭ ਕੋਈ ਸੂਰਜ ਨੂੰ ਹੀ ਪ੍ਰਸਿੱਧ ਕਰਦਾ ਹੈ ॥੩੦॥ ਪਉੜੀ

ਸਿਧੀ ਮਨ ਵੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ । ਐਸਾ ਜੋਗੀ ਕਲੀ ਮਾਹਿ
ਹਮਰੇ ਪੰਥ ਕਰੇ ਉਜਿਆਲਾ । ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣ ਉਠਿ ਚਾ
ਲਾ । ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ । ਸਤਿਗੁਰ ਅ
ਗਮ ਅਗਾਧਿ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ । ਫਿਰਿ ਆਇਆ ਗੁਰੁ
ਨਾਥ ਜੀ ਪਾਣੀ ਠਉੜ ਨਾਹੀ ਉਸ ਤਾਲਾ । ਸਬਦਿ ਜਿਤੀ ਸਿਧ ਮੰਡਲੀ ਕੀ
ਤੋਸੁ ਅਪਣਾ ਪੰਥ ਨਿਰਾਲਾ । ਕਲਿਜੁਗ ਨਾਨਕ ਨਾਮ ਸੁਖਾਲਾ ॥੩੧॥

ਤਾਂ ਸਿਧਾਂ ਮਨ ਵਿਚ ਵੀਚਾਰਿਆ ਕਿ ਕਿਵੇਂ ਇਸ ਬਾਲੇ ਨੂੰ ਦਰਸਨ ਦੇਵੀਏ
ਕਿਉਂਕਿ ਇਹੋ ਜੇਹਾ ਜੇ ਜੋਗੀ ਸਾਡੇ ਪੰਥ ਵਿਚ ਹੋਵੇ ਤਾਂ ਸਾਰੇ ਪੰਥ ਨੂੰ ਉਜ
ਲਾ ਕਰੇਗਾ ਜੈਸੇ ਬਾਵਨ ਚੰਦਨ ਸਾਰੇ ਬਨ ਨੂੰ ਚੰਦਨ ਕਰਦਾ ਹੈ । ਤਾਂ
ਫੇਰ ਗੋਰਖ ਨਾਥ ਨੇ ਖਪਰ ਦਿਤਾ ਅਰ ਕਹਿਆ ਕਿ ਜਾਇ ਕਰ ਇ
ਸ ਨੂੰ ਜਲ ਦਾ ਭਰ ਲਿਆਉ ਤਾਂ ਬਾਬਾ ਪਾਣੀ ਭਰਨ ਗਿਆ ਸੋ ਅਗੇ ਜਾ
ਕਰ ਕਿਆ ਦੇਖੇ ਜੋ ਲਾਲ ਅਰ ਰਤਨ ਅਰ ਜਵਾਹਰ ਅਨੇਕ ਪਏ ਹੋਏ
ਹਨ ਤਾਂ ਫੇਰ ਗੋਰਖ ਪਾਸ ਆਇਆ ਅਰ ਬਾਬਾ ਜੀ ਨੇ ਆ ਕਰ ਕਹਿਆ
ਕਿ ਇਹ ਜੋ ਤੁਸਾਡੇ ਲਾਲ ਅਰ ਜਵਾਹਰ ਅਰ ਰਤਨ ਹੈਨ ਸੋ ਪਥਰਾਂ ਦੇ ਹੈਨ
ਅਤੇ ਅਸਾਡੇ ਪਾਸ ਨਾਮ ਰੂਪੀ ਲਾਲ ਜਵਾਹਰ ਹੈਨ ਜੋ ਇਸ ਲੋਕ
ਵਿਚ ਭੀ ਅਰ ਪਰਲੋਕ ਵਿਚ ਭੀ ਕਦੇ ਨਹੀਂ ਨਿਖੁਟਦੇ ਤਾਂ ਫੇਰ ਜਪਜੀ
ਦੀ ਗੋਸਟ ਕਰਕੇ ਸਾਰੀ ਸਿਧ ਮੰਡਲੀ ਨੂੰ ਜਿਤਿਆ ਅਰ ਆਪਣਾ
ਪੰਥ ਨਿਰਾਲਾ ਕੀਤਾ ਕਿਉਂਕਿ ਜੋ ਕਲਜੁਗ ਦੇ ਵਿਚ ਜਪੁ ਅਰ ਤਪੁ ਖਰੇ ਕ
ਠਨ ਹੈਨ ਅਰ ਨਾਮ ਸੁਖਾਲਾ ਹੈ ਤਾਂ ਤੇ ਨਾਮ ਹੀ ਦ੍ਰਿੜਾਇਆ ਹੈ ਕਿਉਂ ਜੋ ਤਾਂ
ਦੁੱਖੀ ਹਸਤ ਵਿਚ ਹੋਵਨ ਅਰ ਛਟੇ ਫਕੀਰੀ ਵਿਚ ਹੋਵਨ ਸੋ ਨਾਮ ਹੀ ਕ
ਹਿਆ ਕਰਦਾ ਹੈ ॥੩੧॥ ਤਾਂ ਫਿਰ ਸਿਖਾਂ ਪ੍ਰਸਨ ਕੀਤਾ ਜੀ ਜਪਦੀ
ਗੋਸਟ ਕਿਸ ਪ੍ਰਕਾਰ ਹੋਈ ਜੋ ਭਾਈ ਜੀ ਬਖਾਨ ਕਰੋ ਜੀ । ਕਿਉਂ
ਸਿਧਾਂ ਨੇ ਪੁਛਿਆ ਕਿ ਤੁਸੀਂ ਤਾਂ ਬਾਲੇ ਹੋ ਅਰ ਏਥੇ ਕਿਸ ਦੇ ਬਲ ਕਰਕੈ

ਆਏ ਹੈ ਤਾਂ ਬਾਬੇ ਕਹਿਆ "ਇਕਓਅੰਕਾਰ ੧ਓ ਤਿਸ ਕਾ ਵੀਚਾਰ"
ਇਕ ਜੋ ਵਾਹਿਗੁਰੂ ਪਰਮਾਤਮਾ ਹੈ ਸੋ ਉਸ ਨੇ ਚਾਹਿਆ ਕਿ ਮੈਂ ਇਕ ਤੇ
ਅਨੇਕ ਹੋਵਾਂ ਤਾਂ ਤਿਸ ਆਪਣੀ ਧੁਨਿ ਕੀ ਕੀਤਾ ਅਰਧ ਸ਼ਿਵਕਾ ਮਾਇ
ਆ ਹੋਈ ਤਾਂ ਮਾਇਆ ਸੇ ਤ੍ਰਿਨ ਦੇਵਤੇ ਹੂਏ ਜੋ ਉਨ੍ਹੇ ਵਿਚੋਂ ਬ੍ਰਹਮਾ ਹੋਇ
ਆ ਅਰ ਆਇੜੇ ਵਿਚੋਂ ਵਿਸਨੂੰ ਹੋਇਆ ਅਰ ਮਮੇ ਵਿਚੋਂ ਮਹਾਂਦੇਵ
ਹੋਇਆ ਤਾਂ ਬ੍ਰਹਮੇ ਨੂੰ ਰਾਜਸ ਗੁਣ ਦੇਕਰ ਜਗਤ ਦੇ ਉਤਪਤ ਕਰਨੇ ਵਿ
ਚ ਲਾਇਆ ਅਰ ਵਿਸਨ ਨੂੰ ਸਤੰਕ ਗੁਣ ਦੇਕਰ ਜਗਤ ਦੇ ਪਾਲਨੇ ਵਿ
ਚ ਲਾਇਆ ਅਰ ਮਹਾਂਦੇਵ ਨੂੰ ਤਾਮਸ ਗੁਣ ਦੇਕਰ ਸੰਘਾਰ ਕਰਨੇ ਵਿ
ਚ ਲਾਇਆ ਸੋ ਜਿਸ ਨੇ ਸਭਸ ਨੂੰ ਧੰਧੇ ਲਾ ਛਡਿਆ ਹੈ ਤਿਸ ਦੇ ਬਾਲਕ
ਹਕੈ ਅਸੀਂ ਆਇ ਪਹੁੰਚੇ ਹਾਂ ਤਾਂ ਉਨਾਂ ਪੁਛਿਆ ਉਸਦਾ ਕੀ ਨਾਉ ਹੈ ਅਰ ਰੂ
ਪ ਕੀ ਹੈ ਤਾਂ ਬਾਬੇ ਕਹਿਆ ਸਤਿਨਾਮੁ ਕਰਤਾ ਪੁਰਖੁ ਜੋ ਸਤ ਉਸ ਦਾ
ਨਾਮ ਹੈ ਅਰ ਜਗਤ ਦਾ ਕਰਤਾ ਹੈ ਅਤੇ ਸਰਬ ਵਿਚ ਭਰਪੂਰਿਆ ਹੋਯਾ
ਹੈ ਸੋ ਪੁਰਖ ਕੇ ਤਿਨ ਅਰਥ ਹੈਨ ਕਿ ਜਿਤਨੇ ਜੋ ਸਰੀਰ ਹਨ ਸੋ ਪੁਰੀ
ਆਂ ਹਨ ਸੋ ਤਿਨਾਂ ਸਭਨਾਂ ਪੁਰੀਆਂ ਵਿਚ ਮਹਾਰਾਜ ਦੀ ਜੋਤਿ ਇਸਥਿ
ਤ ਹੈ ਦੂਸਰਾ ਪੁਰਖ ਪੂਰਨ ਕਾ ਭੀ ਨਾਉਂ ਹੈ ਅਰ ਪੁਨਾਮ ਹੈ ਨਰਕਾਂ ਦਾ
ਸੋ ਤਿਸ ਤੋਂ ਜੋ ਰਖਿਆ ਕਰੈ ਸੋ ਪੁਰਖ ਕਹੀਏ ॥ ਤਾਂ ਸਿਧਾਂ ਕਹਿ
ਆ ਕਿ ਨਾਮ ਅਤੇ ਰੂਪ ਤਾਂ ਮਾਇਆ ਕਰਕੇ ਕੀਤੇ ਹੋਏ ਹਨ ਅਰ ਇਹ ਤਾਂ
ਦੋਵੇਂ ਝੂਠੇ ਅਰ ਮਿਥਿਆ ਹਨ ਤਾਂ ਤੇ ਏਸ ਕਰਕੈ ਕੀ ਸਿਧ ਹੋਵਣਾ ਹੈ ਅ
ਰ ਜੋ ਤੁਸੀ ਕਹੋ ਕਿ ਸਚੇ ਹਨ ਤਾਂ ਵੇਦਾਂ ਸਾਸਤ੍ਰਾਂ ਨਾਲ ਤੁਸਾਂ ਵਿਰੋ
ਧ ਹੋਵੇਗਾ ਤਾਂ ਗੁਰੂ ਨਾਨਕ ਜੀ ਬੋਲੇ ਕਿ ਜੋ ਮਿਥਿਆ ਹੁੰਦਾ ਹੈ ਸੋ ਅ
ਧਰ ਦੇ ਆਸਰੇ ਹੁੰਦਾ ਹੈ ਜੈਸੇ ਸਰਪ ਜੋ ਭਾਸਤਾ ਹੈ ਤਾਂ ਰਸੜੀ ਦੇ ਆ
ਸਰੇ ਭਾਸਤਾ ਹੈ ਅਰ ਰੁਪਾ ਜੋ ਭਾਸਤਾ ਹੈ ਸੋ ਸਿਪੀ ਦੇ ਆਸਰੇ ਭਾਸਤਾ
ਹੈ ਅਰ ਰੇਤੇ ਵਿਚ ਜੋ ਜਲ ਭਾਸਤਾ ਹੈ ਸੋ ਸੂਰਜ ਦੀਆਂ ਕਿਰਣਾਂ ਦੇ ਆ
ਸਰੇ ਭਾਸਤਾ ਹੈ ਤੈਸੇ ਹੀ ਮਿਥਿਆ ਅਧਾਰ ਦੇ ਉਪਰ ਭਾਸਤਾ ਹੈ ਸੋ ਕਰ

ਤਾਰ ਅਕਾਲਪੁਰਖ ਜੋ ਹੈ ਸੋ ਸਭ ਸੋਦਾ ਆਧਾਰ ਹੈ ਅਰ ਜੋ ਕਰਤੇ ਨੂੰ ਨਹੀਂ ਜਾਣਦੇ ਅਤੇ ਜਗਤ ਦਾ ਨਾਮ ਭੀ ਅਰ ਰੂਪ ਭੀ ਜਾਣਦੇ ਹਨ ਸੋ ਜਗਤ ਭੀ ਕੂੜ ਹੈ ਅਰ ਨਾਮ ਤੇ ਰੂਪ ਭੀ ਕੂੜ ਹੈ ਅਰ ਜੋ ਕਰਤਾਰ ਹੈ ਤਿ ਸਦਾ ਨਾਮ ਭੀ ਸਚ ਹੈ ਅਤੇ ਰੂਪ ਭੀ ਸਚ ਹੈ ਜੈਸੇ ਰੱਸੇ ਦਾ ਜਲ ਤਾਂ ਮਿਥਿਆ ਹੈ ਪਰ ਰੱਸਾ ਤਾਂ ਸਤ ਹੈ ਤੈਸੇ ਜਗਤ ਦਾ ਨਾਮ ਰੂਪ ਤਾਂ ਮਿਥਿਆ ਹੈ ਪਰ ਕਰਤਾਰ ਤਾਂ ਸਤਿ ਹੈ ਅਰ ਜੇ ਤੁਸੀਂ ਕਹੋਗੇ ਕਿ ਕਰਤਾਰ ਦਾ ਨਾਮ ਅਰ ਰੂਪ ਮਿਥਿਆ ਹੈ ਤਾਂ ਕਰਤਾਰ ਦਾ ਅਧਾਰ ਭੂਤ ਕੌਣ ਠਹਿਰਾਵੋਗੇ ਅਰ ਜੋ ਤੁਸੀਂ ਆਧਾਰ ਭੂਤ ਠਹਿਰਾਵੋਗੇ ਸੋਈ ਕਰਤਾਰ ਠਹਿਰਾਵੋਗੇ ਤਾਤੇ ਕਰਤਾਰ ਦਾ ਨਾਮ ਭੀ ਸਤ ਹੈ ਅਰ ਰੂਪ ਭੀ ਸਤ ਹੈ॥ ਨਿਰਭਉ ਨਿਰਵੈਰਾ॥ ਨਿਰਭਉ ਹੈ ਭਉ ਉਸ ਨੂੰ ਕਿਸੀ ਦਾ ਨਹੀ ਅਰ ਨਿਰਵੈਰ ਹੈ ਉਸਨੂੰ ਵੈਰ ਕਿਸੇ ਨਾਲ ਨਹੀਂ ਕਿਉਂਕੇ ਭਉ ਅਰ ਵੈਰ ਆਪਸੇ ਦੂਸਰੇ ਨਾਲ ਹੁੰਦਾ ਹੈ ਸੋ ਵਾਹਿਗੁਰੂ ਤੇ ਬਿਨਾਂ ਤਾਂ ਕੋਈ ਹੋਰ ਹੋਇਆ ਹੀ ਨਹੀਂ॥ ਅਕਾਲਮੂਰਤਿ ॥ ਅਕਾਲ ਤਿਸ ਦੀ ਮੂਰਤ ਹੈ ਤਾਂ ਸਿਧਾਂ ਕਹਿਆ ਸਰਗੁਨ ਰੂਪ ਅਕਾਲ ਕਹੀਦੇ ਹੋ ਕਿ ਨਿਰਗੁਨ ਰੂਪ ਅਕਾਲ ਕਹੀਦੇ ਹੋ ਤਾਂ ਬਾਬੇ ਕਹਿਆ ਸਰਗੁਨ ਭੀ ਅਕਾਲ ਹੈ ਅਰ ਨਿਰਗੁਨ ਭੀ ਅਕਾਲ ਹੈ ਤਾਂ ਸਿਧਾਂ ਕਹਿਆ ਕਿ ਜੋ ਸਰਗੁਨ ਮੂਰਤਾਂ ਹੈਂ ਸੋ ਤਾਂ ਬਿਨਸਤੀਆਂ ਹੈਂ ਤਾਂ ਬਾਬੇ ਕਹਿਆ ਕਿ ਜੋ ਸਰਗੁਣ ਰੂਪ ਦੂਰ ਹੁੰਦਾ ਹੈ ਪਰ ਸੰਤ ਜਨਾਂ ਦੇ ਰਿਦੇ ਵਿਚੋਂ ਤਾਂ ਦੂਰ ਨਹੀਂ ਹੁੰਦਾ ਅਰ ਜੋ ਨਿਰਗੁਨ ਰੂਪ ਹੈ ਸੋ ਉਸ ਕੀਤੇ ਮੂਰਤ ਹੀ ਕੋਈ ਨਹੀਂ ਅਰ ਜੋ ਕਾਲ ਆਵਦਾ ਸਤ੍ਰ ਅਰ ਦੇਸ ਤੇ ਕਰਤ ਹੋਵੈ ਸੋ ਅਕਾਲ ਮੂਰਤਿ ਕਹੀਤੀ ਹੈ॥ ਅਜੂਨੀ ਸੈਭੰ ਅਰ ਅਜੂਨੀ ਉਸਨੂੰ ਕਹੀਦੇ ਹਨ ਜੋ ਮਾਤਾ ਦੇ ਗਰਭ ਵਿਖੇ ਨਹੀਂ ਆਇਆ ਤਾਂ ਉਨਾਂ ਕਹਿਆ ਕਿ ਅਵਤਾਰ ਜੋ ਹੋਏ ਹਨ ਸੋ ਤਾਂ ਜੂਨਾਂ ਵਿਚੋਂ ਹੀ ਉਤਪਤਿ ਹੋਏ ਹਨ ਤਾਂ ਬਾਬੇ ਕਹਿਆ ਸੈਭੰ ਹੋਰ ਜੋ ਜੀਵ ਹਨ ਸੋ ਕਰਮਾਂ ਦੇ ਬਧੇ ਹੋਏ ਹਨ ਪਰ ਅਵਤਾਰ ਕੋਈ ਲਖਣ ਹੈਂ ਜੋ ਆਪਣੀ ਇਛ

ਕਰਕੇ ਹੋਵੇ ਅਰ ਜੀਵਿਆਂ ਤੇ ਭੋਗਨ ਕਰਨ ਵਾਲਾ ਹੋਵੇ ਅਰ ਅਭੋਗੀ ਹੋਵੇ
ਅਰ ਜੋ ਨਾਸ ਤੇ ਰਹਿਤ ਹੋਵੇ ਸੋ ਅਜੂਨੀ ਸੈਭੰ ਪ੍ਰਕਾਸ਼ ਹੈ ਤਾਂ ਸਿਧਾਂ ਆਖਿ
ਆ ਹੋਰ ਸਭ ਕਿਛੁ ਵਿਚਿ ਆਵਤਾ ਹੈ ਅਤੇ ਵਾਹਗੁਰੂ ਕਯੋਂ ਨਹੀਂ ਦ੍ਰਿਸ਼
ਆਵਤਾ ਤਾਂ ਬਾਬੇ ਆਖਿਆ ਗੁਰ ਪ੍ਰਸਾਦਿ ਗੁਰਾਂ ਦੀ ਕ੍ਰਿਪਾ ਕਰ
ਕੈ ਨਜ਼ਰ ਆਂਵਦਾ ਹੈ ਜੈਸੇ ਨੇਤ੍ਰਾਂ ਦੀਆਂ ਜੋ ਪੁਤਲੀਆਂ ਹੈਂ ਸੋ ਸਾਰੇ ਜਗ
ਤ ਨੂੰ ਵੇਖਦੀਆਂ ਹੈਨ ਅਤੇ ਆਪਣੂੰ ਨਹੀਂ ਵੇਖਦੀਆਂ ਪਰ ਜੇ ਆਰਸੀ
ਅਗੇ ਰਖੀਏ ਤਾਂ ਆਪਨੂੰ ਭੀ ਵੇਖਦੀਆਂ ਹਨ ਤੈਸੇ ਉਸ ਮਹਾਰਾਜ
ਦੀ ਜੋਤਿ ਆਕਾਰ ਸਭਸ ਨੂੰ ਵੇਖਦਾ ਹੈ ਤੇ ਆਪਨੂੰ ਨਹੀਂ ਵੇਖਦਾ ਪਰ
ਜੇ ਗੁਰਾਂ ਦੇ ਸਬਦ ਨੂੰ ਅਗੇ ਰਖਦਾ ਹੈ ਤਾਂ ਆਪਨੂੰ ਭੀ ਵੇਖਦਾ ਹੈ ਤਾਂ
ਫਿਰ ਸਿਧਾਂ ਨੇ ਪ੍ਰਸ਼ਨ ਕੀਤਿਆ ਕਿ ਜਦ ਜਗਤ ਨਹੀਂ ਸਾਂ ਕੀਤਿਆ
ਤਾਂ ਉਸਦਾ ਨਾਮੁ ਸਤਿ ਹੋਵੇਗਾ ਪਰ ਜਗਤ ਨੂੰ ਕੀਤਾ ਅਰ ਕਰਤਾ ਭੁ
ਗਤਾ ਹੋਇਆ ਤਦ ਤੇ ਸਤ ਨਾ ਹੋਵੈਗਾ ਜੈਸੇ ਧੂਪ ਮੰਦਰੀ ਹੋਤਾ ਹੈ
ਅਤੇ ਜਬ ਧੂਪ ਕੀ ਦਗੀ ਹੋ ਜਾਵੇ ਤੇ ਫਿਰ ਧੂਪ ਨਹੀਂ ਹੋਤਾ ਅਰ ਜੈਸੇ ਕ
ਣਕ ਤੇ ਆਟਾ ਹੁੰਦਾ ਹੈ ਅਰ ਫੇਰ ਆਟੇ ਤੇ ਕਣਕ ਨਹੀਂ ਹੁੰਦੀ ਤੈਸੇ ਬ੍ਰ
ਹਮ ਬੀ ਜੋ ਈਸਰ ਹੋਵੇਗਾ ਫੇਰ ਬ੍ਰਹਮ ਨਾ ਹੋਵੈਗਾ ਤਾਂ ਬਾਬੇ ਕਹਿਆ
ਕਿ ਈਹਾਂ ਵਿਵਰਤ ਵਾਦ ਹੈ ਕਯੋਂਕਿ ਜੈਸੇ ਜਲ ਤੇ ਤਰੰਗ ਨਹੀਂ ਹੋਏ ਤ
ਬ ਭੀ ਜਲ ਹੈ ਅਰ ਜਬ ਤਰੰਗ ਉਪਜਤੇ ਹੈਂ ਤਬ ਭੀ ਜਲ ਹੈ ਅਰ ਜ
ਬ ਤਰੰਗ ਕਲੋਲ ਕਰਤੇ ਹੈਂ ਤਉ ਭੀ ਜਲ ਹੈ ਅਰ ਜਬ ਬਿਨਸ ਜਾਵੈਂ
ਗੇ ਤਉ ਭੀ ਜਲ ਹੈ॥ ॥ਜਪੁ॥ ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ ਆਦਿ ਜਾਂ ਜਗਤੁ ਨਹੀਂ ਸੀ
ਹੋਇਆ ਤਉ ਭੀ ਬ੍ਰਹਮ ਸਤ ਸੀ ਅਰ ਜਬ ਜੁਗ ਹੋਏ ਤਉ ਭੀ ਬ੍ਰਹਮ
ਸਤ ਸੀ ਅਰ ਹੁਣ ਜੋ ਵਰਤਮਾਨ ਹੈ ਤੌ ਭੀ ਬ੍ਰਹਮ ਸਤ ਹੈ ਅਰ ਜਬ
ਜਗਤੁ ਨਾਸ ਹੋਵੇਗਾ ਤਬ ਭੀ ਬ੍ਰਹਮ ਸਤਿ ਹੋਸੀ॥ ਤਾਂ ਫਿਰ ਉਨਾਂ
ਸਿਧਾਂ ਪੁਛਿਆ ਕਿ ਇਹ ਸਤ੍ਰ ਕਹਿੰਦੇ ਹਨ ਜੋ ਸੁਚਾ ਪਵਿਤ੍ਰ ਸਦਾ

ਸਰੀਰ ਛਡਦਾ ਹੈ ਤਉ ਪਰਮੇਸਰ ਮਿਲਦਾ ਹੈ ਅਰ ਇਕ ਕਹਿੰਦੇ ਜੋ ਚੁਪ
ਕਰਕੈ ਸਮਾਧ ਲਾਈਦੀ ਹੈ ਤਾਂ ਪਰਮੇਸਰ ਮਿਲਦਾ ਹੈ ਅਤੇ ਅਲਪ ਅ
ਹਾਰ ਕਰੀਦਾ ਹੈ ਤਾਂ ਖੁਧਿਆ ਜਾਂਦੀ ਰਹਿੰਦੀ ਹੈ ਤਉ ਮਿਲਦਾ ਹੈ ਅਰ
ਇਕ ਕਹਿੰਦੇ ਹਨ ਬੇਦ ਸਾਸਤ੍ਰ ਸਮਝਕੇ ਆਤਮਾਂ ਦੇਹ ਨੂੰ ਭਿੰਨ ਜਾ
ਣੀਦਾ ਹੈ ਅਰ ਸਭ ਵਿਦਿਆ ਮੈਂ ਚਤੁਰ ਹੋਈਦਾ ਹੈ ਤਾਂ ਮਿਲਦਾ ਹੈ ਤਾਂ
ਬਾਬੇ ਕਹਿਆ ਕਿ ਇਹ ਬਚਨ ਸਭ ਸਤ ਹੈ ਪਰ ਜੈਸੇ ਗੁਰਾਂ ਦਾ ਰਿਦਾ
ਹੈ ਜੇ ਤੈਸੇ ਸਮਝੀਦਾ ਹੈ ਤਾਂ ਪਰਮੇਸਰ ਪ੍ਰਾਪਤਿ ਹੋਂਦਾ ਹੈ ਤਾਂ ਬਾਬਾ
ਬੋਲਿਆ ॥ ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ ਚੁਪੈ ਚੁ
ਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥ ਭੁਖਿਆ ਭੁਖ ਨ ਉਤ
ਰੀ ਜੇ ਬੰਨਾ ਪੁਰੀਆਂ ਭਾਰ ॥ ਸਹਸ ਸਿਆਣਪਾ ਲਖ ਹੋਹਿ ਤ
ਇਕ ਨ ਚਲੈ ਨਾਲਿ ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁ
ਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥
ਬਾਬਾ ਬੋਲਿਆ ਸਰੀਰ ਦੀ ਸੋਚ ਜੋ ਹੋਂਦੀ ਹੈ ਸੋ ਜਲ ਮ੍ਰਿਤਕਾ ਕਰ ਹੋਂ
ਦੀ ਹੈ ਅਰ ਬਸਤ੍ਰ ਜਲ ਅਰ ਸਬੂਣ ਨਾਲ ਸੁਚੇਤ ਹੋਂਦੇ ਹੈਂ ਪਰ ਮਨ
ਵਿਚ ਹਉਮੈਂ ਦੀ ਅਰ ਰਾਗ ਦ੍ਵੈਖ ਦੀ ਮੈਲ ਲਗੀ ਹੋਈ ਹੈ ਤਾਂਤੇ ਤਿਨਾ
ਮਤੇ ਸੀਆਂ ਨ ਕਰ ਦੂਰ ਹੁੰਦੀ ਹੈ ਅਰ ਜੇ ਬਾਹਰੋਂ ਸਰੀਰ ਲਖ ਵਾਰੀ ਸੋਚ
ਕਰੈ ਪਰ ਜਉ ਲਗ ਹਉਮੈਂ ਦੀ ਮੈਲ ਨਹੀਂ ਧੋਂਦਾ ਤਉ ਲਗ ਸੁਚਾ ਨਹੀਂ
ਹੁੰਦਾ ਅਰ ਜੇ ਬਾਹਰੋਂ ਪ੍ਰਾਣ ਅਰ ਇੰਦ੍ਰੀਆਂ ਨੂੰ ਰੋਕ ਕੇ ਚੁਪ ਕਰ ਰਹੇ ਪ
ਰ ਜਉ ਲਗ ਮਨ ਕੇ ਸੰਕਲਪ ਨਹੀਂ ਰੋਕਦਾ ਤਉ ਲਗ ਲਿਵ ਦੀ ਤਾਰ ਨ
ਹੀਂ ਲਗਦੀ ਅਰ ਜਉ ਲਗ ਜਗਤ ਦੇ ਪਦਾਰਥ ਅਨਿਤ ਨਹੀਂ ਜਾਣਦਾ
ਤਉ ਲਗ ਮਨ ਦੀ ਭੁਖ ਨਹੀਂ ਉਤਰਦੀ ਭਾਵੇਂ ਚਉਦਾਂ ਪੁਰੀਆਂ ਦੇ ਪਦਾ
ਰਥ ਭਾਰਾਂ ਦੀ ਨਿਆਈਂ ਬੰਨਕੇ ਇਸ ਦੇ ਹਵਾਲੇ ਕੀਚਨ ਅਰ ਜਉ
ਲਗ ਸਤਿਗੁਰਾਂ ਨੂੰ ਮਿਲ ਕੇ ਆਤਮਾ ਗਿਆਨ ਨੂੰ ਨਹੀਂ ਪਛਾਨਦਾ ਤਾਂ
ਭਾਵੇਂ ਕੇਹੀਆਂ ਸਿਆਣਪਾਂ ਸਿਖੇ ਸੋ ਜਉ ਲਗ ਆਪ ਨੂੰ ਨਹੀਂ ਪਛਾਨੇ

ਕਾ ਤਉ ਮਨ ਬੋਧ ਹੈ ਤ ਸਿਆਣਪ ਕਣੀ ਨਾਲ ਨਹੀਂ ਚਲੇਗੀ ਅਤੇ ਜੇ ਤੁਸੀਂ ਪੁ
ਛੋ ਕਿ ਅਸੀਂ ਸਚਿਆਰ ਕਿਵੇਂ ਕਰ ਹੋਵੀਏ ਅਰ ਏਹ ਜੋ ਸਰੀਰ ਦੀ ਹਉਮੈਂ
ਦੀ ਕੂੜੀ ਕੰਧ ਉਸਰੀ ਹੈ ਏਹ ਕਿਵੇਂ ਕਰ ਢਹੇ ਸੋ ਜੇ ਕੁਛ ਵਾਹਿਗੁਰੂ ਦੇ
ਹੁਕਮ ਵਿਚ ਹੋਵੇ ਸੋ ਮਿਠਾ ਕਰਕੇ ਮੰਨੇ ਅਰ ਉਸ ਦੀ ਰਜਾਇ ਨਾਲ ਚਲੇ
ਅਰ ਏਹ ਸਮਝੇ ਕਿ ਜੋ ਕੋਈ ਸਾਡਾ ਲੇਖ ਲਿਖਿਆ ਹੈ ਸੋ ਸਾਡੇ ਨਾਲ ਹੈ
ਅਰ ਓਹ ਅਵਸ ਹੀ ਮਿਲੇਗਾ॥੧॥ ਹੁਕਮੀ ਹੋਵਨਿ ਆਕਾਰ ਹੁਕ
ਮੁ ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆ
ਈ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ ਨਾਨਕ ਹੁ
ਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥ ਅਰ ਜੇ ਤੁਸੀਂ
ਪੁਛੋ ਜੋ ਹੁਕਮ ਕਿਉਂ ਕਰ ਮੰਨੀਦਾ ਹੈ ਤਾਂ ਵਾਹਗੁਰੂ ਦੇ ਹੁਕਮ ਵਿਚ ਸਾ
ਰੀ ਸ੍ਰਿਸ਼ਟੀ ਦੇ ਆਕਾਰ ਹੋਏ ਹੈਨ ਸੋ ਵਾਹਗੁਰੂ ਦੇ ਹੁਕਮ ਨੂੰ ਕਹਿਆ ਨ
ਹੀ ਜਾਂਦਾ ਕਯੋਂ ਕਿ ਕਿਸੇ ਦਾ ਆਕਾਰ ਸੁੰਦ੍ਰ ਹੋਂਦਾ ਹੈਸੁ ਅਰ ਕਿਸੇ ਦਾ ਅਸੁੰਦ੍ਰ
ਕੀਤਾ ਹੈਸੁ ਪਰ ਜੋ ਕੀਤੇ ਹੈਸੁ ਅਛੇ ਹੀ ਕੀਤੇ ਹੈਸੁ ਤਾਂ ਤੇ ਉਸੇ ਵਾਹਗੁਰੂ
ਦੇ ਹੁਕਮ ਵਿਚ ਵਡਿਆਈਆਂ ਮਿਲਦੀਆਂ ਹੈਨ ਅਰ ਕਿਸੇ ਨੂੰ ਰਾਜ ਮਿ
ਲਦਾ ਹੈ ਅਰ ਕਿਸੇ ਨੂੰ ਭਜਨ ਮਿਲਦਾ ਹੈ ਅਰ ਉਸੇ ਵਾਹਗੁਰੂ ਦੇ ਹੁਕਮ
ਕਰਕੈ ਉਤਮ ਹੁੰਦੇ ਹਨ ਅਰ ਸਾਤਕੀ ਅਰ ਕਈ ਨੀਚ ਹੁੰਦੇ ਹਨ ਤਾਮਸੀ
ਅਰ ਹੁਕਮ ਵਿਚ ਹੀ ਸੁਖ ਤੇ ਦੁਖ ਹੁੰਦੇ ਹਨ ਜੋ ਜਿਨਾਂ ਪਾਪ ਕੀਤੇ ਹੈਨ ਸੋ
ਦੁਖ ਪਾਵਦੇ ਹਨ ਅਰ ਜਿਨਾਂ ਪੁੰਨ ਕੀਤੇ ਹਨ ਸੋ ਸੁਖ ਪਾਵਤੇ ਹੈਨ ਅਰ ਜਿ
ਨਾਂ ਵਾਹਗੁਰੂ ਦਾ ਨਾਮ ਜਪਿਆ ਹੈ ਅਤੇ ਹੁਕਮ ਮੰਨਿਆਂ ਹੈ ਤਿਨਾਂ ਨੂੰ ਬ
ਖਸੀਸ ਹੋਈ ਹੈ ਪਰ ਜਿਨਾਂ ਨੇ ਹੁਕਮ ਨਹੀਂ ਮੰਨਿਆ ਸੋ ਆਵਾ ਗਵਨ
ਵਿਖੇ ਭੌਂਦੇ ਫਿਰਦੇ ਹਨ ਤਾਂ ਤੇ ਸਭ ਕੁਛ ਵਾਹਗੁਰੂ ਦੇ ਹੁਕਮ ਵਿਚ ਹੈ ਬਾਹ
ਰ ਕੁਛ ਨਹੀਂ ਅਰ ਜੇ ਕੋਈ ਵਾਹਗੁਰੂ ਦਾ ਹੁਕਮ ਮਿਠਾ ਕਰ ਕੈ ਮੰਨਦਾ ਹੈ

ਸੋ ਹਉਮੈ ਨਹੀਂ ਕਰਦਾ ॥੨॥ ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ। ਗਾਵੈ ਕੋ
ਦਾਤਿ ਜਾਣੈ ਨੀਸਾਣੁ। ਗਾਵੈ ਕੋ ਗੁਣ ਵਡਿਆਈਆਂ ਚਾਰੁ। ਗਾ
ਵੈ ਕੋ ਵਿਦਿਆ ਵਿਖਮੁ ਵੀਚਾਰੁ। ਗਾਵੈ ਕੋ ਸਾਜਿ ਕਰੇ ਤਨੁ ਖੇਹ।
ਗਾਵੈ ਕੋ ਜੀਅ ਲੈ ਫਿਰਿ ਦੇਹ। ਗਾਵੈ ਕੋ ਜਾਪੈ ਦਿਸੈ ਦੂਰਿ। ਗਾਵੈ
ਕੋ ਵੇਖੈ ਹਾਦਰਾ ਹਦੂਰਿ। ਕਥਨਾ ਕਥੀ ਨ ਆਵੈ ਤੋਟਿ। ਕਥਿ ਕ
ਥਿ ਕਥੀ ਕੋਟੀ ਕੋਟਿ ਕੋਟਿ। ਦੇਦਾ ਦੇ ਲੈਦੇ ਥਕਿ ਪਾਹਿ। ਜੁਗਾ ਜੁ
ਗੰਤਰਿ ਖਾਹੀ ਖਾਹਿ। ਹੁਕਮੀ ਹੁਕਮੁ ਚਲਾਏ ਰਾਹੁ। ਨਾਨਕ ਵਿ
ਗਸੈ ਵੇਪਰਵਾਹੁ ॥੩॥ ਇਸ ਕਾ ਵਿਚਾਰ ਤਾਂ ਬਾਬੇ ਕਹਿਆ ਕਿ ਜੋ
ਵਾਹਗੁਰੂ ਦੇ ਅਰ ਗੁਰੂ ਦੇ ਗੁਣ ਗਾਵਤੇ ਹੈਨ ਸੋ ਹੁਕਮ ਤਿਨਾਂ ਨੂੰ ਸ੍ਰੀ
ਭਲਾ ਭਾਂਦਾ ਹੈ ਅਰ ਜੇ ਕੋਈ ਆਖੇ ਕਿ ਮੈਂ ਤਾਣ ਕਰ ਕਰਕੇ ਵਾਹਗੁਰੂ
ਨੂੰ ਗਾਵਾਂ ਤਾਂ ਕਿਸ ਦਾ ਤਾਣ ਹੁੰਦਾ ਹੈ? ਅਰ ਜੇ ਤੂੰ ਜੀ ਕਹੋ ਜੋ ਪਿਛਲਿਆਂ
ਜਨਮਾਂ ਦੇ ਕਰਮਾਂ ਦਾ ਬਲ ਹੋਤਾ ਹੈ ਤਦ ਗਾਵੀਤਾ ਹੈ ਤਾਂ ਪਿਛਲੇ ਜੋ ਸੁ
ਭ ਕਰਮਾਂ ਦੇ ਫਲ ਹੁੰਦੇ ਹਨ ਸੋ ਭੀ ਵਾਹਿਗੁਰੂ ਦੀ ਬਖਸੀਸ ਹੈ ਅਤੇ ਜੇ
ਕੋਈ ਵਾਹਗੁਰੂ ਦੇ ਸ਼ਬਦ ਨੂੰ ਗਾਵੈ ਤਾਂ ਇਹ ਜਾਣੈ ਜੋ ਮੈਨੂੰ ਵਾਹਗੁਰੂ ਦੀ ਦਾ
ਤ ਦੀ ਨੀਸਾਣੀ ਹੋਈ ਹੈ ਅਰ ਕੋਈ ਜੋ ਹੈਨ ਸੋ ਵਾਹਿਗੁਰੂ ਦੇ ਗੁਣ ਅਰ
ਵਡਿਆਈਆਂ ਜੋ ਸੁੰਦਰ ਹੈਨ ਸੋ ਗਾਂਵਦੇ ਹਨ ਜੋ ਦੇਖੋ ਪ੍ਰਿਥਮੀ ਵ
ਸਨ ਵਾਸਤੇ ਬਨਾ ਦਿਤੀ ਹੈ ਅਰ ਜਲ ਅਰ ਅਗਨ ਅਰ ਪੌਨ ਅਰ ਸੂ
ਰਜ ਤੇ ਚੰਦ੍ਰਮਾਂ ਸਭ ਜੀਆਂ ਦੇ ਵਾਸਤੇ ਸੋ ਕਿਤਨੀਆਂ ਵਡਿਆਈਆਂ ਹ
ਅਰ ਕਈ ਵਿਆਕਰਨ ਤੀਆਦਿਕ ਕਰ ਕਠਨ ਜੋ ਵਿਦਿਆ ਹਨ ਸੋ ਵਿ
ਚਾਰ ਵਿਚਾਰ ਕਰ ਗਾਂਵਦੇ ਹਨ ਅਰ ਕਈ ਇਸ ਪ੍ਰਕਾਰ ਗਾਂਵਦੇ ਹ
ਨ ਕਿ ਜੀਆਂ ਨੂੰ ਸਾਜਦਾ ਭੀ ਉਹੋ ਹੈ ਅਰ ਖੇਹ ਭੀ ਉਹੋ ਕਰਦਾ ਹੈ ਅਰ ਕ
ਈ ਗਾਂਵਦੇ ਹਨ ਕਿ ਜਗਤ ਨੂੰ ਲੈ ਭੀ ਉਹੋ ਕਰਦਾ ਹੈ ਅਰ ਉਤਪਤ ਭੀ
ਓਹੋ ਕਰਦਾ ਹੈ ਅਰ ਕਈ ਗਾਂਵਦੇ ਹਨ ਕਿ ਜਾਣੀਦਾ ਹੈ ਪਰਮੇਸਰ ਪ
ਰਤ੍ਰਿਖ ਵਿਚੋਂ ਦੂਰ ਹੈ ਅਰ ਬੈਕੁੰਠ ਵਿਚ ਵਸਦਾ ਹੈ ਅਰ ਕਈ ਗਾਂਵਦੇ

ਹੈ ਕਿ ਸਭਨਾਂ ਘਟਾਂ ਵਿਚ ਹਾਜ਼ਰਾ ਹਜ਼ੂਰ ਹੀ ਦੇਖਦਾ ਹੈ ਤਾਂ ਤੇ ਵਾਹਗੁਰੂ ਦੇ ਗੁ
ਣ ਕਥਿਆਂ ਹੋਇਆਂ ਤੋੜਿ ਨਹੀਂ ਆਂਵਦੇ ਕਿਉਂ ਜੋ ਪ੍ਰਿਥਮੇਂ ਵਿਸ਼ਨ ਨੇ ਢੂੰਢ
ਸਤ੍ਰੈ ਮਸੇ ॥ ਪਾਇਆ ਨ ਭੇਦ ਬ੍ਰਹਮਾ ॥੨॥ ਆਇਆ ਅੰਤ ਨ ਬ੍ਰਹਮ
॥੩॥ ਮਾਰਕੰਡੇ ਕਥਦੇ ਹੈਂ ਬੁਢੇ ਬ੍ਰਹਮਾ ਨੇ ਚਾਰੇ ਵੇਦ ਕਥੇ ਹੈਂ ਸੋ ਉਸ ਨੇ ਭੀ
ਬਿਅੰਤ ਕਹਾ ਹੈ ਅਰ ਹੋਰ ਕੋਟਾਨ ਕੋਟ ਹੀ ਰਖੀਸ਼ਰ ਅਰ ਮੁਨੀਸਰਾਂ ਨੇ
ਕਥਿਆ ਹੈ ਪਰ ਮਹਾਰਾਜ ਦੇ ਗੁਣਾਂ ਨੂੰ ਬਿਅੰਤ ਹੀ ਕਹਿਆ ਨੇ ਅਰ ਵਾਹਗੁ
ਰੂ ਸਭਨਾਂ ਜੀਆਂ ਨੂੰ ਰਿਜ਼ਕ ਦੇਂਦਾ ਹੈ ਅਤੇ ਲੈਣ ਵਾਲੇ ਥਕ ਪੈਂਦੇ ਹਨ ਕਿਉਂ ਕਿ
ਜਿਨੇ ਜੁਗ ਪਿਛੇ ਬੀਤੇ ਹਨ ਸੋ ਖਾਂਦੇ ਆਏ ਹਨ ਅਰ ਹੋਰ ਅਗੇ ਜੋ ਹੋਰ
ਹੋਵਨਗੇ ਸੋ ਖਾਵਨਗੇ ਅਤੇ ਵਾਹਿਗੁਰੂ ਹੁਕਮੀ ਜੋ ਹੈ ਸੋ ਆਪਣੇ ਹੁਕ
ਮ ਕਰਕੇ ਸਭੇ ਪੰਥ ਚਲਾਏ ਹਨ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਵਾ
ਹਗੁਰੂ ਵੇਖ ਵੇਖ ਵਿਗਸਤਾ ਹੈ ॥ ਅਰ ਆਨੰਦ ਹੋਤਾ ਹੈ ॥੩॥ ਸਾਚਾ

> ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ
> ਦੇਹਿ ਦੇਹਿ ਦਾਤ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿ
> ਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆ
> ਰੁ ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆ
> ਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆ
> ਪੇ ਸਚਿਆਰੁ ॥੪॥

ਸਚਾ ਓਹ ਸਾਹਿਬ ਹੈ ਅਰ ਸਚਾ ਹੀ ਉਸ ਦਾ
ਨਾਮ ਹੈ ਸੋ ਉਸ ਨੂੰ ਜੋ ਗਾਵੀਏ ਸੋ ਅਪਾਰ ਪ੍ਰੀਤ ਕਰਿ ਗਾਵੀਏ
ਅਰ ਅਪਾਰ ਪ੍ਰੀਤ ਨਾ ਹੋਵੈ ਤਾਂ ਵਾਹਗੁਰੂ ਦੇ ਅਗੇ ਅਰਦਾਸ ਕਰੀਏ
ਜੋ ਹੇ ਮਹਾਰਾਜ ਤੂੰ ਸਾਨੂੰ ਪ੍ਰੀਤ ਦੇਹ ਕਿਉਂ ਜੋ ਵਾਹਗੁਰੂ ਦਾਤਾ ਹੈ ਅਤੇ ਚਾਹਦਾ
ਤ ਕਰੇਗਾ ਤਾਂ ਉਨਾਂ ਸਿਖਾਂ ਪੁਛਿਆ ਕਿ ਜੋ ਕੋਈ ਕਿਸੀ ਨੂੰ ਮਿਲਣ ਜਾਂ
ਦਾ ਹੈ ਤਾਂ ਕੁਛ ਅਗੇ ਭੇਟ ਰਖਤਾ ਹੈ ਅਰ ਮੂੰਹੋਂ ਕੁਛ ਉਸ ਦੀ ਉਸਤਤਿ ਕ
ਰਦਾ ਹੈ ਜੋ ਜਿਸ ਕਰਕੇ ਓਹ ਪ੍ਰਸੰਨ ਹੁੰਦਾ ਹੈ ਤੇ ਵਾਹਿਗੁਰੂ ਨੂੰ ਜੋ ਲੈਕੇ ਮਿ
ਲੀਏ ਸੋ ਕੀ ਲੈਕਰ ਮਿਲੀਏ ਕਿਉਂ ਕਿ ਸਭ ਕੁਛ ਤਾਂ ਵਾਹਗੁਰੂ ਦਾ ਹੈ ਅਤੇ

ਮੂੰਹੋਂ ਕੀ ਬੋਲੀਏ ਜੋ ਜਿਸ ਕਰਕੇ ਸਾਡੇ ਨਾਲ ਪਿਆਰ ਧਰੇ ਤਾਂ ਗੁਰੂ ਨਾਨਕ
ਜੀ ਕਹਿੰਦੇ ਹਨ ਕਿ ਅੰਮ੍ਰਿਤਿ ਵੇਲੇ ਵਾਹਗੁਰੂ ਦੀਆਂ ਵਡਿਆਈਆਂ ਅਤੇ
ਉਸਦਾ ਨਾਮੁ ਵੀਚਾਰੇ ॥ ਤਾਂ ਸਿਧਾਂ ਪੁਛਿਆ ਕਿ ਅੰਮ੍ਰਿਤਿ ਵੇਲਾ ਕਵਣ ਹੈ
ਤਾਂ ਬਾਬੇ ਕਹਿਆ ਮਨੁਖਾ ਜਨਮ ਭੀ ਅੰਮ੍ਰਿਤਿ ਵੇਲਾ ਹੈ ਅਰ ਪਹਰ ਰਾਤੇ
ਪਿਛਲੀ ਰਹਿੰਦੀ ਹੈ ਸੋ ਭੀ ਅੰਮ੍ਰਿਤਿ ਵੇਲਾ ਹੈ ਸੋ ਉਸ ਵੇਲੇ ਇਸਨਾਨ
ਕਰਕੈ ਅੰਮ੍ਰਿਤ ਵੇਲੇ ਨਾਮੁ ਜਪੀਏ ਅਤੇ ਸੁਭ ਕਰਮਾਂ ਕਰਕੇ ਏਹ ਸਰੀਰ
ਰੂਪੀ ਕਪੜਾ ਆਇਆ ਹੈ ਅਰ ਇਹ ਜੋ ਭੁਚਾ ਹੈ ਸੋਈ ਕਪੜਾ ਹੈ ਪਰ
ਜਦ ਸਤਿਗੁਰਾਂ ਦੀ ਨਜਰ ਹੋਂਦੀ ਹੈ ਤਾਂ ਮੁਕਤਿ ਦੁਆਰਾ ਪ੍ਰਾਪਤਿ ਹੁੰਦਾ ਹੈ
ਅਰ ਮੁਕਤਿ ਦੁਆਰਾ ਕਿਓਂਕਰ ਜਾਣੀਦਾ ਹੈ ਜੋ ਸਭਸ ਵਿਚ ਵਾਹਗੁਰੂ
ਸਚ ਜਾਣੀਤਾ ਹੈ ॥ ੪ ॥ ਤਾਂ ਸਿਧਾਂ ਪੁਛਿਆ ਜੋ ਵਾਹਗੁਰੂ ਕਿਸ ਨੇ ਥਾ-
ਪਿਆ ਹੈ ਅਤੇ ਕਿਸ ਨੇ ਕੀਤਾ ਹੈ ਅਰ ਉਸਦੀ ਸੇਵਾ ਕਿਵੇਂ ਕਰ ਹੁੰਦੀ ਹੈ
ਤਾਂ ਬਚਨ ਹੋਇਆ । ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆ-
ਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨ-
ਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾ-
ਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰ-
ਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋ-
ਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕ-
ਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ
ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥ ਤਿਸ ਕਾ ਵੀਚਾਰ
ਸ੍ਰੀ ਬਾਬਾ ਜੀ ਬੋਲਤੇ ਭਏ ਕਿ ਵਾਹਗੁਰੂ ਜੋ ਹੈ ਸੋ ਕਿਸੇ ਦਾ ਥਾਪਿਆ ਹੋਇਆ
ਨਹੀਂ ਅਰ ਨਾਂ ਕਿਸੇ ਦਾ ਕੀਤਾ ਹੋਇਆ ਹੈ ਕਿਓਂਕਿ ਉਸ ਜੇਹਾ ਕੋਈ ਹੋਵੈ
ਆਹ ਤਾਂ ਕੋਈ ਉਸਨੇ ਥਾਪ ਆਹਰਿਓ ਤੇ ਆਪੇ ਆਪ ਹੈ ਅਰ ਮਾਇਆ
ਦੀ ਉਪਾਧਿ ਤੇ ਰਹਿਤ ਹੈ ਅਬ ਦਾ ਸਰਬਦਾ ਆਪਣਾ ਆਪ ਰਹੀ ਹੈ ਅਰ
ਜਿਸ ਨੇ ਉਸਦੀ ਸੇਵਾ ਕੀਤੀ ਹੈ ਤਿਸ ਨੂੰ ਹੀ ਮਾਨ ਅਤੇ ਵਡਿਆਈਆਂ ਮਿ-

ਮਿਲਦੀਆਂ ਹੈਨ ਤਾਂਤੇ ਐਸਾ ਜੋ ਗੁਣਾਂ ਦੀ ਨਿਧ ਹੈ ਤਿਸ ਨੂੰ ਸੇਵਿਆ
ਚਾਹੀਤਾ ਹੈ ਪਰ ਸੇਵਾ ਦੇ ਤੀਨ ਗੁਣ ਕਹੇ ਹਨ ਕਿ ਗਾਵਣਾ ਅਰ ਸੁਨ
ਨਾ ਅਰ ਨਿਧਿਆਸਨ ਕਰਨਾ ਅਰ ਮਨ ਮੈਂ ਭਾਉ ਰਖਨ ਤਾਂ ਜਿਤਨੇ ਦੁ
ਖ ਹੈਨ ਸੋ ਨਾਸ ਹੋ ਜਾਂਦੇ ਹੈਨ ਅਰ ਗਾਵਣਾ ਸੁਖਾਂ ਦੇ ਘਰ ਵਿਚ ਲੈ
ਜਾਂਦਾ ਹੈ ਅਰ ਗੁਰੂ ਜੋ ਹੈਨ ਅਕਾਲ ਪੁਰਖ ਸੋ ਉਸਦੇ ਮੁਖ ਥੀ ਨਾਮ
ਹੋਇਆ ਹੈ ਓਅੰਕਾਰ ਤਾਂਤੇ ਗੁਰਾਂ ਦੇ ਮੁਖ ਦੇ ਨਾਮ ਥੀਂ ਹੀ ਬ੍ਰਹਮੇ ਨੇ
ਵੇਦ ਚਾਰੇ ਕੀਤੇ ਹਨ ਅਰ ਗੁਰਾਂ ਦੇ ਮੁਖਾਗਰ ਦੇ ਜੋ ਵਕ ਹਨ ਸੋ ਓਸ ਸਾ
ਰੇ ਜਗਤ ਵਿਚ ਸਮਾਇ ਰਹੇ ਹਨ ਅਰ ਸਾਰੇ ਜਗਤ ਦੀ ਉਤਪਤੀ ਭੀ
ਓਅੰਕਾਰ ਕਰਕੇ ਹੋਈ ਹੈ ਅਰ ਉਧਾਰ ਭੀ ਓਅੰਕਾਰ ਕਰਕੇ ਹੋਤਾ ਹੈ
ਅਤੇ ਓਅੰਕਾਰ ਦੀ ਹੀ ਧੁਨਿ ਥੀ ਈਸਰ ਜੋ ਸਿਵ ਹੈ ਸੋ ਹੋਇਆ ਹੈ ਅ
ਰ ਓਅੰਕਾਰ ਦੀ ਹੀ ਧੁਨਿ ਥੀ ਗੋ ਦੇ ਰਖਣ ਵਾਲਾ ਜੋ ਵਿਸਨ ਹੈ ਸੋ ਹੋਇ
ਆ ਹੈ ਤਾਂ ਸਿਧਾਂ ਪੁਛਿਆ ਤੁਸੀ ਗੋ ਕਿਸਨੋ ਕਹਿੰਦੇ ਹੋ ਤਾਂ ਬਾਬੇ ਕਹਿਆ
ਗੋ ਪ੍ਰਿਥਵੀ ਦਾ ਨਾਮ ਭੀ ਹੈ ਅਰ ਗੋ ਇੰਦ੍ਰੀਆਂ ਦਾ ਨਾਉ ਭੀ ਹੈ ਅਰ ਗੋ ਗ
ਊਆਂ ਦਾ ਨਾਮ ਭੀ ਹੈ ਅਰ ਗੋ ਵੇਦਾਂ ਦਾ ਨਾਮ ਭੀ ਹੈ ਅਰ ਗੋ ਬਾਣੀ ਦਾ ਨਾਮ
ਭੀ ਹੈ ਤਾਂਤੇ ਸਭਨਾਂ ਦੀ ਜੋ ਰਖਿਆ ਕਰੇ ਸੋ ਗੋਰਖ ਕਹੀਤਾ ਹੈ ਅਰ ਓਸ
ਓਅੰਕਾਰ ਦੀ ਹੀ ਧੁਨ ਥੀ ਹੀ ਬ੍ਰਹਮਾ ਹੋਇਆ ਹੈ ਅਰ ਓਸੇ ਓਅੰਕਾਰ
ਤੇ ਮਾਇਆ ਲਛਮੀ ਹੋਈ ਹੈ ਸੋ ਓਸੇ ਪਾਰਬਤੀ ਕਾ ਰੂਪ ਧਾਰਿਆ ਹੈ
ਅਰ ਫੇਰ ਮਹਾਰਾਜ ਆਗਿਆ ਕਰੀ ਜੋ ਏਸ ਨੇ ਵਰੋ ਤਾਂ ਉਨਾਂ ਕਹਿ
ਆ ਅਸੀਂ ਮਾਤਾ ਨੂੰ ਕਿਓਂ ਕਰ ਵਰੀਏ ਤਾਂ ਫਿਰ ਮਾਇਆ ਨੇ ਤ੍ਰੈ ਰੂਪ ਧਾਰੇ
ਜੋ ਸਾਵਿਤ੍ਰੀ ਰੂਪ ਧਾਰਕੇ ਬ੍ਰਹਮੇ ਨੂੰ ਵਰਿਆ ਅਰ ਲਛਮੀ ਰੂਪ ਧਾਰ
ਕੇ ਵਿਸਨ ਨੂੰ ਵਰਿਆ ਅਰ ਪਾਰਬਤੀ ਰੂਪ ਧਾਰਕੇ ਸਿਵ ਨੂੰ ਵਰਿਆ
ਤਾਂ ਸਿਧਾਂ ਪੁਛਿਆ ਗੁਰ ਤੁਸਾਂ ਬ੍ਰਹਮੇ ਨੂੰ ਕਹਿਆ ਕਿ ਪਾਰਬਤੀ ਨੂੰ ਕ
ਹਿਆ ਤਾਂ ਬਾਬੇ ਕਹਿਆ ਕਿ ਜੈਸੇ ਦੀਵਾ ਬਾਲਕਰ ਦਲੀਜ ਦੇ ਵਿਚ ਰ
ਖੀਦਾ ਹੈ ਤਾਂ ਅੰਦਰ ਭੀ ਪ੍ਰਗਾਸ ਕਰਦਾ ਹੈ ਅਰ ਬਾਹਰ ਭੀ ਪ੍ਰਗਾਸ ਕਰਦਾ

ਹੈ ਤੇ ਸੋਛੈਰਵਦੀ ਧਾਰਨਾ ਵਸਤੇ ਇਕ ਜਾਗਾਂ ਵਾਤੁ ਕਹਿਆ ਹੈ ਸੋ ਬ੍ਰ
ਹਮੇ ਨੂੰ ਪ੍ਰਗਾਸ਼ ਦਾ ਹੈ ਅਰ ਪਾਰਬਤੀ ਮਾਈ ਨੂੰ ਭੀ ਪਰਗਾਸਦਾ ਕਰ
ਦਾ ਹੈ ਅਰ ਦੂਜਾ ਅਰਥ ਇਸਦਾ ਏਹੁ ਹੈ ਕਿ ਗੁਰਮੁਖ ਜੋ ਹੈਨ ਸੋ ਨਾਦ
ਜੋ ਕੀਰਤਨ ਦੀਆਂ ਧੁਨਾਂ ਹੈਨ ਸੋ ਕਿਸੇ ਸਮੇ ਤਿਸ ਵਿਚ ਪਰਚੇ ਰਹਿ
ਦੇ ਹਨ ਅਰ ਕਿਸੇ ਸਮੇ ਵੇਦਾਂ ਦਾ ਪ੍ਰਚਾਰ ਕਰਦੇ ਹਨ ਅਰ ਕਿਸੇ ਸਮੇਸ
ਮਾਧ ਲਾਇਕੇ ਸਮਾਇ ਰਹਿੰਦੇ ਹਨ ਤਾਂ ਉਨਾਂ ਕਹਿਆ ਉਨਾਂ ਦਾ ਗੁਰ ਕੌ
ਣ ਹੈ ਤਾਂ ਬਾਬੇ ਕਹਿਆ ਸਿਵ ਦੇ ਉਪਾਸਕੀ ਸਮਾਧ ਲਾਂਵਦੇ ਹਨ ਅਤੇ
ਵਿਸਨ ਦੇ ਉਪਾਸਕੀ ਕੀਰਤਨ ਕਰਦੇ ਹਨ ਅਰ ਬ੍ਰਹਮੇ ਦੇ ਉਪਾਸਕੀ
ਵੇਦ ਪੜਦੇ ਹਨ ਅਰ ਪਾਰਬਤੀ ਦੇ ਉਪਾਸਕੀ ਦਾਨ ਪੁੰਨ ਕਰਦੇ ਹਨ ਤਾਂ
ਸਿਧਾਂ ਕਹਿਆ ਜਿਸ ਤੇ ਇਹ ਤਿਨੇ ਹੋਏ ਹਨ ਤਿਸ ਦਾ ਭੀ ਕਿਸੇ ਨੂੰ ਦਸੋ
ਤਾਂ ਬਾਬੇ ਆਖਿਆ ਜੇ ਮੈਂ ਜਾਣਦੌ ਹੋਵਾਂ ਆਹ ਤਾਂ ਮੈਂ ਆਖਾਂ ਨਾ ਆਹ ਤਾਂ
ਸਿਧਾਂ ਆਖਿਆ ਤੈਥੋਂ ਕੁਛ ਛਿਪਿਆ ਭੀ ਹੋਇਆ ਹੈ ਤਾਂ ਬਾਬੇ ਆਖਿ
ਆ ਓਹ ਜੋ ਨਿਰਗੁਣ ਹੈ ਅਰ ਜਾਣਨ ਵਿਚ ਆਂਵਦਾ ਹੈ ਤੇ ਕਹਣ ਵਿ
ਨਹੀ ਆਵਦਾ ਸੋ ਹੇ ਗੁਰੂ ਹੇ ਮੈਨੂੰ ਇਕ ਬੂਝ ਦੇਵੈ ਕਿ ਸਭਨਾਂ ਜੀਆਂ
ਕੋ ਜੋ ਇਕ ਦਾਤਾ ਹੈ ਸੋ ਮੈਥੋਂ ਵਿਸਰਿਆ ਨਹੀ ਅਥਵਾ ਸਤਿਗੁਰਾਂ ਨੇ
ਮੁਝੇ ਏਹ ਬੂਝ ਦਿਤੀ ਹੈ ਜੋ ਮੈਂ ਨਾਮ ਨਹੀ ਵਿਸਰਦਾ ॥ ੫ ॥ ਸਰ॥

ਤੀਰਥਿ ਨਾਵਾ ਜੇ ਤਿਸੁ ਭਾਵਾਂ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿ
ਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ
ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇ
ਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ
ਨ ਜਾਈ ॥ ੬ ॥ ਤਾਂ ਸਿਧਾਂ ਨੇ ਕਹਿਆ ਸੁਣੋ ਮਹਾਰਾਜ ਜੀ ਅਸੀਂ ਤਾਂ
ਸਭਨਾਂ ਤੀਰਥਾਂ ਦੇ ਇਸਨਾਨ ਕਰ ਆਵਨੇ ਹਾਂ ਤਾਂ ਅਸੀਂ ਸੁਮੇਰ ਪਰ
ਬਤ ਪਰ ਆਇ ਆਸਨ ਕਰਨੇ ਹਾਂ ਸੋ ਤੁਧ ਭੀ ਤੀਰਥਾਂ ਦਾ ਇਸਨਾਨੁ
ਕੀਤਾ ਹੈ ਕਿ ਨਹੀ ਤਾਂ ਬਾਬੇ ਕਹਿਆ ਕਿ ਵਾਹਿਗੁਰੂ ਦਾ ਜੋ ਭਾਣਾ ਮਨਿਦਾ ਹੈ

ਜੇ ਸਭੇ ਹੀ ਰਥ ਤਿਸ ਦੇ ਫੇਰ ਵਸ ਦੇ ਹਨ ਅਰ ਜੇ ਭਾਣਾ ਨਾਂ ਮੰਨੀਏ ਤਾਂ
ਗਰਬਾਂ ਨੂੰ ਨਾਇਕੇ ਕਿਆ ਕਰਨਾ ਹੈ ਅਰ ਜਿਤਨੀ ਸ੍ਰਿਸਟੀ ਵਿਚ ਪਦਾ
ਰਥ ਹੋਏ ਹਨ ਸੋ ਆਪੋ ਆਪਣੇ ਕਰਮਾਂ ਦੇ ਅਨੁਸਾਰ ਮਿਲਦੇ ਹਨ ਅਰ ਏ
ਹੁ ਜੋ ਗੁਰਾਂ ਦੀ ਮਤ ਹੈ ਸੋ ਸੁਚੇ ਮੋਤੀ ਤੇ ਮਾਣਕ ਹੈਨ ਤਾਂ ਤੇ ਏਹ ਭੀ ਵਚਨ
ਸੁਨਕੇ ਮੰਨੇ ਅਰ ਸਤਿਗੁਰਾਂ ਦੇ ਅਗੇ ਅਰਦਾਸ ਕਰੇ ਜੋ ਮੈਨੂੰ ਏਹ ਬੂਝ
ਦੇਵੋ ਕਿ ਸਭਨਾਂ ਜੀਆਂ ਦਾ ਇਕੁ ਦਾਤਾ ਹੈ ਸੋ ਮੈਥੋਂ ਵਿਸਰੇ ਨਾਹੀ॥ ੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥ ਨਵਾ ਖੰਡਾ ਵਿਚਿ ਜਾ
ਣੀਐ ਨਾਲਿ ਚਲੈ ਸਭੁ ਕੋਇ॥ ਚੰਗਾ ਨਾਉ ਰਖਾਇ ਕੈ ਜਸੁ ਕੀਰ
ਤਿ ਜਗਿ ਲੇਇ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ ਨਾਨਕ ਨਿਰਗੁਣਿ
ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ ਤੇਹਾ ਕੋਇ ਨ ਸੁਝਈ ਜਿ
ਤਿਸੁ ਗੁਣੁ ਕੋਇ ਕਰੇ॥ ੭॥ ਤਾਂ ਸਿਧਾਂ ਕਹਿਆ ਕਿ ਜੇ ਤੂੰ ਆ
ਸਤ ਚੇਲਾ ਹੋਵੈਂ ਤਾਂ ਚਹੁੰ ਜੁਗਾਂ ਦੀ ਤੇਰੀ ਆਰਜਾ ਕਰ ਦੇਈਏ ਅਤੇ ਐ
ਸੀ ਸਿਧ ਦੇਈਏ ਜੋ ਸਭ ਕੋਈ ਤੇਰਾ ਮੁਖ ਤੇ ਭੀ ਜਸ ਕਰੇ ਅਰ ਪਿਛੋਂ ਭੀ
ਕੀਰਤੀ ਕਰੇ ਅਰ ਸਭ ਕੋਈ ਤੇਰੇ ਨਾਲ ਭੀ ਉਠ ਚਲੇ ਤਾਂ ਬਾਬਾ ਬੋਲਿ
ਆ ਕਿ ਚਾਰ ਜੁਗ ਆਰਜਾ ਹੋਵੈ ਅਥਵਾ ਇਸ ਤੇ ਦਸ ਗੁਣਾ ਵਧੀਕ ਹੋ
ਵੈ ਤਾਂ ਜੇਹੀ ਆਰਜਾ ਭੀ ਮਾਨੁਖ ਦੇ ਤਨ ਵਿਚ ਬਿਤੀਤ ਹੋਵੈ ਸੋ ਓਹ ਥੋ
ੜੀ ਭੀ ਬਹੁਤ ਹੈ ਅਤੇ ਜੇ ਅਕਾਰਥੀ ਜਾਵੇ ਤਾਂ ਚਾਲੀ ਜੁਗ ਭੀ ਕਿਸੇ ਲੇਖੇ
ਨਹੀ ਅਰ ਜੇ ਨਵਾਂ ਖੰਡਾਂ ਵਿਚ ਜਤਾਂ ਅਤੇ ਭੁਰ ਭੁਆਏ ਅਰ ਸਾਧ ਸੰਗਤ
ਵਿਚ ਨ ਜਾਤਾ ਤਿਨਾਂ ਵਿਚੋਂ ਜੋ ਸਾਧ ਸੰਗਤ ਦਾ ਪਛਾਣ ਅਰ ਗੁਰਾਂ ਦੇ ਸਬ
ਦ ਦਾ ਪਛਾਣੂ ਵਿਸੇਸ ਹੈ ਅਰ ਜੇ ਨਾਲ ਸਭ ਕੋਈ ਆਦਰ ਕਰਕੇ ਚਲੇ
ਅਰ ਕਰਤੇ ਦਾ ਨਾਮ ਚਿਤਿ ਨਾ ਹੋਵਸ ਤਾਂ ਅਛਾ ਨਹੀ ਕਿਉਂ ਜੋ ਮਰਦਿਆ
ਨਾਲ ਧਰਮ ਸਰਦਾ ਨਾਮ ਚਲਦਾ ਹੈ ਅਰ ਜੇ ਨਾਮ ਭੀ ਚਿਤਾ ਹੋਇਆ
ਅਰ ਜਸੁ ਆਦਿਕ ਕੀਰਤੀ ਭੀ ਹੋਈ ਪਰ ਜੇ ਵਾਹਗੁਰੂ ਦੀ ਕਿਰਪਾ ਦ੍ਰਿਸ਼

ਨ ਹੋਈ ਤਾਂ ਉਸ ਦੀ ਅੰਤੇ ਗਤ ਭੀ ਕਿਸੇ ਨਹੀਂ ਪੁਛਣੀ ਅਰ ਓਹ ਕੀਟਾਂ
ਵਿਚ ਕੀਟ ਬਣੀਏਗਾ ਅਤੇ ਦੋਸ ਵਾਲੇ ਜੋ ਪਾਪੀ ਹੋਰ ਹੈਸਨ ਸੋ ਭੀ ਇ
ਸਨੂੰ ਦੋਸ ਦੇਵਨਗੇ ਅਰ ਜੋ ਦੋਹ ਔਤੋ ਗੇ ਤੇਂਦਿਆਂ ਨਾਮ ਨ ਜਪਨਗੇ
ਸੋ ਅੰਤ ਸਮੇਂ ਪਛਤਾਵਨਗੇ ਅਰ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹ
ਨ ਕਿ ਵਾਹਗੁਰੂ ਜੀ ਦਾ ਨਾਮ ਕੈਸਾ ਹੈ ਕਿ ਜੋ ਨਿਰਗੁਣ ਪੁਰਖ ਜਪਤ
ਪੰਤੇ ਹੀਨ ਹਨ ਸੋ ਉਨਾਂ ਨੂੰ ਭੀ ਗੁਣ ਕਰਦਾ ਹੈ ਅਰ ਜੋ ਗੁਣਵੰਤ ਦਾਨ ਪੁੰ
ਨ ਜਪ ਤਪ ਵਾਲੇ ਹੈਨ ਉਨਾਂ ਨੂੰ ਭੀ ਗੁਣ ਦੇਂਦਾ ਹੈ ਕਿਉਂਕਿ ਐਸਾ ਹੋਰ ਕੋਈ
ਨਹੀਂ ਜੋ ਸਾਰਿਆਂ ਗੁਣਾਂ ਦੇ ਗੁਣ ਕਰਨ ਵਾਲਾ ਮਹਾਰਾਜ ਦਾ ਨਾਮ ਹੈ ਅ
ਥਵਾ ਜੋ ਕੋਈ ਨਾਮ ਜਪਦਾ ਹੈ ਸੋ ਆਪਣੇ ਉਧਾਰ ਵਾਸਤੇ ਪਰ ਮਹਾ
ਰਾਜ ਉਪਰ ਗੁਣ ਕਰਨ ਵਾਲਾ ਕੋਈ ਨਹੀਂ ਸੁਝਦਾ ਅਥਵਾ ਜੋ ਮ
ਹਾਰਾਜ ਦਾ ਨਾਮ ਪਾਪੀਆਂ ਦਾ ਉਧਾਰ ਕਰਦਾ ਹੈ ਐਸਾ ਕੋਈ ਨਹੀਂ ਕਰਦ

॥ ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾ
ਸ ॥ ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥
॥ ਨਾਨਕ ਭਗਤਾਂ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥

ਤਾਂ ਸਿਧਾਂ ਪੁਛਿਆ ਜਿਨ ਨਾਮ ਦਾ ਮਹਾਤਮ ਸੁਣਿਆ ਹੈ ਉਨਾਂ ਨੂੰ ਭੀ
ਫਲ ਹੋਂਦਾ ਹੈ ਤਾਂ ਬਾਬਾ ਬੋਲਿਆ ਕਿ ਜਿਸ ਕਾਮਨਾ ਵਾਸਤੇ ਨਾਮ ਦਾ
ਮਹਾਤਮ ਸੁਣੀਦਾ ਹੈ ਸੋ ਸਭ ਕਾਮਨਾਂ ਪੂਰੀਆਂ ਹੁੰਦੀਆਂ ਹਨ ਕਿਉਂਕਿ
ਨਾਮ ਦੇ ਹੀ ਸੁਣਨ ਕਰ ਸਿਧ ਹੋਏ ਹਨ ਅਰ ਪੀਰ ਅਤੇ ਸੁਰ ਹੋਏ ਹ
ਅਰ ਨਾਥ ਹੋਏ ਹਨ ਅਰ ਸੁਣਨੇ ਕਰ ਧਰਤੀ ਜਲਾਂ ਵਿਚ ਨਹੀਂ ਗਲਦੀ
ਅਰ ਧੌਲ ਧਰਤੀ ਦੇ ਭਾਰ ਨੂੰ ਉਠਾਈ ਖਲੋਤਾ ਹੈ ਅਰ ਆਕਾਸ ਜੋ ਧ
ਰਤੀ ਦੇ ਚੁਫੇਰੇ ਮਥਾ ਟੇਕਿਆ ਨਜਰ ਆਂਵਦਾ ਹੈ ਸੋ ਭੀ ਨਾਮ ਨੂੰ ਸੁਣਦਾ
ਹੈ ਅਰ ਹੋਰ ਜਿਤਨੇ ਦੀਪ ਅਤੇ ਲੋਅ ਅਰ ਪਾਤਾਲ ਹੈਨ ਸੋ ਭੀ ਨਾਮ
ਦੇ ਮਹਾਤਮ ਕਰਿ ਉਸਥਿਰ ਹੈਨ ਅਰ ਜਿਨਾਂ ਮਹਾਤਮ ਸੁਣਿਆ ਹੈ
ਉਨਾਂ ਨੂੰ ਕਾਲ ਨਹੀਂ ਪੋਂਹਦਾ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸੁਣਨ

ਵਾਲਿਆਂ ਨੂੰ ਏਤੇ ਫਲ ਹੈਨ ਪਰ ਜੋ ਸ੍ਰਵਣ ਅਰ ਮਨਨ ਅਗਲੇ ਧਿਆ
ਸਨ ਕਰਕੇ ਭਗਤ ਕਰਨ ਗੇ ਤਿਨਾਂ ਨੂੰ ਸਦਾ ਵਿਗਾਸ ਅਤੇ ਆਨੰਦ ਹੋਵੇ
॥ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੯॥
ਜਿਨ ਈਸਰ ਦੀ ਭਾਵਨੀ ਕਰ ਨਾਮ ਸੁਣਿਆ ਹੈ ਸੋ ਈਸਰ ਹੋਏ ਹਨ ਤੇ
ਜਿਨਾਂ ਨੇ ਬ੍ਰਹਮੇ ਦੀ ਭਾਵਨੀ ਕਰ ਨਾਮ ਸੁਣਿਆ ਹੈ ਸੋ ਬ੍ਰਹਮੇ ਹੋਏ ਹਨ
ਅਰ ਜਿਨਾਂ ਇੰਦ੍ਰ ਭਾਵਨੀ ਕਰ ਸੁਣਿਆ ਹੈ ਸੋ ਇੰਦ੍ਰ ਹੋਏ ਹਨ ਅਰ ਜੋ
ਨਾਮ ਮਨ ਲਾਇਕੇ ਸੁਣਿਆ ਹੈ ਸੋ ਮੰਦੇ ਅਜਾਮਲ ਆਦਕ ਸਭ ਮੁਖ ਦੇ ਸ
ਲਾਹਣ ਵਿਚ ਆਂਵਦੇ ਹਨ ਅਰ ਜਿਨਾਂ ਪਰਮੇਸਰ ਦਾ ਨਾਮ ਸੁਣਿਆ
ਹੈ ਸੋ ਤਿਨਾਂ ਨੂੰ ਜੋਗ ਦੀ ਜੁਗਤਿ ਭੀ ਪ੍ਰਾਪਤਿ ਹੋਈ ਹੈ ਅਤੇ ਤਨ ਵਿਚ ਜਿ
ਨਾਂ ਨੂੰ ਪਰਮੇਸਰ ਦਾ ਭੇਦ ਆਇਆ ਹੈ ਅਰ ਸੁਣਨ ਕਰਕੇ ਸਾਸਤ੍ਰ ਅਰ
ਵੇਦ ਕਾ ਤਤ ਪਰਜ ਮਲੂਮ ਹੋਤਾ ਹੈ ਅਰ ਜਿਤਨੇ ਸਾਸਤ੍ਰ ਅਰ ਸਿਮ੍ਰਿ
ਤ ਅਰ ਵੇਦ ਹਨ ਅਰ ਜਿਨ ਕੀਤੇ ਹਨ ਸੋ ਓਹ ਭੀ ਸੁਣ ਕੇ ਹੀ ਓਨਾਂ ਕੀ
ਤੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋੜੇ ਉਸ ਨਾਮ ਦੇ ਭਗਤ ਹੈਨ
ਸੋ ਉਨਾਂ ਦੇ ਮਨ ਵਿਚ ਸਦਾ ਹੀ ਵਿਗਾਸ ਹੈ ਅਰ ਓਹ ਕੈਸਾ ਨਾਮ ਹੈ
ਕਿ ਜਿਸ ਦੇ ਸੁਣਨੇ ਕਰ ਦੁਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ
॥ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸ
ਨਾਨੁ॥ ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹ
ਜਿ ਧਿਆਨੁ॥ ਨਾਨਕ ਭਗਤਾਂ ਸਦਾ ਵਿਗਾਸੁ॥ ਸੁਣਿਐ ਦੂਖ
ਪਾਪ ਕਾ ਨਾਸੁ॥੧੦॥ ਜਿਨਾਂ ਨੇ ਨਾਮ ਦਾ ਮਹਾਤਮ ਸੁਣਿ
ਆ ਹੈ ਤਿਨਾਂ ਨੂੰ ਸਤ ਪ੍ਰਾਪਤਿ ਹੁੰਦਾ ਹੈ ਬਹੁਤੇ ਸੁਣਕੇ ਅਠਸਠ ਤੀ
ਰਥਾਂ ਦੇ ਇਸਨਾਨ ਦਾ ਫਲ ਹੁੰਦਾ ਹੈ ਅਰ ਜੋ ਕੋਈ ਸੁਣਕੇ ਪੜ੍ਹਦੇ ਹਨ ਸੋ
ਵਾਹਗੁਰੂ ਦੇ ਦੁਆਰੇ ਮਾਨ ਪਾਂਵਦੇ ਹਨ ਅਰ ਜੋ ਸੁਣਦੇ ਰਹਿੰਦੇ ਹਨ ਸੋ

ਤਿਨਾਂ ਨੂੰ ਸਹਜੇ ਹੀ ਪਰਮੇਸਰ ਵਿਖੇ ਧਿਆਨ ਲਗਦਾ ਹੈ ਗੁਰੂ ਨਾਨਕ ਜੀ ਕ
ਹਿੰਦੇ ਹਨ ਕਿ ਭਗਤਾਂ ਨੂੰ ਸਦਾ ਹੀ ਵਿਗਾਸ ਹੈ ਅਰ ਭਗਵਤਕਾਂ ਕੇ ਸਨਾਮ
ਹੈ ਜੋ ਜਿਸਦੇ ਸੁਣਨ ਕਰਕੇ ਦੁਖਾਂ ਤੇ ਪਾਪਾਂ ਦਾ ਨਾਸ ਹੁੰਦਾ ਹੈ ॥ ਤਾਂ ਫੇਰ
ਸਿਧਾਂ ਪੁਛਿਆ ਕਿ ਜੋ ਨਾਮ ਸੁਣਿਆਂ ਮਹਾਰਾਜ ਦਾ ਅਤੇ ਗੁਣ ਨਾ ਕੋਈ
ਭੀ ਕੀਤਾ ? ਤਾਂ ਬਾਬੇ ਕਹਿਆ ਕਿ ਨਾਮ ਸੋਈ ਸੁਣਦੇ ਹਨ ਜਿਨਾਂ ਨੇ ਗੁਣ
ਕੀਤੇ ਹਨ ਅਤੇ ਜਿਨਾਂ ਨੇ ਅਗੇ ਗੁਣ ਨਹੀ ਕੀਤੇ ਤਾਂ ਹੁਣ ਗੁਣ ਸਿਖਦੇ ਹੈ,

ਸੁਣਿਐ ਸਰਾ ਗੁਣਾ ਕੇ ਗਾਹੁ ॥ ਸੁਣਿਐ ਸੇਖ ਪੀਰ ਪਾਤਿਸਾਹੁ ॥
ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾਂ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਜਿਨਾਂ ਨੇ ਪਰਮੇਸਰ ਦੇ ਨਾਮ ਦਾ ਮਹਾਤਮ ਸੁਣਿਆ ਹੈ ਸੋ ਗੁਣਾਂ ਦੇ ਸ
ਸਮੁੰਦ੍ਰ ਤਿਨਾਂ ਗਾਹੇ ਹਨ ਅਰ ਨਾਮ ਦੇ ਸੁਣਕਰ ਸੇਖ ਹੋਏ ਹਨ ਅਰ ਪੀ
ਰ ਹੋਏ ਹਨ ਅਰ ਪਾਤਿਸਾਹ ਹੋਏ ਹੈਨ ਅਰ ਸੁਣਕੇ ਹੀ ਜੋ ਅੰਧੇ ਹਨ
ਤਿਨਾਂ ਨੂੰ ਪਰਮੇਸਰ ਦਾ ਰਾਹੁ ਪ੍ਰਾਪਤਿ ਹੋਇਆ ਹੈ ਅਰ ਸੁਣਕਰਕੇ
ਹੀ ਜੋ ਵੈਤਰਨੀ ਨਦੀ ਹੈ ਸੋ ਗੋਪਦ ਦੀ ਨਿਆਈ ਹਾਥ ਹੋ ਜਾਂਦੀ ਹੈ ਅਰ
ਅਰ ਅਗਿਆਨ ਦਾ ਸਮੁੰਦਰ ਭੀ ਗੋਪਦ ਦੀ ਨਿਆਈ ਲੰਘ ਜਾਈਤਾ ਹੈ
ਗੁਰੂ ਨਾਨਕ ਜੀ ਕਹਿੰਦੇ ਹਨ ਕਿ ਭਗਤਾਂ ਨੂੰ ਸਦਾ ਪ੍ਰਸੰਨਤਾ ਹੈ ਕਿਉਂ ਜੋ
ਨਾਮ ਦੇ ਸੁਣਨ ਕਰਕੇ ਦੁਖਾਂ ਅਰ ਪਾਪਾਂ ਦਾ ਨਾਸ ਹੋ ਜਾਤਾ ਹੈ ॥ ਤਾਂ ਸਿ
ਧਾਂ ਪੁਛਿਆ ਕਿ ਸੁਣਦੇ ਤਾਂ ਬਹੁਤ ਹੈਨ ਪਰ ਮੁਰਾਤਬਾ ਤਾਂ ਕਿਸੇ ਵਿਰਲੇ
ਨੂੰ ਪ੍ਰਾਪਤਿ ਹੁੰਦਾ ਹੈ ॥ ਤਾਂ ਬਾਬੇ ਕਹਿਆ ਕਿ ਸੁਣਨਾ ਭੀ ਬਹੁਤ ਪ੍ਰਕਾਰ ਦਾ
ਹੈ ਜੋ ਇਕ ਤਾਂ ਸ੍ਰਵਣ ਕਰਦੇ ਹੈਨ ਪਰ ਮਨ ਬਾਹਰ ਭਟਕਤਾ ਫਿਰਤਾ ਹੈ
ਤਾਂ ਤੇ ਓਹ ਸ੍ਰਵਣ ਐਸਾ ਹੈ ਜੈਸੇ ਭੂਤਾਂ ਦੀ ਅਗਨਿ ਹੋਂਦੀ ਹੈ ਸੋ ਉਸਦੇ
ਸੁਣਨੇ ਕਰਕੇ ਕੁਛ ਫਲ ਪ੍ਰਾਪਤਿ ਹੋਤਾ ਹੈ ਅਰ ਗਿਆਨ ਨਹੀਂ ਹੁੰਦਾ ॥ ਅਤੇ ਇਕ
ਜੋ ਹੈਨ ਸੋ ਆਪਦੀਆਂ ਇੰਦ੍ਰੀਆਂ ਨੂੰ ਰੋਕ ਕੇ ਅਰ ਧਿਆਨ ਲਾਇ ਕੇ ਸੁ
ਣਦੇ ਹਨ ਸੋ ਉਨਾਂ ਦਾ ਸੁਨਨਾ ਹਲਵਾਈ ਦੀ ਅਗਨਿ ਦੀ ਨਿਆਈ ਹੈ

ਕਿਉਂ ਜੋ ਹਲਵਾਈ ਕੜਾਹੀ ਲਾਹਿੰਦਾ ਹੈ ਤਾਂ ਬੁਝਾਇ ਦਿੰਦਾ ਹੈ ਸੋ ਤੈਸੇ ਹੀ ਕੰ
ਸੁਣਿਆਂ ਹੋਇਆਂ ਫੇਰ ਆਪਣੇ ਵਿਵਹਾਰ ਵਿਚ ਪਈਦਾ ਹੈ ਤਾਂ ਭੁਲ ਜਾਂ
ਦਾ ਹੈ ਅਤੇ ਜੋ ਸ੍ਰਵਨ ਦੇ ਨਾਲ ਮਨਨ ਹੁੰਦਾ ਹੈ ਅਰਥਾਤ ਸੁਣਕੇ ਫੇਰ ਵੀ
ਚਾਰੀਦਾ ਹੈ ਸੋ ਬਿਜਲੀ ਦੀ ਅਗਨਿ ਦੀ ਨਿਆਈਂ ਫੇਰ ਭੁਲਦਾ ਨਹੀਂ
ਜੈਸੇ ਬਿਜਲੀ ਅਨੇਕ ਜਲ ਵਾਲਿਆਂ ਬੱਦਲਾਂ ਵਿਚ ਬੁਝਦੀ ਨਹੀਂ ਤੈਸੇ ਜੇਹੜੇ
ਧਿਆਨ ਲਾਇਕੇ ਸੁਣਦੇ ਹਨ ਸੋ ਅਨੇਕ ਕਾਰਜਾਂ ਵਿਚ ਭੀ ਉਨਾਂ ਨੂੰ ਭੁ
ਲਦਾ ਨਹੀਂ ਤੇ ਜੋ ਮਨਨ ਦੇ ਨਾਲ ਨਿਧਿਆਸਨ ਹੁੰਦਾ ਹੈ ਜੋ ਪਹਿਲੇ ਸੁ
ਣਿਆ ਅਰ ਫਿਰ ਸੁਣਕੇ ਮੰਨਿਆਂ ਅਰ ਮੰਨਕੇ ਕਮਾਈਦਾ ਹੈ ਤਾਂ ਓਹ
ਬੜਵਾਨਲ ਜੋ ਸਮੁੰਦ੍ਰ ਦੀ ਅਗਨਿ ਹੈ ਤਿਸ ਦੀ ਨਿਆਈਂ ਹੁੰਦਾ ਹੈ ਜੋ
ਬੜਵਾਨਲ ਅਗਨਿ ਜਲ ਨੂੰ ਸਾੜਦੀ ਹੈ ਤੇ ਆਪ ਨਹੀਂ ਬੁਝਦੀ ਤੈਸੇ ਹੀ
ਵਸਤਾਂ ਵਿਚ ਪਾਇਆਂ ਹੋਇਆਂ ਭੀ ਜੋ ਓਹ ਪਰਮੇਸਰ ਦਾ ਨਾਮ ਹੈ ਸੋ
ਭੁਲਦਾ ਨਹੀਂ ਅਤੇ ਜੋ ਨਿਧਿਆਸਨ ਹੁੰਦਾ ਹੈ ॥ ਅਰ ਜੋ ਸਾਖ੍ਯਾਤਕਾ
ਰ ਹੁੰਦਾ ਹੈ ਤਾਂ ਪਰਲੋ ਦੀ ਅਗਨਿ ਦੀ ਨਿਆਈਂ ਹੁੰਦਾ ਹੈ ਜੋ ਜੈਸੇ ਪ੍ਰਲੈ
ਦੀ ਅਗਨਿ ਸਭ ਬ੍ਰਿਛਾਂ ਨੂੰ ਅਰ ਸਭ ਪਰਬਤਾਂ ਨੂੰ ਆਪਣਾ ਹੀ ਰੂਪ ਕ
ਰ ਲੇਂਦੀ ਹੈ ਤੈਸੇ ਉਸ ਨੂੰ ਸਰਬ ਵਿਚ ਵਾਹਿਗੁਰੂ ਦਾ ਰੂਪ ਹੀ ਭਾਸਤਾ ਹੈ ॥

॥ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗ
ਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ
ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥੦

ਤਾਂ ਸਿਧਾਂ ਕਹਿਆ ਕਿ ਜਿਨਾਂ ਸੁਣ ਕਰ ਮੰਨਿਆਂ ਹੈ ਉਨਾਂ ਦੀ ਗਤਿ ਅਸਾਂ
ਨੂੰ ਕਹੋ ਤਾਂ ਬਾਬਾ ਬੋਲਿਆ ਕਿ ਮੰਨਣ ਵਾਲਿਆਂ ਦੀ ਗਤਿ ਕਹੀ ਨਹੀਂ ਜਾਂਦੀ
ਕਿਉਂ ਜੋ ਓਹ ਪਰਮੇਸਰ ਨੂੰ ਪ੍ਰਾਪਤਿ ਹੋਏ ਹਨ ਅਤੇ ਜੇ ਕੋਈ ਉਨਾਂ ਦੀ ਗ
ਤਿ ਕਹੇ ਤਾਂ ਪਿਛੇਂ ਪਛਤਾਉਂਦਾ ਹੈ ਕਿਉਂਕਿ ਕਹੀ ਨਹੀਂ ਜਾਂਦੀ ਅਰ ਨਾਇਤ
ਨੇ ਕਾਗਦ ਹਨ ਅਰ ਨਾਇਤਨੀਆਂ ਲਿਖਣਾਂ ਹੀ ਹੈਨ ਅਤੇ ਲਿਖਣਵਾ
ਲਾ ਭੀ ਕੋਈ ਨਹੀਂ ਸੋ ਉਸ ਦੀਆਂ ਵਡਿਆਈਆਂ ਲਿਖੇ ਪਰ ਜੇ ਸਤ

ਦੀਪਾਂ ਦਾ ਕਾਗਦ ਭੀ ਕੀਜੇ ਅਤੇ ਸਾਰੀ ਬਨਾਸਪਤੀ ਦੀਆਂ ਲੇਖਣ ਕੀਜੈ ਅਤੇ ਮਸਵਾਣੀ ਸਮੁੰਦ੍ਰ ਦੀ ਅਤੇ ਪਰਬਤ ਕੁਟਕੇ ਮਸ ਕਰੀਏ ਅਰ ਸੁਰਸ੍ਵਤੀ ਵਕਤਾ ਹੋਵੇ ਅਤੇ ਗਣੇਸ਼ ਲਿਖਣ ਵਾਲਾ ਹੋਵੈ ਅਰ ਕਈ ਜੁਗ ਬੈਠ ਕੇ ਲਿਖੇ ਤਉ ਭੀ ਮੰਨਨ ਵਾਲਿਆਂ ਦੀ ਗਤਿ ਲਿਖੀ ਨਹੀਂ ਜਾ ਸਕਦੀ ਸੋ ਐਸਾ ਮਹਾਰਾਜ ਦੇ ਨਾਮ ਦਾ ਮਹਾਤਮ ਹੈ ਤਾਂ ਤੇ ਜੋ ਕੋਈ ਮੰਨਦਾ ਹੈ ਸੋ ਹੀ ਆਪਣੇ ਮਨ ਵਿਚ ਜਾਣਦਾ ਹੈ ਤਾਂ ਸਿਧਾਂ ਆਖਿਆ ਕਿ ਉਨਾਂ ਦੇ ਕਲੂ ਤੋਂ ਗੁਣਾਂ ਦਾ ਤੁਸੀਂ ਵਰਨਨ ਕਰੋ ਤਾਂ ਬਾਬਾ ਬੋਲਿਆ ਕਿ ਸੁਮੰਨਦੇ ਗੁਣ ਉਨ੍ਹ ਦੇ ਕਹੇ ਨਹੀਂ ਜਾਂਦੇ ਪਰ ਮੰਨਦੇ ਗੁਣ ਤੁਸਾਨੂੰ ਸੁਣਾਵਦੇ ਹਾਂ ॥੧੩॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਨ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਜੋ ਵਾਹਗੁਰੂ ਦੇ ਨਾਮ ਨੂੰ ਸੁਣਕੈ ਮੰਨਦੇ ਹਨ ਤਿਨਾ ਦੀ ਸੁਰਤਿ ਉਜਲ ਹੁੰਦੀ ਹੈ ਅਰ ਬੁਧਿਆਈ ਵਲ ਹੁੰਦੀ ਹੈ ਅਤੇ ਮਨ ਉਨਾਂ ਦਾ ਨਿਰਮਲ ਜਸੁ ਸੁਣਨੇ ਦੇ ਅਧਿਕਾਰੀ ਹੁੰਦਾ ਹੈ ਅਤੇ ਬੁਧਿ ਉਨਾਂ ਦੀ ਮਨੀਖਾਂ ਹੁੰਦੀ ਹੈ" ਮਨੀਖਿਆ ਕਰੀਏ ਕਿ ਜਾਗੀਆਸਾ ਦੀ ਹੁੰਦੀ ਹੈ ਅਤੇ ਜੋ ਨਾਮ ਮੰਨਦੇ ਹਨ ਉਨਾਂ ਨੂੰ ਸਭਨਾਂ ਭਵਨਾਂ ਦੀ ਸੁਧ ਹੁੰਦੀ ਹੈ ਅਰ ਸਾਰੇ ਬ੍ਰਹਮੰਡ ਵਿਚ ਜੋ ਵਰਤਤੀ ਹੈ ਤਿਸ ਕੋ ਜਾਣਤੇ ਹੈਂ ਅਥਵਾ ਸੁਪਨੇ ਦਾ ਭਵਨ ਕਰ ਜਾਣਤੇ ਹਨ ਅਰ ਜੋ ਨਾਮ ਨੂੰ ਮੰਨਦੇ ਹਨ ਅਰ ਸਤਿਗੁਰਾਂ ਦੇ ਵਚਨ ਮੰਨਦੇ ਹਨ ਸੋ ਭੁਲ ਕੇ ਭੀ ਚੋਟਾਂ ਨਹੀਂ ਖਾਂਦੇ ਕਿਉਂ ਜੋ ਚੋਟਾਂ ਸੋ ਖਾਂਦੇ ਹਨ ਜੋ ਵਚਨਾਂ ਨੂੰ ਭੁਲਾਇਦੇ ਹਨ ਅਤੇ ਜੋ ਨਾਮ ਨੂੰ ਮੰਨਦੇ ਹਨ ਸੋ ਜਮ ਕੇ ਸਾਥ ਨਹੀਂ ਜਾਤੇ ਅਰ ਐਸਾ ਕਰਤਾਰ ਦਾ ਨਾਮ ਹੈ ਜੋ ਮਾਇਆ ਦੀ ਉਪਾਧ ਤੇ ਰਹਿਤ ਹੈ ਅਤੇ ਜੋ ਕੋਈ ਇਸ ਨੂੰ ਮੰਨਦੇ ਹਨ ਸੋ ਆਪਣੇ ਹੀ ਮਨ ਵਿਚ ਜਾਣਤੇ ਹੈਂ॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ

ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥ 

ਜਿਨ ਨੇ ਵਾਹਗੁਰੂ ਦਾ ਨਾਉ ਮੰਨਿਆ ਹੈ ਸੋ ਧਰਮ ਦੇ ਮਾਰਗ ਵਿਚ ਠੋਕ
ਨਹੀਂ ਪਾਂਵਦੇ ਕਿਉਂਕਿ ਜੇ ਉਨਾਂ ਨੂੰ ਕੋਈ ਧਰਮ ਕਰਾਇਆਂ ਵਰਜਦਾ ਹੈ ਤਾਂ
ਲੋਕ ਉਸ ਦੇ ਸਵਾਇਆ ਕਰਦੇ ਹਨ ਅਰ ਦਿਲ ਵਿਚ ਇਹ ਸਮਝ
ਦੇ ਹਨ ਕਿ ਸਰੀਰ ਤਾਂ ਛਿਨ ਭੰਗਰ ਹੈ ਤਾਂ ਤੇ ਜੇ ਅਸੀਂ ਭੀ ਜਨਾ ਇਸ਼ਨਾਨ ਅ
ਰ ਦਾਨ ਪੁੰਨ ਕਰਾਂਗੇ ਸੋਈ ਅਸਾਡੇ ਨਾਲ ਨਿਭਣਾ ਹੈ ਅਰ ਧਰਮ ਦੇ ਮਾ
ਰਗ ਨੂੰ ਠਾਕਣ ਵਾਲੇ ਲੋਕਾਂ ਆਪਣਾ ਵੈਰੀ ਜਾਣਦੇ ਹਨ ਅਰ ਜੋ ਨਾਮ ਨੂੰ
ਮੰਨਦੇ ਹਨ ਸੋ ਜਮ ਦੇ ਰਾਹ ਨਹੀਂ ਜਾਂਦੇ ਕਿਉਂਕਿ ਭਗਤਾਂ ਦੇ ਰਾਹ ਨਿ
ਰਾਲੇ ਹੈਨ ਜੋ ਜਾਗਿਆਸੀ ਭਗਤ ਹੈਨ ਸੋ ਚਤੁਰਭੁਜ ਰੂਪ ਧਾਰ ਕੇ ਵੈ
ਕੁੰਠ ਨੂੰ ਜਾਇ ਪ੍ਰਾਪਤਿ ਹੋਂਦੇ ਹੈਂ ਅਤੇ ਜੋ ਗਿਆਨੀ ਭਗਤ ਹਨ ਸੋ ਵਾਹ
ਗੁਰੂ ਵਿਚ ਸਮਾਇ ਜਾਂਦੇ ਹਨ ਅਰ ਓਹ ਜਨਮ ਮਰਨ ਤੇ ਰਹਿਤ ਹਨ
ਅਰ ਜੋ ਆਗਿਆਨੀ ਭੀ ਸਬਦ ਨੂੰ ਸੁਣ ਕੇ ਨਾਮ ਨੂੰ ਮੰਨਦੇ ਹਨ ਸੋ ਭੀ
ਪੁਸਪਬਿਬਾਨਾਂ ਤੇ ਬੈਠ ਕੇ ਸੁਰਗ ਨੂੰ ਜਾਂਦੇ ਹਨ ਜਿਨਾਂ ਨੇ ਗੁਰਾਂ ਦੇ ਸ
ਬਦ ਨੂੰ ਮੰਨਿਆ ਹੈ ਸੋ ਸਾਧ ਸੰਗਤ ਤਿਨਾਂ ਦਾ ਪੰਥ ਹੈ ਅਰ ਜਮ ਦੇ ਮ
ਗ ਥੀਂ ਤਿਨਾਂ ਦਾ ਪੈਂਡਾ ਨਿਰਾਲਾ ਹੈ ਅਰ ਜੋ ਇਥੇ ਗੁਰਾਂ ਦੇ ਧਰਮ ਤੇ ਦ੍ਰਿ
ੜ ਹੈਨ ਤਾਂ ਉਨਾਂ ਦਾ ਧਰਮ ਰਾਈ ਭੀ ਮਿਤ੍ਰ ਅਰ ਸਨਬੰਧੀ ਹੋਇ ਵਰਤ
ਦਾ ਹੈ ਐਸਾ ਨਾਮ ਵਾਹਗੁਰੂ ਦਾ ਹੈ ਪਰ ਜੇ ਕੋਈ ਨਾਮ ਨੂੰ ਮੰਨਦਾ ਹੈ ਸੋ
ਆਪਣੇ ਮਨ ਵਿਚ ਇਸ ਦੇ ਮਹਾਤਮ ਨੂੰ ਜਾਣਦਾ ਹੈ ॥੧੪॥

ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥ ਮੰਨੈ
ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ
ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਜੋ ਵਾਹਗੁਰੂ ਦੇ ਨਾਮ ਨੂੰ ਮੰਨਦੇ ਹੈਨ ਸੋ ਮੁਕਤ ਦਾ ਦੁਆਰ ਜੋ ਸਾਧ ਸੰਗ
ਤ ਹੈ ਉਸ ਨੂੰ ਮਿਲ ਕਰ ਗਿਆਨ ਨੂੰ ਪ੍ਰਾਪਤ ਹੁੰਦੇ ਹਨ ॥ ਅਰ ਜੋ ਵਾਹਗੁ
ਰੂ ਦੇ ਨਾਮ ਨੂੰ ਮੰਨਦੇ ਹਨ ਸੋ ਆਪ ਭੀ ਤਰਦੇ ਹਨ ਅਤੇ ਸਾਰੇ ਪਰਵਾਰ ਨੂੰ

ਭੀਤਰ ਦੇਹਨ ਤਾਂ ਸਿਧਾਂ ਪੁਛਿਆ ਕਿ ਪ੍ਰਵਿਰਤਾ ਗ੍ਰਿਹਸਤੀਆਂ ਦਾ ਹੁੰਦਾ ਹੈ ਅਤੇ ਅਸੀਂ ਤਾਂ ਸਭ ਪਰਵਾਰਾਂ ਨੂੰ ਛਡਕੇ ਅਤੀਤ ਹੋਏ ਹਾਂ ਤਾਂ ਬਾਬਾ ਬੋਲਿਆ ਕਿ ਗ੍ਰਿਹਸਤੀ ਦਾ ਕੁਟੰਬ ਪਰਵਾਰ ਹੈ ਅਰ ਅਤੀਤ ਦਾ ਚੇਲੇ ਪਰਵਾਰ ਹਨ ਸੋ ਉਨਾਂ ਦੇ ਕੁਟੰਬ ਦਾ ਉਧਾਰ ਹੁੰਦਾ ਹੈ ਅਤੇ ਉਨਾਂ ਦੇ ਚੇਲਿਆਂ ਦਾ ਉਧਾਰ ਹੁੰਦਾ ਹੈ ਅਤੇ ਸੰਤਾਂ ਦੇ ਪਾਸ ਬੈਠਣ ਵਾਲੇ ਜੋ ਜਗਿਆਸੀ ਹਨ ਤਿਨਾਂ ਜਗਿਆਸੀਆਂ ਦਾ ਉਧਾਰ ਹੋਂਦਾ ਹੈ ਤਾਂ ਤੇ ਜੋ ਵਾਹਗੁਰੂ ਦੀ ਸਿਖਿਆ ਮੰਨਦੇ ਹਨ ਸੋ ਆਪ ਭੀ ਤਰਦੇ ਹਨ ਅਤੇ ਹੋਰਨਾਂ ਨੂੰ ਭੀ ਤਾਰਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਮੰਨਣ ਵਾਲੇ ਜਨਮਾਂ ਅਰ ਜੂਨਾਂ ਦੇ ਭੇਖਾਂ ਨੂੰ ਨਹੀਂ ਪ੍ਰਾਪਤਿ ਹੁੰਦੇ ਸੋ ਐਸਾ ਨਾਮ ਵਾਹਗੁਰੂ ਦਾ ਹੈ ਤਾਂ ਤੇ ਜੋ ਕੋਈ ਮੰਨ ਦੇਹਨ ਸੋ ਆਪਣੇ ਮਨ ਵਿਚ ਉਸ ਦੇ ਮਰਤਬੇ ਨੂੰ ਜਾਣਦੇ ਹਨ ॥੧੫॥ ਤਾਂ ਫਿਰ ਸਿਧਾਂ ਪੁਛਿਆ ਕਿ ਮੰਨਣ ਵਾਲੇ ਵਾਹਗੁਰੂ ਦੀ ਦਰਗਾਹ ਵਿਚ ਕੀ ਫਲ ਪਾਂਵਦੇ ਹਨ ਅਰ ਏਸ ਜਗਤ ਨੂੰ ਜੋ ਮਹਾਰਾਜ ਨੇ ਕੀਤਾ ਹੈ ਸੋ ਇਹ ਸਰੀਰ ਜੀਆਂ ਦੇ ਕਿਸ ਪ੍ਰਕਾਰ ਰਚੇ ਹਨ ਤਾਂ ਬਾਬੇ ਬੋਲਿਆ ਕਿ ਤੁਸਾਡੇ ਦੋਹਾਂ ਪ੍ਰਸਨਾਂ ਦਾ ਉਤਰ ਕਹਤੇ ਹੈਂ॥

॥ਪੰਚ ਪਰਵਾਣ ਪੰਚ ਪਰਧਾਨ॥ ਪੰਚੇ ਪਾਵਹਿ ਦਰਗਹਿ ਮਾਨ ॥ਪੰਚੇ ਸੋਹਹਿ ਦਰਿ ਰਾਜਾਨ॥ ਪੰਚਾ ਕਾ ਗੁਰੁ ਏਕੁ ਧਿਆਨ॥ ਜੇ ਕੋ ਕਹੈ ਕਰੈ ਵੀਚਾਰ॥ ਕਰਤੇ ਕੈ ਕਰਣੈ ਨਾਹੀ ਸੁਮਾਰ॥ ਧੌਲ ਧਰਮ ਦਇਆ ਕਾ ਪੂਤ॥ ਸੰਤੋਖ ਥਾਪਿ ਰਖਿਆ ਜਿਨਿ ਸੂਤਿ॥ ਜੇ ਕੋ ਬੁਝੈ ਹੋਵੈ ਸਚਿਆਰ॥ ਧਵਲੈ ਉਪਰਿ ਕੇਤਾ ਭਾਰ॥ ਧਰਤੀ ਹੋਰ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥ ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥ ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥ ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥ ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ ਕੁਦਰਤਿ

ਗਾ। ੦ ॥ ਵਾਰਿਆ ਨ ਜਾਵਾਂ ਏਕ ਵਾਰ ॥ ਜੋ ਤੁਧ ਭਾਵੈ
ਸਾਈ ਭਲੀ ਕਾਰ ॥ ਤੂ ਸਦਾ ਸਲਾਮਤ ਨਿਰੰਕਾਰ ॥੧੬॥ ਤਿਸਦਾ
ਵੀਚਾਰ ॥ ਜਿਨਾਂ ਨੇ ਭਲੀ ਪ੍ਰਕਾਰ ਸ੍ਰਵਨ ਮਨਨ ਨਿਧਿਆਸਣ ਕੀਤ
ਹੈ ਸੋਈ ਪੰਚ ਹਨ ਅਤੇ ਪਰਵਾਨ ਭੀ ਓਹੋ ਹੀ ਹਨ ਕ੍ਯੋਂਕਿ ਪ੍ਰਥਮੇ ਸ੍ਰ
ਵਣ ਕਰਕੇ ਪਾਪਾਂ ਅਰ ਪੁੰਨਾਂ ਦੀ ਸੋਝੀ ਹੁੰਦੀ ਹੈ ਅਰ ਫੇਰ ਪਾਪ ਮਿਟ
ਦੇਹਨ ਅਤੇ ਪੁੰਨ ਵਧਦੇਹਨ ਅਰ ਬਹੁੜੋ ਗਿਆਨ ਪ੍ਰਾਪਤਿ ਹੁੰਦਾ ਹੈ
ਅਤੇ ਜੇ ਬਾਰੰਬਾਰ ਮੰਨਣ ਦਾ ਅਭਿਆਸ ਕਰੀਏ ਤਾਂ ਜੀਵ ਈਸਰ ਦੀ
ਏਕਤਾ ਹੁੰਦੀ ਹੈ ਤਾਤੇ ਜਿਨਾਂ ਨੇ ਸ੍ਰਵਣ ਅਰ ਮਨਨ ਅਰ ਨਿਧਿਆਸ
ਣ ਕੀਤਾ ਹੈ ਸੋਈ ਪਰਵਾਨ ਹਨ ਅਰ ਸੋਈ ਪਰਧਾਨ ਹਨ ਅਰ ਸੋਈ
ਈਸਰ ਦੀ ਦਰਗਾਹ ਵਿਚ ਮਾਨ ਪਾਉਂਦੇ ਹਨ ਅਰ ਸੋਈ ਰਾਜਿਆਂ ਦੇ
ਦੁਆਰੇ ਉਪਰ ਸੋਭਾ ਪਾਉਂਦੇਹਨ ਸੋ ਇਨਾਂ ਪੰਚਾਂ ਦਾ ਜੋ ਗੁਰੂ ਹੈ ਸੋ ਵਾ
ਗੁਰੂ ਦਾ ਇਕੋ ਧਿਆਨ ਹੈ ਬਾਹਰ ਦੂਸਰਾ ਇਹ ਅਰਥ ਹੈ ਕਿ ਵਾਹਗੁ
ਰੂ ਨੇ ਜੋ ਸ੍ਰਿਸ਼ਟੀ ਸਾਜੀ ਹੈ ਤਾਂ ਪ੍ਰਥਮੇਂ ਮਹਤਤ੍ਵ ਕੀਤਾ ਹੈ ਅਰ ਮਹਿਤਤ
ਥੀ ਅਹੰਕਾਰ ਹੋਇਆ ਹੈ ਸੋ ਅਹੰਕਾਰ ਤ੍ਰਿਹੁ ਪ੍ਰਕਾਰ ਦਾ ਹੈ ਜੋ ਤਾਮ
ਸੀ ਅਹੰਕਾਰ ਥੋਂ ਪੰਜ ਤਤ ਹੋਏ ਹਨ ਸੋ ਤਿਨਾਂ ਦਾ ਸਰੀਰ ਬਣਿਆ ਹੈ
ਅਰ ਰਾਜਸੀ ਅਹੰਕਾਰ ਥੀ ਪੰਜ ਗਿਆਨ ਇੰਦ੍ਰੀਆਂ ਹੋਈਆਂ ਹੈਨ
ਤਿਸਦੇ ਸਬਦ ਸਪਰਸ ਰੂਪ ਰਸ ਗੰਧ ਏਹ ਪੰਜ ਵਿਖੇ ਪਰਧਾਨ
ਹੋਏ ਹਨ ॥ ਅਤੇ ਪੰਜ ਦੈਵੀ ਸੰਪਦਾ ਦੇ ਗੁਣ ਜੋ ਹੈਨ ਕਿ ਸੰਤੋਖ ਦਯਾ
ਆਧਰਮ ਸੁਚ ਸੋ ਇਹ ਸਾਤਕੀ ਅਹੰਕਾਰ ਤੇਂ ਹੋਏ ਹੈਨ ॥ ਸੋ ਇਹ
ਦਰਗਾਹ ਈਸਰ ਦੀ ਵਿਚ ਮਾਨ ਪਾਉਂਦੇ ਹਨ ਅਤੇ ਪੰਚ ਜੋ ਸਬਦ
ਹੈਨ ਤਤ ॥ ੧ ॥ ਅਰ ਵਿਤ ੨ ਅਰ ਘਨ ੩ ਅਰ ਸੁਖਰ ੪ ਅਤੇ
ਨਾਦ ੫ ॥ ਸੋ ਤਤ ਕਹੀਏ ਤੰਬੂਰੇ ਆਦਿਕਾਂ ਨੂੰ ਜੋ ਤਾਰਾਂ ਦੇ ਹੁੰਦੇ ਹਨ
ਅਤੇ ਵਿਤ ਕਹੀਏ ਮ੍ਰਿਦੰਗ ਆਦਿਕ ਜੋ ਚਰਮ ਦੇ ਮੜ੍ਹੇ ਹੋਏ ਹੁੰਦੇ ਹਨ
ਅਰ ਘਨ ਕਹੀਏ ਤਾਲ ਆਦਿਕ ਜੋ ਧਾਤਾਂ ਦੇ ਹੁੰਦੇ ਹਨ ਅਰ ਸੁਖਰ ਕਹੀ

ਏ ਸੰਖ ਆਦਿਕ ਜੋ ਫੂਕਾਂ ਨਾਲ ਵਜਾਈਦੇ ਹਨ ਤੇ ਨਾਦ ਕਰੀਦੇ ਘਰ
ਆਦਿਕ ਜੋ ਮਿਟੀ ਦੇ ਪਕਾਈਦੇ ਹੈਨ ਸੋ ਇਹ ਪੰਚ ਸਬਦ ਦਸਵੇਂ ਦੁਆ
ਰ ਭੀ ਵਜਦੇ ਹਨ ਅਤੇ ਸਾਧ ਸੰਗਤਿ ਵਿਚ ਭੀ ਵਜਦੇ ਹਨ ਸੋ ਠਾਜਨਕ
ਦੁਆਰਾ ਹੈ ਤਾਂ ਸਿਧਾਂ ਪੁਛਿਆ ਜੋ ਦਸਵੇਂ ਦੁਆਰ ਵਜਦੇ ਹਨ ਤਾਂ ਸਭ
ਕਿਸੇ ਨੂੰ ਕਿਉਂ ਨਹੀ ਸੁਣੀਦੇ ਤਾਂ ਬਾਬੇ ਕਹਿਆ ਤਿਨਾਂ ਦਾ ਗੁਰੂ ਧਿਆ
ਨ ਹੈ ਅਰ ਜੋ ਕੋਈ ਮਹਾਰਾਜ ਦੀਆਂ ਲੀਲਾਂ ਵੀਚਾਰੇ ਤਾਂ ਕਰਤੇ ਦੀਆਂ
ਕਰਨੀਆਂ ਦਾ ਅੰਤ ਨਹੀਂ ਤਾਂ ਸਿਧਾਂ ਪੁਛਿਆ ਕਿ ਕਈ ਕਹਿੰਦੇ ਹੈਨ
ਜੋ ਸਰਪ ਦੇ ਸਿਰ ਤੇ ਧਰਤੀ ਹੈ ਅਰ ਕਈ ਕਹਿੰਦੇ ਹੈਨ ਜੋ ਧੌਲ ਦੇ ਸਿ
ਰ ਤੇ ਹੈ ਅਰ ਕਈ ਕਹਿੰਦੇ ਹੈਨ ਜੋ ਬੈਰਾਹ ਦੀ ਦਾੜ੍ਹ ਤੇ ਧਰਤੀ ਹੈ ਤੌ
ਤੁਸੀਂ ਕਹੋ ਜੋ ਧਰਤੀ ਕਿਸ ਦੇ ਭਾਰ ਤੇ ਖਲੋਤੀ ਹੈ ਤਾਂ ਬਾਬੇ ਬੋਲਿਆ ਕਿ
ਧਰਮ ਜੋ ਧੌਲ ਹੈ ਅਰ ਦਇਆ ਦਾ ਪੁਤ ਹੈ ਸੋ ਸਭ ਕੁਛ ਈਸਰ
ਨੇ ਸੰਤੋਖ ਦੇ ਉਪਰ ਸੂਤ ਥਾਪਿਆ ਹੈ ਜੋ ਜਲ ਧਰਤੀ ਤੇ ਦਸ ਗੁਨਾ
ਵਧੀਕ ਹੈ ਤੇ ਧਰਤੀ ਨੂੰ ਨਹੀਂ ਗਾਲ ਸਕਦਾ ਤਾਂ ਤੇ ਜੋ ਕੋਈ ਸੰਤੋਖ ਕਰਦ
ਹੈ ਸਚਿਆਰ ਓਹੋ ਹੀ ਹੈ ਅਰ ਜੇ ਕੋਈ ਕਹੈ ਕਿ ਧੌਲ ਉਪਰ ਧਰਤੀ
ਹੈ ਤਾਂ ਧੌਲ ਕਿਤਨਾ ਕੁ ਭਾਰੁ ਚਕ ਸਕਿਯੋ ਕਿ ਧਰਤੀਆਂ ਬਹੁਤ ਹਨ ਸੋ
ਉਨਾਂ ਦੇ ਤਲੇ ਕੌਣ ਹੈ ਅਤੇ ਧੌਲ ਤਲੇ ਕੌਨ ਭਾਰ ਹੈ ਤਾਂ ਤੇ ਧਰਮ ਦੇ ਹੀ ਭਾਰ
ਤੇ ਪ੍ਰਿਥਵੀ ਖਲੋਤੀ ਹੋਈ ਹੈ ਅਰ ਜਿਤਨੇ ਜੀਅ ਜਾਤੀ ਹੈਂ ਰੰਗ ਅਤੇ
ਨਾਉਂ ਧਰਤੀ ਤੇ ਰਹਿਨ ਵਾਲੇ ਹਨ ਸੋ ਸਭਨਾਂ ਦੇ ਸਿਰ ਤੇ ਲੇਖ ਲਿਖਿ
ਆ ਹੈ ਅਰ ਓਹ ਆਪਣੇ ਆਪਣੇ ਲੇਖ ਦੇ ਭੋਗਨ ਨੂੰ ਸਾਮਰਥ ਹੈ
ਅਤੇ ਮਹਾਰਾਜ ਦੇ ਲੇਖੇ ਨੂੰ ਕੌਨ ਪਹੁੰਚਦਾ ਹੈ ਜੈਸੇ ਪੁਤਲੀਆਂ ਸੂਤ੍ਰ
ਧਾਰ ਦੇ ਕਰਮਾਂ ਨੂੰ ਨਹੀਂ ਸਿਆਨਦੀਆਂ ਤੈਸੇ ਜੀਅ ਈਸਰ ਦੇ
ਲੇਖੇ ਨੂੰ ਨਹੀਂ ਜਾਣਦੇ ਕਯੋਂ ਜੋ ਈਸਰ ਸਰਬ ਦੇ ਤਾਣ ਦੇਣਹਾਰਾ ਹੈ
ਅਰ ਸਭ ਦੇ ਸੁੰਦਰ ਕਰਨਹਾਰਾ ਹੈ ਤਾਂ ਤੇ ਉਸ ਦੇ ਤਾਣ ਅਤੇ ਰੂਪ ਸੁੰਦ੍ਰ
ਨੂੰ ਕੌਣ ਲਖ ਸਕਦਾ ਹੈ ਅਰ ਜਿਤਨੀ ਦਾਤਿ ਈਸਰ ਨੇ ਜੀਆਂ ਤੇ ਕੀਤੀ

ਹੈ ਜੋ ਕਿ ਸਦਾ ਬਲ ਹੈ ਜੋ ਉਸਨੂੰ ਜਾਣ ਸਕੈ ਅਰ ਈਸਰ ਨੇ ਜੇਤਨ ਪ 
ਸਾਰਾ ਕੀਤਾ ਹੈ ਸੋ ਇਕ ਓਅੰਕਾਰ ਤੇ ਕੀਤਾ ਹੈ ਸੋ ਤਿਸ ਤੇ ਲਖ ਨਦੀਆਂ
ਹੋਈਆਂ ਹੈਨ ਤਾਂ ਸਿਧਾਂ ਪੁਛਿਆ ਤੁਸਾਂ ਸਾਰੀ ਸ੍ਰਿਸਟਿ ਵਿਚੋਂ ਇਕ ਨਦੀ
ਆਂਦੀ ਵਰਨਨ ਕੀਤੀ ਹੈ ਤਾਂ ਬਾਬਾ ਬੋਲਿਆ ਕਿ ਮਹਾਰਾਜ ਦੀ ਮਾਇਆ
ਅਸਿਖ ਨਦੀਆਂ ਵਤ ਹੋ ਚਲੀ ਹੈ ਜੋ ਜਿਸ ਮੈਂ ਕਈ ਬ੍ਰਹਮੰਡ ਰੂਪੀ ਬੁਦ
ਬੁਦੇ ਅਤੇ ਜੀਅ ਜੰਤ ਰੂਪੀ ਤਰੰਗ ਭੂਤ ਕਾਲ ਵਿਖੇ ਚਲੇ ਗਏ ਹਨ ਅ
ਰ ਕਈ ਵਰਤਮਾਨ ਕਾਲ ਵਿਖੇ ਇਕਠੇ ਹੋਏ ਹਨ ਸੋ ਊਹ ਭੀ ਚਲੇ ਜਾਵੈਂ
ਗੇ ਅਤੇ ਕਈ ਭਾਵਿਖਤ ਕਾਲ ਮੈਂ ਆਵਹਿਗੇ ਸੋ ਓਹ ਭੀ ਚਲੇ ਜਾਵਹਿ
ਅਰ ਜੋ ਜਲ ਵਿਚ ਵ੍ਰਿਸਟਿ ਕੀਚੇ ਤਾਂ ਜਲ ਭੀ ਚਲਿਆ ਜਾਤਾ ਹੈ ਤੈਸੇ ਸੁਆ
ਸਭੀ ਚਲੇ ਜਾਤੇ ਹੈਂ ਤਾਂ ਤੇ ਕੋਈ ਕਿਆ ਸਕਤਾ ਹੈ ਜੋ ਮੈਂ ਮਹਾਰਾਜ ਦਾ ਵੀ
ਚਾਰੁ ਕਹਾਂ ਅਥਵਾ ਜੋ ਕੁਦਰਤਿ ਮਹਾਰਾਜ ਦੀ ਮਾਇਆ ਹੈ ਤਿਸ ਦਾ
ਕਿਆ ਵੀਚਾਰ ਕਰ ਸਕਤਾ ਹੈ ਕਿਓਂ ਕਿ ਇਕ ਵਾਰ ਭੀ ਮਹਾਰਾਜ ਤੋਂ ਵਾਰ੍ਹ
ਨੇ ਨਹੀ ਜਾ ਸਕਤਾ ਹੈਂ ਤਾਂ ਤੇ ਜੋ ਉਸਨੂੰ ਭਾਂਵਦੀ ਹੈ ਸਾਈ ਕਾਰ ਭਲੀ ਹੈ
ਅਰ ਓਹ ਸਦਾ ਇਸਥਿਰ ਹੈ ਅਰ ਰੂਪ ਰੇਖ ਤੇ ਨਿਆਰਾ ਹੈ ਅਰ
ਉਸਦੇ ਭਾਣੇ ਮੰਨਣ ਵਿਚ ਹੀ ਕਲਿਆਣ ਹੈ ॥੧੬॥ ॥ਅਸਿਖ
ਜਪੁ ਅਸਿਖ ਭਾਉ ॥ ਅਸਿਖ ਪੂਜਾ ਅਸਿਖ ਤਪ ਤਾਉ ॥ ਅਸਿਖ
ਗੇਥ ਮੁਖ ਵੇਦ ਪਾਠ ॥ ਅਸਿਖ ਜੋਗ ਮਨ ਰਹਹਿ ਉਦਾਸ ॥ ਅ
ਸਿਖ ਭਗਤ ਗੁਨ ਗਿਆਨ ਵੀਚਾਰ ॥ ਅਸਿਖ ਸਤੀ ਅਸਿਖ
ਦਾਤਾਰ ॥ ਅਸਿਖ ਸੂਰ ਮੁਹ ਭਖ ਸਾਰ ॥ ਅਸਿਖ ਮੋਨਿ ਲਿਵ
ਲਾਇ ਤਾਰ ॥ ਕੁਦਰਤਿ ਕਵਣ ਕਹਾ ਵੀਚਾਰ ॥ ਵਾਰਿਆ ਨ ਜਾ
ਵਾ ਏਕ ਵਾਰ ॥ ਜੋ ਤੁਧ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮ
ਤਿ ਨਿਰੰਕਾਰ ॥੧੭॥ ॥ਤਾਂ ਓਨ੍ਹਾਂ ਸਿਧਾਂ ਪੁਛਿਆ ਕਿ ਵਾਹਗੁਰੂ ਦੇ ਨਾਂ
ਕਿਸ ਜਪ ਕਰਕੇ ਅਰ ਕੇਹੜੇ ਭਾਉ ਕਰ ਜਪੀਏ ਤਾਂ ਬਾਬਾ ਬੋਲਿਆ ਕਿ ਅ
ਸਿਖ ਉਸਦੇ ਜਪ ਹੈਨ ਅਰ ਅਸਿਖ ਭਾਉ ਹੈਨ ਅਰ ਅਸਿਖ ਪੂਜਾ ਹੈਨ

ਅਰ ਅਸੰਖ ਤਪ ਤਾਉ ਹੈਨ ਅਰ ਕਈ ਮੋਨ ਧਾਰਕੇ ਜਪਦੇ ਹੈਨ ਅ
ਰ ਕਈ ਬੈਖਰੀ ਬਾਣੀ ਦੁਆਰੇ ਜਪਦੇ ਹਨ ਅਰ ਕਈ ਸਾਧ ਸੰਗਤ
ਨਾਲ ਭਾਉ ਕਰਦੇ ਹਨ ਅਰ ਕਈ ਪ੍ਰਤਮਾਂ ਨਾਲ ਭਾਉ ਕਰਦੇ ਹੈਨ ਅ
ਰ ਕਈ ਈਸਰ ਦੀ ਪੂਜਾ ਕਰਦੇ ਹਨ ਭਾਉ ਕਰਕੈ ਅਰ ਕਈ ਰਿਖੀਸ
ਰਾਂ ਦੀ ਪੂਜਾ ਕਰਦੇ ਹਨ ਅਰ ਕਈ ਠਾਕਰਾਂ ਦੀ ਪੂਜਾ ਕਰਦੇ ਹੈਨ ਅਰ ਕ
ਈ ਤਾਅਸੀ ਤਪ ਤਾਂਵਦੇ ਹੈਨ ਜੋ ਜਲਾਂ ਵਿਚ ਬੈਠਨਾਂ ਅਰ ਅਗਨਿ ਤ
ਪਾਵਣੀ ਅਤੇ ਕਈ ਰਾਜਸੀ ਤਪ ਕਰਦੇ ਹਨ ਜੋ ਇੰਦ੍ਰੀਆਂ ਨੂੰ ਰੋਕਦੇ ਹਨ
ਅਰ ਕਈ ਸਾਤਕੀ ਤਪ ਕਰਦੇ ਹਨ ਜੋ ਵਾਸਨਾਂ ਨੂੰ ਰੋਕਦੇ ਹਨ ਅਰ ਕ
ਈ ਰੋਖ ਮੁਖ ਕਰਕੇ ਵੇਦ ਪਾਠ ਕਰਤੇ ਹਨ ਕਿਆ ਸਾਸਤ੍ਰਾਂ ਕਾ ਪਾਠ
ਕਰਦੇ ਹਨ ਅਰ ਕਈ ਜਗਤ ਵਿਚੋਂ ਹੋਇ ਕੇ ਜੋਗ ਦੀ ਤਾੜ੍ਹੀ ਲਾਇ ਬੈ
ਠਤੇ ਹਨ ਤਾਂਤੇ ਅਸੰਖ ਭਗਤ ਹੈਨ ਜੋ ਵਾਹਗੁਰੂ ਦੇ ਗੁਣ ਗਾਂਵਦੇ ਹੈਨ
ਅਤੇ ਗਿਆਨ ਕਰਦੇ ਹਨ ਅਰ ਅਸੰਖ ਸਤੀ ਹਨ ਜੋ ਸਤ ਬੋਲਦੇ ਹਨ
ਅਰ ਅਸੰਖ ਦਾਤੇ ਹਨ ਜੋ ਦਾਨ ਕਰਤੇ ਹੈਨ ਅਰ ਅਸੰਖ ਸੂਰਮੇ ਹੈਨ
ਜੋ ਧਰਮ ਦਾ ਜੁਧ ਕਰਦੇ ਹਨ ਅਰ ਤਲਵਾਰਾਂ ਤੇ ਤੀਰ ਅਰ ਗੋਲੀਆਂ
ਦੇ ਸਾਰ ਝਲਦੇ ਹੈਨ ਅਰ ਅਸੰਖ ਮੁਨੀਸਰ ਹੈਨ ਜੋ ਮੋਨ ਹੋਇ ਕਰ
ਲਿਵ ਦੀ ਤਾਰ ਲਾਇਦੇ ਹੈਨ ਤਾਂਤੇ ਮੈਂ ਉਸ ਮਹਾਰਾਜ ਦੀ ਮਾਇਆ ਦਾ
ਕੀ ਵੀਚਾਰ ਕਰ ਸਕਨਾਂ ਹਾਂ ਕਿਉਂ ਜੋ ਕਿ ਮੈਂ ਇਕ ਵਾਰੀ ਭੀ ਉਸਤੋਂ ਨਹੀਂ ਵਾਰਿ
ਆ ਜਾਂਦਾ ਤਾਂਤੇ ਜੋ ਉਸ ਵਾਹਗੁਰੂ ਦਾ ਭਾਣਾ ਹੈ ਸਾਈ ਭਲੀ ਕਾਰ ਹੈ ਸੋ ਹੇ
ਸ੍ਰੀ ਵਾਹਗੁਰੂ ਤੂੰ ਸਦਾ ਸਲਾਮਤ ਹੈਂ ਅਤੇ ਰੂਪ ਰੰਗ ਤੇ ਰਹਿਤ ਹੈਂ ॥੧੭॥

॥ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ ਅ
ਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ
ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜ
ਆਰ ਕੂੜੇ ਫਿਰਾਹਿ ॥ ਅਸੰਖ ਮਲੇਛ ਮਲੁ ਭਖਿ ਖਾਹਿ ॥ ਅ
ਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ

ਵਾਰਿਆ ਨ ਜਾਵਾਂ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ
ਸਦਾ ਸਲਾਮਤਿ ਨਿਰੰਕਾਰ॥੧੮॥ ।ਤਾਂ ਬਾਬੇ ਬੋਲਿਆ
ਕਿ ਅਸੰਖ ਹੀ ਮੂਰਖ ਹੈਨ ਅਰ ਅਸੰਖ ਘੋਰ ਅੰਧੇ ਹਨ ਜੋ ਵਾਹਗੁ
ਰੂ ਦੇ ਨਾਮ ਨੂੰ ਜਾਣਦੇ ਭੀ ਨਹੀ ਸੋ ਘੋਰ ਅੰਧੇ ਉਸਨੂੰ ਕਹੀਦੇ ਹਨ ਕਿ ਜੋ
ਆਪ ਭੀ ਨਾਂ ਜਾਣਨ ਅਤੇ ਉਪਦੇਸ ਨੂੰ ਭੀ ਨਾਂ ਮੰਨਣ ਅਰ ਅਸੰਖ ਚੋ
ਰ ਹਨ ਜੋ ਹਰਾਮ ਹੀ ਖਾਂਦੇ ਹਨ ਅਰ ਅਸੰਖ ਰਜੇ ਹਨ ਜੋ ਪਰਜਾ ਤੇ ਜੋ
ਰ ਕਰ ਜਾਂਦੇ ਹਨ ਅਰ ਅਸੰਖ ਠਗ ਆਦਿਕ ਅਤੇ ਬਾਧਿਕ ਆਦਿਕ ਹੈ
ਨ ਜੋ ਜੀਆਂ ਦੇ ਗਲ ਵਢਦੇ ਹੈਨ ਤੇ ਹਤਿਆ ਕਮਾਂਵਦੇ ਹੈਨ ਅਰ ਅਸੰ
ਖ ਪਾਪੀ ਹੈਨ ਜੋ ਪਾਪ ਕਰਦਿਆਂ ਹੀ ਮਰ ਜਾਵਦੇ ਹਨ ਅਰ ਅਸੰਖ ਕੂ
ੜਿਆਰ ਹੈਨ ਜੋ ਜਿਨਾਂ ਦੀਆਂ ਕੂੜੁ ਬੋਲਦਿਆਂ ਹੀ ਆਰਬਲਾਂ ਬੀਤ ਗ
ਈਆਂ ਹਨ ਅਰ ਅਸੰਖ ਮਲੇਛ ਹਨ ਜੋ ਨਿੰਦਿਆ ਅਰ ਕਪਟ ਕਰਕੇ
ਮਲ ਦਾ ਅਹਾਰ ਕਰਦੇ ਹੈਨ ਅਰ ਅਸੰਖ ਨਿੰਦਕ ਹਨ ਜੋ ਪਰਾਈ ਨਿੰ
ਦਿਆ ਕਰਕੇ ਆਪਣੇ ਸਿਰ ਭਾਰ ਉਠਾਂਵਦੇ ਹੈਨ ਤਾਂ ਗੁਰੂ ਨਾਨਕ ਜੀ ਕ
ਹਿੰਦੇ ਹਨ ਕਿ ਮੈਂ ਸਭਨਾਂ ਤੇ ਨੀਚ ਹਾਂ ਪਰ ਮੈਂ ਨੀਚ ਕਰਮ ਵਾਲਿਆਂ ਦੀ
ਵੀਚਾਰ ਕਰਨਾ ਹਾਂ ਅਰ ਮੈਂ ਉਸ ਵਾਹਿਗੁਰੂ ਦੀ ਮਾਇਆ ਤੇ ਇਕ ਵਾ
ਰੀ ਭੀ ਨਹੀਂ ਵਾਰਿਆ ਜਾਂਦਾ ਕਿਉਂਕਿ ਜੋ ਇਨੇ ਹੀ ਨੀਚਾਂ ਦੀ ਭੀ ਪਾਲਨਾ
ਕਰਦਾ ਹੈ ਤਾਂ ਤੇ ਹੇ ਕਰਤਾਰ ਜੋ ਤੈਨੂੰ ਭਾਂਵਦੀ ਹੈ ਸਾਈ ਭਲੀ ਕਾਰ ਹੈ
ਅਰ ਤੂੰ ਸਦਾ ਇਸਥਿਰ ਹੈਂ ਅਤੇ ਅਕਾਰ ਥੀ ਰਹਿਤ ਹੈ॥੧੮॥
ਤਾਂ ਸਿੱਧਾਂ ਪੁਛਿਆ ਕਿ ਉਸਦਾ ਨਾਉਂ ਕੇਹੜਾ ਹੈ ਅਰ ਉਸਦਾ ਥਾਉਂ
ਕੇਹੜਾ ਹੈ ਜੋ ਜਿਸ ਥਾਉਂ ਉਪਰ ਬੈਠਕੇ ਉਸਦਾ ਨਾਮ ਜਪੀਏ ਤਾਂ
ਬਾਬੇ ਕਹਿਆ ॥ਅਸੰਖ ਨਾਵ ਅਸੰਖ ਥਾਵ॥ ਅਗੰਮ ਅ
ਗੰਮ ਅਸੰਖ ਲੋਅ॥ ਅਸੰਖ ਕਹਹਿ ਸਿਰਿ ਭਾਰੁ ਹੋਇ॥ ਅਖ
ਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥
ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾ

 ਣਾ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥

ਅਸੰਖ ਉਸਦੇ ਨਾਉ ਹਨ ਜੈਸੇ ਨਦੀ ਦੇ ਉਪਰ ਜਿਸ ਤਰਹਿ ਨਾਉਕਾਂ ਹੁਦੀਆਂ ਹੈਨ ਸੋ ਜਿਸ ਤੇ ਕੋਈ ਚੜ੍ਹਤਾ ਹੈ ਸਾਈ ਉਸਨੂੰ ਪਾਰ ਉਤਾਰਦੀ ਹੈ ਤੈਸੇ ਮਹਾਰਾਜ ਦਾ ਜੋ ਨਾਮ ਹੈ ਸੋ ਜੇਹੜਾ ਕੋਈ ਜਪਦਾ ਹੈ ਤਿਸ ਕਉ ਉਧਾਰ ਹੁੰਦਾ ਹੈ ਅਰ ਜਿਸ ਥਾਉਂ ਤੇ ਬੈਠ ਕਰ ਮਹਾਰਾਜ ਦੇ ਨਾਮ ਨੂੰ ਜਪੇ ਤਿਥੇ ਹੀ ਮਹਾਰਾਜ ਸੁਣਦਾ ਹੈ ਅਰ ਮਹਾਰਾਜ ਦੀ ਮਾਇਆ ਦੇ ਰੋਮ ਰੋਮ ਵਿਚ ਕਈ ਬ੍ਰਹਮੰਡ ਧਾਰੇ ਹੋਏ ਹਨ ਅਰ ਮਹਾਰਾਜ ਜੋ ਹੈ ਅਸੰਖ ਲੋਆਂ ਥੀਂ ਭੀ ਅਗੰਮ ਹੈ ਅਰ ਅਸੰਖ ਗੀਤਪਸੀ ਹੈਨ ਜੋ ਸੀਰ ਪਰਨੇ ਹੋਇਕੇ ਉਸਨੂੰ ਅਰਾਧਤੇ ਹਨ ਅਰ ਜਿਸਕੇ ਮਸਤਕ ਪਰ ਅਖਰਾਂ ਕਾ ਲੇਖ ਲਿਖਿਆ ਹੋਇਆ ਹੈ ਨਾਮ ਭੀ ਉਸੇ ਨੂੰ ਪ੍ਰਾਪਤਿ ਹੁੰਦਾ ਹੈ ਅਰ ਸਲਾਹ ਭੀ ਉਸੇ ਨੂੰ ਪ੍ਰਾਪਤਿ ਹੁੰਦੀ ਹੈ ਆਗਿਆਨ ਭੀ ਉਸੇ ਨੂੰ ਪ੍ਰਾਪਤਿ ਹੁੰਦਾ ਹੈ ਅਰ ਮਹਾਰਾਜ ਦੇ ਗੀਤ ਭੀ ਉਹੋ ਗਾਵਤਾ ਹੈ ਅਰ ਅਖਰ ਲਿਖਣੇ ਭੀ ਓਹੋ ਸਿਖਦਾ ਹੈ ਅਰ ਬਾਣੀਆਂ ਪੜ੍ਹਨੇ ਭੀ ਓਹੋ ਹੀ ਸਿਖਦਾ ਹੈ ਜੋ ਜਿਸਦੇ ਸਿਰ ਤੇ ਸੰਜੋਗ ਦੇ ਅਖਰ ਲਿਖੇ ਹੋਏ ਹੈਨ ਪਰ ਜਿਸ ਈਸਰ ਨੇ ਲਿਖੇ ਹੈਨ ਤਿਸਦੇ ਸਿਰ ਓਹ ਲੇਖਨ ਤਾਂ ਸਿਧਾਂ ਕਹਿਆ ਕਿ ਲੇਖ ਤਾਂ ਬ੍ਰਹਮੇ ਨੇ ਲਿਖੇ ਹਨ ਤਾਂ ਬਾਬੇ ਕਹਿਆ ਕਿ ਜੈਸੇ ਕਿਸੇ ਦਾ ਲਿਖਾਰੀ ਹੁੰਦਾ ਹੈ ਅਰ ਓਹ ਆਪਣੇ ਸੁਆਮੀ ਦੇ ਕਹੇ ਲਿਖਦਾ ਹੈ ਤੈਸੇ ਜਿਉਂ ਜਿਉਂ ਜੀਆਂ ਦੇ ਕਰਮ ਹੋਂਦੇ ਸੋਈ ਸੋਈ ਈਸਰ ਦੀ ਆਗਿਆ ਪਾਇਕਰ ਬ੍ਰਹਮੇ ਨੇ ਲਿਖੇ ਹੈਨ ਸੋ ਈਸਰ ਦੇ ਮਸਤਕ ਤੇ ਲੇਖ ਨਹੀਂ ਕੋਈ ਜੋ ਬ੍ਰਹਮਾ ਭੀ ਆਪਣੇ ਲੇਖ ਨੂੰ ਭੋਗਦਾ ਹੈ ਅਰ ਈਸਰ ਨੇ ਸ੍ਰਿਸਟਿ ਆਪਣੇ ਨਾਮ ਜਪਣੇ ਵਾਸਤੇ ਕੀਤੀ

ਤੇ ਬਿਨਾ ਵਾਹਗੁਰੂ ਦੇ ਨਾਮ ਦੇ ਥਾਉਂ ਕੋਈ ਨਹੀਂ ਪਾਂਵਦਾ ਸੋ ਮਹਾਰਾ
ਜ ਦੀ ਮਾਇਆ ਦਾ ਮੈਂ ਕੀ ਵੀਚਾਰ ਕਰ ਸਕਦਾ ਹਾਂ ਅਥਵਾ ਮੇਰੀ ਕੀ
ਸਕਤ ਹੈ ਜੋ ਈਸਰ ਦਾ ਵਿਖਿਆਨ ਕਰਾਂ ਕਿਉਂਕਿ ਜੇ ਮੈਂ ਇਕ ਵਾਰੀ ਭੀ
ਸਤਗੁਰਾਂ ਤੋਂ ਵਾਰਿਆ ਨਹੀਂ ਜਾਂਦਾ ਜਿਨਾਂ ਐਸੇ ਈਸਰ ਨੂੰ ਪ੍ਰਗਟ ਕ
ਰ ਦਿਖਾ ਦਿਤਾ ਹੈ ਤਾਂਤੇ ਜੋ ਤੈਂ ਜਨੇ ਨੂੰ ਭਾਂਵਦੀ ਹੈ ਸਾਈ ਭਲੀ ਗਲ ਹੈ ਅ
ਰਹੇ ਪ੍ਰਭੂ ਤੂੰ ਸਦਾ ਅਸਥਿਰ ਹੈਂ ਅਰ ਅਕਾਰ ਤੇ ਰਹਿਤ ਹੈਂ॥੧੯

॥ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥ ਮੂ
ਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥ ਭਰੀ
ਐ ਮਤਿ ਪਾਪਾਂ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ ਪੁੰਨੀ ਪਾ
ਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥ ਆਪੇ
ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥

ਤਾਂ ਸਿਧਾਂ ਪੁਛਿਆ ਮਨ ਨੂੰ ਜੋ ਪਾਪਾਂ ਦੀ ਮੈਲ ਲਗੀ ਹੋਈ ਹੈ ਸੋ ਕਿਵੇਂ
ਕਰ ਧੋਪੇ ਤਾਂ ਬਾਬੇ ਕਹਿਆ ਦੇਹ ਦਾ ਅੰਗ ਜੋ ਹਥ ਪੈਰ ਆਦਿਕ ਭਰੀਦਾ
ਹੈ ਤਾਂ ਪਾਣੀ ਨਾਲ ਧੋਕੇ ਮੈਲ ਉਤਾਰੀ ਦੀ ਹੈ ਅਥਵਾ ਪਾਣੀ ਤੇ ਮਿਟੀ ਨਾ
ਲ ਪਵਿਤ੍ਰ ਕਰੀਤਾ ਹੈ ਅਰ ਜੋ ਬਸਤ੍ਰ ਉਪਰ ਮੂਤ੍ਰ ਆਦਿਕ ਦੀ ਛਿਪ
ਉਂਦੀ ਹੈ ਤਾਂ ਜਲ ਅਤੇ ਸਾਬੂਣ ਨਾਲ ਪਵਿਤ੍ਰ ਕਰੀਦਾ ਹੈ ਪਰ ਮਤ ਜੋ
ਪਾਪਾਂ ਨਾਲ ਭਰੀ ਹੋਈ ਹੈ ਸੋ ਪਰਮੇਸਰ ਦੇ ਨਾਮ ਨਾਲ ਧੋਪੀ ਦੀ ਹੈ
ਕਿਉਂ ਜੋ ਬਸਤ੍ਰ ਦੇ ਅੰਗ ਸਥੂਲ ਹੈਨ ਅਤੇ ਜਲ ਤੇ ਸਾਬੂਣ ਭੀ ਸ
ਥੂਲ ਹਨ ਅਰ ਮਤ ਤੇ ਪਾਪ ਸੂਖਮ ਹਨ॥ ਤਾਂ ਸਿਧਾਂ ਕਹਿਆ ਕਿ
ਸਾਸਤ੍ਰਾਂ ਵਿਚ ਤਾਂ ਲਿਖਿਆ ਹੈ ਕਿ ਜੋ ਪਾਪ ਕਰਦੇ ਹਨ ਉਸ ਦੇ ਪਰ
ਸਚਤ ਵਾਸਤੇ ਪੁੰਨ ਕਰਦੇ ਹਨ ਜੋ ਚੰਦ੍ਰਾਇਣ ਵ੍ਰਤ ਅਰ ਤਪ ਅਤੇ
ਗਾਇਤ੍ਰੀ ਆਦਿਕ ਪਾਠ ਅਰ ਜਗ ਇਤਯਾਦਿਕ ਪੁੰਨ ਕਰਦੇ ਹਨ
ਤਾਂ ਉਨਾਂ ਦੇ ਪਾਪ ਧੋਤੇ ਜਾਂਦੇ ਹੈਨ ਅਤੇ ਤੁਸਾਂ ਇਕ ਨਾਮ ਦੀ ਹੀ ਮਹਿ
ਮਾ ਕਰੀ ਹੈ ਤਾਂ ਬਾਬੇ ਕਹਿਆ ਕਿ ਪੁੰਨੀਆ ਅਤੇ ਪਾਪੀਆਂ ਦੀ ਗੱਲ

ਆਖਣ ਵਿਚ ਨਹੀ ਆਂਵਦੀ ਕਿਉਂਕਿ ਜੇਹੀਆਂ ਕਰਣੀਆਂ ਕਰਦੇ ਹੈਨ ਤੇਹੀਆਂ ਚਿਤ੍ਰ ਗੁਪਤ ਲਿਖ ਲੈਂਦੇ ਹਨ ਸੋ ਜੇ ਪੁੰਨ ਕਰਦੇ ਹੈਨ ਤਾਂ ਸੁਖ ਭੋਗਦੇ ਹੈਨ ਅਰ ਜੇ ਪਾਪ ਕਰਦੇ ਹਨ ਤਾਂ ਨਰਕ ਭੋਗਦੇ ਹੈਨ ਸੋ ਆਪਣਾ ਬੀਜਿਆ ਆਪ ਹੀ ਖਾਂਦੇ ਹਨ ਪਰ ਜੋ ਪਰਮੇਸਰ ਦੇ ਨਾਮ ਨੂੰ ਜਪਦੇ ਹਨ ਸੋ ਆਪ ਭੀ ਤਰਦੇ ਹਨ ਅਤੇ ਸੰਗੀਆਂ ਦਾ ਉਧਾਰ ਭੀ ਕਰਦੇ ਹੈਨ ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਪੁੰਨਾਂ ਪਾਪਾਂ ਪਾਪਾਂ ਵਾਲਿਆਂ ਦਾ ਆਵਣ ਜਾਵਣ ਨਹੀ ਮਿਟਦਾ ॥ ੨੦ ॥

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਿ ਗਤਿ ਤੀਰਥਿ ਮਲਿ ਨਾਉ ॥ ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥ ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥ ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥ ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥ ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥ ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥ ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥ ੨੧ ॥

ਤਾਂ ਬਾਬੇ ਕਹਿਆ ਕਿ ਤੀਰਥਾਂ ਤੇ ਵਸਨਾ ਤੇ ਤਪੁ ਕਰਨਾ ਤੇ ਦਾਇਆ ਕਰਨੀ ਅਰ ਦਾਨ ਦੇਣਾ ਸੋ ਇਤ੍ਯਾਦਿਕ ਜੋ ਪੁੰਨ ਹੈਨ ਤੇ ਜੇ ਕੋਈ ਕਰਦੇ ਹੈਨ ਤਿਨਾਂ ਨੂੰ ਤਿਲ ਤਿਲ ਦਾ ਮਣ ਮਣ ਫਲ ਪ੍ਰਾਪਤ ਹੁੰਦਾ ਹੈ ਅਥਵਾ ਉਨਾਂ ਦਾ ਤਿਲ ਫਲ ਹੈ ਕਿਉਂ ਜੋ ਉਨਾਂ ਦਾ ਸੁਖ ਭੋਗ ਕੇ ਗਿਰ ਜਾਇ ਮਿਲ

ਦੇ ਹੈ ਅਤੇ ਜਿਨ ਪਰਮੇਸਰ ਦੇ ਨਾਮੁ ਨੂੰ ਸੁਣਿਆ ਹੈ ਅਤੇ ਮੰਨਿਆ
ਹੈ ਅਤੇ ਮਨ ਵਿਚ ਭਾਉ ਕੀਤਾ ਹੈ ਉਨਾਂ ਦੇ ਅੰਦਰ ਗੀ ਵਾਹਗੁਰੂ ਪ੍ਰਾਪਤਿ
ਹੋਇਆ ਹੈ ਅਰ ਇਹ ਸਬਦ ਦੇ ਤੀਰਥ ਵਿਚ ਮਲ ਕੇ ਨਾਤੇ ਹਨ, ਮਲ
ਕੇ ਨਾਵਣ ਕਰੀਏ ਜੋ ਬਾਰੰਬਾਰ ਅਭਿਆਸ ਕਰਨਾ ਅਰ ਸਭੇ ਗੁਣ ਵਾ
ਹਗੁਰੂ ਦੇ ਜਾਣੀਏ ਅਰ ਆਪ ਨੂੰ ਨਿਰਗੁਣ ਜਾਣੀਏ ਅਰ ਸਦਾ ਸੁ
ਭ ਕਰਮ ਕਰੀਏ ਅਰ ਨਾਮੁ ਜਪੀਏ ਕ੍ਯੋਂ ਜੋ ਗੁਣ ਕੀਤੇ ਬਿਨਾ ਭਗ
ਤਿ ਨਹੀ ਪ੍ਰਾਪਤਿ ਹੁੰਦੀ ਤਾਂ ਸਿਧਾਂ ਪੁਛਿਆ ਕਿ ਮਾਇਆ ਦੁਖ ਰੂਪ ਹੈ
ਅਰ ਇਸ ਦਾ ਉਤਪਤ ਦੁਖ ਤੇ ਪ੍ਰਾਪਤ ਹੁੰਦਾ ਹੈ ਅਰ ਇਸ ਦਾ ਰਖ
ਣੰ ਭੀ ਕਸਟ ਹੈ ਤੇ ਖਰਚਣ ਭੀ ਕਸਟ ਹੈ ਕ੍ਯੋਂ ਕਿ ਜਾਂਦੀ ਹੈ ਤਾਂ ਭੀ ਬ
ਡਾ ਦੁਖ ਦੇ ਜਾਂਦੀ ਹੈ ਸੋ ਇਹ ਮਾਇਆ ਕੇਹੜੀ ਹੈ ਜੋ ਸੁਖ ਰੂਪ ਹੋਇ ਵ
ਰਤਤੀ ਹੈ ਤਾਂ ਬਾਬੇ ਕਹਿਆ ਦੋ ਪ੍ਰਕਾਰ ਦੀ ਮਾਇਆ ਹੈ ਜੋ ਇਕ ਅਵ੍ਯਿ
ਕਤ ਮਾਇਆ ਹੈ ਸੋ ਵਿਦ੍ਯਾ ਹੈ ਅਰ ਦੂਜੀ ਵਿਅਕਤ ਮਾਇਆ ਹੈ
ਸੋ ਪਦਾਰਥ ਹੈ ਤਾਂ ਤੇ ਪਦਾਰਥਾਂ ਦਾ ਜੋੜਣਾਂ ਦੁਖ ਰੂਪ ਹੈ ਅਤੇ ਜੋ ਵਿ
ਦਿਆ ਹੈ ਤਿਸ ਦਾ ਜੋੜਣਾਂ ਭੀ ਪੁੰਨਿ ਹੈ ਤੇ ਰਖਣਾਂ ਭੀ ਪੁੰਨਿ ਹੈ ਅਰ ਖਰਚ
ਣਾਂ ਭੀ ਪੁੰਨ ਹੈ ਅਰ ਕਲਿਆਣ ਰੂਪੀ ਮਾਇਆ ਬ੍ਰਹਮ ਬਾਣੀ ਹੈ ਜੋ
ਸਰਬ ਵਿਚ ਭਗਵਾਨ ਜਾਣਨਾ ਸੋ ਕੈਸਾ ਭਗਵਾਨ ਕਿ ਸਤ ਹੈ ਅਰ
ਉਪਮਾ ਕਰਨੇ ਜੋਗ ਹੈ ਅਰ ਸਦਾ ਸੰਤਾਂ ਦੇ ਮਨ ਵਿਖੇ ਭਾਉ ਹੈ ॥ ਤਾਂ
ਸਿਧਾਂ ਪੁਛਿਆ ਕਿ ਜਿਸ ਵੇਲੇ ਮਹਾਰਾਜ ਜਗਤ ਉਤਪਤਿ ਕੀਤਾ ਸੀ
ਸੋ ਓਹ ਵੇਲਾ ਕਉਣ ਸੀ ਅਰ ਵਖਤ ਕਉਣ ਸੀ ਅਰ ਥਿਤ ਕਉਣ ਸੀ
ਅਰ ਵਾਰ ਕਉਣ ਸੀ ਅਰ ਰੁਤਿ ਕਉਣ ਸੀ ਅਤੇ ਮਹੀਨਾ ਕਉਣ ਸੀ
ਜੋ ਜਿਸ ਵੇਲੇ ਜਗਤ ਦਾ ਆਕਾਰ ਰਚਿਆ ਤਾਂ ਬਾਬੇ ਕਹਿਆ ਕਿ ਪੰ
ਡਤ ਅਤੇ ਕਾਜ਼ੀ ਜਗਤ ਥੋਂ ਅਗੇ ਨਹੀ ਸੇ ਜੋ ਬੇਦ ਅਰ ਪੁਰਾਨਾਂ ਤੇ
ਕੁਰਾਨਾਂ ਮੋ ਲਿਖ ਦੇਤੇ ਅਤੇ ਜੋਗੀ ਸਭ ਭੀ ਜੋ ਤ੍ਰਿਕਾਲਦਰਸੀ ਹੈਂ ਸੋ ਤਿ
ਰੁਤਿ ਮਾਹ ਨੂੰ ਜਾਣਦੇ ਕ੍ਯੋਂ ਕਿ ਰੁਤਾਂ ਦੇ ਮਹੀਨੇ ਸਭ ਸਰਜਤੇ ਹੀ ਹੁਆਂ।

ਰੋਏ ਹਨ ਅਰ ਸੂਰਜ ਤੇ ਚੰਦ੍ਰਮਾਂ ਤਿਆਂ ਕਰ ਥੀਜੇ ਜਦ ਸ੍ਰਿਸ਼ਟਿ ਉਤ
ਪਤਿ ਹੋਵਦੀ ਹੈ ਤਦ ਰੋਏ ਹੈਂ ਅਰ ਅਗੇ ਭੂਤ ਮਾਹ ਕੋਈ ਨਹੀਂ ਸੀ ਤਾਂ ਤੇ ਤ੍ਰਿ
ਸ ਕਰਤੇ ਨੇ ਸ੍ਰਿਸ਼ਟ ਸਾਜੀ ਹੈ ਸੋ ਆਪਣੀ ਲੀਲਾ ਆਪ ਹੀ ਜਾਣਦਾ ਹੈ
ਜੋ ਮੈਂ ਕਿਸ ਪ੍ਰਕਾਰ ਆਖਾਂ ਅਰ ਕਿਆ ਉਸਦੀ ਸਲਾਹ ਕਰਾਂ ਅਰ ਕਿਆ
ਉਸਦਾ ਵਰਨਨ ਕਰਾਂ ਅਰ ਕਿਆ ਜਾਣਾਂ ਗੁਰੂ ਨਾਨਕ ਜੀ ਕਹਿੰਦੇ ਹ
ਨ ਕਿ ਈਸਰ ਨੇ ਵੇਦਾਂ ਵਿਚ ਕਹਿਆ ਹੈ ਅਤੇ ਸੋਈ ਸਭ ਕੋਈ ਆ
ਖਦਾ ਹੈ ਅਰ ਇਕ ਨਾਲੋਂ ਇਕ ਸਿਆਣਾ ਹੋਇਆ ਹੈ ਪਰ ਤਿਸ ਸਾਂਈ
ਵਡਾ ਹੈ ਅਰ ਵਡਾ ਹੀ ਉਸਦਾ ਨਾਮ ਹੈ ਜੋ ਜਿਸਦਾ ਕੀਤਾ ਹੁੰਦਾ ਹੈ
ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਜੇ ਕੋਈ ਗੁਣਾਂ ਬੀ ਬਿਨਾਂ ਕਹੇ ਕਿ ਮੈਂ
ਪਰਮੇਸਰ ਨੂੰ ਜਾਣਦਾ ਹਾਂ ਸੋ ਅਗੇ ਸੋਭਾ ਨਹੀਂ ਪਾਂਵਦਾ ॥੨੧॥

॥ਪਾਤਾਲਾਂ ਪਾਤਾਲ ਲਖ ਆਗਾਸਾ ਆਗਾਸ॥ ਓੜਕ ਓੜਕ
ਭਾਲ ਥਕੇ ਵੇਦ ਕਹਨ ਇਕ ਵਾਤ॥ ਸਹਸ ਅਠਾਰਹ ਕਹਨ ਕਤੇ
ਬਾਂ ਅਸੁਲੂ ਇਕ ਧਾਤੁ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ
ਵਿਣਾਸੁ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

ਤਾਂ ਸਿਧਾਂ ਪੁਛਿਆ ਜੋ ਕਈ ਲੋਕ ਕਹਿੰਦੇ ਹਨ ਕਿ ਆਕਾਸ ਅਰ ਧਰ
ਤੀ ਤੇ ਪਾਤਾਲ ਤਿਨ ਲੋਕ ਹਨ ਅਰ ਕਈ ਕਹਿੰਦੇ ਹਨ ਜੋ ਸਪਤ ਆ
ਕਾਸ ਹੈਨ ਅਰ ਸਪਤ ਪਾਤਾਲ ਹੈਨ ਸੋ ਤੁਸੀਂ ਕਿਰਪਾ ਕਰਕੇ ਕਹੋ
ਜੋ ਆਕਾਸ਼ ਅਰ ਪਾਤਾਲ ਕਿਤਨੇ ਹੈਨ ਤਾਂ ਬਾਬਾ ਬੋਲਿਆ ਕਈ
ਪਾਤਾਲ ਹੈਨ ਅਰ ਕਈ ਆਕਾਸ ਹੈਨ ਅਰ ਓੜਕ ਉਸਦੇ ਬ੍ਰਹਮੰ
ਡ ਭਾਲ ਕੇ ਥਕ ਪਏ ਹੈਨ ਤਾਂ ਫਿਰ ਵੇਦਾਂ ਨੇ ਇਕ ਬ੍ਰਹਮੰਡ ਦੀ ਕ
ਥਾ ਚੌਦਾਂ ਪੁਰੀਆਂ ਤੇ ਚੌਰਾਸੀਹ ਲਖ ਜੂਨ ਕਹੀ ਹੈ ਅਰ ਕਤੇਬਾਂ ਵਾ
ਲਿਆਂ ਨੇ ਅਠਾਰਾਂ ਹਜ਼ਾਰ ਆਲਮ ਕਹਿਆ ਹੈ ਪਰ ਮਹਾਰਾਜ ਦੀ
ਮਾਇਆ ਦੇ ਰੋਮ ਰੋਮ ਵਿਚ ਅਜੇਹੇ ਬ੍ਰਹਮੰਡ ਧਾਰੇ ਹੋਏ ਹੈਨ ਅਥ
ਵਾ ਅਠਾਰਹ ਹਜ਼ਾਰ ਸਲੋਕ ਸ੍ਰੀ ਭਾਗਵਤ ਦਾ ਹੈ ਸੋ ਤਿਸ ਭੀ ਮਹਾਰਾ

ਣ ਦੀ ਲੀਲਾ ਕਹਿੰਦੇ ਹੈਨ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਵਡਾ ਉਸਨੂੰ
ਆਖੀਦਾ ਹੈ ਜੋ ਆਪਣੀ ਲੀਲਾ ਆਪ ਹੀ ਜਾਣਦਾ ਹੈ ਜੈਸੇ ਸੂਤ੍ਰ
ਧਾਰ ਨੂੰ ਪੁਤਲੀਆਂ ਨਹੀਂ ਜਾਣ ਸਕਦੀਆਂ ॥੨੨॥ ਤਾ॥ ਅਰਥਾਤ॥

॥ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ
ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ
ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ
ਨ ਵੀਸਰਹਿ ॥੨੩॥ ਬਾਬੇ ਕਹਿਆ ਅਠ ਪਹਰ ਉਸ ਵਾਹਗੁ
ਰੂ ਨੂੰ ਸਲਾਹੇ ਕਿਉਂ ਕਿ ਜੇਕਰ ਨਦੀਆਂ ਤੇ ਵਹੁੜਿਆਂ ਦੀ ਸੁਰਤ ਨ
ਹੀ ਜਾਣੀਏ ਹੀ ਤਾਂ ਸਮੁੰਦ੍ਰ ਵਿਚ ਸਮਾਂਵਦੇ ਹੈਨ ਉਸਦੀ ਕੀਮਤਿ
ਕੀ ਪਾਈਏ ਹੀ ਤੈਸੇ ਜੋ ਮਹਾਰਾਜ ਦੀ ਮਾਇਆ ਦੀ ਅਤੇ ਬਖੀਸ
ਤਾਂ ਮੁਨੀਸਰਾਂ ਦੀ ਸੋਝੀ ਨਹੀਂ ਪਵੈ ਹੀ ਤੇ ਮਹਾਰਾਜ ਜੋ ਸਾਹਾਂ ਦਾ ਸੁ
ਲਤਾਨ ਹੈ ਉਸਦਾ ਅੰਤ ਕੀ ਪਾਵਣਾ ਹੈ ਅਰ ਜਿਨਾਂ ਦੇ ਸੁਇਨੇ ਅ
ਰ ਰੁਪੇ ਦੇ ਪਹਾੜ ਸਨ ਤੇ ਉਨਾਂ ਦੇ ਮਨਾਂ ਵਿਚ ਗਰਬ ਹੋਇਆ ਤਾਂ
ਜਿਨਾ ਕੀੜਿਆਂ ਨਿਮਾਣਿਆਂ ਨਾਮੁ ਜਪਿਆ ਉਨਾਂ ਨੇ ਸੁਲੇਮਾ
ਨ ਦਾ ਮੁੰਦ੍ਰਾ ਲੈ ਖਾਇਆ ਅਤੇ ਹਿਭੁਰਿ ਏਕ ਦਾ ਰਹਿਆ ਅਰ ਜੇ
ਫੇਰ ਨਿਮਾਣਾ ਹੋਇਆ ਤੇ ਗੁਰੂ ਜਪਿਆ ਤਾਂ ਮੁੰਦ੍ਰਾ ਉਸ ਨੂੰ ਫੇਰ
ਮਿਲਿਆ ਤਾਤੇ ਜਿਨਾਂ ਦੇ ਪਰਬਤ ਧਨ ਮਾਲ ਦੇ ਹੁੰਦੇ ਹਨ ਅਰ ਗੁ
ਰੂ ਚਿਤਿ ਨਹੀਂ ਕੀਆ ਤਾਂ ਜਿਨਾਂ ਕੀੜਿਆਂ ਨੂੰ ਗੁਰੂ ਚਿਤਿ ਆਂਵਦਾ ਹੈ
ਸੋ ਓਹ ਉਸ ਕੀੜੇ ਦੇ ਸਮਾਨ ਨਹੀਂ ਜੋ ਜਿਸਨੂੰ ਗੁਰੂ ਨਹੀਂ ਵਿਸਰਦਾ

॥ਅੰਤੁ ਨ ਸਿਫਤੀ ਕਹਣ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰ
ਤੁ ॥ ਅੰਤੁ ਨ ਵੇਖਣ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮ
ਨਿ ਮੰਤੁ ॥ ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾ
ਰੁ ॥ ਅੰਤੁ ਕਾਰਣਿ ਕੇਤੇ ਬਿਲਲਾਇ ॥ ਤਾਂ ਕੇ ਅੰਤੁ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ ਵਡਾ

੩੭੭ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥ ਏਵਡੁ ਊਚਾ ਹੋਵੈ ਕੋ
ਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ ਜਾਣੈ ਆਪਿ ਆ
ਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥ਜਾ॥ਜਾ॥ਚ॥ਜਾ॥

ਬਾਬੇ ਕਹਿਆ ਅਕਾਲ ਪੁਰਖ ਦੀ ਸਿਫਤ ਦਾ ਭੀ ਅੰਤ ਨਹੀਂ ਅਰ ਕਹ
ਣ ਦਾ ਭੀ ਅੰਤੁ ਨਹੀਂ ਅਰ ਉਸ ਦੇ ਕਰਣੇ ਦਾ ਭੀ ਅੰਤ ਨਹੀਂ ਅਰ ਉਸ ਦੀ
ਦਾਤਿ ਦੇਣੇ ਦਾ ਭੀ ਅੰਤ ਨਹੀਂ ਕਿਉਂਕਿ ਕਿਸੇ ਨੂੰ ਧਨ ਦੀ ਦਾਤਿ ਦਿਤੀ ਹੈ
ਅਰ ਕਿਸੇ ਨੂੰ ਭੀਖਿਆਂ ਭੋਗਾਂ ਦੀ ਦਾਤ ਦਿਤੀ ਹੈ ਅਰ ਕਿਸੇ ਨੂੰ ਜਪਾਂ
ਦੀ ਅਰ ਕਿਸੀ ਕੋ ਤਪਾਂ ਦੀ ਅਰ ਕਿਸੇ ਨੂੰ ਨਾਮ ਦੀ ਅਰ ਕਿਸੀ ਕੋ ਵਿ
ਦਿਆ ਦੀ ਸੋ ਉਸ ਦੀ ਦਾਤ ਦਾ ਭੀ ਕਿਸੇ ਅੰਤ ਨਹੀਂ ਪਾਇਆ ਅਰ ਉ
ਸ ਦੇ ਵੇਖਣੇ ਦਾ ਅਰ ਸੁਣਨੇ ਦਾ ਭੀ ਅੰਤ ਨਹੀਂ ਕਿਉਂ ਜੋ ਅਖੀਂ ਵਿਚ
ਸਤਿਆ ਦੇਕੇ ਦੇਖਦਾ ਹੈ ਅਰ ਕੰਨਾਂ ਵਿਚ ਸਤਿਆ ਦੇਕੇ ਸੁਣਦਾ ਹੈ
ਅਤੇ ਉਸ ਨੂੰ ਕੋਈ ਦੇਖ ਨਹੀਂ ਸਕਦਾ ਅਰ ਇਹ ਭੀ ਨਹੀਂ ਜਾਪਦਾ ਜੋ
ਉਸ ਦੇ ਮਨ ਵਿਚ ਕੀ ਮਤਿ ਹੈ ਅਰ ਓਹ ਭੀ ਅੰਤੁ ਨਹੀਂ ਜੋ ਜੀਆਂ ਦੇ ਆ
ਕਾਰ ਕਿਸ ਤਰਹਿ ਰਚੇ ਹੈਨ ਤਾਂਤੇ ਮਹਾਰਾਜ ਦੇ ਅੰਤ ਦਾ ਪਾਰਾਵਾਰ ਪਾ
ਇਆ ਨਹੀਂ ਜਾਂਦਾ ਅਰ ਉਸ ਦੇ ਅੰਤ ਵਾਸਤੇ ਕਿਤਨੇ ਬਿਲਲਾਂਵਦੇ ਹੈ
ਨ ਸੋ ਉਨਾਂ ਦੇ ਭੀ ਅੰਤ ਨਹੀਂ ਪਾਏ ਜਾਂਦੇ ਤਾਂਤੇ ਇਸ ਅੰਤ ਨੂੰ ਕੌਣ ਜਾਣ
ਸਕਤਾ ਹੈ ਅਤੇ ਜੇ ਸਹੰਸ ਰਸਨਾ ਕਰ ਭੀ ਉਚਾਰਨ ਕਰੀਏ ਤਾਂ ਭੀ ਉਹ
ਬਹੁਤੇ ਥੀ ਬਹੁਤਾ ਹੋਂਦਾ ਹੈ ਅਰ ਜਿਹਾ ਵਡਾ ਸਾਹਿਬੁ ਹੈ ਅਰ ਉਚਾ ਉਸ
ਦਾ ਅਸਥਾਨ ਹੈ ਅਰ ਉਚੇ ਤੇ ਉਚਾ ਉਸ ਦਾ ਨਾਮ ਹੈ ਪਰ ਜੋ ਉਸ ਨੂੰ ਪ੍ਰ
ਪਤਿ ਕਰ ਦੇਂਦਾ ਹੈ ਪਰਮੇਸਰੁ ਜੇਡਾ ਉਚਾ ਸੋਈ ਹੁੰਦਾ ਹੈ ਕਿਉਂ ਜੋ ਪਰ
ਮੇਸਰ ਦੇ ਉਚੇ ਨਾਮ ਦੀ ਮਹਿਮਾ ਜਾਣਦਾ ਹੈ ਅਰ ਜੇਵਡਾ ਗੁਰੂ ਆਪ
ਹੈ ਤਾਂ ਆਪ ਨੂੰ ਆਪ ਹੀ ਜਾਣਦਾ ਹੈ ਤਾਂਤੇ ਜਿਨਾਂ ਦੇ ਉਤੇ ਸਤਿਗੁਰੂ ਦੀ
ਕਿਰਪਾ ਹੋਂਦੀ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਉਨਾਂ ਨੂੰ ਹੀ ਮਹਾਰਾਜ
ਦੀ ਮਹਿਮਾ ਦੀ ਦਾਤ ਹੋਂਦੀ ਹੈ ਜੈਸੇ ਸੂਤ੍ਰਧਾਰ ਦੀ ਕ੍ਰਿਆ ਸੂਤ੍ਰਧਾਰ ਆਪ

ਜਾਣਦਾ ਹੈ ਇਕੋ ਉਸਦਾ ਚੇਲਾ ਜਾਣਦਾ ਹੈ ਤੈਸੇ ਵਾਹਿਗੁਰੂ ਦੀ ਕ੍ਰਿਆ ਵਾ
ਹਗੁਰੂ ਜਾਣਦਾ ਹੈ ਇਕੋ ਗੁਰੂ ਕੇ ਸਿਖ ਜਾਣਤੇ ਹੈਂ ॥੨੪॥

॥ਬਹੁਤਾਕਰਮੁਲਿਖਿਆਨਾਜਾਇ॥ਵਡਾਦਾਤਾਤਿਲੁਨਤਮਾਇ॥
ਕੇਤੇਮੰਗਹਿਜੋਧਅਪਾਰ॥ਕੇਤਿਆਗਣਤਨਹੀਵੀਚਾਰੁ॥ਕੇਤੇ
ਖਪਿਤੁਟਹਿਵੇਕਾਰ॥ਕੇਤੇਲੈਲੈਮੁਕਰੁਪਾਹਿ॥ਕੇਤੇਮੂਰਖਖਾ
ਹੀਖਾਹਿ॥ਕੇਤਿਆਦੂਖਭੂਖਸਦਮਾਰ॥ਏਹਿਭਿਦਾਤਿਤੇਰੀਦਾ
ਤਾਰ॥ਬੰਦਿਖਲਾਸੀਭਾਣੈਹੋਇ॥ਹੋਰੁਆਖਿਨਸਕੈਕੋਇ॥ਜੇਕੋ
ਖਾਇਕੁਆਖਣਿਪਾਇ॥ਓਹੁਜਾਣੈਜੇਤੀਆਮੁਹਿਖਾਇ॥ਆ
ਪੇਜਾਣੈਆਪੇਦੇਇ॥ਆਖਹਿਸਿਭਿਕੇਈਕੇਇ॥ਜਿਸਨੋਬਖ
ਸੇਸਿਫਤਿਸਾਲਾਹ॥ਨਾਨਕਪਾਤਿਸਾਹੀਪਾਤਿਸਾਹੁ॥੨੫॥

ਸਿਖਾਂ ਪੁਛਿਆ ਮਹਾਰਾਜ ਵਿਚ ਸਾਮਤਾ ਹੈ ਕਿ ਨਹੀਂ ਕ੍ਯੋਂ ਜੋ ਕਿਸੇ ਤੇ ਕ੍ਰਿਪਾ
ਕਰਦਾ ਹੈ ਅਰ ਕਿਸੇ ਤੇ ਨਹੀਂ ਕਰਦਾ ਤਾਂ ਬਾਬੇ ਕਹਿਆ ਉਸਦੀ ਕ੍ਰਿਪਾ
ਬਹੁਤ ਹੈ ਜੀਆਂ ਉਪਰ ਜੋ ਲਿਖੀ ਨਹੀ ਜਾਂਦੀ ਅਰ ਬਹੁਤ ਜੀਆਂ ਦੇ ਕਰਮ
ਬਹੁਤਿਆਂ ਪ੍ਰਕਾਰਾਂ ਦੇ ਹਨ ਅਰ ਓਹ ਆਪਣਿਆਂ ਕਰਮਾਂ ਦਾ ਫਲ ਭੋਗ
ਦੇ ਹਨ ਤਾਂਤੇ ਓਹ ਲਿਖੇ ਨਹੀਂ ਜਾਂਦੇ ਅਰ ਵਾਹਗੁਰੂ ਵਡਾ ਦਾਤਾ ਹੈ ਕ੍ਯੋਂ ਜੋ
ਉਸਨੂੰ ਤਿਲ ਦੀ ਭੀ ਤਮਾ ਨਹੀਂ ਅਰ ਕੇਤੇ ਜੋਧੇ ਜੋ ਅਪਾਰ ਹੈਂ ਸੋ ਭੀ ਵਾਹ
ਗੁਰੂ ਦੇ ਦੁਆਰੇ ਮੰਗਤੇ ਹੈਨ ਜੋਧੇ ਕਹੀਏ ਜੋ ਵੈਰੀਆਂ ਨੂੰ ਜੀਤੇ ਅਤੇ ਅ
ਅਪਾਰ ਜੋਧਾ ਓਹ ਹੈ ਜੋ ਮਨ ਦੇ ਸੂਖਮ ਵੈਰੀਆਂ ਨੂੰ ਜੀਤੇ ਤਾਂਤੇ ਸਭ
ਵਾਹਗੁਰੂ ਦੇ ਦੁਆਰੇ ਪਰ ਜੀਤਣ ਦੀ ਸਕਤ ਮੰਗਦੇ ਹਨ ਅਰ ਹੋਰ ਕਈ
ਜੀਵ ਹਨ ਜੋ ਜਿਨਾਂ ਦੀ ਗਣਤ ਨਹੀਂ ਵੀਚਾਰੀ [illegible] ਸੋ ਉਸਦੇ ਦੁਆਰੇ
ਪਰ ਮੰਗਤੇ ਹਨ ਅਰ ਕਿਤਨੇ ਵਿਕਾਰ ਕਰਦੇ ਖ[illegible]ਦੇ ਹਨ ਅਰ ਕਈ
ਤੁਟ ਪੈਂਦੇ ਹਨ ਅਰ ਕਿਤਨੇ ਵਾਹਗੁਰੂ ਦੀ ਦਾਤ ਲੈ[illegible]ਨ ਅਰ ਜੇ ਕਾਈ
ਵਸਤ ਪ੍ਰਾਪਤਿ ਨਹੀਂ ਹੋਂਦੀ ਤਾਂ ਮੁਕਰ ਪਉਂਦੇ ਹੈਨ ਜੋ ਅਸਾਨੂੰ ਪਰਮੇ
ਸਰ ਕੁਝ ਨਹੀਂ ਦਿੰਦਾ ਅਰ ਕਿਤਨੇ ਮੂਰਖ ਹਨ ਜੋ ਵਾਹਗੁਰੂ ਦੀ ਦਾਤ

ਨੂੰ ਮਿਠੀ ਕਰਕੇ ਨਹੀਂ ਭੋਗਦੇ ਸੋ ਉਨਾਂ ਨੂੰ ਦੁਖਾਂ ਭੁਖਾਂ ਦੀ ਸਦਾ ਮਾਰ ਹੀ ਦੀ ਹੈ ਤਾਂ ਤੇ ਉਨਾਂ ਨੂੰ ਏਹ ਦਾਤਿ ਕੀਤੀ ਹੈ ਅਰ ਆਸਾ ਮਨਸਾ ਵਿਚੋਂ ਜੋ ਖਲਾਸੀ ਹੋਂਦੀ ਹੈ ਸੋ ਵਾਹਗੁਰੂ ਦੇ ਭਾਣੇ ਮੰਨਣ ਵਿਚ ਹੋਂਦੀ ਹੈ ਅਤੇ ਭਾਣੇ ਮੰਨੇ ਬਿਨਾਂ ਹੋਗ ਇਸ ਨੂੰ ਕੋਈ ਨਹੀਂ ਛੁਡ ਸਕਦਾ ਅਰ ਜੇ ਕੋਈ ਮੂਰਖ ਆਖੇ ਕਿ ਮੈਂ ਭਾਣੇ ਮੰਨੇ ਬਿਨਾਂ ਛੁਟੰਦਾ ਹੋ ਤਾਂ ਫਿਰ ਉਹੋ ਹੀ ਜਾਣਦਾ ਹੈ ਜੋ ਜਿਤਨੀਆਂ ਸਟਾਂ ਉਸ ਦੇ ਮੂੰਹ ਤੇ ਪਉਂਦੀਆਂ ਹੈਨ ਸੋ ਕਰਿ ਦੇਂਦਾ ਭਾਣੇ ਮੰਨੇ ਬਿਨਾ ਨਹੀਂ ਅਤੇ ਜੇ ਗੁਰੂ ਦਾ ਭਾਣਾ ਮੰਨਦਾ ਹੈ ਤਾਂ ਰਿਤਾ ਸੋਕ ਸਭ ਮਿਟ ਜਾਂਦੀਆਂ ਹੈਨ ਅਰ ਜੋ ਆਖਦੇ ਹੈਨ ਕਿ ਜੇਹਾ ਜੇਹਾ ਜੀਆਂ ਦਾ ਕਰਮ ਹੈ ਤੇਹੇ ਤੇਹੇ ਫਲ ਪਾਂਵਦੇ ਹੈਨ ਸੋ ਐਸੇ ਆਖਣ ਵਾਲੇ ਵੀ ਕੋਈ ਵਿਰਲੇ ਹੈਨ ਤਾਂ ਤੇ ਜਿਸ ਨੂੰ ਵਾਹਗੁਰੂ ਨੇ ਆਪਣੇ ਨਾਮ ਦੀ ਸਿਫਤ ਅਰ ਸਾਲਾਹ ਬਖਸੀਸ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਸਭਨਾ ਪਾਤਸਾਹਾਂ ਦੇ ਸਿਰਿ ਪਾਤਿਸਾਹ ਓਹੀ ਹੈ ਕਿਉਂ ਜੋ ਪਾਤਿਸਾਹਾਂ ਦਾ ਹੁਕਮ ਆਪਣੇ ਦੇਸਾਂ ਤੇ ਚਲਦਾ ਹੈ ਅਰ ਗੁਰਮੁਖਾਂ ਦਾ ਤ੍ਰਿਲੋਕੀ ਦੇ ਚਲਦਾ ਹੈ ਪਰ ਰਤੀ ਗਹਿਤ ਦੀ ਰਿਦੇ ਵਿਚਾਰਣੀ ਦੀ ਹੈ ॥੨੫॥

॥ਅਮੁਲੁ ਗੁਣ ਅਮੁਲੁ ਵਾਪਾਰ॥ ਅਮੁਲੁ ਵਾਪਾਰੀਏ ਅਮੁਲੁ ਭੰਡਾਰ॥ ਅਮੁਲੁ ਆਵਹਿ ਅਮੁਲੁ ਲੈ ਜਾਹਿ॥ ਅਮੁਲੁ ਭਾਇ ਅਮੁਲਾ ਸਮਾਹਿ॥ ਅਮੁਲੁ ਧਰਮ ਅਮੁਲੁ ਦੀਬਾਣੁ॥ ਅਮੁਲੁ ਤੁਲੁ ਅਮੁਲੁ ਪਰਵਾਣੁ॥ ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮ ਅਮੁਲੁ ਫੁਰਮਾਣੁ॥ ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ [illegible] ਰਹੇ ਲਿਵ ਲਾਇ॥ ਆਖਹਿ ਵੇਦ ਪਾਠ ਪੁਰਾਣ॥ ਆ[illegible] ਪੜੇ ਕਰਹਿ ਵਖਿਆਣ॥ ਆਖਹਿ ਬਰਮੇ ਆਖਹਿ ਇੰ[illegible] ਆਖਹਿ ਗੋਪੀ ਤੈ ਗੋਵਿੰਦ॥ ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥ ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰ ਨਰ ਮੁਨਿ ਜਨ ਸੇਵ॥ ਕੇ

ਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ ਜੇਵਡੁ
ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥ ਜੇ ਕੋ ਆਖੈ ਬੋ
ਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥੮॥

ਸਿਧਾਂ ਪੁਛਿਆ ਜਿ ਕਰਮ ਕੇਹੜਾ ਹੈ ਜੋ ਜਿਸ ਦੇ ਕੀਤਿਆਂ ਹੋਰ ਕਰਮ ਕਰਨਾ ਇਸਨੂੰ ਨ ਰਹੇ ਤਾ ਇਸ ਦਾ ਉਪਦੇਸ ਹੋਵੇ ਤਾਂ ਬਾਬੇ ਕਹਿਆ ਮਹਾਰਾਜ ਦੇ ਗੁਣਾਨਵਾਦ ਗਾਵਣ ਜੇਹਾ ਅਰ ਸੁਣਨ ਜੇਹਾ ਹੋਰ ਕਰਮ ਕੋਈ ਨਹੀ ਕਯੋਂਕਿ ਗੁਣ ਗਾਵਣੇ ਭੀ ਅਮੁਲ ਹੈਂ ਅਰ ਇਹ ਜੋ ਵਪਾਰ ਗੁਣਾਂ ਦੇ ਗਾਵਣ ਅਰ ਸੁਣਨ ਦਾ ਹੈ ਸੋ ਭੀ ਅਮੋਲਕ ਹੈ ਕਯੋਂਕਿ ਜਗਤ ਦੇ ਨਾਨਾ ਪ੍ਰਕਾਰ ਦੇ ਵਪਾਰਾਂ ਵਿਚ ਆਰਬਲਾ ਬੀਤ ਦੀ ਜਾਂਦੀ ਹੈ ਸੋ ਬਿਰਥੀ ਜਾਂਦੀ ਹੈ ਅਤੇ ਜਿਨਾਂ ਨੂੰ ਆਠ ਪਹਿਰ ਕਥਾ ਕੀਰਤਨ ਦਾ ਵਪਾਰ ਹੈ ਉਨਾਂ ਦੀ ਆਰਜਾ ਸੁਫਲ ਹੈ ਤਾਂ ਤੇ ਜੋ ਨਾਮ ਦੇ ਵਾਪਾਰੀ ਹੈਂ ਸੋ ਭੀ ਅਮੁਲ ਹੈਂ ਅਰ ਜਿਸ ਸਾਧ ਸੰਗਤ ਰੂਪੀ ਭੰਡਾਰੇ ਵਿਚੋਂ ਨਾਮ ਪ੍ਰਾਪਤ ਹੋਂਦਾ ਹੈ ਸੋ ਭੰਡਾਰਾ ਭੀ ਅਮੋਲਕ ਹੈ ਅਰ ਜੋ ਸਰਧਾ ਕਰਕੇ ਗੁਰੂ ਦੁਆਰੇ ਨੂੰ ਆਂਵਦੇ ਹੈਨ ਸੋ ਭੀ ਅਮੋਲਕ ਹੈਂ ਅਰ ਜੋ ਗੁਰਾਂ ਦਾ ਸਬਦ ਸੁਨਕੇ ਰਿਦੇ ਵਿਖੇ ਧਾਰਦੇ ਹਨ ਸੋ ਭੀ ਅਮੋਲਕ ਹੈਂ ਅਰ ਜੋ ਗੁਣਾਂ ਦੇ ਕਮਾਂਵਣ ਵਾਲਿਆਂ ਨਾਲ ਭਾਉ ਕਰਦੇ ਹਨ ਸੋ ਭੀ ਅਮੋਲਕ ਹੈਂ ਅਰ ਜੋ ਉਨਾਂ ਦੀ ਰੀਸ ਕਰਕੇ ਆਪ ਸਾਧ ਸੰਗ ਵਿਚ ਸਮਾਂਵਦੇ ਹੈਂ ਸੋ ਭੀ ਅਮੋਲਕ ਹੈਂ ਅਰ ਸਤਿਗੁਰਾਂ ਦਾ ਜੋ ਕੋਈ ਧਰਮ ਹੈ ਸੋ ਭੀ ਅਮੋਲਕ ਹੈ ਅਰ ਜਿਸ ਸਾਧ ਸੰਗਤ ਦੇ ਦੀਵਾਨ ਵਿਚੋਂ ਏਹ ਧਰਮ ਪ੍ਰਾਪਤਿ ਹੋਂਦਾ ਹੈ ਸੋ ਭੀ ਅਮੋਲਕ ਹੈਂ ਅਰ ਜੋ ਮਨ ਕਰਕੇ ਇਸ ਧਰਮ ਨੂੰ ਤੋਲਦੇ ਖੜੇ ਹਨ ਸੋ ਭੀ ਅਮੋਲਕ ਹੈਂ ਅਰ ਓਹ. ਨਹੀ ਤੋਲ ਤਕੜੀ ਹੈ ਅਰ ਜੇੜੀ ਬੁਧ ਬਚਨਾਂ ਨੂੰ ਪਰਵਾਨ ਕਰਕੇ ਮੰਨਦੀ ਹੈ ਕਿ ਜੋ ਸਮਾਂ ਸਾਧ ਸੰਗਤ ਅਤੇ ਨਾਮ ਵਿਚ ਬੀਤਦਾ ਹੈ ਸੋਈ ਸੁਫਲਾ ਹੈ ਤਾਂ ਤੇ ਓਹ ਬੁਧੀ

ਭੀ ਅਮੋਲਕ ਹੈ ਅਰ ਜਿਨਾਂ ਦੇ ਉਤੇ ਇਨ ਬਚਨਾਂ ਦੀ ਬਖਸੀਸ
ਹੋਈ ਹੈ ਸੋ ਭੀ ਅਮੋਲਕ ਹੈਂ ਅਰ ਜਿਨਾਂ ਦੇ ਰਿਦੇ ਵਿਚ ਗੁਰਾਂ ਦੇ ਬਚ
ਨਾਂ ਦੀ ਨਿਸਾਨੀ ਪਈ ਹੋਈ ਹੈ ਸੋ ਭੀ ਅਮੋਲਕ ਹੈਂ ਅਰ ਜਿਨਾਂ ਨੇ ਨਿ
ਹਕਾਮ ਕਰਮ ਕੀਤੇ ਹਨ ਸੋ ਭੀ ਅਮੋਲਕ ਹੈਂ ਅਰ ਜਿਨਾਂ ਦੇ ਵਾਸਤੇ
ਸਬਦ ਦਾ ਹੁਕਮ ਮਾਨਾ ਹੋਇਆ ਹੈ ਸੋ ਭੀ ਅਮੋਲਕ ਹੈਂ ਤਾਂ ਸਿਧਾਂ ਕਹਿ
ਆ ਅਮੋਲਕ ਵਸਤ ਦਾ ਭੀ ਕੁਛ ਮੁਲ ਹੋਂਦਾ ਹੈ ਤਾਂ ਬਾਬੇ ਕਹਿਆ ਕਿ
ਪਰਮੇਸਰ ਦਾ ਨਾਮ ਅਮੋਲਕ ਤੇ ਅਮੋਲਕ ਹੈ ਸੋ ਇਸ ਦਾ ਮੁਲ
ਕੋਈ ਨਹੀਂ ਪਾ ਸਕਦਾ ਕਿਉਂਕਿ ਅਗੇ ਜੋ ਸਿਧ ਮੁਨਿ ਹੋਏ ਹੈਂ ਸੋ ਭੀ ਮ-
ਰਾਜ ਦਾ ਨਾਮ ਜਪ ਕੇ ਉਸ ਦੇ ਨਾਮ ਨਾਲ ਸਮਾ ਰਹੇ ਹਨ ਅਰ ਵੇਦ ਭੀ
ਮਹਾਰਾਜ ਦੇ ਨਾਮ ਦੀ ਮਹਿਮਾਂ ਕਹਿੰਦੇ ਹਨ ਅਰ ਪਾਠ ਕਰਨ ਵਾਲੇ
ਭੀ ਨਾਮ ਦੀ ਮਹਿਮਾ ਕਹਿੰਦੇ ਹਨ ਅਰ ਪੁਰਾਣਾਂ ਵਿਚ ਭੀ ਨਾਮ ਦੀ ਮ
ਹਿਮਾਂ ਕਹਿੰਦੇ ਹਨ ਅਰ ਜਿਤਨੇ ਬ੍ਰਹਮੇ ਹੋਏ ਹਨ ਸੋ ਭੀ ਨਾਮ ਦੀ ਮ
ਹਿਮਾ ਕਹਿੰਦੇ ਹਨ ਅਰ ਜਿਤਨੇ ਇੰਦ੍ਰ ਹੋਏ ਹਨ ਸੋ ਭੀ ਨਾਮ ਦੀ ਮਹਿ
ਮਾ ਕਹਿੰਦੇ ਹਨ ਅਰ ਗੋਪੀਆਂ ਤੇ ਕਾਨ੍ਹ ਸੋ ਭੀ ਨਾਮ ਦੀ ਮਹਿਮਾ ਕ
ਹਿੰਦੇ ਹਨ ਅਰ ਸਿਦ ਤੇ ਸਿਵ ਤੇ ਸਿਧ ਭੀ ਨਾਮ ਦੀ ਮਹਿਮਾ ਕਹਿੰਦੇ
ਹੈਨ ਅਰ ਜਿਤਨੇ ਬੁਧਿਵਾਨ ਹੈਂ ਸੋ ਸਭ ਨਾਮ ਦੀ ਮਹਿਮਾ ਕਹਿੰਦੇ
ਹਨ ਅਰ ਜਿਤਨੇ ਦੇਵ ਦਾਨੋਂ ਹੈਂ ਸੋ ਭੀ ਨਾਮ ਦੀ ਮਹਿਮਾ ਕਹਿੰਦੇ ਹਨ
ਅਰ ਜਿਤਨੇ ਸੁਰ ਤੇ ਨਰ ਅਤੇ ਮੁਨੀ ਸਰ ਹੈਂ ਸੋ ਸਭ ਸਾਧਾਂ ਦੀ ਸੇਵਾ
ਕਰ ਕੇ ਨਾਮ ਦੀ ਮਹਿਮਾ ਕਹਿੰਦੇ ਹਨ ਅਰ ਕਿਤਨੇ ਕਹਿ ਕਹਿ ਕੇ ਉ
ਠ ਉਠ ਜਾਂਦੇ ਹਨ ਅਰ ਜਿਤਨੀ ਸ੍ਰਿਸਟ ਹੈ ਜੇ ਇਤਨੀ ਹੋਰ ਭੀ ਹੋਵੇ ਤਾਂ
ਭੀ ਮਹਾਰਾਜ ਦੀ ਮਹਿਮਾਂ ਕਹਿ ਨਹੀ ਸਕਦੇ ਤਾਂ ਤੇ ਜੋ ਉਸ ਵਡੇ ਨੂੰ ਭਾ
ਵਦਾ ਹੈ ਸੋ ਈ ਵਡਾ ਹੁੰਦਾ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਜੋ ਨਾ
ਮ ਜਪਦੇ ਹਨ ਸੋ ਈ ਸਾਚੇ ਨੂੰ ਜਾਨਦੇ ਹਨ ਅਰ ਜੇ ਕੋਈ ਬੋਲਾ ਵਿਗਾ
ੜ ਕਹਿੰਦਾ ਹੈ ਜੋ ਮੈਂ ਤਾਂ ਦੀ ਅਰ ਨਾਮ ਦੀ ਲਿਖਿਆ ਕਰਨੀ ਅਰ ਗ

ਬਕਰਨ ਸੋ ਸੋਦਰਿ ਗਾਵਣੇ ਦੇ ਗਾਵਣਾ ਲਿਖੀਦਾ ਹੈ ॥ ੨੭ ਮਃ੧
ੴਸੋਦਰੁਕੇਹਾਸੋਘਰੁਕੇਹਾਜਿਤੁਬਹਿਸਰਬਸਮਾਲੇ।ਵਾਜੇ
ਨਾਦਅਨੇਕਅਸੰਖਾਕੇਤੇਵਾਵਣਹਾਰੇ।ਕੇਤੇਰਾਗਪਰੀਸਿ
ਉਕਹੀਅਨਿਕੇਤੇਗਾਵਣਹਾਰੇ।ਗਾਵਹਿਤੁਹਨੋਪਉਣਪਾਣੀ
ਬੈਸੰਤਰਗਾਵੈਰਾਜਾਧਰਮੁਦੁਆਰੇ।ਗਾਵਹਿਚਿਤੁਗੁਪਤੁ
ਲਿਖਿਜਾਣਹਿਲਿਖਿਲਿਖਿਧਰਮੁਵੀਚਾਰੇ।ਗਾਵਹਿਈ
ਸਰੁਬਰਮਾਦੇਵੀਸੋਹਨਿਸਦਾਸਵਾਰੇ।ਗਾਵਹਿਇੰਦ੍ਰਇ
ਦਾਸਣਿਬੈਠੇਦੇਵਤਿਆਂਦਰਿਨਾਲੇ।ਗਾਵਹਿਸਿਧਸਮਾ
ਧੀਅੰਦਰਿਗਾਵਨਿਸਾਧਵਿਚਾਰੇ।ਗਾਵਨਿਜਤੀਸਤੀਸੰ
ਤੋਖੀਗਾਵਹਿਵੀਰਕਰਾਰੇ।ਗਾਵਨਿਪੰਡਿਤਪੜਨਿਰਖੀ
ਸਰਜੁਗੁਜੁਗੁਵੇਦਾਨਾਲੇ।ਗਾਵਹਿਮੋਹਣੀਆਂਮਨੁਮੋਹਿ
ਨਿਸੁਰਗਾਮਛੁਪਾਇਆਲੇ।ਗਾਵਨਿਰਤਨਉਪਾਏਤੇਰੇਅ
ਠਸਠਤੀਰਥਨਾਲੇ।ਗਾਵਹਿਜੋਧਮਹਾਬਲਸੂਰਾਗਾਵ
ਹਿਖਾਣੀਚਾਰੇ।ਗਾਵਹਿਖੰਡਮੰਡਲਵਰਭੰਡਾਕਰਿਕਰਿ
ਖੇਧਾਰੇ।ਸੇਈਤੁਧਨੋਗਾਵਹਿਜੋਤੁਧੁਭਾਵਨਿਰਤੇਤੇਰੇਭ
ਗਤਿਰਸਾਲੇ।ਹੋਰਿਕੇਤੇਗਾਵਨਿਸੇਮੈਚਿਤਿਨਆਵਨਿਨਾਨ
ਕੁਕਿਆਵੀਚਾਰੇ।ਸੋਈਸੋਈਸਦਾਸਚੁਸਾਹਿਬੁਸਾਚਾਸਾ
ਚੀਨਾਈ।ਹੈਭੀਹੋਸੀਜਾਇਨਜਾਸੀਰਚਨਾਜਿਨਿਰਚਾਈ
ਰੰਗੀਰੰਗੀਭਾਤੀਕਰਿਕਰਿਜਿਨਸੀਮਾਇਆਜਿਨਿਰਚਾਈ
।ਕਰਿਕਰਿਵੇਖੈਕੀਤਾਆਪਣਾਜਿਵਤਿਸਦੀਵਡਿਆਈ
।ਜੋਤਿਸੁਭਾਵੈਸੋਈਕਰਸੀਹੁਕਮੁਨਕਰਣਾਜਾਈ।ਸੋਪਾਤਿ
ਸਾਹੁਸਾਹਾਂਪਾਤਿਸਾਹਿਬੁਨਾਨਕਰਹਣੁਰਜਾਈ।।੨੭।।
ਸਿਧਾਂਪੁਛਿਆਕਿਵਾਹਣਤੂੰਦਾਦਰਆਖੈਂ।ਪਰਕੇਹੜਾਹੈਜੋਸਿ
ਥੇਬੈਠਕੇਸਰਬਜੀਆਂਨੂੰਸੰਮਾਲਦਾਹੈਤਾਂਬਾਬੇਕਹਿਆਕਿਦੀ

ਸਰੂਪ ਧਾਰਕੇ ਸਰਬ ਨੂੰ ਰਿਜਕ ਪਹੁਚਾਂਵਦਾ ਹੈ ਅਤੇ ਗੁਰੂ ਰੂਪ ਧਾਰ
ਕੇ ਅਰ ਸਬਦ ਦੀ ਸਮਝ ਦੇਇਕੇ ਸਰਬ ਦਾ ਉਧਾਰ ਕਰਤਾ ਹੈ ਜੋ ਜੋਧੇ ਨਾ
ਦੇ ਅਨੇਕ ਸੀਖ ਵਸਦੇ ਹਨ ਅਰ ਕਿਤਨੇ ਦੇ ਜਾਵਨ ਵਾਲੇ ਹਨ ਤਾਂ ਤੇ ਸੋਈ ਸਾ
ਧ ਸੰਗਾਤ ਵਾਹਗੁਰੂ ਦਾ ਦਰ ਅਤੇ ਘਰ ਹੈ ਅਰ ਕਿਤਨੇ ਉਥੇ ਰਾਗ ਤੇ ਰਾ
ਗਣੀਆਂ ਕਹਿਤੀਆਂ ਹਨ ਅਰ ਕਿਤਨੇ ਗਾਵਣਹਾਰੇ ਹੈਂ ਜੋ ਉਸ ਮਹਾਰਾ
ਜ ਨੂੰ ਗਾਂਵਦੇ ਹਨ ਅਰ ਪਵਣ ਅਤੇ ਪਾਣੀ ਅਤੇ ਬੈਸੰਤਰ ਅਤੇ ਰਾਜਾ ਧ
ਰਮ ਸਭ ਉਸੇ ਦੇ ਦੁਆਰੇ ਗਾਂਵਦੇ ਹੈਨ ਅਰ ਜੇਹੜੇ ਚਿਤ੍ਰ ਗੁਪਤ ਲੇਖ
ਆਂ ਦੇ ਲਿਖਣ ਵਾਲੇ ਹਨ ਅਰ ਧਰਮ ਰਾਇ ਕਰਮਾਂ ਦੇ ਵੀਚਾਰਨ ਵਾਲਾ
ਹੈ ਸੋ ਸਭ ਉਸਦੇ ਜਸ ਗਾਂਵਦੇ ਹਨ ਅਰ ਬ੍ਰਹਮੇਂ ਵੇਦਾਂ ਕਰ ਗਾਂਵਦੇ ਹਨ
ਅਰ ਦੇਵੀਆਂ ਅਸਤੋਤ੍ਰਾਂ ਕਰ ਗਾਂਵਦੀਆਂ ਹਨ ਅਰ ਇੰਦ੍ਰ ਇੰਦ੍ਰਾਸਣ
ਤੇ ਬੈਠਾ ਦੇਵਤਿਆਂ ਸਮੇਤ ਗਾਂਵਦਾ ਹੈ ਅਰ ਸਿਧ ਸਮਾਧਾਂ ਕਰਕੇ ਗਾਂਵ
ਦੇ ਹਨ ਅਰ ਸਾਧ ਸਤ ਅਰ ਅਸਤ ਦਾ ਵੀਚਾਰ ਕਰਕੇ ਗਾਂਵਦੇ ਹਨ ਅਰ
ਜਤੀ ਜਤ ਕਰ ਗਾਂਵਦੇ ਹਨ ਅਰ ਸਤੀ ਸਤ ਕਰ ਗਾਂਵਦੇ ਹਨ ਅਰ ਸੰਤੋ
ਖੀ ਸੰਤੋਖ ਕਰ ਗਾਂਵਦੇ ਹਨ ਅਰ ਸੂਰਮੇ ਜੁਧ ਕਰ ਗਾਂਵਦੇ ਹਨ ਅਰ
ਪੰਡਿਤ ਵੇਦਾਂ ਦਾ ਪਾਠ ਕਰ ਗਾਂਵਦੇ ਹਨ ਅਤੇ ਰਖੀਸਰ ਇੰਦ੍ਰੀਆਂ ਰੋਕ
ਕਰ ਗਾਂਵਦੇ ਹਨ ਅਰ ਚਾਰੇ ਜੁਗ ਅਰ ਚਾਰੇ ਵੇਦ ਭੀ ਉਸੇ ਨੂੰ ਗਾਂਵਦੇ
ਹਨ ਅਰ ਮੋਹਣੀਆਂ ਜੋ ਮਨ ਦੇ ਮੋਹਣ ਵਾਲੀਆਂ ਹੈਂ ਜੋ ਸੁਅਰਗ
ਅਤੇ ਪਤਾਲ ਅਤੇ ਮਾਤ ਲੋਕਾਂ ਵਿਚ ਉਸ ਨੂੰ ਗਾਂਵਦੀਆਂ ਹੈਂ ਅਰ ਜਿਤ
ਨੇ ਰਤਨ ਤੇ ਤੀਰਥ ਮਹਾਰਾਜ ਉਤਪਤਿ ਕੀਤੇ ਹਨ ਅਰ ਜਿਤਨੇ ਮਨੁ
ਖ ਸੁਭ ਕਰਮਾਂ ਵਾਲੇ ਹਨ ਸੋ ਭੀ ਰਤਨ ਕਹੀਤੇ ਹਨ ਅਰ ਜੋਧੇ ਮਹਾਂਬ
ਲੀ ਹੈਂ ਸੋ ਸਭ ਉਸ ਨੂੰ ਗਾਂਵਦੇ ਹੈਨ ਅਰ ਮਹਾਂਬਲੀ ਜੋ ਮਨ ਅਤੇ ਵਾਸਨਾ
ਨੂੰ ਜਿਤਨ ਵਾਲੇ ਹਨ ਅਰ ਚਾਰੇ ਖਾਣੀ ਸਭ ਉਸ ਨੂੰ ਗਾਂਵਦੇ ਹਨ ਅਰ
ਨਉਖੰਡ ਤੇ ਮੰਡਲ ਜੋ ਨਗਰ ਹੈਂ ਅਤੇ ਵਰਭੰਡ ਜੋ ਸਾਰਾ ਬ੍ਰਹਮੰਡ ਹੈ
ਸੋ ਭੀ ਮਹਾਰਾਜ ਦੀ ਸਾਤ ਆਕਾਰ ਧਾਰੇ ਹੋਏ ਹਨ ਤਾਂ ਤੇ ਸੋ ਭੀ ਗਾਂਵਦੇ ਹੈਂ

ਤਾਂ ਸਿਧਾਂ ਪੁਛਿਆ ਗਾਵਣ ਵਾਲੇ ਮਹਾਰਾਜ ਦੇ ਇਕੋ ਜੇਹੇ ਹੈਂ ਕਿ ਵਧ ਘ
ਟ ਹੈਂ ਤਾਂ ਬਾਬੇ ਕਹਿਆ ਗਾਵਣਾ ਉਨਾਂ ਦਾ ਹੀ ਪਰਵਾਣ ਹੈ ਜੋ ਸਤਿਗੁਰਾਂ ਨੂੰ
ਭਾਂਵਦੇ ਹਨ ਤਾਂ ਉਨਾਂ ਪੁਛਿਆ ਕਿ ਸਤਗੁਰਾਂ ਨੂੰ ਕੌਣ ਭਾਂਵਦੇ ਹਨ ਤਾਂ ਬਾ
ਬੇ ਕਹਿਆ ਜੋ ਸਚੀ ਪ੍ਰੀਤਿ ਕਰ ਸਤਿਗੁਰੂ ਦੇ ਭਜਨ ਦਾ ਰਸ ਲੈਂਦੇ ਹਨ
ਸੋਈ ਭਾਂਵਦੇ ਹਨ ਅਰ ਹੋਰ ਕਿਤਨੇ ਗਾਂਵਦੇ ਹਨ ਮੈਨੂੰ ਚਿਤਿ ਨਹੀਂ ਆਵ
ਦੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਮੈਨੂੰ ਚਿਤ ਆਏ ਹਨ ਸੋ ਮੈਂ ਕ
ਹੇ ਹਨ ਅਰ ਹੋਰ ਮੈਂ ਕਿਤਨਿਆਂ ਦਾ ਵੀਚਾਰ ਕਰਾਂ ਤਾਂ ਤੇ ਤੂੰ ਸੋਈ ਈਸ
ਰ ਹੈਂ ਅਰ ਸੋਈ ਗੁਰੂ ਹੈਂ ਅਰ ਸਦਾ ਸਚ ਹੈਂ ਅਰ ਸਰਬ ਦਾ ਸਾਹਿਬੁ ਹੈਂ
ਅਰ ਆਪ ਭੀ ਸਚਾ ਹੈਂ ਅਤੇ ਤੇਰਾ ਨਾਮ ਭੀ ਸਚਾ ਹੈ ਅਰ ਹੁਣ ਭੀ ਹੈਂ
ਅਤੇ ਅਗੇ ਭੀ ਤੂੰ ਹੈਂ ਹੋਣਾ ਹੈ ਸੋ ਜਗਤ ਜਾਵੈਗਾ ਅਰ ਤੂੰ ਨ ਜਾਵੈਂਗਾ ਅ
ਗਾਇਆ ਜੋ ਰਚਨਾ ਹੈ ਸੋ ਤੇਰੀ ਰਚਾਈ ਹੋਈ ਹੈ ਅਰ ਕਈ ਤੂੰ ਰੰਗੀ ਬਨਾ
ਏ ਹੈਂ ਅਰ ਕਈ ਭਾਂਤਾਂ ਬਣਾਈਆਂ ਹਨ ਅਰ ਕਈ ਜਿਨਸਾਂ ਬਨਾਈਆਂ
ਹਨ ਅਰ ਤੇਰੀ ਮਾਇਆ ਕਰ ਜੀਵ ਪ੍ਰਗਟ ਹੋਏ ਹਨ ਸੋ ਤੂੰ ਆਪਣਾ ਕੀ
ਤਾ ਆਪੇ ਵੇਖਦਾ ਹੈਂ ਅਰ ਜਿਵੇਂ ਤੇਰੀ ਵਡਿਆਈ ਹੈ ਅਰ ਜੋ ਤੈਨੂੰ ਭਾਂਵ
ਦਾ ਹੈ ਸੋਈ ਕਰਦਾ ਹੈਂ ਅਰ ਤੇਰੇ ਉਤੇ ਹੁਕਮ ਨਹੀਂ ਕੀਤਾ ਜਾਂਦਾ ਤਾਂ ਤੇ ਜੋ
ਤੁਧ ਥੀ ਮੰਗੀਏ ਸੋ ਅਰਦਾਸ ਕਰ ਮੰਗੀਏ ਪਰ ਸੋਈ ਪਾਤਿਸਾਹੁ
ਹੈਨ ਅਰ ਸਭਨਾਂ ਸਾਹਾਂ ਦੀ ਪਾਤਿ ਹੈਨ ਤੇ ਸਾਹਿਬੁ ਹੈਨ ਗੁਰੂ ਨਾਨਕ
ਜੀ ਕਹਿੰਦੇ ਹਨ ਜੋ ਵਾਹਗੁਰੂ ਦੀ ਰਜਾਇ ਮਿਠੀ ਮੰਨਦੇ ਹਨ॥

ਮੁੰਦਾ ਸੰਤੋਖ ਸਰਮੁ ਪਾਤਿ ਝੋਲੀ ਧਿਆਨ ਕੀ ਕਰਹਿ ਬਿਭੂਤਿ॥ ਖਿੰ
ਥਾ ਕਾਲੁ ਕੁਆਰੀ ਕਾਇਆਂ ਜੁਗਤਿ ਡੰਡਾ ਪਰਤੀਤਿ॥ ਆਈ ਪੰ
ਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥ ਆਦੇਸੁ ਤਿਸੈ ਆ
ਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥

੨੮॥ ਤਾਂ ਸਿਧਾਂ ਕਹਿਆ ਕਿ ਤੂੰ ਗੁਰੂ ਕੀਤਾ ਹੈ ਕਿ ਨਹੀਂ ਕੀਤਾ ਤਾਂ ਬਾਬੇ ਕ
ਹਿਆ ਅਸੀਂ ਸੰਤੋਖ ਦੀਆਂ ਮੁੰਦ੍ਰਾਂ ਪਾਈਆਂ ਹੈਂ ਅਰ ਬੁਰਿਆਂ ਕਰਮਾਂ ਦ

ਜੋ ਸਰਮ ਕਰਨੀ ਇਹ ਪਤ੍ਰ ਤੇ ਝੋਲੀ ਲਈ ਹੈ ਅਰ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਇਹ ਬਿਭੂਤ ਲਾਈ ਹੈ ਅਰ ਜੋ ਕਾਲ ਦਾ ਤ੍ਰਾਸ ਕਾਇਆ ਹੈ ਸੋ ਖਿੰਥਾ ਪਹਿਰੀ ਹੈ ਅਰ ਜੋ ਗੁਰਾਂ ਨੇ ਭਜਨ ਦੀ ਜੁਗਤਿ ਦਸੀ ਹੈ ਸੋ ਡੰਡਾ ਹਥ ਲੀਆ ਹੈ ਅਤੇ ਜੋ ਗੁਰਾਂ ਦੇ ਵਚਨਾਂ ਤੇ ਪ੍ਰਤੀਤ ਕੀਤੀ ਹੈ ॥ ਅਰ ਜੋਗੀਆਂ ਦਾ ਇਕ ਆਈ ਪੰਥ ਹੁੰਦਾ ਹੈ ਸੋ ਸਭਨਾਂ ਨਾਲ ਨਿਰਵੈਰ ਹੋ ਵਰਤਣਾ ਹੈ ਸੋ ਜਿਨਾਂ ਨੂੰ ਗੁਰਾਂ ਦੇ ਵਚਨਾਂ ਤੇ ਪ੍ਰਤੀਤ ਆਈ ਹੈ ਸੋਈ ਮੇਰੇ ਪੰਥੀ ਹੈਨ ਅਰ ਖਟ ਦਰਸਨਾਂ ਵਿਚੋਂ ਭਾਵੇਂ ਕਿਸੇ ਪੰਥ ਵਿਚ ਹੋਵਣ ਪਰ ਜਿਨਾਂ ਨੇ ਮਨ ਜੀਤਿਆ ਹੈ ਤਿਨਾਂ ਹੀ ਜਗਤ ਜੀਤਿਆ ਹੈ ਤਾਂਤੇ ਮੈਂ ਆਦੇਸ ਕੀਤੀ ਹੈ ਅਰ ਮਥਾ ਟੇਕਿਆ ਹੈ ਤਿਸ ਵਾਹਗੁਰੂ ਅਗੇ ਜੋ ਦੇਸ ਕਾਲ ਅਰ ਵਸਤ ਦੇ ਪ੍ਰਛੇਦ ਤੇ ਰਹਿਤ ਹੈ ਅਰ ਸਰਬ ਦੀ ਆਦ ਹੈ ਅਰ ਉਸ ਦੀ ਬਣਤੀ ਨਹੀ ਕੀਤੀ ਜਾਂਦੀ ਜੋ ਕਦ ਦਾ ਹੋਇਆ ਹੈ ਅਰ ਉਸ ਦਾ ਆਦ ਕੋਈ ਨਹੀਂ ਅਰ ਉਸ ਦਾ ਨਾਸ ਭੀ ਨਹੀਂ ਕਿਉਂਕਿ ਜੁਗਾਂ ਜੁਗਾਂ ਵਿਚ ਇਕ ਰਸ ਵਿਆਪਿਆ ਹੋਯਾ ਹੈ ਤੇ ਕਦੇ ਬਾਲ ਬਿਰਧ ਨਹੀਂ ਹੁੰਦਾ ਤਾਂਤੇ ਸੋਈ ਮੇਰਾ ਗੁਰੂ ਹੈ ੨੮॥

॥ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ
॥ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ ਸੰਜੋ
ਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿ
ਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ
ਏਕੋ ਵੇਸੁ ॥੨੯॥

ਬਾਬਾ ਜੀ ਕਹਿੰਦੇ ਹਨ ਕਿ ਭਿਛਿਆ ਜੋ ਅਸਾਂ ਲੀਤੀ ਹੈ ਸੋ ਗਿਆਨ ਦੀ ਲੀਤੀ ਹੈ ਅਤੇ ਸਤਿ ਗੁਰਾਂ ਦੀ ਦਇਆ ਭੰਡਾਰਨ ਹੈ ਤੇ ਘਟਿ ਘਟਿ ਵਿਚ ਜੋ ਆਤਮ ਸਤਿਆ ਹੈ ਸੋਈ ਮੇਰਾ ਨਾਦ ਵਜਦਾ ਹੈ ਅਰ ਆਪ ਵਾਹਗੁਰੂ ਅਸਲ ਨਾਥ ਹੈ ਕਿਉਂਕਿ ਸਭ ਜਗਤ ਜਿਸ ਦਾ ਨਾਥਿਆ ਹੋਇਆ ਹੈ ਅਤੇ ਰਿਧਾਂ ਸਿਧਾਂ ਦੇ ਸੁਆਦ ਹੋਰ ਹੋਂਦੇ ਹਨ ਤਾਂਤੇ ਇਹ ਰਿਧਾਂ ਸਿਧਾਂ ਅਸੀਂ ਨਹੀਂ ਚਾਹੁੰਦੇ ਅਰ ਸੰਜੋਗ ਤੇ ਵਿਜੋਗ ਅਸਾਡੇ ਕਾਰ ਚਲਾਵਣ ਵਾਲੇ ਦੇ ਲੇਖਨ ਤੇ ਜੋ ਵਸਤ ਪ੍ਰਾਪਤ ਹੁੰਦੀ ਹੈ

ਸੋ ਸੰਜੋਗ ਆਣ ਮਿਲਾਂਵਦਾ ਹੈ ਅਤੇ ਜੋ ਜੁਦਾਈ ਹੋਂਦੀ ਹੈ ਸੋ ਵਿਜੋਗ ਲੈ
ਜਾਂਦਾ ਹੈ ਅ[illegible] ਅਸੀ ਪ੍ਰਸਿੰਨ ਰਹਿ ਦੇ ਹਾਂ ਕਿਓਂ ਕਿ ਜੋ ਭਗਵੰਤ ਨੇ ਲਿਖਿ
ਆ ਹੈ ਸੋ ਹੀ [illegible]ਦਾ ਨਹੀਂ ਤਾਂ ਫਿਰ ਚਿੰਤਾ ਕਿਸ ਨੂੰ ਕਰਨੀ ਹੈ ਅਰ ਅਸਾਂ ਜੋ
ਨਮਸਕਾਰ ਕੀਤਾ ਹੈ ਜੋ ਸਭਨਾਂ ਦੇਸਾਂ ਵਿਚ ਵਿਆਪਿਆ ਹੋਇਆ ਹੈ
ਅਤੇ ਸਭਨਾਂ ਕਾਲਾਂ ਵਿਚ ਹੈ ਅਤੇ ਜੋ ਸਭਨਾਂ ਪਦਾਰਥਾਂ ਵਿਚ ਹੈ ਇਕ ਦੇ
ਸੀ ਨਹੀਂ ਸੋਈ ਬ੍ਰਹਮ ਅਸਾਡਾ ਗੁਰੂ ਹੈ ॥੨੯॥:॥:॥

॥ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾ
-ਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥ ਜਿਵ ਤਿਸੁ ਭਾਵੈ ਤਿਵੈ ਚ
ਲਾਵੈ ਜਿਵ ਹੋਵੈ ਫੁਰਮਾਣੁ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁ
ਤਾ ਏਹੁ ਵਿਡਾਣੁ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅ
ਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥:॥:॥:॥

ਤਾਂ ਬਾਬੇ ਕਹਿਆ॥ ਇਕੋ ਜੋ ਮਾਈ ਹੈ ਮਾਈ ਕਹੀਏ ਮਾਇਆ ਸਬਲ ਬ੍ਰ
ਹਮ ਹੈ ਸੋ ਤਿਸ ਦੀ ਜੋ ਇਛਾ ਹੋਈ ਕਿ ਮੈਂ ਏਕ ਥੀਂ ਅਨੇਕ ਹੋਵਾਂ ਤਾਂ ਓ
ਸਦੀ ਜੋ ਜੁਗਤ ਹੈ ਸੋ ਪ੍ਰਸੂਤ ਹੋਈ ਅਰ ਤਿਸ ਦੇ ਵਿਚੋਂ ਤਿੰਨ ਚੇਲੇ ਪ੍ਰਤ
ਖ ਹੋਏ ਜੋ ਬ੍ਰਹਮਾ ਵਿਸਨ ਅਤੇ ਸਿਵ ਤਾਂ ਬ੍ਰਹਮੇ ਨੂੰ ਰਾਜਸੀ ਗੁਣ ਦੇ
ਕੇ ਜਗਤ ਉਤਪਤ ਕਰਨ ਵਿਚ ਲਾਇਆ ਅਤੇ ਵਿਸਨ ਨੂੰ ਸਤਕੀ
ਗੁਣ ਦੇ ਕਰ ਜਗਤ ਦੀ ਪ੍ਰਿਤਪਾਲਨਾ ਵਿਚ ਲਾਇਆ ਅਤੇ ਸਿਵ
ਨੂੰ ਤਾਮਸੀ ਗੁਣ ਦੇ ਕਰ ਜਗਤ ਦੇ ਸੰਘਾਰ ਕਰਨ ਮੈਂ ਲਾਇਆ ਸੋ
ਜਿਵੇਂ ਤਿਸ ਪੁਰਖ ਕੀ ਆਗਿਆ ਹੋਤੀ ਹੈ ਤਿਵੇਂ ਏਨਾਂ ਨੂੰ ਚਲਾਂਵਦਾ ਹੈ
ਅਰ ਤਿਸ ਦੇ ਫੁਰਮਾਣ ਵਿਚ ਏਹ ਸਭੇ ਹੈਨ ਅਰ ਓਹ ਅੰਤਰ ਜਾਮਤਾ
ਕਰਕੇ ਦੇਖਤਾ ਹੈ ਤੇ ਏਨਾਂ ਨੂੰ ਨਦਰ ਨਹੀ ਆਂਵਦਾ ਤਾਂ ਤੇ ਬਡਾ ਅਸਚਰ
ਜ ਹੈ ਅਰ ਮੇਰੀ ਜੋ ਆਦੇਸ ਹੈ ਸੋ ਤਿਸ ਪੁਰਖ ਕਉ ਹੈ ਜੋ ਸਰਬ ਦੀ ਆ
ਦਿ ਹੈ ਤੇ ਜੋ ਅਵਰਣਤ ਹੈ ਅਰ ਜਿਸ ਦੀ ਆਦਿ ਪਾਈ ਨਹੀਂ ਤੇ ਜਿਸ ਦਾ ਨ
ਸ ਹੀ ਨਹੀ ਅਤੇ ਜਿਸ ਦਾ ਜੁਗਾਂ ਜੁਗਾਂ ਵਿਚ ਇਕੋ ਹੀ ਵੇਸ ਹੈ ॥੩੦॥

॥ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ [illegible] ਕਾਰ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ [illegible]ਹਤਿ ਜੁਗੁ ਜੁਗੁ ਏਕੋ ਵੇਸੁ ॥੩੧॥ ਸਿਧਾਂ ਪੁਛਿਆ ਕਿ ਈਸਰ ਦੇ ਰਹਿਣੇ ਦੀ ਜਗਾਂ ਕਵਣ ਹੈ ਤਾਂ ਬਾਬਾ ਬੋਲਿਆ ਸਭ ਲੋਆਂ ਵਿਚ ਤਿਸ ਦਾ ਆਸਣ ਹੈ ਅਤੇ ਜਿਥੇ ਜਿਥੇ ਜੀਵ ਹਨ ਤਿਥੇ ਤਿਥੇ ਰਿਜਕ ਦਾ ਭੰਡਾਰ ਕੀਤਾ ਹੈ ਅਰ ਜੋ ਕਿਛੁ ਕਿਸੇ ਦੇ ਕਰਮ ਹੈਨ ਸੋ ਪਹਿਲੇ ਦਿਨ ਹੀ ਉਸਦੇ ਮਸਤਕ ਤੇ ਲੇਖਾ ਲਿਖ ਦਿਤਾ ਹੈ ਅਰ ਓਹ ਕਰਤਾ ਸਰਬ ਜੀਆਂ ਦੇ ਕਰਨਹਾਰ ਹੈ ਅਤੇ ਸਭਨਾਂ ਦੇ ਕਰਮਾਂ ਨੂੰ ਦੇਖਦਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਓਹ ਆਪ ਭੀ ਸਚਾ ਹੈ ਅਤੇ ਉਸਦੀ ਭਗਤਿ ਭੀ ਸਚੀ ਹੈ ਤਾਂ ਤੇ ਮੇਰੀ ਬੰਦਨਾ ਜੋ ਹੈ ਸੋ ਤਿਸੇ ਨੂੰ ਹੈ ਜੋ ਦੇਸ ਕਾਲ ਵਸਤ ਦੇ ਪ੍ਰਛੇਦ ਥੀਂ ਰਹਿਤ ਹੈ ਅਰ ਸਰਬ ਦੀ ਆਦਿ ਹੈ ਅਤੇ ਉਸਦੀ ਗਣਤੀ ਨਹੀਂ ਗਣੀ ਜਾਂਦੀ ਅਤੇ ਜਿਸਦੀ ਆਦਿ ਕਾਈ ਨਹੀਂ ਅਤੇ ਜੁਗਾਂ ਜੁਗਾਂ ਵਿਚ ਇਕ ਰੂਪ ਹੈ ॥੩੧॥

॥ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥ ਸਿਧਾਂ ਕਹਿਆ ਕਿ ਉਸ ਮਹਾਰਾਜ ਦਾ ਕੁਛ ਅੰਤ ਕਹੋ ਤਾਂ ਬਾਬਾ ਬੋਲਿਆ ਕਿ ਇਕ ਜੀਭ ਥੀਂ ਲਖ ਹੋਵਨ ਅਤੇ ਇਕਾ ਇਕ ਜੀਭ ਦੇ ਅਗੇ ਲਖ ਲਖ ਜੀਭਾਂ ਬੋਲਨ ਵਾਲੀਆਂ ਹੋਵਨ ਅਤੇ ਇਕ ਸਾਇਕ ਸੁ ਜੀਭ ਨਾਲ ਲਖ ਲਖ ਵਾਰੀ ਏਕ ਨਾਮ ਜਗਦੀਸਰ ਦਾ ਜਪੇ ਸੋ ਇਸ ਰਾਹਿ ਵਿਚ ਪਤ ਦੀਆਂ ਪੌੜੀਆਂ ਹੈਨ ਅਤੇ ਜੋ ਇਸ ਪ੍ਰਕਾਰ ਅਨਪਾਰ ਭਜਨ ਕਰਦੇ ਹੈਨ ਸੋ ਉਨਾਂ ਦੇ ਅੰਤਹਕਰਨ ਸੁਧ ਹੋਂਦੇ ਹਨ ਅਤੇ ਗਿਆਨ ਨੂੰ ਪ੍ਰਾਪਤ ਹੋਕੇ ਬ੍ਰਹਮ ਨਾਲ ਉਨਾਂ ਦੀ ਏਕਤਾ ਹੋਂਦੀ ਹੈ ਅਥਵਾ ਦੀਰਘ ਬੁੱਧੀ

ਅੰਤਹਕਰਣ ਤ੍ਰੈਗੁਣਾਂ ਦੀ ਗਣਤੀ ਹੈ ਅਤੇ ਇਕੀਹਵੀਂ ਤੁਰੀਆ ਹੈ ਤਾਂਤੇ ਅੱਠ
ਸੋ ਭਜਨ ਕਰਨ ਵਾਲੇ ਤੁਰੀਆਂ ਨੂੰ ਪ੍ਰਾਪਤਿ ਹੋਂਦੇ ਹਨ ਅਤੇ ਗਿਆਨ ਜੋ
ਹੈ ਸੋ ਮਹਾਂ ਪੁਰਖਾਂ ਦਾ ਕਰਮ ਹੈ ਪਰ ਦੇਹ ਅਭਿਮਾਨੀ ਜੋ ਬਿਖਈ ਹੈ
ਨ ਸੋ ਗਿਆਨ ਦੇ ਅਧਿਕਾਰੀ ਨਹੀਂ ਜੈਸੇ ਪੰਖੀਆਂ ਨੂੰ ਆਕਾਸ਼ ਵਿਚ ਉ
ਡਦੇ ਦੇਖ ਕਰਕੇ ਕੀੜੀਆਂ ਨੂੰ ਰੀਸ ਆਵੈ ਅਰ ਅਕਾਸ਼ ਨੂੰ ਪਹੁੰਚ ਨਹੀਂ ਸ
ਕਦੀਆਂ ਤੈਸੇ ਜੋ ਵਿਖਈ ਕਹਿੰਦੇ ਕਿ ਜੋ ਅਸੀਂ ਬ੍ਰਹਮ ਹੈਂ ਸੋ ਸੋਭਾ ਨ
ਹੀਂ ਪਾਂਵਦੇ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਸਤਿਗੁਰਾਂ ਦੇ ਦੁਆਰੇ ਗਿ
ਆਨ ਨੂੰ ਪ੍ਰਾਪਤਿ ਹੋਂਦਾ ਹੈ ਅਤੇ ਜੋ ਗੁਰਾਂ ਦੇ ਮਿਲੇ ਬਿਨਾ ਕਹਿੰਦੇ ਹਨ ਕਿ
ਅਸਾਨੂੰ ਆਪੇ ਕਿਸੇ ਸਾਧਨ ਕਰਕੇ ਅਰ ਕਿਸੇ ਦੇਵਤੇ ਦੇ ਵਰ ਕਰਕੇ
ਗਿਆਨ ਹੋਇਆ ਹੈ ਸੋ ਕੂੜੇ ਹੈਨ ਅਰ ਉਨਾਂ ਦੀਆਂ ਕੂੜੀਆਂ ਹੀ ਸਾਂ ਹੈ

੩੩॥ ਆਖਣਿ ਜੋਰੁ ਚੁਪੈ ਨਹਿ ਜੋਰੁ॥ ਜੋਰੁ ਨ ਮੰਗਣਿ ਦੇਣਿ ਨ
ਜੋਰੁ॥ ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ
ਸੋਰੁ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰ
ਸਾਰੁ॥ ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ
ਕੋਇ॥੩੩॥ ਬਾਬਾ ਜੀ ਕਹਤੇ ਹੈਂ ਕਿ ਵਾਹਿਗੁਰੂ ਦੀ ਸਿਫਤ ਆ
ਖਣ ਦਾ ਭੀ ਜੋਰੁ ਇਸ ਜੀਆਂ ਪਾਸ ਨਹੀਂ ਅਰ ਸਮਾਧਾਂ ਲਾਵਣ ਦਾ ਭੀ ਇ
ਸ ਪਾਸ ਜੋਰੁ ਨਹੀਂ ਅਰ ਮੰਗਣ ਦਾ ਭੀ ਇਸ ਕੋਲ ਜੋਰ ਨਹੀਂ ਅਤੇ ਦਾ
ਨ ਦੇਵਣ ਦਾ ਭੀ ਇਸ ਤੇ ਜੋਰ ਨਹੀਂ ਅਰ ਜੀਵਣ ਦਾ ਭੀ ਇਸ ਪਾਸ ਜੋ
ਰ ਨਹੀਂ ਅਰ ਮਰਣ ਦਾ ਭੀ ਇਸ ਕੋਲ ਜੋਰ ਨਹੀਂ ਅਤੇ ਰਾਜ ਮਾਲ ਲੈਣੇ
ਦਾ ਭੀ ਇਸ ਕੋਲੋਂ ਜੋਰ ਨਹੀਂ ਅਤੇ ਬੇਦਾਂ ਦੇ ਗਿਆਨ ਬੀਚਾਰਨ ਦਾ ਭੀ ਇ
ਸ ਪਾਸ ਜੋਰੁ ਨਹੀਂ ਅਤੇ ਸੰਸਾਰ ਦੇ ਛੂਟਣ ਦੀ ਜੁਗਤਿ ਭੀ ਇਸ ਦੇ ਹ
ਥਿ ਨਹੀਂ ਤਾਂਤੇ ਜਿਸ ਵਾਹਿਗੁਰੂ ਦੇ ਹਥਿ ਜੋਰ ਹੈ ਸੋ ਓਹ ਜੋਰ ਦੇਂਦਾ ਹੈ ਅਤੇ
ਦੇਖਦਾ ਹੈ ਅਤੇ ਜਿਸਨੂੰ ਸਾਤਕੀ ਗੁਣ ਦੇਂਦਾ ਹੈ ਸੋ ਉਤਮ ਹੋਂਦਾ ਹੈ ਅ
ਰ ਜਿਸਨੂੰ ਰਾਜਸੀ ਗੁਣ ਦੇਂਦਾ ਹੈ ਸੋ ਮਧਮ ਹੋਂਦਾ ਹੈ ਅਰ ਜਿਸਨੂੰ

ਤਾਮਸੀ ਗੁਣ ਦੇਂਦਾ ਹੈ ਸੋ ਨੀਚ ਹੋਂਦਾ ਹੈ ਅਰ ਹੋਰ ਉਤਮ ਪੁਰਸ਼ ਕੋਈ ਨ
ਹੀ॥੩੩॥ ॥ਰਾਤੀ ਰੁਤੀ ਥਿਤੀ ਵਾਰ॥ਪਉਣ ਪਾਣੀ ਅਗਨੀ ਪਾ
ਤਾਲ॥ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥ਤਿਸੁ ਵਿ
ਚਿ ਜੀਅ ਜੁਗਤਿ ਕੇ ਰੰਗ॥ਤਿਨ ਕੇ ਨਾਮ ਅਨੇਕ ਅਨੰਤ॥ਕਰ
ਮੀ ਕਰਮੀ ਹੋਇ ਵੀਚਾਰੁ॥ਸਚਾ ਆਪਿ ਸਚਾ ਦਰਬਾਰੁ॥ਤਿ
ਥੈ ਸੋਹਨਿ ਪੰਚ ਪਰਵਾਣੁ॥ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ਨਾਨਕ ਗਇਆ ਜਾਪੈ ਜਾਇ॥੩੪॥
ਤਾਂ ਬਾਬੇ ਕਹਿਆ ਕਿ ਵਾਹਿਗੁਰੂ ਨੇ ਜੀਆਂ ਦੇ ਸੁਖ ਵਾਸਤੇ ਅਰ ਭਜ
ਨ ਵਾਸਤੇ ਰਾਤੀ ਬਣਾਈਆਂ ਹਨ ਅਰ ਜੀਆਂ ਦੇ ਸੁਖ ਵਾਸਤੇ ਰੁਤੀ
ਅਰ ਥਿਤਾਂ ਅਰ ਵਾਰ ਅਤੇ ਪਵਣ ਤੇ ਪਾਣੀ ਅਤੇ ਅਗਨ ਅਰ ਪਤਾ
ਲ ਹੋਏ ਹਨ ਅਰ ਤਿਸ ਵਿਚ ਧਰਤੀ ਜੀਆਂ ਦੇ ਰਹਿਣ ਵਾਸਤੇ ਧਰ
ਮਸਾਲਾ ਬਨਾਈ ਹੈ ਸੋ ਤਿਸ ਵਿਚ ਨਾਨਾ ਪ੍ਰਕਾਰ ਦੇ ਜੀਅ ਹਨ ਅਰ
ਨਾਨਾਂ ਪ੍ਰਕਾਰ ਦੀਆਂ ਜੁਗਤਾਂ ਅਤੇ ਰੰਗ ਹੈਨ ਸੋ ਤਿਨਾਂ ਦੇ ਨਾਮ ਅਨੇਕ
ਅਰ ਅਨੰਤ ਹਨ ਅਰ ਆਪੋ ਆਪਣਿਆਂ ਕਰਮਾਂ ਦੇ ਅਨੁਸਾਰ ਸਭ
ਭੋਗ ਭੋਗ ਦੇ ਹਨ ਅਤੇ ਵਾਹਿਗੁਰੂ ਆਪ ਭੀ ਸਚਾ ਹੈ ਅਤੇ ਉਸਦਾ ਦਰ
ਬਾਰ ਭੀ ਸਚਾ ਹੈ ਅਤੇ ਪੁੰਨ ਵਾਲਿਆਂ ਨੂੰ ਸੁਖ ਭੁਗਾਂਵਦਾ ਹੈ ਅਤੇ ਪਾ
ਪਾਂ ਵਾਲਿਆਂ ਨੂੰ ਦੁਖ ਭੁਗਾਂਵਦਾ ਹੈ ਪਰ ਤਿਥੇ ਸੋਈ ਸੋਭਾ ਪਾਂਵਦੇ ਹੈ
ਨ ਜਿਨਾਂ ਵਿਚ ਦੈਵੀ ਸੰਪਦਾ ਦੇ ਪੰਜ ਗੁਣ ਸੰਤੋਖ ਆਦਿਕ ਹੋਂਦੇ
ਹਨ॥ ਅਰ ਜਿਨਾਂ ਦੇ ਉਪਰ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟਿ ਹੈ ਨਾਮ ਦਾ
ਨੀਸਾਣ ਉਨਾਂ ਨੂੰ ਪ੍ਰਾਪਤਿ ਹੋਂਦਾ ਹੈ॥ ਅਰ ਜੋ ਝੂਠੇ ਸਚੇ ਹੈ ਸੋ ਸਾ
ਧਸੰਗਤ ਵਿਚ ਗਇਆਂ ਮਾਲੂਮ ਹੋਂਦਾ ਹੈ ਕਿਉਂਕਿ ਜਗਤ ਝੂਠ ਹੈ
ਅਤੇ ਬ੍ਰਹਮ ਸਤ ਹੈ ਪਰ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਓਥੇ ਗੁ
ਰੂ ਦੁਆਰੇ ਗਇਆਂ ਹੋਇਆਂ ਗਿਆਨ ਨੂੰ ਜਾਪੀਦਾ ਹੈ॥੩੪॥
॥ਧਰਮ ਖੰਡ ਕਾ ਏਹੋ ਧਰਮੁ॥ਗਿਆਨ ਖੰਡ ਕਾ ਆਖਹੁ ਕਰ

ਮੁ॥ਕੇਤੇਪਵਣਪਾਣੀਵੈਸੰਤਰਕੇਤੇਕਾਨਮਹੇਸ॥ਕੇਤੇਬਰਮੇ
ਘਾੜਤਿਘੜੀਅਹਿਰੂਪਰੰਗਕੇਵੇਸ॥ਕੇਤੀਆਕਰਮਭੂਮੀਮੇ
ਰ॥ਕੇਤੇਕੇਤੇਧੂਉਪਦੇਸ॥ਕੇਤੇਇੰਦਚੰਦਸੂਰਕੇਤੇਕੇਤੇਮੰਡ
ਲਦੇਸ॥ਕੇਤੇਸਿਧਬੁਧਨਾਥਕੇਤੇਕੇਤੇਦੇਵੀਵੇਸ॥ਕੇਤੇਦੇਵ
ਦਾਨਵਮੁਨਿਕੇਤੇਕੇਤੇਰਤਨਸਮੁੰਦ॥ਕੇਤੀਆਖਾਣੀਕੇਤੀਆ
ਬਾਣੀਕੇਤੇਪਾਤਨਰਿੰਦ॥ਕੇਤੀਆਸੁਰਤੀਸੇਵਕਕੇਤੇਨਾਨਕ
ਅੰਤੁਨਅੰਤੁ॥੩੫॥ ॥ਤਾਂ ਸਿਧਾਂ ਕਹਿਆ ਕਿ ਜੋ ਕੋਈ
ਜਗਯ ਹੋਮ ਦਾਨ ਪੁੰਨ ਕਰਦੇ ਹੈਨ ਸੋ ਤਾਂ ਬ੍ਰਹਮੇ ਦਾ ਲੋਕ ਜੋ ਧਰ
ਮ ਦਾ ਖੰਡ ਹੈ ਤਿਥੇ ਜਾਇਕਰ ਸੁਖ ਭੋਗਦੇ ਹਨ ਪਰ ਜੋ ਗਿਆਨੀ ਹੈਨ
ਸੋ ਤਿ ਕੌਣ ਸੇ ਲਛਨ ਕਰਤੇ ਹਨ ਅਰ ਕਿਸ ਖੰਡ ਨੂੰ ਪ੍ਰਾਪਤਿ ਹੋਂਦੇ
ਹੈਨ ਤਾਂ ਬਾਬੇ ਬੋਲਿਆ ਕਿ ਗਿਆਨੀਆਂ ਦਾ ਮਹਾਰਾਜ ਜੀ ਗਿਆਨ
ਖੰਡ ਕੋਈ ਨਹੀਂ ਕਹੋ ਕਿ ਇਹ ਸਰੂਪ ਦੇ ਲਭ ਕਰਕੇ ਜੀਂਵਦਿਆਂ ਹੀ
ਵਾਸਨਾ ਦੇ ਬੰਧਨਾਂ ਵਿਚੋਂ ਮੁਕਤ ਹੋਂਵਦੇ ਹੈਨ ਅਤੇ ਹੋਰ ਖੰਡ ਭੀ ਅਤੇ
ਖੰਡਾਂ ਦੇ ਵਸਨੇਵਾਲੇ ਭੀ ਮਿਥਿਆ ਜਾਣਦੇ ਹਨ ਅਰ ਤਿਨਾਂ ਦੀ ਦ੍ਰਿਸਟ
ਦੇ ਅਗੇ ਕੇਤੇ ਪਵਣ ਹੈਨ ਅਰ ਕਈ ਪਾਣੀ ਹੈਂ ਅਰ ਕਈ ਬੈਸੰਤਰ
ਅਤੇ ਕੇਤੇ ਕਾਨ ਅਰ ਕੇਤੇ ਸਦਾਸਿਵ ਅਰ ਕੇਤੇ ਬਰਮੇ ਘਾੜਤ ਘ
ੜਨਵਾਲੇ ਅਰ ਕੇਤੇ ਰੂਪ ਅਰ ਕੇਤੇ ਰੰਗ ਅਰ ਕੇਤੇ ਵੇਸ ਅਰ ਕਿਤ
ਨੀਆਂ ਧਰਤੀਆਂ ਅਰ ਕੇਤੇ ਪਰਬਤ ਅਰ ਕੇਤੇ ਧ੍ਰੂ ਅਰ ਕੇਤੇ ਉ
ਨਾਂ ਦੇ ਉਪਦੇਸ ਕਰਨਵਾਲੇ ਨਾਰਦਾ ਅਰ ਇੰਦ੍ਰ ਕੇਤੇ ਅਰ ਚੰਦ ਸੂਰ
ਜ ਕੇਤੇ ਅਰ ਨਗਰ ਕੇਤੇ ਅਰ ਦੇਸ ਕੇਤੇ ਅਰ ਸਿਧ ਕੇਤੇ ਅਰ ਬੁੱਧ
ਵਾਨ ਕੇਤੇ ਅਰ ਨਾਥ ਕੇਤੇ ਅਰ ਦੇਵੀਆਂ ਕੇਤੀਆਂ ਅਰ ਉਨਾਂ ਦੇ ਵੇਸ
ਕੇਤੇ ਅਰ ਦੇਵਤੇ ਦਾਨਵ ਤੇ ਮੁਨੀਸਰ ਕੇਤੇ ਅਤੇ ਰਤਨ ਤੇ ਸਮੁੰਦ ਕੇਤੇ
ਅਰ ਖਾਣੀਆਂ ਕੇਤੀਆਂ ਅਰ ਬਾਣੀਆਂ ਕੇਤੀਆਂ ਅਰ ਪਿਆਦੇ ਕੇਤੇ
ਅਰ ਰਾ[illegible] ਕੇਤੇ ਅਰ ਵੇਦ ਕੇਤੇ ਅਰ ਉਨਾਂ ਦੇ ਸ੍ਰਵਨ ਕਰਨਵਾਲੇ ਕੇਤੇ

ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜਿਤਨੇ ਨਾਮ ਤੇ ਰੂਪ ਹੈਂ ਸੋ ਸਭ ਮਾਇ ਆਦੀ ਉਪਾਧ ਹੈਨ ਅਤੇ ਗਿਆਨੀ ਨਿਰਉਪਾਧ ਆਤਮਾਂ ਨੂੰ ਜਾਣਦੇ ਹਨ ਅਰ ਜੈਸੇ ਬਦਲ ਦ੍ਰਿਸ਼ਟ ਨੂੰ ਅਵਰਨ ਕਰਦਾ ਹੈ ਪਰ ਸੂਰਜ ਨੂੰ ਅਵਰਨ ਨਹੀਂ ਕਰਦਾ ਤੈਸੇ ਮਾਇਆ ਅਤਿ ਹਿਕਰ ਨੂੰ ਛਾਦਤੀ ਹੈ ਪਰ ਬ੍ਰਹਮ ਨੂੰ ਨਹੀਂ ਛਾਦਤੀ ਅਰ ਜੈਸੇ ਘਟ ਜਹਾਂ ਫੁਟਦਾ ਹੈ ਤਹਾਂ ਘਟਿਅਕਾਸ ਮਹਤ ਅਕਾਸ਼ ਵਿਚ ਮਿਲ ਜਾਂਦਾ ਤੈਸੇ ਗਿਆਨੀਆਂ ਦਾ ਸਰੀਰ ਛੂਟਦਾ ਹੈ ਤਾਂ ਵਾਹਿਗੁਰੂ ਵਿਚ ਸਮਾਇ ਜਾਂਦੇ ਹਨ ॥ ੩੫॥ ਟ॥ ਟ॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥ ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥ ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥

ਸਿਧਾਂ ਪੁਛਿਆ ਕਿ ਗਿਆਨ ਦੇ ਖੰਡ ਵਿਚ ਉਜਾਲਾ ਕਿਸ ਦਾ ਹੈ ਕਯੋਂਕਿ ਤ੍ਰਿਲੋਕੀ ਵਿਚ ਸੂਰਜ ਤੇ ਚੰਦ੍ਰਮਾਂ ਦਾ ਉਜਾਲਾ ਹੈ ਤਾਂ ਬਾਬੇ ਕਹਿਆ ਕਿ ਗਿਆਨ ਸ੍ਵਤ ਪ੍ਰਕਾਸ਼ ਹੈ ਅਰ ਜਿਸ ਦੇ ਪ੍ਰਕਾਸ਼ ਕਰ ਸੂਰਜ ਚੰਦ੍ਰਮੇ ਨੂੰ ਪ੍ਰਕਾਸ ਹੈ ਅਤੇ ਸੂਰਜ ਚੰਦ੍ਰਮਾਂ ਦਾ ਪ੍ਰਕਾਸ਼ ਰਾਤ ਦੇ ਅੰਧੇਰੇ ਨੂੰ ਮਿਟਾਂਵਦਾ ਹੈ ਪਰ ਗਿਆਨ ਦਾ ਪ੍ਰਕਾਸ਼ ਅਗਿਆਨ ਦੇ ਅੰਧੇਰੇ ਨੂੰ ਮਿਟਾਂਵਦਾ ਹੈ ਅਰ ਅਗਿਆਨ ਦੇ ਦੁਖ ਨੂੰ ਭੀ ਮਿਟਾਂਵਦਾ ਹੈ ਸੋ ਗਿਆਨੀ ਗੁਰੂ ਦਾ ਸਬਦ ਸੁਣਕੇ ਸਦਾ ਸੁਖੀ ਰਹਿੰਦੇ ਹਨ ਅਰ ਜੋ ਜਗਿਆਸੀ ਹੈ ਉਨਾਂ ਦਾ ਰਿਦਾ ਪਾਪਾਂ ਪੁੰਨਾਂ ਨੂੰ ਚਾਹੁੰਦਾ ਹੈ ਪਰ ਜਦ ਗਿਆਨੀਆਂ ਦਾ ਸੰਗ ਕਰ ਦੇਤੇ ਹੈਂ ਤਾਂ ਪਾਪਾਂ ਤੇ ਰਹਿਤ ਹੋਂਦੇ ਹੈਂ ਅਰ ਉਨਾਂ ਦਾ ਮਨ ਤੇ ਬੁਧ ਮਹਾਂ ਸੁਧ ਘੜੀਦੇ ਹਨ ਅਰ ਜੋ ਗੁਣ ਉਨਾਂ ਨੂੰ ਪ੍ਰਾਪਤ ਹੋਂਦੇ ਹੈਨ ਸੋ ਉਨਾਂ ਦੀਆਂ ਗਲਾਂ ਕਹੀਆਂ ਨਹੀਂ ਜਾਂਦੀਆਂ ਕਯੋਂਕਿ ਜੇ ਕੋਈ ਕਹੰਦਾ ਹੈ ਸੋ ਪਿਛੋਂ ਪਛੋਤਾਂਵਦਾ ਹੈ ਤਾਂ ਸਿਧਾਂ ਆਖਿਆ ਕਿ [illegible] ਉਨਾਂ ਦੇ

ਗੁਣ ਦੀ ਵਿਖਿਆਨ ਕਰੇ ਤਾਂ ਬਾਬੇ ਕਹਿਆ ਉਨਾਂ ਦੀ ਸੁਰਤਿ ਉਜਲ ਹੋਵੈ
ਪਰਮੇਸਰ ਵਲ ਆਂਵਦੀ ਹੈ ਅਰ ਮਤ ਤੇ ਬੁਧਿ ਉਜਲ ਹੋਂਦੀ ਹੈ ਅਰ
ਸੁਰ ਜੋ ਦੇਵਤੇ ਹਨ ਅਰ ਸਿਧ ਜੋ ਜੋਗੀ ਹਨ ਸੋ ਉਨਾਂ ਦੀਆਂ ਬੁਧਾਂ ਵਿ
ਚ ਪਰਮੇਸਰ ਦੀ ਸੁਧ ਹੋਂਦੀ ਹੈ ॥੩੬॥ ਕਰਮ ਖੰਡ ਕੀ ਬਾਣੀ ਜੋ
ਰੁ ॥ ਤਿਥੈ ਹੋਰੁ ਨ ਕੋਈ ਹੋਰੁ ॥ ਤਿਥੈ ਜੋਧ ਮਹਾਬਲ ਸੂਰ ॥ ਤਿਨ
ਮਹਿ ਰਾਮੁ ਰਹਿਆ ਭਰਪੂਰ ॥ ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
ਤਾ ਕੇ ਰੂਪ ਨ ਕਥਨੇ ਜਾਹਿ ॥ ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿ
ਨ ਕੈ ਰਾਮੁ ਵਸੈ ਮਨ ਮਾਹਿ ॥ ਤਿਥੈ ਭਗਤ ਵਸਹਿ ਕੇ ਲੋਅ ॥ ਕ
ਰਹਿ ਅਨੰਦੁ ਸਚਾ ਮਨਿ ਸੋਇ ॥ ਸਚ ਖੰਡਿ ਵਸੈ ਨਿਰੰਕਾਰੁ ॥ ਕਰਿ
ਕਰਿ ਵੇਖੈ ਨਦਰਿ ਨਿਹਾਲ ॥ ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ
ਕਥੈ ਤ ਅੰਤ ਨ ਅੰਤ ॥ ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕ
ਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥ
ਨਾ ਕਰੜਾ ਸਾਰੁ ॥੩੭॥ ਸਿਧਾਂ ਪੁਛਿਆ ਜੋ ਨਿਹਕਾਮੀ ਹੋਕੇ
ਮਹਾਰਾਜ ਦੀ ਭਗਤਿ ਕਰਦੇ ਹਨ ਅਰ ਨਾਮ ਦਾਨ ਇਸਨਾਨ ਏਹ ਕ
ਰਮ ਕਰਦੇ ਹਨ ਸੋ ਕਿਸ ਪਦਵੀ ਨੂੰ ਪ੍ਰਾਪਤਿ ਹੋਂਦੇ ਹਨ ਤਾਂ ਬਾਬੇ ਕਹਿ
ਆ ਕਿ ਨਿਹਕਾਮ ਕਰਮ ਦੀ ਜੋ ਬਾਣੀ ਹੈ ਸੋ ਬਡੀ ਬਲਵਾਨ ਹੈ ਅਰ ਸੇਵ
ਕਨੂੰ ਸੁਆਮੀ ਵਿਚ ਪ੍ਰਾਪਤਿ ਕਰਦੀ ਹੈ ਅਤੇ ਜਿਥੇ ਮਹਾਰਾਜ ਦੇ ਭਗਤ
ਪਹੁੰਚਦੇ ਹੈਨ ਤਿਥੈ ਹੋਰ ਕਰਮਾਂ ਵਾਲਾ ਕੋਈ ਨਹੀਂ ਪਹੁੰਚਦਾ ਅਰ ਜੋ ਚਾ
ਰ ਪ੍ਰਕਾਰ ਦੀਆਂ ਮੁਕਤਾਂ ਹੈਨ ਸੋ ਸਭੇ ਉਪਾਸਨਾ ਵਾਲੇ ਭੋਗਦੇ ਹਨ ਅਰ
ਚਾਰ ਪ੍ਰਕਾਰ ਦੇ ਜੀ ਉਪਾਸਕ ਹਨ ਜੋ ਇਕ ਬਾਣੀ ਦਾ ਅਭਿਆਸ ਕਰ
ਦੇ ਹੈਂ ਅਤੇ ਕੁਝ ਪਾਪ ਉਨਾਂ ਦੇ ਮਿਟਦੇ ਹਨ ਅਰ ਕੁਝ ਰਹਿੰਦੇ ਹਨ ਸੋ
ਸਲੋਕ ਮੁਕਤ ਨੂੰ ਪ੍ਰਾਪਤਿ ਹੋਂਦੇ ਹਨ ॥ ਅਰ ਬਾਣੀ ਦਾ ਅਭਿਆਸ ਕ
ਰ ਜਿਨਾਂ ਦੇ ਥੋੜੇ ਕਰਮ ਮਿਟੇ ਹਨ ਅਰ ਥੋੜੇ ਰਹੇ ਹੈਂ ਸੋ ਸਰੂਪ ਮੁਕਤ
ਨੂੰ ਪ੍ਰਾਪਤਿ ਹੋਂਦੇ ਹਨ ॥ ਅਰ ਜੋ ਸਭੇ ਬਿਕਾਰ ਮਿਟਾਂਵਦੇ ਹੈਨ ਸੋ ਸਮੀ

ਪ ਮੁਕਤ ਨੂੰ ਪ੍ਰਾਪਤਿ ਹੋਂਦੇ ਹੈਨ ਅਰ ਜਿਨਾਂ ਦਾ ਮਨ ਗੁਰਾਂ ਦੀ ਬਾਣੀ ਵਿਚ ਲੀਨ ਹੋ ਜਾਂਦਾ ਹੈ ਸੋ ਸਾਜੁਜ ਮੁਕਤ ਨੂੰ ਪ੍ਰਾਪਤਿ ਹੋਂਦਾ ਹੈ ॥ ਤਾਂ ਸਿਖਾਂ ਨੇ ਭਾਈ ਮਨੀ ਸਿੰਘ ਪਾਸ ਪ੍ਰਸਨ ਕੀਤਾ ਕਿ ਇਨਾਂ ਚੌਹਾਂ ਮੁਕਤਾਂ ਦਾ ਸਰੂਪ ਬੀਨ ਕੇ ਵਿਖੇ ਦੇ ਤਾਂ ਭਾਈ ਮਨੀ ਸਿੰਘ ਜੀ ਕਹਿਆ ਕਿ ਸਾਲੋਕ ਮੁਕਤਿ ਉਸ ਨੂੰ ਕਹਿੰਦੇ ਹਨ ਜੋ ਬੈਕੁੰਠ ਧਾਮ ਵਿਚ ਜਾ ਬਸਣਾ ਜੈਸੇ ਕੋਈ ਰਾਮਦਾਸਪੁਰੇ ਜਾ ਬਸੇ ਸੋ ਰਾਮਦਾਸਪੁਰੇ ਗਈ ਬਤੂੰ ਬਾਰ ਸਭ ਰਹਿ ਦੇ ਹਨ ਪਰ ਇਹ ਬਾਤ ਹੈ ਕਿ ਹੋਰ ਥੋੜੇ ਹੁੰਦਾ ਹੈ ਅਰ ਗੁਰੂ ਦੀ ਨਗਰਿ ਤੇ ਹੋਂਦੀ ਹੈ ॥ ਅਰ ਸਰੂਪ ਮੁਕਤਿ ਉਸ ਨੂੰ ਕਹਿੰਦੇ ਹਨ ਕਿ ਜੈਸੇ ਵਿਸਨ ਕਾ ਰੂਪ ਚਤੁਰਭੁਜ ਹੈ ਅਰ ਸਭ ਈਸ੍ਵਰਜ ਉਸ ਮੇਂ ਪਾਏ ਜਾਂਦੇ ਹੈਨ ਸੋ ਤੈਸਾ ਹੀ ਤਿਸ ਭੀ ਹੋਵੈ ਜੋ ਜੈਸੇ ਰਾਮਦਾਸਪੁਰੇ ਵਸੇ ਅਰ ਕੇਸ ਕਛ ਕ੍ਰਿਪਾਣ ਏਹ ਚਿੰਨ ਭੀ ਹੋਵਨ ਤੇ ਸੁਖ ਭੀ ਸਭੇ ਹੋਵਣ ਤਾਂ ਤੇ ਸੋਈ ਸਰੂਪ ਮੁਕਤਿ ਹੈ ॥ ਅਰ ਸਮੀਪ ਮੁਕਤਿ ਉਸ ਨੂੰ ਕਹਿੰਦੇ ਹਨ ਕਿ ਜੈਸੇ ਅੰਮ੍ਰਿਤਸਰ ਦੇ ਚੌਫੇਰੇ ਜੋ ਬੁੰਗੇ ਹਨ ਸੋ ਬੁੰਗਿਆਂ ਵਿਚ ਭੀ ਰਹੇ ਅਰ ਗੁਰੂ ਜੀ ਦੇ ਦਰਬਾਰ ਗੋਬਸਾਹਿਬ ਪਾਸ ਭੀ ਜਾਵੈ ਅਤੇ ਸਬਦ ਭੀ ਸੁਣੇ ਤੈਸੇ ਬੈਕੁੰਠ ਵਿਚ ਭੀ ਪ੍ਰਾਪਤਿ ਹੋਵੇ ਅਤੇ ਚਤੁਰਭੁਜ ਸਰੂਪ ਭੀ ਹੋਵੈ ਅਰ ਈਸ੍ਵਰ ਦਾ ਨਿਕਟ ਵਰਤੀ ਭੀ ਹੋਵੈ ॥ ਅਰ ਸਾਜੁਜ ਮੁਕਤਿ ਉਸ ਨੂੰ ਕਹਿੰਦੇ ਹਨ ਕਿ ਜੋ ਗੁਰਦੁਆਰੇ ਭੀ ਬੈਠਨ ਵਾਲਾ ਹੋਵੈ ਅਤੇ ਸਰੂਪ ਭੀ ਖਾਲਸੇ ਜੀ ਦਾ ਹੋਵੈ ਅਰ ਸਬਦ ਭੀ ਸੁਣ ਕਰ ਮਨ ਨੂੰ ਹੋਰਨਾ ਸੰਕਲਪਾਂ ਵਿਚੋਂ ਹਟਾ ਕੇ ਸਬਦ ਦੇ ਤਤਪਰਜ ਵਿਚ ਜੋੜੇ ਅਰ ਦੇਹ ਅਭਿਮਾਨ ਨੂੰ ਭੀ ਮਿਟਾਵੈ ਤੈਸੇ ਬੈਕੁੰਠ ਨੂੰ ਭੀ ਪ੍ਰਾਪਤਿ ਹੋਂਦਾ ਹੈ ਅਰ ਮਹਾਰਾਜ ਦੇ ਸਰੂਪ ਵਿਚ ਭੀ ਲੀਨ ਹੁੰਦਾ ਹੈ ਸੋ ਇਹ ਸਾਜੁਜ ਮੁਕਤਿ ਕਹੀਦੀ ਹੈ ਸੋ ਏਹ ਸਭ ਮੁਕਤਾਂ ਮਹਾਰਾਜ ਦੇ ਭਗਤਾਂ ਨੂੰ ਪ੍ਰਾਪਤ ਹੋਂਦੀਆਂ ਹੈਨ ਅਤੇ ਫੇਰ ਅੰਤਹਕਰਣ ਸੁਧ ਕਰਕੇ ਤੇ ਜੀਵਨ ਮੁਕਤ ਅਰ ਵਿਦੇਹ ਮੁਕਤਿ ਨੂੰ ਭੀ ਪ੍ਰਾਪਤਿ ਹੋਂਦਾ ਹੈ ਅਰ ਜਿਸ ਭਗਤ ਪ

ਉਚ ਦੇ ਹਨ ਤਿਥੇ ਕੋਈ ਹੋਰ ਨਹੀਂ ਪਹੁੰਚਦਾ ਅਰ ਤਿਥੇ ਜੋਧੇ ਜੋ ਮਹਾਂ ਬ
ਲੀ ਸੂਰਮੇ ਹੈਨ ਅਰ ਧਰਮ ਮੇਂ ਜੋਧੇ ਹੈਨ ਅਰ ਮਹਾਂਬਲੀ ਕਹੀਏ ਕਿ ਜਿ
ਨਾਂ ਦਾ ਮਨ ਦੇ ਉਤੇ ਬਲ ਹੋਵੇ ਅਰ ਇੰਦ੍ਰੀਆਂ ਅਤੇ ਵਾਸਨਾਂ ਨੂੰ ਰੋਕ ਕੇ ਮ
ਨ ਨੂੰ ਵਸ ਕਰਦੇ ਹਨ ਸੋ ਤਿਨਾਂ ਦੇ ਵਿਚ ਰਾਮ ਦਾ ਨਾਮ ਪੂਰਨ ਹੋਂਦਾ ਹੈ ਅ
ਰ ਜਬ ਮਨ ਦੀ ਮਨ ਉਤੇ ਫੁਰ ਹੋਂਦੀ ਹੈ ਤਾਂ ਸੇਖ ਅਤਮਾਂ ਦੀ ਸਤਾ ਹੋਂਦੀ ਹੈ
ਤਾਂ ਸਿਧਾਂ ਕਹਿਆ ਕਿ ਜਿਥੇ ਰਾਮ ਹੋਂਦਾ ਹੈ ਤਿਥੇ ਸੀਤਾ ਭੀ ਹੋਂਦੀ ਹੈ ਅ
ਰ ਸੀਤਾਂ ਮਹਾਰਾਜ ਦੀ ਮਾਇਆ ਹੈ ਜੋ ਮਹਾਰਾਜ ਦੇ ਨਿਕਟ ਹੋਂਦੀ ਹੈ ਤਾਂ
ਬਾਬੇ ਕਹਿਆ ਕਿ ਤਿਥੇ ਓਹ ਸੀਤਾ ਹੈਨ ਜੋ ਜਿਨਾਂ ਨੇ ਮਹਾਰਾਜ ਦੀ ਮਹਿ
ਮਾਂ ਵਿਖੇ ਅਪਨਾ ਮਨ ਪਰੋਤਾ ਹੈ ਅਰ ਅਤਮ ਰੂਪੀ ਹੋਏ ਹਨ ਸੋ ਉਨਾਂ
ਦਾ ਸਰੂਪ ਆਤਮ ਸਾਤਿਆਂ ਥੀਂ ਤਿਨ ਕਛੁ ਕਹਿਆ ਨਹੀਂ ਜਾਂਦਾ ਅਰ ਨਾ
ਓਹ ਮਰਦੇ ਹੈਨ ਅਰ ਨਾਂ ਓਹ ਠਗੀਦੇ ਹੈਨ ਜੈਸੇ ਕਿ ਕਾਮ ਕ੍ਰੋਧਾਦਿਕ ਜੋ
ਹੈਂ ਤਿਨ ਨੇ ਜੋ ਸੀਤਾਂ ਨੂੰ ਠਗ ਨਹੀਂ ਸਕਦੇ ਜੋ ਜਿਨਾਂ ਦੇ ਮਨ ਵਿਚ ਭਗਵੰ
ਤ ਦਾ ਨਾਮ ਨਿਵਾਸ ਕਰਦਾ ਹੈ ਅਰ ਤਿਥੇ ਭਗਤਾਂ ਦੇ ਕਈ ਲੋਅ ਵ
ਸਦੇ ਹਨ ਅਰ ਲੋਅ ਕਹੀਏ ਜੈਸੇ ਖੇਤ੍ਰੀ ਦਾ ਏਕ ਲਉ ਕੰਟ ਲਈਦੇ
ਅਰ ਹੋਰ ਉਪਜੈ ਤੈਸੇ ਜੋ ਆਗੇ ਹੋਏ ਹੈਂ ਜੋ ਭੀ ਮਹਾਰਾਜ ਦੀ ਭਗਤ ਵਿ
ਚ ਹੋਏ ਹਨ ਅਤੇ ਜੋ ਆਗੇ ਹੋਵਹਿਗੇ ਸੋ ਭੀ ਮਹਾਰਾਜ ਦੀ ਭਗਤ ਵਿਚ
ਸਮਾਵੈਂਗੇ ਤਾਂ ਤੇ ਓਹ ਸਦਾ ਆਨੰਦ ਕਰਦੇ ਹੈਨ ਜਿਸ ਦੇ ਰਿਦੇ ਭਗਵਾਨ
ਵਸਦਾ ਹੈ ਅਰ ਸਚ ਖੰਡ ਜੋ ਸਾਧ ਸੰਗਤਿ ਹੈ ਉਸ ਦੇ ਵਿਚ ਨਿਰੰਕਾ
ਰ ਵਸਦਾ ਹੈ ਅਰ ਜੋ ਸਾਧ ਸੰਗਤਿ ਵਿਚ ਭਾਂਵਣੀ ਕਰ ਕੇ ਜਾਂਦੇ ਹੈਨ
ਤਿਨਾਂ ਉਪਰ ਸਤਿਗੁਰਾਂ ਦੀ ਦ੍ਰਿਸ਼ਟਿ ਹੋਂਦੀ ਹੈ ਅਰ ਓਹ ਨਿਹਾਲ ਹੋਂਦੇ
ਹੈਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸਾਧ ਸੰਗਤ ਦੀ ਚਰਨ ਧੂੜ
ਵਿਚ ਖੰਡ ਬ੍ਰਹਮੰਡ ਮੰਡਲ ਨਿਵਾਸ ਕਰਦੇ ਹਨ ਅਰ ਜੇ ਕੋਈ ਮੰਡਾ
ਨ ਦੇ ਨਾਮ ਦੀ ਮਹਿਮਾ ਕਹੇ ਤਾਂ ਉਸ ਦੇ ਅੰਤ ਦਾ ਅੰਤ ਨਹੀਂ ਪਾਇਆ ਜਾਂ
ਦਾ ਅਰ ਤਿਥੇ ਜੋ ਚਉਦਾਂ ਪੁਰੀਆਂ ਹੈਨ ਅਤੇ ਤ੍ਰੈ ਲੋਇ ਹੈਂ ਸੋ ਸਭ ਆ

ਤਰ੍ਹਾਂ ਦਾ ਹੈ ਜਬ ਜੋ ਖੇਲ ਖੇਲਦੇ ਹਨ ਅਰ ਜੈਸੇ ਜੈਸੇ ਵਾਹਗੁਰੂ ਦਾ ਹੁਕਮ ਹੁੰਦਾ ਹੈ ਤਿਵੇਂ ਤਿਉਂ ਕਾਰ ਕਰਦੇ ਹਨ ਅਰ ਵਾਹਗੁਰੂ ਉਨਾਂ ਨੂੰ ਵੇਖਦਾ ਹੈ ਅਤੇ ਵਿਗਸਦਾ ਹੈ ਅਰ ਉਨਾਂ ਦੇ ਗੁਣਾਂ ਦਾ ਵੀਚਾਰ ਕਰਦਾ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਵਾਹਗੁਰੂ ਦੇ ਨਾਮ ਦੀ ਮਹਿਮਾ ਜੋ ਕਹਣੀ ਹੈ ਸੋ ਸਾਰ ਦੀ ਨਿਆਈ ਕਰੜੀ ਹੈ ਅਰ ਸਾਰ ਸੁਵਰਨ ਨੂੰ ਭੀ ਕਹੀਦਾ ਹੈ ਅਤੇ ਫੁਲਾਦ ਨੂੰ ਭੀ ਕਹੀਦਾ ਹੈ ਸੋ ਜੈਸੇ ਸਾਰ ਹਰ ਕਿਸੇ ਤੇ ਘੜਿਆ ਨਹੀਂ ਜਾਂਦਾ ਤੈਸੇ ਮਹਾਰਾਜ ਦੀ ਮਹਿਮਾ ਹਰ ਕਿਸੇ ਤੋਂ ਕਹੀ ਨਹੀਂ ਜਾਂਦੀ ਅਰ ਜੈਸੇ ਸੁਵਰਨੇ ਨੂੰ ਸੁਨਿਆਰਾ ਹੀ ਘੜਦਾ ਹੈ ਅਰ ਸਾਰ ਨੂੰ ਲੁਹਾਰ ਹੀ ਘੜਦਾ ਹੈ ਤੈਸੇ ਮਹਾਰਾਜ ਦੀ ਮਹਿਮਾ ਭਗਤ ਹੀ ਉਚਾਰਦੇ ਹੈਂ

॥੩੭॥ ਜਤੁ ਪਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ
ਹਥੀਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿ
ਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ
ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥
॥੩੮॥ ਸਲੋਕੁ ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹ
ਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆਂ ਬੁਰਿਆਈਆਂ ਵਾਚੈ ਧਰਮੁ ਹਦੂਰਿ ॥ ਕਰਮੀ
ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗ
ਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

ਸਿਧਾਂ ਪੁਛਿਆ ਸਬਦ ਦਾ ਸਾਰ ਕਿਸੇ ਕਰ ਘੜੀਏ ਤਾਂ ਬਾਬੇ ਆਖਿਆ ਜਤ ਦਾ ਪਹਾਰਾ ਹੋਵੇ ਸੋ ਜਤ ਭੀ ਦੁਇ ਪ੍ਰਕਾਰ ਦਾ ਹੈ ਜੋ ਗ੍ਰਿਹਸਥੀ ਦਾ ਜਤ ਆਪਣੀ ਇਸਤ੍ਰੀ ਬਿਨਾ ਹੋਰ ਬੇਧਿਆਨ ਨਹੀਂ ਕਰਨਾ ਅਰ ਅਤੀਤ ਦਾ ਜਤ ਏਹ ਹੈ ਜੋ ਕਿਸੇ ਇਸਤ੍ਰੀ ਅਰ ਲੜਕੇ ਵਲ ਦੇਖਣਾ ਨਹੀਂ ਸੋ ਏਹ ਪਹਾਰਾ ਕਰਕੇ ਅਰ ਜੋ ਕਾਰਜ ਕਰਨਾ ਧੀਰਜ ਨਾਲ ਕਰਨਾ ਸੋ ਏ ਧੀਰਜ ਸੁਨਿਆਰਾ ਕਰੇ ਤੇ ਅਹਰਣ ਦੀ ਨਿਆਈਂ ਮਤ ਆਪਣੀ ਅਚੱਲ

ਕਰੇ ਅਰ ਵੇਦਾਂਤੇ ਗੁਰਾਂ ਦੇ ਬਚਨਾਂ ਦੇ ਹੋਂਥੈ ਕੇ ਬਨਾਏ ਅਰ ਪਰਮੇਸਰ
ਤੇ ਸਤਿਗੁਰਾਂ ਦਾ ਜੋ ਭਉ ਮਨ ਵਿਚ ਰਖਣਾ ਹੈ ਸੋ ਖਲਾਂ ਕਰੇ ਅਰ ਇ
ਦ੍ਰੀਆਂ ਤੇ ਵਾਸਨਾਂ ਦਾ ਰੋਕਣਾ ਇਸ ਤਪ ਦੀ ਅਗਨਿ ਕਰੇ ਸੋ ਇਸ ਅ
ਗਨ ਨਾਲ ਮਨ ਨੂੰ ਤਪਾਏ ਅਰ ਜੋ ਸਭਸ ਨਾਲ ਭਾਉ ਕਰਨਾ ਹੈ ਏਹੁ ਭਾਂ
ਡਾ ਕਰੇ ਅਰ ਜੋ ਮਨ ਵਿਚ ਅੰਮ੍ਰਿਤ ਨਾਮ ਜਪਣਾ ਏਹੁ ਭਾਂਡੇ ਵਿਚ ਢਾ
ਲੇ ਸੋ ਸਰੀਰ ਟਕਸਾਲ ਸਾਧ ਸੰਗਤ ਹੈ ਅਰ ਤਿਸ ਵਿਚ ਗੁਰਾਂ ਦਾ ਸ
ਬਦ ਘੜੀਦਾ ਹੈ ਅਰ ਏਹ ਤੀ ਆਪਣੇ ਮਨ ਨੂੰ ਸੁਧ ਕਰੇ ਅਰ ਗੁਰ
ਦੇ ਸਬਦ ਵਿਚ ਧਰੇ ਤਾਂ ਇਸ ਦਾ ਮਨ ਘੜੀਏ ਪਰ ਜਿਨਾਂ ਨੂੰ ਗੁਰ
ਦੀ ਕ੍ਰਿਪਾ ਦੀ ਨਦਰਿ ਹੈ ਉਨਾਂ ਨੂੰ ਭਗਤਿ ਦੀ ਕਾਰ ਹੋਂਦੀ ਹੈ ਗੁਰੂ ਨਾ
ਨਕ ਜੀ ਕਹਿੰਦੇ ਹਨ ਕਿ ਜਿਨਾਂ ਨੂੰ ਮਹਾਰਾਜ ਦੀ ਭਗਤਿ ਪ੍ਰਾਪਤਿ ਹੋਂਦੀ ਹੈ
ਓਹ ਨਦਰੀ ਜੋ ਪਰਮਾਤਮਾ ਹੈ ਅਰ ਸਭ ਸੇ ਦਾ ਬ੍ਰਿਹ ਹੈ ਸੋ ਉਸ ਨੂੰ
ਆਪਣੀ ਬੁਧ ਦੇ ਨੇਤ੍ਰਾਂ ਕਰ ਦੇਖਦੇ ਹੈਂ ਅਰ ਜਿਨਾਂ ਬੁਧ ਦੇਉ ਜਲ ਹੋ
ਇਆਂ ਪ੍ਰਮਤ ਮਾਂ ਦਾ ਦਰਸਨ ਨਹੀ ਹੁੰਦਾ ਅਰ ਸਾਧ ਸੰਗਤਿ ਅਰ
ਨਾਮੁ ਜਿਨਾਂ ਬਾਧ ਉਜਲ ਨਹੀ ਹੁੰਦੀ ॥੩੮॥ ਸਿਧਾਂ ਪੁਛਿਆ ਕਿ
ਸਾਰੀ ਸ੍ਰਿਸਟੀ ਦਾ ਗੁਰੂ ਕੌਣ ਹੈ ਤਾਂ ਬਾਬੇ ਸਲੋਕ ਕਹਿਆ ਸੋ ਤਿਸ
ਦਾ ਵੀਚਾਰ ਕਿ ਪਵਣ ਸਭਸ ਦਾ ਗੁਰੂ ਹੈ ਕਯੋਂ ਕਿ ਜਿਸ ਵੇਲੇ ਬ੍ਰਹਮੇ
ਨੇ ਮਾਨੁਖ ਦਾ ਸਰੀਰ ਉਤਪਤਿ ਕੀਤਾ ਤਬ ਸਭ ਇੰਦ੍ਰੀਆਂ ਆਪਸ
ਵਿਚ ਵਿਰੋਧ ਕਰਨ ਲਗੀਆਂ ਜੋ ਨੇਤ੍ਰ ਕਹਿਨ ਅਸੀ ਉਤਮ ਹਾਂ ਕਯੋਂ
ਜੋ ਅਸੀ ਦੇਖ ਕੇ ਮਨ ਨੂੰ ਖਬਰ ਦੇਂਦੇ ਹਾਂ ਅਰ ਕੰਨਾਂ ਕਹਿਆ ਅਸੀਂ
ਉਤਮ ਹਾਂ ਜੋ ਸੁਣਦੇ ਅਸੀ ਹਾਂ ਅਰ ਰਸਨਾ ਕਹਿਆ ਕਿ ਮੈਂ ਉਤਮ
ਹਾਂ ਜੋ ਮੈਂ ਬੋਲਦੀ ਹਾਂ ਅਰ ਹਥਾਂ ਕਹਿਆ ਕਿ ਅਸੀਂ ਕਰਮ ਕਰਦੇ ਹਾਂ
ਤਾਂ ਤੇ ਅਸੀਂ ਉਤਮ ਹਾਂ ਅਰ ਪੈਰਾਂ ਕਹਿਆ ਕਿ ਅਸੀ ਟੁਰਦੇ ਹਾਂ ਅਰ
ਸਾਧ ਸੰਗਤ ਵਿਚ ਜਾਂਦੇ ਹਾਂ ਤਾਂ ਤੇ ਅਸੀਂ ਉਤਮ ਹਾਂ ਅਰ ਪ੍ਰਾਣਾਂ ਕਹਿਆ
ਅਸੀ ਉਤਮ ਹਾਂ ਤਾਂ ਫਿਰ ਬ੍ਰਹਮੇ ਕਹਿਆ ਕਿ ਜਿਸ ਬਿਨਾਂ ਸਰੀਰ ਦਾ

ਕਾਰਜ ਨਾਵਣੇ ਸੋਈ ਤੁਸਾਡਾ ਗੁਰੂ ਹੈ ਕਯੋਂਕਿ ਹੋਰਨਾਂ ਇੰਦ੍ਰੀਆਂ ਬਕੇ
ਰ ਕੰਮ ਚਲਦਾ ਹੈ ਪਰ ਜਬ ਪ੍ਰਾਨ ਨਿਕਲ ਜਾਂਦੇ ਹਨ ਤਾਂ ਸਰੀਰ ਗਿਰ
ਪੜਦਾ ਹੈ ਤਾਂਤੇ ਪ੍ਰਾਣ ਸਭਸ ਦਾ ਗੁਰੂ ਹੈ ਅਰ ਸਬਦ ਬਾਣੀ ਜਿਤਨੀ
ਹੋਈ ਹੈ ਸੋ ਸਤਿਗੁਰਾਂ ਦੇ ਪ੍ਰਾਣ ਵਿਚ ਹੋਈ ਹੈ ਤਾਂਤੇ ਸਬਦ ਸਭਸ
ਦਾ ਗੁਰੂ ਹੈ ਅਰ ਪਾਣੀ ਸਭਸ ਦਾ ਪਿਤਾ ਹੈ ਕਯੋਂਕਿ ਸੂਰਜ ਦੀਆਂ
ਕਿਰਨਾਂ ਬੀ ਬਦਲਾਂ ਵਿਚ ਪਾਣੀ ਆਂਵਦਾ ਹੈ ਤਾਂ ਜੀਆਂ ਦੀ ਪ੍ਰਤਿਸਟ
ਕੰਭੀ ਵਸਦੀਆਂ ਹੈਂ ਜੋ ਪ੍ਰਿਥਮੇਂ ਬਨਾਸਪਤੀ ਹਰੀ ਹੋਂਦੀ ਹੈ ਅਰ ਚ
ਹ ਜਨਾਵਰ ਖਾਂਦੇ ਹਨ ਸੋ ਉਨਾਂ ਦੇ ਬੀਰਜ ਬੀ ਜਨਾਵਰ ਹੋਂਦੇ ਹਨ
ਅਰ ਪਸੂਆਂ ਬੀ ਪਸੂ ਹੋਂਦੇ ਹਨ ਅਰ ਮਾਨੁਖਾਂ ਬੀ ਮਾਨੁਖ ਹੋਂਦੇ ਹਨ
ਤਾਂਤੇ ਸਭ ਸੋ ਦਾ ਉਤਪਤ ਅਤੇ ਪਵਿਤ੍ਰ ਕਰਨ ਵਾਲਾ ਜਲ ਹੈ ਸੋ ਸਭ
ਸ ਦਾ ਪਿਤਾ ਹੈ ਅਰ ਧਰਤੀ ਸਭ ਸਨੂੰ ਅਧਾਰ ਦੇ ਰਹੀ ਹੈ ਸੋ ਮਾਤਾ ਹੈ
ਅਰ ਦਿਨ ਰਾਤ ਜੀਆਂ ਦੇ ਖਿਲਾਵਨੇ ਵਾਲੇ ਦਾਈ ਦਾਇਆ ਹੈਨ ਅਰ
ਜਗਤ ਈਸਰ ਦਾ ਪੁਤ੍ਰ ਹੈ ਸੋ ਖੇਲਦਾ ਹੈ ਅਰ ਆਪਣੇ ਬੁਰੇ ਅਰ ਭ
ਲੇ ਕਰਮ ਧਰਮ ਰਾਇ ਦੇ ਹਜੂਰ ਵਾਚੀਅਨ ਗੇ ਸੋ ਕਰਮਾਂ ਦੇ ਅਨੁਸਾ
ਰ ਕਿਸੇ ਨੂੰ ਨੇੜੇ ਛੁਟਕਾਰਾ ਹੋਵੇਗਾ ਅਰ ਕਿਸੇ ਨੂੰ ਦੂਰ ਪਰ ਜਿਨਾਂ ਪ
ਰਮੇਸਰ ਦਾ ਨਾਮ ਜਪਿਆ ਹੈ ਸੋ ਕਰਮਾਂ ਦੀ ਮਸਤਕ ਘਾਲ ਗਏ
ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਉਨਾਂ ਮੁਖ ਉਜਲਿਆਂ ਦੇ ਪਿਛੇ
ਕਈਆਂ ਦਾ ਛੁਟਕਾਰਾ ਹੋਂਦਾ ਹੈ ॥ ਸੋ ਜਬ ਜਪਜੀ ਗੋਸਟ ਕੀਤੀ ਤਾਂ
ਸਭਨਾਂ ਸਿਧਾਂ ਮਥਾ ਟੇਕਿਆ ॥ ਬੋਲਹੁ ਜੀ ਵਾਹਗੁਰੂ ਜਪਜੀ
ਦੀ ਗੋਸਟ ਪੂਰੀ ਹੋਈ ਤਬ ਬਾਬਾ ਜੀ ਓਥੋਂ ਅਗੇ ਚਲੇ ॥ ੦॥
ਤਬ ਬਾਬਾ ਜੀ ਬਿਆਰ ਪਰਬਤ ਤੇ ਜਾਇ ਪ੍ਰਾਪਤ ਹੋਏ ਸੋ ਓਥੇ ਦੱਤ
ਤ੍ਰੇਉ ਦਾ ਆਸਨ ਸੀ ਅਰ ਦਤਾਤ੍ਰਿਉ ਸਮਾਧ ਲਾਈ ਬੈਠਾ ਸੀ ਤਬ ਬਾ
ਬਾ ਜੀ ਲਗੇ ਬੁਲਾਵਣ ਸੋ ਜਬ ਦਤਾਤ੍ਰਿਉ ਨ ਬੋਲਿਆ ਤਬ ਬਾਬਾ ਜੀ ਸੂ
ਖਮ ਰੂਪ ਧਾਰਕੇ ਉਸਦੇ ਰਿਦੇ ਵਿਖੇ ਪ੍ਰਵੇਸ ਕਰ ਗਏ ਅਰ ਆਂਦਰੋਂ

ਉਸਦੀ ਸਮਾਧ ਜਾਇ ਖੋਲਿ ਦਿਤੀ ਤਾਂ ਦਤਾਤ੍ਰੇਉ ਜਾਗਿਆ ਤਾਂ ਫਿਰ ਦਤਾਤ੍ਰੇ
ਉ ਨੇ ਪੁਛਿਆ ਕਿ ਈਹਾਂ ਤੋ ਸੰਨਿਆਸੀ ਕ ਅਸਥਾਨ ਹੈ ਸੋ ਤੂੰ ਕਿਉਂ ਕਰ
ਆਇਆ ਹੈ ਤਾਂ ਬਾਬੇ ਕਹਿਆ ਮੈਂ ਪਰਮ ਸੰਨਿਆਸੀ ਹਾ ਅਤੇ ਤੂੰ
ਸੰਪਦਾਰ ਬਾਂਦ ਸੰਨਿਆਸ ਕੀਤਾ ਹੈ ਪਰ ਆਪਣੀ ਪੁਰੀ ਦਾ ਤਾਂ ਸੰਨਿ
ਆਸ ਨਹੀ ਕੀਤਾ ਸੋ ਜਬ ਲਗ ਹਉਮੈਂ ਦਾ ਸੰਨਿਆਸ ਨਾਂ ਹੋਵੈ ਤਉ
ਲਗ ਸੰਨਿਆਸੀ ਨਹੀ ਹੋਵੀਤਾ ਅਰ ਅਸੀ ਐਸੇ ਸੰਨਿਆਸੀ ਹਾਂ ਕਿ
ਮਹਾਰਾਜ ਦੇ ਚਰਨ ਕਮਲ ਬਿਨਾਂ ਹੋਰ ਅਸਥਾਨ ਅਰ ਜਾਗਾਂ ਅਸਾ
ਕਾਈ ਨਹੀਂ ਰਖੀ ਸੋ ਤੇਰੀ ਭੀ ਪੁਰੀ ਦੇਖਕੇ ਅਸੀ ਚਲੇ ਹਾਂ ਤਾਂ ਦਤਾਤ੍ਰੇ
ਉ ਨੇ ਬਾਬੇ ਦੇ ਚਰਨ ਆਇ ਪਕੜੇ ਜੋ ਮੈਨੂੰ ਭੀ ਸੰਨਿਆਸ ਦਾ ਉਪਦੇਸ
ਕਰੋ ਤਬ ਬਾਬਾ ਬੋਲਿਆ ਕਿ ਇਹੁ ਜੋ ਤੂੰ ਧ ਆਪਨੂੰ ਦਤਾਤ੍ਰੇਉ ਜਤਾ
ਹੈ ਸੋਇ ਸੇਦਾ ਤਿਆਗ ਕਰ ਕਪੋ ਜੋ ਚੇਤਨ ਸਕਤ ਸਰਬ ਵਿਚ ਵਿ
ਆਪੀ ਹੋਈ ਹੈ ਸੋ ਜੇ ਉਸ ਚੇਤਨ ਸਕਤ ਨੂੰ ਪਛਾਣੈ ਗਾ ਤਉ ਤੇਰੀ ਹਉਮੈ
ਦੂਰ ਹੋ ਜਾਵੇਗੀ ਤਾਂ ਦਤਾਤ੍ਰੇਉ ਨੇ ਮਥਾ ਟੇਕਿਆ ਅਰ ਕਹਿਆ ਕਿ ਅਗੇ
ਮੈਂ ਚਉਬੀਸ ਗੁਰੂ ਕੀਤੇ ਸਨ ਸੋ ਪਚੀਸਵਾਂ ਗੁਰੂ ਹੁਣ ਤੂੰ ਮਿਲਿਆ
ਹੈ ਪਰ ਸਿਰ ਗੁਰੂਆਂ ਦਾ ਗੁਰੂ ਤੂੰ ਮਿਲਿਆ ਹੈਂ ॥ ਤਬ ਬਾਬਾ ਜੀ
ਉਥੋਂ ਤੁਰਕੇ ਅਰ ਗਏ ਸੋ ਅਲਲਾ ਗੀਨਦੇ ਜਾਇ ਪ੍ਰਾਪਤ ਭੁਏ ਤਾਂ ਫਿ
ਰ ਓਥੇ ਪ੍ਰਹਲਾਦ ਭਗਤ ਆਚਰਨੀ ਲਗਾ ਤਾਂ ਬਚਨ ਹੋਇਆ ਇਸ
ਪੁਰੀ ਦੇ ਲੋਕ ਕੌਨ ਹਨ ਤਾਂ ਪ੍ਰਹਲਾਦ ਨੇ ਕਹਿਆ ਕਿ ਜੋ ਵਿਸਨ ਦੇ ਉਪਾ
ਸਕੀ ਹੈਨ ਅਰ ਜਿਨ ਕੇ ਜੋਤ ਮਈ ਸਰੀਰ ਹਨ ਅਤੇ ਜਬ ਮਹਾਂ ਪ੍ਰਲੈ ਹੋ
ਤੀ ਹੈ ਤਉ ਭੀ ਇਸ ਪੁਰੀ ਕੋ ਖੇਦ ਨਹੀ ਹੋਤਾ ਅਤੇ ਫਿਰ ਪ੍ਰਹਿਲਾਦ ਨੇ ਪੁ
ਛਿਆ ਕਿ ਤੁਸੀ ਆਪਣਾ ਨਾਮ ਕਹੋ ਤਬ ਬਾਬੇ ਕਹਿਆ ਕਿ ਅਸਾਡਾ ਨਾਮ
ਨਾਨਕ ਹੈ ਪਰ ਤੁਧ ਜੋ ਨਾਰਦ ਤੋਂ ਸੁਨਕੇ ਰਾਮ ਦਾ ਨਾਮ ਦ੍ਰਿੜ ਕੀਤਾ ਹੈ
ਤਾਂ ਹੀਂ ਤੇਰੇ ਦਰਸਨ ਨੂੰ ਆਏ ਹਾਂ ਅਰ ਅਸੀ ਭੀ ਨਾਮ ਦੇ ਉਪਾਸਕ ਹਾਂ
ਤਾਂ ਪ੍ਰਹਿਲਾਦ ਪੁਛਿਆ ਨਾਮ ਦਾ ਪੇਡੂ ਕਿਆ ਹੈ ਅਰ ਨਾਮ ਦਾ ਫੂਲ ਕਿ

ਆ ਹੈ ਅਰ ਨਾਮ ਦਾ ਫਲ ਕਿਆ ਹੈ ਤਾਂ ਬਾਬਾ ਬੋਲਿਆ ਕਿ ਨਾਮ ਦਾ
ਜੋ ਪੇੜ ਹੈ ਸੋ ਜਗਤ ਤੋਂ ਵੈਰਾਗ ਅਰ ਸਾਧ ਸੰਗਤ ਦਾ ਮੇਲ ਅਰ
ਨਾਮ ਦਾ ਜੋ ਫੁਲ ਹੈ ਸੋ ਭਾਉ ਅਰ ਭਗਤ ਅਰ ਗਿਆਨ ਅਤੇ ਧਿਆ
ਨ ਅਰ ਨਾਮ ਕਾ ਜੋ ਫਲ ਹੈ ਸੋ ਮੈਂ ਕਿਹਨਾ ਹੀਂ ਇਕ ਵਾਹਿਗੁਰੂ ਜੀ ਹੈ
ਤਾਂ ਪ੍ਰਹਿਲਾਦ ਕਹਿਆ ਕਿ ਅਗੇ ਭੀ ਨਾਰਦ ਥੀਂ ਏਵੈਂ ਸੁਣਿਆ ਸੀ ਅਰ
ਅਨਵਿਰਤੀ ਅਨਭਵ ਕਰਕੈ ਏਹੋ ਦ੍ਰਿੜ ਕੀਤਾ ਸੀ ਪਰ ਤੁਸਾਡੇ
ਦਰਸਨ ਕਰਕੈ ਅਤੀ ਦ੍ਰਿੜ ਪ੍ਰਤੀਤ ਹੋਈ ਹੈ॥ ਤਾਂ ਬਾਬਾ ਜੀ ਪ੍ਰਹਲਾਦ
ਨੂੰ ਉਪਦੇਸ ਕਰਕੈ ਧ੍ਰੂ ਭਗਤ ਦੀ ਪੁਰੀ ਨੂੰ ਗਏ ਸੋ ਧ੍ਰੂ ਭਗਤ ਦੀ
ਪੁਰੀ ਜੋ ਹੈ ਸੋ ਸਚ ਖੰਡ ਦੇ ਸਾਮ੍ਹਨੇ ਹੈਂ ਅਰ ਬੈਕੁੰਠ ਧਾਮ ਦੇ ਨਿਕਟ
ਹੀ ਹੈ ਪਰ ਧ੍ਰੂ ਅਗੇ ਵਿਸਨ ਜੀ ਦਾ ਧਿਆਨ ਲਗਾਈ ਬੈਠਾ ਸੀ
ਜੋ ਜਬ ਬਾਬਾ ਜੀ ਜਾਇ ਬੈਠੇ ਤਾਂ ਧ੍ਰੂ ਦੀ ਸਮਾਧ ਖੁਲ ਗਈ ਅਤੇ
ਜੋ ਵੇਖੇ ਤਾਂ ਜੈਸਾ ਵਿਸਨ ਦਾ ਮੈਂ ਧਿਆਨ ਕਰਦਾ ਸਾਂ ਸੋ ਮੇਰੇ ਦ੍ਰਿਸਟ
ਅਗੋਚਰ ਬੈਠਾ ਹੈ ਤਾਂ ਧ੍ਰੂ ਨੇ ਅਸਟਾਂਗ ਡੰਡਉਤ ਕੀਤੀ ਅਤੇ ਕਹਿ
ਆ ਕਿ ਅਜ ਅਸਾਡੇ ਬਡੇ ਭਾਗ ਹਨ ਜੋ ਅਸਾਂ ਨੂੰ ਪ੍ਰਤਖ ਦਰਸਨ ਦਿ
ਤਾ ਹੈ ਤਾਂ ਬਚਨ ਹੋਇਆ ਤੇਰੇ ਉਪਦੇਸ ਵਾਸਤੇ ਅਸੀਂ ਇਥੇ ਆਏ
ਹਾਂ ਅਰ ਤੈਨੂੰ ਇਹ ਪੁਛਤੇ ਹੈਂ ਕਿ ਤੂੰ ਜੋ ਵੈਕੁੰਠ ਦੇ ਸਨਮੁਖ ਰਹਿੰਦਾ
ਹੈਂ ਅਤੇ ਅਸਾਡੇ ਵਿਸਨ ਰੂਪ ਦਾ ਧਿਆਨ ਕਰਦਾ ਹੈਂ ਸੋ ਤੂੰ ਵਿਸਨ
ਅਰ ਵੈਕੁੰਠ ਸਰਗੁਣ ਜਾਣਤਾ ਹੈਂ ਕਿ ਨਿਰਗੁਣ ਜਾਣਤਾ ਹੈਂ ਤਾਂ ਧ੍ਰੂ
ਨੇ ਕਹਿਆ ਕਿ ਮੈਂ ਨਿਰਗੁਣ ਜਾਣਤਾ ਹੈਂ ਤਾਂ ਬਚਨ ਹੋਇਆ ਕਿ
ਇਹ ਤਾਂ ਮੇਰਾ ਸਰਗੁਨ ਰੂਪ ਹੈ ਕਿਉਂ ਕਿ ਇਹ ਵੈਕੁੰਠ ਭੀ ਲੈ ਹੋਣ ਵਾ
ਲਾ ਹੈ ਪਰ ਜਿ ਜੋ ਚੇਤਨ ਸਤਾ ਹੈ ਸੋ ਤੁਝ ਮੈਂ ਭੀ ਅਰ ਮੁਝ ਮੈਂ ਭੀ ਅ
ਰ ਵੈਕੁੰਠ ਮੈਂ ਭੀ ਅਰ ਸਾਰੇ ਜਗਤ ਮੈਂ ਭੀ ਏਕ ਹੀ ਹੈ ਅਰ ਸਜਾਤੀ
ਵਿਜਾਤੀ ਸੁਗਾਤ੍ਰਿ ਤੀਨ ਭੇਦਾਂ ਥੀਂ ਰਹਿਤ ਹੈ ਸੋ ਸਜਾਤੀ ਕਹੀਏ ਮਨੁਖ
ਪਾਸ ਮਨੁਖ ਹੋਵੈ ਅਤੇ ਵਿਜਾਤੀ ਕਹੀਏ ਜੈਸੇ ਮਨੁਖ ਪਾਸ ਬ੍ਰਿਛ

ਕ੍ਰਿਤ ਹੋਵੈ ਅਰ ਮੁਕਤਿ ਕਹੀਦੇ ਜੋ ਅਗੇ ਹੋਵਨ ਸੋ ਤੂੰ ਆਪਣੇ ਅੰਤਰ ਗਤਿ ਧਿਆਨ ਕਰ ਕਹੋ ਕਿ ਤੇਰੇ ਅੰਤਰ ਹੀ ਸਭੁ ਕੁਛ ਹੈ ॥ ॥ਸਭਕਿਛੁ ਘਰਿ ਮਾਹਿ ਬਾਹਰਿ ਨਾਹੀ। ਬਾਹਰਿ ਟੋਲੈ ਸੋ ਭਰਮ ਭੁਲਾਹੀ॥ ਤਾਂ ਫਿਰ ਧ੍ਰੂ ਹਰਿ ਭਗਤਿ ਧਿਆਨ ਕਰ ਦੇਖੇ ਤਾਂ ਕਿਆ ਦੇਖੇ ਜੋ ਗੁਰੂ ਨਾਨਕ ਜੀ ਦਾ ਰੂਪ ਧਾਰੀ ਬੈਠੇ ਹਨ ਤਾਂ ਧ੍ਰੂ ਹਰ ਅਰਦਾਸ ਕੀਤੀ ਕਿ ਮਹਾਰਾਜ ਓਹ ਸਰੂਪ ਕੀ ਦਿਖਲਾਇਆ ਹੈ ਅਤੇ ਇਹ ਸਰੂਪ ਕੀ ਦਿਖਲਾਇਆ ਹੈ ਤਾਂ ਬਾਬਾ ਬੋਲਿਆ ਕਿ ਅਸੀਂ ਕਲਜੁਗ ਦੇ ਉਧਾਰ ਕਰਨ ਵਾਸਤੇ ਮਾਨਸੀ ਸਰੂਪ ਧਾਰ ਕੇ ਗਏ ਸੇ ਸੋ ਕਿਤਨਿਆਂ ਕਾ ਗੋਸਟਾਂ ਕਰਕੇ ਉਧਾਰ ਕੀਤਾ ਹੈ ਅਉਰ ਜੋ ਖੇਮੇ ਗਹਿਰੇ ਹਨ ਸੋ ਤਿਨਾਂ ਦਾ ਸਬਦ ਨੂੰ ਸੁਨਕੇ ਉਧਾਰ ਹੋਵੇ ਗਾ ਅਰ ਸਬਦ ਨੂੰ ਸੁਣ ਕੇ ਜਰ ਗੁਣ ਨਿਰਗੁਣ ਨੂੰ ਇਕ ਰੂਪ ਜਾਣਨਗੇ ਅਤੇ ਜੋ ਨਾਮ ਦੀ ਉਪਾਸਨਾ ਕਰਨਗੇ ਤਾਂ ਉਨਾਂ ਦਾ ਭੀ ਉਧਾਰ ਹੋਵੇ ਗਾ ਅਤੇ ਅਬ ਹਮ ਬਿਸਨ ਕੇ ਦਰਸਨ ਨੂੰ ਚਲੇ ਹੈਂ ਸੋ ਬਿਸਨ ਨੂੰ ਕਲਜੁਗ ਦੀ ਸਾਰੀ ਵਾਰਤਾ ਕਰਕੈ ਅਰ ਆਗਿਆ ਲੈਕਰ ਫੇਰ ਮਾਤ ਲੋਕ ਨੂੰ ਜਾਵਾਂਗੇ ਤਾਂ ਧ੍ਰੂ ਨੇ ਮਥਾ ਟੇਕਿਆ ਅਰ ਕਹਿਆ ਕਿ ਅਗੇ ਮੈਂ ਆਪ ਨੂੰ ਨਿਰਲਾਂ ਜਾਣਦਾ ਸਾਂ ਅਤੇ ਬਿਸਨ ਨੂੰ ਨਿਰਾਲਾ ਜਾਣਦਾ ਸਾਂ ਪਰ ਹੁਣ ਤੂਸਾਂ ਤੇ ਉਪਦੇਸ ਕਰਕੇ ਮੈਨੂੰ ਅੰਦਰ ਹੀ ਨਜਰ ਆਇਆ ਹੈ ਤਾਂ ਫਿਰ ਬਾਬਾ ਜੀ ਉਥੋਂ ਵੈਕੁੰਠ ਧਾਮ ਨੂੰ ਗਏ ॥ ਜੋ ਜੈਸੇ ਮਸਾਲਾ ਅਗਨ ਕੁੰਡ ਮੈਂ ਜਾਇ ਕੇ ਇਕਠੀ ਹੋਵੈ ਤੈਸੇ ਬਿਸਨ ਕੇ ਸਰੂਪ ਮੈਂ ਜਾਇ ਲੀਨ ਹੂਏ ਤਾਂ ਬਿਸਨ ਪੁਛਿਆ ਜੋ ਕਾਰਜ ਕਰ ਆਏ ਹੋ ਕਿ ਕਿਛੁ ਰਹਿੰਦਾ ਹੈ ਤਾਂ ਬਾਬੇ ਅਰਦਾਸ ਕੀਤੀ ਕਿ ਤੀਨ ਕੁਟਾਂ ਮੈਂ ਤੁਮਾਰੀ ਕਿਰਪਾ ਕਰ ਸਤਿਨਾਮ ਕਾ ਚਕ੍ਰ ਫੇਰ ਆਇਆ ਹਾਂ ਅਰ ਚਉਥੀ ਪਸਚਮ ਕੀ ਕੂਟ ਰਹਿੰਦੀ ਹੈ ਜੋ ਉਥੇ ਮਲੇਛਾਂ ਵਿਚ ਤੁਸਾਂ ਆਪਣੀ ਜੋਤ ਰਖ ਦਿਤੀ ਹੈ ਅਰ ਓਹ ਗਊ ਬ੍ਰਾਹਮਣ ਦੇ ਦੋਖੀ ਹੋ ਰਹੇ ਹਨ ਅ

ਜੁਗਤਾ॥ ਕਵਨ ਸੁ ਅਵੈ ਕਵਨ ਸੁ ਜਾਇ॥ ਕਵਣ ਸੁ ਤ੍ਰਿਭਵਣ
ਰਹਿਆ ਸਮਾਇ॥੧੨॥ ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ
ਅੰਤਰਿ ਬਾਹਰਿ ਸਬਦੁ ਸੁ ਜੁਗਤਾ॥ ਮਨਮੁਖਿ ਬਿਨਸੈ ਆਵੈ
ਜਾਇ॥ ਨਾਨਕ ਗੁਰਮੁਖ ਸਾਚ ਸਮਾਇ॥੧੩॥ ਕਿਉਂ ਕਰਿ ਬਾ
ਧਾ ਸਰਪਨਿ ਖਾਧਾ॥ ਕਿਉਂ ਕਰਿ ਖੋਇਆ॥ ਕਿਉਂ ਕਰਿ ਲਾਧਾ॥ ਕਿ
ਉਂ ਕਰਿ ਨਿਰਮਲ॥ ਕਿਉਂ ਕਰਿ ਅੰਧਿਆਰਾ॥ ਇਹੁ ਤਤੁ ਬੀਚਾਰੈ
ਸੋ ਗੁਰੂ ਹਮਾਰਾ॥੧੪॥ ਤਾਂ ਸਿਧਾਂ ਪੁਛਿਆ ਕਿ ਪਰਮਾਤਮਾ ਗੁਪਤ ਕਿ
ਥੇ ਹੈ ਅਰ ਪ੍ਰਗਟ ਕਿਥੇ ਹੈ ਅਰ ਅੰਤਰ ਬਾਹਰ ਇਕ ਰਸ ਕਿਥੇ ਹੈ ਅਤੇ
ਆਂਵਦਾ ਜਾਂਵਦਾ ਕਿਵੇਂ ਕਰ ਹੈ ਅਤੇ ਸਮਾਇ ਕਿਉਂ ਕਰ ਰਹਿੰਦਾ ਹੈ॥੧੨॥
ਤਾਂ ਬਾਬੇ ਕਹਿਆ ਜੈਸੇ ਸਾਰੀ ਧਰਤੀ ਵਿਚ ਜਲ ਗੁਪਤ ਹੈ ਅਰ ਜਿਥੇ
ਅਦਰਨ ਨਹੀਂ ਤਿਥੈ ਪਰਗਟ ਹੈ ਤੈਸੇ ਆਰੀਆਂ ਵਿਚ ਆਤਮਾ ਗੁਪਤ ਹੈ
ਤੇ ਗਿਆਨ ਕਰ ਪਰਗਟ ਹੋਂਦਾ ਹੈ॥੧੩॥ ਤਾਂ ਸਿਧਾਂ ਪੁਛਿਆ ਏਹ ਮ
ਨ ਆਰੀਆਂ ਦੇ ਬੰਧਨਾਂ ਵਿਚ ਕਿਉਂ ਕਰ ਬਾਧਾ ਹੈ ਅਤੇ ਆਵਿਦਿਆ ਰੂਪੀ
ਸਰਪਨੀ ਨੇ ਕਿਵੇਂ ਕਰ ਖਾਧਾ ਹੈ ਅਤੇ ਏਹ ਤਾਂ ਬ੍ਰਹਮ ਸਰੂਪ ਹੈ ਜੀ ਇ
ਸਨੇ ਆਪਣਾ ਸਰੂਪ ਕਿਉਂ ਕਰ ਗਵਾਇਆ ਹੈ ਅਰ ਫੇਰ ਕਿਸ ਨੂੰ ਮਿਲ
ਕੇ ਲਧਾ ਹੈ ਅਰ ਇਹ ਮਨ ਨਿਰਮਲ ਕਿਵੇਂ ਕਰ ਹੋਂਦੈ ਅਤੇ ਮੈਲਾ ਕਿਵੇਂ
ਕਰ ਹੋਇਆ ਹੈ ਤੇ ਜੋ ਇਸ ਤਤ ਗਿਆਨ ਦਾ ਵਿਚਾਰ ਦੇਵੈ ਸੋਈ ਅਸ
ਡਾ ਗੁਰੂ ਹੈ॥੧੪॥ ਦੁਰਮਤਿ ਬਾਧਾ ਸਰਪਨਿ ਖਾਧਾ॥ ਮਨ
ਮੁਖਿ ਖੋਇਆ ਗੁਰਮੁਖਿ ਲਾਧਾ॥ ਸਤਿਗੁਰੁ ਮਿਲੈ ਅੰਧੇਰਾ ਜਾਇ॥
ਨਾਨਕ ਹਉਮੈ ਮੇਟਿ ਸਮਾਇ॥੧੫॥ ਤਿਸਕਾ ਵੀਚਾਰ॥ ਬਾਬਾ
ਜੀ ਕਹੇ ਹੈਂ ਕਿ ਦੁਰਮਤ ਜੋ ਮਨ ਵਿਚ ਵਿਖਿਆਂ ਦੀ ਪ੍ਰੀਤ ਹੈ ਸੋ ਇਸ ਦਾ
ਬਧਾ ਹੋਇਆ ਦੇਹ ਦੇ ਭੋਗਾਂ ਵਿਚ ਫਾਥਾ ਹੋਇਆ ਹੈ ਅਰ ਅਵਿਦਿਆ
ਰੂਪੀ ਸਰਪਨੀ ਨੇ ਖਾਧਾ ਹੈ ਅਤੇ ਜਿਨਾਂ ਮਨ ਵਲ ਮੁਖ ਕੀਤਾ ਹੈ ਉਨਾਂ ਆ
ਤਮਾ ਗਿਆਨ ਖੋਇਆ ਹੈ ਤੇ ਜਿਨਾ ਗੁਰੂ ਵਲ ਮੁਖ ਕੀਤਾ ਹੈ ਉਨਾਂ ਆਤਮ

ਗਿਆਨ ਸਧਾ ਹੈ ਅਰ ਜੋ ਸਤਿਗੁਰੂ ਨੂੰ ਮਿਲਦੇ ਹਨ ਤਾਂ ਤਿਨਾਂ ਦੇ ਵਚਨ ਸੁਣ ਕੇ ਆਗਿਆਨ ਦਾ ਅੰਧੇਰਾ ਮਿਟਦਾ ਹੈ ਗੁਰੂ ਨਾਨਕ ਜੀ ਕਹਿ ਦੇ ਹੈਨ ਕਿ ਜੇ ਹਉਮੈ ਮਿਟਦੀ ਹੈ ਤਾਂ ਦਾਸ ਗੁਰੂ ਵਿਚ ਸਮਾ ਜਾਂਦਾ ਹੈ॥੫

॥ਸੁੰਨਿ ਨਿਰੰਤਰਿ ਦੀਜੈ ਬੰਧੁ॥ ਉਡੈ ਨ ਹੰਸਾ ਪੜੈ ਨ ਕੰਧੁ॥ ਸਹਜ
ਗੁਫਾ ਘਰਿ ਜਾਣੈ ਸਾਚਾ॥ ਨਾਨਕ ਸਾਚੇ ਭਾਵੈ ਸਾਚਾ॥੧੬॥ਃ॥

ਜੈਸੇ ਜੋਗੀ ਮਨ ਨੂੰ ਦਸਵੇਂ ਦੁਆਰ ਵਿਚ ਪ੍ਰਾਣਾਂ ਸੰਜੁਗਤ ਬੰਨਦੇ ਹੈਨ ਤੈਸੇ ਗਿਆਨੀ ਚੇਤਨ ਰੂਪ ਜੋ ਸੁੰਨ ਹੈ ਉਸ ਵਿਚ ਮਨ ਬੰਨਦੇ ਹਨ ਅਤੇ ਜਬ ਲਗ ਪ੍ਰਾਣ ਨਹੀ ਉਡਦੇ ਤਬ ਲਗ ਸਰੀਰ ਨਹੀਂ ਗਿਰਤਾ ਅਰ ਜੈਸੇ ਜੋਗੀ ਗੁਫਾ ਵਿਚ ਬੈਠ ਕੇ ਆਪਣੇ ਸਰੀਰ ਵਿਚ ਆਤਮ ਜੋਤ ਲਭਦੇ ਹਨ ਤੈਸੇ ਸਾਧ ਸਾਂਤਿ ਦੀ ਗੁਫਾ ਵਿਚ ਕਰਤਾਰ ਨੂੰ ਦੇਖਦੇ ਹਨ ਗੁਰੂ ਨਾਨਕ ਜੀ ਕਹਿਦੇ ਹਨ ਕਿ ਜੋ ਸਚ ਨਾਲ ਭੁਰਕਾਂਵਦੇ ਹਨ ਸੋਈ ਸਚੇ ਹਨ ॥੧੬॥ ਤਾਂ ਫੇਰ ਸਿਧਾਂ ਨੇ ਪ੍ਰਸਨ ਕੀਤਾ ॥ਗਾ

॥ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥ ਕਿਸੁ ਕਾਰਣਿ ਇਹੁ ਭੇਖੁ
ਨਿਵਾਸੀ॥ ਕਿਸੁ ਵਖਰ ਕੇ ਤੁਮ ਵਣਜਾਰੇ॥ ਕਿਉ ਕਰਿ ਸਾ
ਥੁ ਲੰਘਾਵਣਹਾਰੇ॥੧੭॥

ਤਿਸ ਦਾ ਬੀਚਾਰ॥ ਸਿਧਾਂ ਪੁਛਿਆ ਤੂੰ ਘਰ ਨੂੰ ਛਡ ਕੇ ਉਦਾਸੀ ਕਿਉਂ ਹੋਇਆ ਹੈਂ ਅਤੇ ਫੇਰ ਇਸ ਭੇਖ ਗ੍ਰਿਹਸਤ ਵਿਚ ਨਿਵਾਸ ਕਿਉਂ ਕੀਤਾ ਹਈ ਅਰ ਕਿਸ ਪਦਾਰਥ ਦੇ ਤੂੰ ਵਣਜਾਰਾ ਹੈਂ ਅਤੇ ਇਤਨਾ ਜੋ ਸਾਥ ਬਣਾਇਆ ਹਈ ਸੋ ਇਸ ਨੂੰ ਪਾਰ ਕਿਉਂ ਕਰ ਉਤਾਰੇਂਗਾ॥੮

॥ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾ
ਸੀ॥ ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰ
ਸਿ ਪਾਰੇ॥੧੮॥

ਤਾਂ ਬਾਬੇ ਕਹਿਆ ਸਿਤਾਂ ਦੇ ਖੋਜ ਵਾਸਤੇ ਅਸੀ ਉਦਾਸੀ ਹੋਏ ਹਾਂ ਅਤੇ ਗੁਰਮੁਖਾਂ ਦੇ ਦਰਸਨ ਵਾਸਤੇ ਇਸ ਭੇਖ ਵਿਚ ਵਾਸ ਕੀਤਾ ਹੈ ਅਰ ਸਚ ਵਖਰ ਕੇ ਹਮ ਵਣਜਾਰੇ ਹਾਂ ਗੁਰੂ ਨਾਨਕ ਜੀ

ਕਹਿੰਦੇ ਹਨ ਕਿ ਜੋ ਗੁਰੂ ਦੇ ਬਚਨ ਸੁਣਦੇ ਹਨ ਅਤੇ ਗੁਰਮੁਖਾਂ ਨਾਲ ਪ੍ਰੀ 
ਤਿ ਕਰਦੇ ਹਨ ਸੋ ਪਾਰ ਉਤਰਦੇ ਹਨ ॥੧੮॥੮॥੮॥

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥ ਕਾਹੇ ਕਉ ਤੁਝੁ ਇਹੁ
ਮਨੁ ਲਾਇਆ ॥ ਕਿਤੁ ਬਿਧਿ ਆਸਾ ਮਨਸਾ ਖਾਈ ॥ ਕਿਤੁ ਬਿਧਿ
ਜੋਤਿ ਨਿਰੰਤਰਿ ਪਾਈ ॥ ਬਿਨੁ ਦੰਤਾ ਕਿਉ ਖਾਈਐ ਸਾਰੁ ॥ ਨਾਨਕ
ਸਾਚਾ ਕਰਹੁ ਬੀਚਾਰੁ ॥੧੯॥ ਸਤਿਗੁਰ ਕੈ ਜਨਮੇ ਗਵਨੁ ਮਿਟਾ
ਇਆ ॥ ਅਨਹਦ ਰਾਤੇ ਇਹੁ ਮਨੁ ਲਾਇਆ ॥ ਆਸਾ ਮਨਸਾ ਸ
ਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥ ਤ੍ਰੈ ਗੁਣ ਮੇਟੈ
ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥੨੦॥੮॥੮॥

ਤਾਂ ਸਿਧਾਂ ਪੁਛਿਆ ਹੇ ਪੁਰਖਾ ਪ੍ਰਿਥਮੇਂ ਤੂ ਅਤੀਤ ਸੇ ਅਤੇ ਹੁਣ ਤੂੰ ਫਿਰ
ਗ੍ਰਿਹਸਤੀ ਦਾ ਭੇਖ ਵਟਾਇਆ ਹੈ ਸੋ ਤੁਧ ਆਪਣਾ ਮਨ ਕਿਸ ਨਾਲ
ਲਾਇਆ ਹੈ ਅਰ ਆਸਾ ਤੇ ਮਨਸਾ ਜੋ ਡਾਇਣਾਂ ਹੈਨ ਅਰ ਜੋ ਸਾਰੇ ਜਗਤ
ਦੇ ਖਾਵਣ ਵਾਲੀਆਂ ਹੈਨ ਸੋ ਤੁਧ ਕਿਉਂਕਰ ਖਾਧੀਆਂ ਹੈਨ ਅਤੇ ਨਿਰੰਤਰਿ
ਜੋਤਿ ਕਿਉਂਕਰ ਪਾਈ ਹੈ ਅਤੇ ਤੂ ਤਪ ਜਪੁ ਜੋਗ ਕੁਛ ਕੀਤਾ ਨਹੀ ਸੋ
ਤੈਨੂੰ ਗਿਆਨ ਕਿਉਂਕਰ ਪ੍ਰਾਪਤਿ ਹੋਇਆ ਹੈ ਅਰ ਬਿਨ ਦੰਤਾਂ ਦੇ ਸਾਰ ਤੁਧ
ਕਿਉਂਕਰ ਖਾਧਾ ਹੈ ਗੁਰੂ ਨਾਨਕ ਜੀ ਨੂੰ ਸਿਧ ਕਹਿੰਦੇ ਹਨ ਕਿ ਸਚ ਵੀਚਾਰ
ਕਰਹੁ ॥੧੯॥ ਤਾਂ ਬਾਬਾ ਜੀ ਕਹਿੰਦੇ ਹਨ ਕਿ ਜਿਸ ਦਿਨ ਥੀਂ ਸਤਿਗੁਰਾਂ ਦਾ
ਗਿਆਨ ਸੁਣਿਆ ਹੈ ਅਤੇ ਸਤਿਗੁਰਾਂ ਦੇ ਘਰ ਅਸਾਡਾ ਜਨਮ ਹੋਇਆ
ਹੈ ਅਤੇ ਗਿਆਨ ਕਰ ਸਰੀਰ ਨੂੰ ਆਪ ਚੀਨਿਆ ਜਾਤਾ ਹੈ ਤਾਂ ਆਵਾ
ਗਵਨ ਮਿਟਾਇਆ ਹੈ ਅਰ ਅਨਹਦ ਸਬਦ ਜੋ ਦਸਵੇਂ ਦੁਆਰ ਦੀਆਂ
ਧੁਨਾਂ ਹਨ ਅਥਵਾ ਗੁਰਾਂ ਦਾ ਸਬਦ ਜੋ ਤੁਰੀਆ ਦੇ ਲਖਾਵਣ ਵਾਲਾ ਹੈ
ਸੋ ਉਸ ਨਾਲ ਅਸਾਂ ਆਪਣਾ ਮਨ ਲਾਇਆ ਹੈ ਅਤੇ ਗੁਰੂ ਕਾ ਸਬਦ
ਸੁਣਕੇ ਜਗਤ ਝੂਠ ਜਾਤਾ ਹੈ ਅਰ ਆਸਾ ਮਨਸਾ ਸਭ ਖਾਧੀ ਹੈ ਅਤੇ
ਗੁਰੂ ਦਾ ਸਬਦ ਸੁਣਕੇ ਨਿਰੰਤਰਿ ਜੋਤਿ ਪਰਮਾਤਮਾਂ ਦੀ ਜਾਤੀ ਹੈ ਅਰ ਤ੍ਰਿ

੯੪੦ ਗੁਣਾਂ ਨੂੰ ਝੂਠ ਜਾਣ ਕੇ ਸਾਰ ਖਾਂਦਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸ
ਤਿਗੁਰੂ ਜੋ ਤਾਰਣਹਾਰ ਹਨ ਸੋਈ ਸਿਖਾਂ ਨੂੰ ਤਾਰਦੇ ਹਨ॥੨੦॥

॥ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾਂ ਘਰ ਵਾਸੋ॥
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟ ਘਟ ਕਵਨ ਨਿਵਾਸੋ
॥ਕਾਲ ਕਾ ਠੀਗਾ ਕਿਉਂ ਕਰ ਜਲਾਈਅਲੇ ਕਿਉਂ ਨਿਰਭਉ ਘਰਿ ਜਾ
ਈਐ॥ਸਹਿਜ ਸੰਤੋਖ ਕਾ ਆਸਣ ਜਾਣੈ ਕਿਉਂ ਛੇਦੈ ਬੈਰਾਈ
ਐ॥ਗੁਰ ਕੈ ਸਬਦਿ ਹਉਮੈਂ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾ
ਸੋ॥ਜਿਨ ਰਚਿ ਰਚਿਆ ਤਿਸੁ ਸਬਦੁ ਪਛਾਣੈ ਨਾਨਕੁ ਤਾਂ ਕਾ ਦਾਸੋ

॥੨੧॥ਤਿਸ ਦਾ ਵੀਚਾਰ॥ ॥ਸਿਧਾਂ ਪੁਛਿਆ ਕਿ ਆਦਿ ਜੋ ਭਗਵਾਨ ਹੈ ਤਿਸ ਦੀ ਵੀਚਾਰ ਕਰੀਏ ਅਰ ਸੁੰਨ ਜੋ ਪਰਮਾਤਮਾ ਹੈ ਤਿਸ ਦਾ ਕਵਨ ਘਰ ਹੈ ਅਤੇ ਗਿਆਨ ਦੀਆਂ ਮੁੰਦ੍ਰਾਂ ਕਵਨ ਹਨ ਅਰ ਘਟ ਘਟ ਵਿਚ ਕਿਸਦਾ ਨਿਵਾਸ ਹੈ ਅਤੇ ਕਾਲ ਦਾ ਠੀਂਗਾ ਕਿਸ ਤਰਹਿ ਜਲਾਈਏ ਅਰ ਨਿਰਭਉ ਦੇ ਘਰ ਕਿਸ ਤਰਹਿ ਜਾਈਏ ਅਰ ਸਹਿਜ ਸੰਤੋਖ ਦੇ ਆਸਨ ਵਿਚ ਕਿਸ ਤਰਹਿ ਬੈਠੀਏ ਅਰ ਵੈਰੀਆਂ ਨੂੰ ਕਿਸ ਤਰਾਂ ਛੇਦੀਏ ਤਾਂ ਬਾਬੇ ਕਹਿਆ ਗੁਰਾਂ ਦੇ ਸਬਦ ਕਰ ਹਉਮੈਂ ਜੋ ਵਿਖ ਹੈ ਤਿਸ ਨੂੰ ਮਾਰੇ ਤਾਂ ਫਿਰ ਇਸ ਦਾ ਆਤਮਾ ਗਿਆਨ ਵਿਚ ਜਾਇ ਵਸਾ ਹੁੰਦਾ ਹੈ ਅਰ ਜਿਸ ਨੇ ਇਸ ਸਰੀਰ ਦੀ ਰਚਨਾਂ ਨੂੰ ਰਚਿਆ ਹੈ ਤਿਸ ਨੂੰ ਗੁਰਾਂ ਦੇ ਸਬਦ ਕਰ ਪਛਾਣਦਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਮੈਂ ਤਿਸ ਕਾ ਦਾਸ ਹੋਂ। ੨੧॥

॥ਕਹਾਂ ਤੇ ਆਵੈ ਕਹਾਂ ਇਹੁ ਜਾਵੈ ਕਹਾਂ ਇਹੁ ਰਹੈ ਸਮਾਈ॥ਏਸੁ ਸ
ਬਦ ਕੋ ਜੋ ਅਰਥਾਵੈ ਤਿਸੁ ਗੁਰ ਤਿਲ ਨ ਤਮਾਈ॥ਕਿਉਂ ਤਤੈ
ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ॥ਆਪੇ ਸੁਰਤਾ ਆਪੇ
ਕਰਤਾ ਕਹੁ ਨਾਨਕ ਬੀਚਾਰੋ॥ਹੁਕਮੇ ਆਵੈ ਹੁਕਮੇ ਜਾਵੈ ਹੁਕਮੇ
ਰਹਿਆ ਸਮਾਈ॥ਪੂਰੇ ਗੁਰ ਤੇ ਸਚੁ ਕਮਾਵੈ ਗਤਿ ਮਿਤਿ ਸਬਦੇ ਪਾ
ਈ॥੨੨॥ਸਿਧਾਂ ਪੁਛਿਆ ਏਹ ਜੀਵ ਕਹਾਂ ਤੇ ਆਂਵਦੇ ਹਨ ਤੇ ਕਹਾਂ ਤੇ ਜਾਂਵਦੇ ਹ

ਅਰ ਸਮਾਏ ਹੋਏ ਹੈ ਕਹਾਂ ਹੈ ਸੋ ਜੋ ਇਸ ਸਬਦ ਦੇ ਉਤਰ ਨੂੰ ਦੇਵੈ ਸੋਈ ਅਸ
ਡਾ ਗੁਰੂ ਹੈ ਅਰ ਉਸ ਨੂੰ ਇਕ ਤਿਲ ਤ ਮਾਨਹੀਂ ਅਰ ਤਤ ਜੋ ਪ੍ਰਮਾਤਮਾ ਹੈ ਜੋ
ਜਿਸ ਦੀ ਗਤਿ ਲਖੀ ਨਹੀਂ ਜਾਂਦੀ ਸੋ ਉਸ ਨੂੰ ਕਿਉਂਕਰ ਪਾਵੈ ਅਤੇ ਗੁਰਮੁ
ਖਾਂ ਨਾਲ ਪਿਆਰ ਕਿਉਂਕਰ ਲਗੇ ਅਰ ਮਨ ਵਿਖੇ ਸਤਿਆ ਦੇਕੇ ਸਭ ਮਸ
ਦਾ ਜਾਣਦਾ ਹੈ ਅਰ ਸ਼ੀਸ ਗੁਰ ਵਿਚ ਸਤਿਆ ਦੇਕੇ ਸਭ ਮੇਦਾ ਕਰਤਾ ਹੈ ਸੋ
ਨਾਨਕ ਜੀ ਇਸਦਾ ਵੀਚਾਰ ਸਾਨੂੰ ਕਹੋ ਤਾਂ ਬਾਬੇ ਨੇ ਕਹਿਆ ਗੁਰੂ ਕੇ ਹੁਕ
ਮ ਵਿਚ ਆਂਵਦਾ ਹੈ ਅਰ ਹੁਕਮ ਵਿਚ ਹੀ ਜਾਂਦਾ ਹੈ ਅਰ ਹੁਕਮ ਵਿਚ ਹੀ
ਸਾਰੀ ਸ੍ਰਿਸਟਿ ਸਮਾਈ ਹੋਈ ਹੈ ਸੋ ਜੇ ਪੂਰੇ ਗੁਰ ਨੂੰ ਮਿਲਦਾ ਹੈ ਤਾਂ ਸਹਜ
ਪਾਂਵਦਾ ਹੈ ਅਰ ਜਗਤ ਦੀ ਗਤਿ ਤੇ ਮਿਤਿ ਗੁਰੂ ਕੇ ਸਬਦ ਕਰ ਅਨਿਤ
ਜਾਣੀਦੀ ਹੈ ॥੨੨॥ ॥ਐਸਾ ਕਹਿ ਕਰ ਬਾਬੇ ਜੀ ਨੇ ਹੋਰ ਕਹਿਆ

॥ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ
ਲੀਆ॥ ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ
ਘਟਿ ਸਾਚਾ ਸਰਬ ਜੀਆ॥ ਗੁਰ ਬਚਨੀ ਅਵਿਗਤਿ ਸਮਾਈਐ
ਤਤੁ ਨਿਰੰਜਨੁ ਸਹਜਿ ਲਹੈ॥ ਨਾਨਕ ਦੂਜੀ ਕਾਰ ਨ ਕਰਣੀ ਸੇਵੈ
ਸਿਖੁ ਸੋ ਖੋਜਿ ਲਹੈ॥ ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ
ਜੁਗਤਿ ਸਚੁ ਜਾਣੈ ਸੋਈ॥ ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ
ਸਾਚੁ ਜੋਗੀ ਕਹੀਐ ਸੋਈ॥੨੩॥ ਤਿਸਦਾ ਬੀਚਾਰ॥

ਬਾਬਾ ਜੀ ਕਹੇ ਹੈਂ ਕਿ ਆਦਿ ਪੁਰਖ ਜੋ ਮਹਾਰਾਜ ਹੈ ਸੋ ਉਸਦਾ ਅਚਰ
ਜ ਵੀਚਾਰ ਹੈ ਅਰ ਓਹ ਸੁੰਨ ਜੋ ਚੇਤਨ ਹੈ ਸੋ ਅਕਾਸ ਦੀ ਨਿਆਈਂ ਨਿਰੰ
ਤਰ ਵਿਆਪਿਆ ਹੋਇਆ ਹੈ ਅਰ ਕਲਪਨਾਂ ਤੇ ਰਹਿਤ ਜੋ ਮੁਦ੍ਰਾਂ ਹੋਈਆਂ
ਹਨ ਸੋ ਗੁਰਾਂ ਕੇ ਸਬਦ ਕਰਿ ਹੋਂਦੀਆਂ ਹੈਨ ਅਰ ਘਟ ਘਟ ਵਿਖੇ ਜੋ ਸਚਾ
ਹੈ ਸੋ ਗੁਰਾਂ ਦੇ ਸਬਦ ਕਰ ਪਛਾਣੀਦਾ ਹੈ ਅਰ ਗੁਰਾਂ ਦੇ ਬਚਨਾਂ ਨੂੰ ਮੰਨਕ
ਰ ਜੋ ਜਿਸ ਦੀ ਗਤ ਲਖੀ ਨਹੀਂ ਜਾਂਦੀ ਉਸਦੇ ਵਿਚ ਸਮਾਈਦਾ ਹੈ ਅਤੇ
ਸਾਰ ਰੂਪ ਨਿਰਾਉਪਾਧ ਜੋ ਆਤਮਾ ਹੈ ਓਹ ਸਹਜੇ ਅਭਿਆਸ ਕਰ ਪਾ

ਪੜਤੇ ਹੋਏ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਹੋਰ ਇਸ ਨੂੰ ਕਾਰ ਕਰਨੀ ਕੋਈ ਨਹੀਂ ਪਰ ਜੋ ਗੁਰੂ ਦੇ ਸਬਦਾਂ ਨੂੰ ਸੇਂਵਦੇ ਹਨ ਸੋ ਖੋਜ ਕੇ ਪ੍ਰਮਾਤਮਾਂ ਨੂੰ ਲੈਂਦੇ ਹੈਂ ਅਰ ਵਾਹਗੁਰੂ ਦੇ ਹੁਕਮ ਵਿਚ ਅਸਚਰਜ ਹੋਂਦੇ ਹੈਨ ਅਰ ਵਾਹਗੁਰੂ ਦੇ ਹੁਕਮ ਨੂੰ ਹੀ ਸਚ ਪਛਾਣਦੇ ਹੈਨ ਅਰ ਵਾਹਗੁਰੂ ਦੇ ਹੁਕਮ ਵਿਚ ਹੀ ਜੀਆਂ ਦੀ ਕਲਾ ਜਾਣਦੇ ਹਨ ਅਰ ਆਪਾ ਮੇਟਕੇ ਸਰੀਰ ਤੇ ਇੰਦ੍ਰੀਆਂ ਤੇ ਨਿਰਤਰ ਸਬਦ ਨੂੰ ਪਛਾਣਦੇ ਹਨ ਤਾਂਤੇ ਜੋਗੀ ਸੋਈ ਕਹੀਦੇ ਹਨ॥ ੨੩

॥ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥
ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ
ਲੀਆ॥ ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ॥ ਸੋ ਜੋ
ਗੀ ਗੁਰ ਸਬਦਿ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ॥ ਜੀਵ
ਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥ ਨਾਨ
ਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆਂ॥ ੨੪॥

ਜੋ ਆਤਮਾਂ ਨੂੰ ਅਵਗਤ ਸਮਝੈ ਤਾਂ ਇਸਦੇ ਮਨ ਦੀ ਨਿਰਮਲਤਾ ਉਪਜਤੀ ਹੈ ਅਰ ਇਉਂ ਜਾਣੀਦਾ ਹੈ ਜੋ ਨਿਰਗੁਣ ਥੀ ਸਰਗੁਣ ਹੋਂਦਾ ਹੈ ਪਰ ਜੋ ਸਤਿਗੁਰੂ ਦੇ ਸਬਦ ਦਾ ਪਰਚਾ ਹੋਂਦਾ ਹੈ ਤਾਂ ਪਰਮਪਦ ਜੋ ਗਿਆਨ ਹੈ ਸੋ ਪ੍ਰਾਪਤ ਹੋਂਦਾ ਹੈ ਅਰ ਸਚੇ ਸਬਦ ਵਿਚ ਸਮਾਇ ਲਈਦਾ ਹੈ ਤਾਂ ਤੇ ਇਕ ਜੋ ਪ੍ਰਮਾਤਮਾ ਹੈ ਸੋਈ ਉਸ ਨੂੰ ਸਚ ਜਾਣੈ ਅਰ ਹਉਮੈਂ ਦੂਜਾ ਭਾਉ ਦੂਰ ਕਰੇ ਸੋਈ ਜੋਗੀ ਹੈ ਅਤੇ ਜੋ ਗੁਰੂ ਕਾ ਸਬਦ ਪਛਾਣੇ ਤਾਂ ਅੰਦਰ ਉਸਦੇ ਕਮਲ ਪ੍ਰਗਾਸ ਹੋਂਦਾ ਹੈ ਅਰ ਜੋ ਜੀਂਵਦਾ ਮਰਦਾ ਹੈ ਅਰ ਆਪਣੇ ਮਨ ਨੂੰ ਨੀਵਾਂ ਕਰਦਾ ਹੈ ਤਾਂ ਉਸ ਨੂੰ ਸਭ ਕਿਛ ਸੂਝਦਾ ਹੈ ਅਰ ਆਪਣੇ ਰਿਦੇ ਵਿਚ ਸਰਬ ਤੇ ਦਾਇਆ ਕਰਦਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਤਿਸ ਨੂੰ ਵਡਾਈ ਮਿਲਦੀ ਹੈ ਅਰ ਜੋ ਆਪਣੇ ਆਪ ਨੂੰ ਸਰਬ ਜੀਆਂ ਵਿਚ ਜਾਣਦੇ ਹਨ ਸੋਈ ਮਿਤ੍ਰ ਹਨ॥੨੪॥ ਫੇਰ ਕਹਿਕਰ ਬਾਬਾ ਜੀ ਨੇ ਹੋਰ ਕਹਿਆ॥

॥ਸਾਚੌ ਉਪਜੈ ਸਾਚ ਸਮਾਵੈ ਸਾਚੇ ਸੂਚੇ ਏਕ ਮਇਆ॥ ਝੂਠੇ ਆਵ

ਨਿਰਵਰਨਾਪਾਵਹਿ ਦੂਜੈ ਆਵਣ ਜਾਵਣੁ ਭਾਇਆ ॥ ਆਵਾਗਵ
ਣੁ ਸਿਰੈ ਗੁਰੂ ਸਬਦੀ ਆਪੇ ਪਰਖਿ ਬਖਸ ਮਿਲਾਇਆ ॥ ਏਕਾ
ਬੇਦਨ ਦੂਜੈ ਬਿਆਪੀ ਨਾਮ ਰਸਾਇਣੁ ਵੀਸਾਰਿਆ ॥ ਸੋ ਬੂਝੈ
ਜਿਸੁ ਆਪ ਬੁਝਾਏ ਗੁਰ ਕੈ ਸਬਦ ਸੁ ਮੁਕਤਿ ਭਇਆ ॥ ਨਾ
ਨਕ ਤਾਰੇ ਤਾਰਣਹਾਰੈ ਹਉਮੈ ਦੂਜਾ ਪਰਹਰਿਆ ॥੨੫॥
ਤਿਸਕ ਬੀਚਾਰ ॥ ਤਾਂ ਬਾਬੇ ਜੀ ਕਾਹਿਆ ਸਚ ਥੀ ਜਗਤ ਉਪਜਤਾ ਹੈ
ਅਰ ਸਚ ਬੀਚ ਸਮਾਂਵਦਾ ਹੈ ਜੈਸੇ ਜਲ ਤੇ ਤਰੰਗ ਉਪਜਤੇ ਹੈਨ
ਅਰ ਜਲ ਵਿਖੇ ਹੀ ਸਮਾਇ ਜਾਂਦੇ ਹੈਨ ਅਰ ਸਚੇ ਸਬਦ ਨਾਲ ਸੁਰਤ
ਥਿਰ ਹੋਵੈ ਜਾਂ ਗੁਰਾਂ ਕੀ ਮਾਇਆ ਹੋਵੈ ਅਰ ਕੂੜੇ ਜੋ ਆਗਿਆਨੀ ਹੈਨ ਸੋ
ਜਨਮਾਂ ਮੇਂ ਆਂਵਦੇ ਹਨ ਅਰ ਗਤਿ ਨਾਂ ਨਹੀਂ ਪਾਂਵਦੇ ਅਰ ਦੂਜੇ ਭਾਵ ਕ
ਰਕਿ ਨਿਹਾਕੇ ਆਵਾਗੌਣ ਹੋਂਦਾ ਹੈ ਪਰ ਜੋ ਗੁਰਾਂ ਕਾ ਸਬਦ ਸੁਣਦੇ ਹਨ
ਉਨਾਂ ਦਾ ਆਵਾਗੌਣ ਮਿਟਦਾ ਹੈ ॥ ਅਰ ਜੋ ਆਪ ਕਉ ਪਛਾਣਦੇ ਹਨ ਉਨੋ
ਕੋ ਕਰਤਾਰ ਰਖਦਾ ਹੈ ਅਰ ਬਖਸ ਲੈਂਦਾ ਹੈ ਅਤੇ ਓਹ ਜਨਮ ਮਰਨ
ਮੇਂ ਨਹੀਂ ਆਂਵਦੇ ਅਤੇ ਦੂਜੇ ਭਾਵ ਕਾ ਜੋ ਰੋਗ ਹੈ ਸੋ ਆਗਿਆਨੀਆਂ ਕਉ
ਲਗਦਾ ਹੈ ਕਿਉਂ ਕਿ ਨਾਮ ਜੋ ਰਸਾਇਣ ਹੈ ਸੋ ਭੁਲ ਗਇਆ ਹੈ ਪਰ ਸੋ
ਹੀ ਬੁਝਦਾ ਹੈ ਜਿਸ ਨੋ ਸਤਿਗੁਰੂ ਆਪ ਬੁਝਾਂਵਦਾ ਹੈ ਅਰ ਗੁਰਾਂ ਦਾ
ਸਬਦ ਸਮਝਕੇ ਸੁ ਮੁਕਤਿ ਹੋਂਦੀ ਹੈ ਗੁਰੂ ਨਾਨਕ ਜੀ ਕਾਹਿੰਦੇ ਹਨ ਕਿ
ਤਾਰਨ ਵਾਲੇ ਸਤਿਗੁਰੂ ਹੈਨ ਪਰ ਉਸਨੂੰ ਤਾਰਦੇ ਹੈਨ ਜੋ ਹਉਮੈ ਦੂਰ ਕ
ਰਦੇ ਹਨ ॥੨੫॥ ॥ ਮਨਮੁਖ ਭੂਲੇ ਜਮ ਕੀ ਕਾਣਿ ॥ ਪਰ ਘਰੁ ਜੋਹੈ
ਹਾਣੈ ਹਾਣਿ ॥ ਮਨਮੁਖ ਭਰਮ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰ
ਤ੍ਰਮਸਾਣਿ ॥ ਸਬਦ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਾਚਿ ਰਤੇ ਸੁ
ਖ ਜਾਣਿ ॥੨੬॥ ॥ ਮਨਮੁਖ ਜੋ ਆਗਿਆਨੀ ਹਨ ਸੋ ਭੂਲੇ ਸੇ ਜਮ ਕੀ ਕਾ
ਣ ਵਿਚ ਹੈਨ ਅਰ ਦੇਹ ਭੀ ਪਰਾਇਆ ਘਰ ਹੈ ਤੇ ਜਗਤ ਭੀ ਬਿਗਾਨਾ ਘ
ਰ ਹੈ ਤੇ ਬਿਗਾਨੀ ਇਸਤ੍ਰੀ ਭੀ ਬਿਗਾਨਾ ਘਰ ਹੈ ਸੋ ਜੋ ਪਰਾਏ ਘਰਾਂ ਕੋ ਜੋ

ਤੇ ਹੈ ਉਨਕੇ ਧਾਰਾਗੀ ਹੈ ਅਰ ਮਨਮੁਖ ਜੋ ਜੀਅ ਸੋ ਭਰਮ ਕਰਕੇ ਅ
ਗਿਆਨ ਕੇ ਬਿਧਨ ਵਿਖੇ ਭਰਮਦੇ ਹਨ ਅਰ ਮੜ੍ਹੀਆਂ ਮਸਾਣਾਂ ਵਿਖੇ ਆਰਜਾ
ਗਵਾਂਵਦੇ ਹੈਨ ਅਰ ਗੁਰਾਂ ਕੇ ਸਬਦ ਕੋ ਨਹੀਂ ਚੀਨਤੇ ਅਰ ਕੁਬਾਣੀ ਕਿਆ
ਫਿਕ ਬੋਲਦੇ ਹਨ ਤਾਂਤੇ ਗੁਰੂ ਨਾਨਕ ਜੀ ਕਾਹਿਦੇ ਹੈਨ ਕਿ ਜੋ ਸਬਦ ਨਾਲ
ਰਤੇ ਹਨ ਸੋਈ ਸਚੇ ਹਨ ॥੨੬॥ ਤਾਂ ਫਿਰ ਬਾਬਾ ਜੀ ਨੇ ਹੋਰ ਕਹਿਆ।

॥ਗੁਰਮੁਖ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾ
ਵੈ ॥ ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ ਪਵਿਤ੍ਰ
ਪਰਮ ਪਦੁ ਪਾਵੈ ॥ ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨ
ਕ ਗੁਰਮੁਖਿ ਸਾਚਿ ਸਮਾਵੈ ॥੨੭॥ ਤਿਸ ਕਾ ਬੀਚਾਰ ॥

ਤਬ ਬਾਬਾ ਬੋਲਿਆ ਕਿ ਗੁਰਮੁਖ ਜੋ ਹੈਨ ਸਚੇ ਕਾ ਭਉ ਪਾਂਵਦੇ ਹਨ ਅ
ਰ ਗੁਰਮੁਖਿ ਜੋ ਹੈਨ ਸੋ ਮੀਠੀ ਬਾਣੀ ਬੋਲਦੇ ਹਨ ਅਰ ਗੁਰਮੁਖਿ ਜੋ ਹੈ
ਨ ਸੋ ਹਰਿ ਗੁਣ ਗਾਂਵਦੇ ਹਨ ਅਰ ਗੁਰਮੁਖਿ ਜੋ ਹੈਨ ਸੋ ਪਵਿਤ੍ਰ ਹਨ ॥
ਅਰ ਗਿਆਨ ਕੇ ਪਦ ਨੂੰ ਪਾਂਵਤੇ ਹਨ ਅਰ ਗੁਰਮੁਖ ਰੋਮ ਰੋਮ ਕਰਕੇ
ਹਰਿ ਨੂੰ ਧਿਆਂਵਦੇ ਹਨ ਗੁਰੂ ਨਾਨਕ ਜੀ ਕਾਹਿਦੇ ਹਨ ਕਿ ਗੁਰਮੁਖਿ ਜੋ
ਹੈਨ ਸੋ ਸਾਚਿ ਮਾਹਿ ਸਮਾਇ ਜਾਂਦੇ ਹਨ ॥੨੭॥ ੮॥੮॥੮॥

॥ਗੁਰਮੁਖਿ ਪਰਚੈ ਬੇਦ ਬੀਚਾਰੀ ॥ ਗੁਰਮੁਖਿ ਪਰਚੈ ਤਰੀਐ
ਤਾਰੀ ॥ ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥ ਗੁਰਮੁਖ
ਪਰਚੈ ਅੰਤਰਿ ਬਿਧਿ ਜਾਨੀ ॥ ਗੁਰਮੁਖਿ ਪਾਈਐ ਅਲਖ ਅ
ਪਾਰੁ ॥ ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥ ੮॥੮॥

ਬਾਬਾ ਬੋਲਿਆ ਕਿ ਇਹ ਮਨ ਪਰਚੇ ਬਿਨਾ ਰਹਿੰਦਾ ਨਹੀ ਪਰ ਗੁਰਮੁ
ਖਾਂ ਦਾ ਪਰਚਾ ਬੇਦਾਂ ਦਾ ਬੀਚਾਰ ਵਿਚ ਹੈ ਸੋ ਜੋ ਗੁਰਮੁਖਿ ਨਾਲ ਪਰ
ਚਾ ਲਾਂਵਦੇ ਹਨ ਸੋ ਗਿਆਨ ਨੂੰ ਪ੍ਰਾਪਤਿ ਹੋਕੇ ਭਉਜਲ ਦੀ ਤਾਰੀ ਤਰਜਾਂ
ਦੇ ਹਨ ਅਰ ਜੋ ਗੁਰਮੁਖਾਂ ਦੇ ਨਾਲ ਪਰਚਾ ਲਾਂਵਦੇ ਹਨ ਗੁਰਾਂ ਦੇ ਸਬ
ਦ ਦਾ ਉਨਾਂ ਨੂੰ ਗਿਆਨ ਹੋਂਦਾ ਹੈ ਅਰ ਜੋ ਗੁਰਮੁਖਾਂ ਨਾਲ ਪਰਚਾ ਲਾਂਦ

ਹੋਏ ਹਨ ਸੋ ਅਡਿਠ ਕੀ ਬਿਧਿ ਜਾਣਤੇ ਹਨ ਅਰ ਗੁਰਮੁਖਾਂ ਨੂੰ ਮਿਲ ਕੇ ਅਲਖ ਅਪਾਰ ਜੋ ਪਾਰਬ੍ਰਹਮ ਹੈ ਤਿਸ ਨੋ ਪ੍ਰਾਪਤਿ ਹੋਂਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰ ਦੇ ਮੁਖ ਥੀਂ ਸੁਣ ਕੇ ਮੋਖ ਦੁਆਰ ਪਾਂਵਦੇ ਹਨ ॥੫੮॥

ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥ ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਈਐ ਸਬਦਿ ਅਚਾਰਿ ॥ ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ ਹਉਮੈ ਜਾਲਿ ਸਮਾਈ ॥ ॥੫੯॥ ਤਿਸ ਕਾ ਬੀਚਾਰ ॥ ॥ ਗੁਰਮੁਖਿ ਜੋ ਹੈਨ ਸੋ ਅਕਥ ਕਥਾ ਦਾ ਬੀਚਾਰ ਕਰਦੇ ਹਨ ਅਰ ਗੁਰਮੁਖਾਂ ਦਾ ਪਰਵਾਰ ਸਮੇਤ ਉਧਾਰ ਹੁੰਦਾ ਹੈ ਅਰ ਗੁਰਮੁਖਿ ਰਿਦੇ ਦੇ ਪਿਆਰ ਨਾਲ ਜਪਦੇ ਹਨ ਅਰ ਗੁਰਮੁਖਿ ਸਬਦ ਦਾ ਭੇਦ ਪਾਂਵਦੇ ਹਨ ਬਾਬੇ ਕਹਿਆ ਕਿ ਗੁਰਮੁਖ ਆਪ ਭੀ ਭੇਦ ਪਾਂਵਦੇ ਹਨ ਅਤੇ ਜਗਿਆਸੀਆਂ ਨੂੰ ਭੀ ਭੇਦ ਦਸਦੇ ਹਨ ਸੋ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਹਉਮੈਂ ਨੂੰ ਮਾਰਕੇ ਬ੍ਰਹਮ ਵਿਚ ਜਾਇ ਸਮਾਂਵਦੇ ਹਨ ॥੫੯॥

ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥ ਗੁਰ ਕੈ ਸਬਦਿ ਰਪੈ ਰੰਗੁ ਲਾਇ ॥ ਸਾਚਿ ਰਤਉ ਪਤਿ ਸਿਉ ਘਰਿ ਜਾਇ ॥ ਸਾਚ ਸਬਦ ਬਿਨੁ ਪਤਿ ਨਹੀਂ ਪਾਵੈ ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੬੦॥ ਤਿਸ ਕਾ ਬੀਚਾਰ ॥ ॥ ਗੁਰਮੁਖਿ ਧਰਤੀ ਹੈ ਅਥਵਾ ਗੁਰਮੁਖਾਂ ਦੇ ਸਰੀਰ ਜੋ ਹੈਂ ਸੋ ਧਰਤੀ ਹੈ ਸੋ ਸਚੇ ਨੇ ਸਾਜੀ ਹੈ ਅਰ ਤਿਸ ਮਹਿ ਉਤਪਤਿ ਪਰਲਉ ਜੋ ਹੈ ਸੋ ਬਾਜੀ ਹੈ ਅਥਵਾ ਗੁਰਮੁਖਾਂ ਦੇ ਮਨ ਵਿਚ ਸੰਕਲਪ ਜੋ ਉਪਜਤੇ ਹੈਂ ਸੋ ਬਾਜੀ ਜਾਣਤੇ ਹੈਂ ਅਰ ਗੁਰਾਂ ਦੇ ਸਬਦ ਨਾਲ ਉਨਾਂ ਦੇ ਮਨ ਨੂੰ ਰੰਗ ਲਗਦਾ ਹੈ ਅਰ ਸਚ ਨਾਲ ਰੰਗੇ ਹੋਏ ਪਤਿ ਨਾਲ ਆਤਮ ਗਿਆਨ ਨੂੰ ਪ੍ਰਾਪਤਿ ਹੋਂਦੇ ਹੈਂ ਅਰ ਸਚੇ ਸਬਦ ਬਿਨਾ ਪਤਿ ਨਹੀਂ ਪਾਂਵਦੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਬਿਨਾਂ ਪਰਮੇਸਰ ਦੇ ਨਾਮ ਸਚ ਵਿਚ ਕਿਸ ਤਰਾਂ ਸਮਾਵਨ ॥੬੦॥

ਗੁਰਮੁਖਿ ਅਸਟਦਸਾ ਸਿਧਿ ਬੁਧੀ ॥ ਗੁਰ

ਮੁਖ ਭਵਜਲ ਤਰੀਐ ਸਚੁ ਸੁਧੀ ॥ ਗੁਰਮੁਖ ਸਰ ਅਪਸਰ ਬਿ
ਧਿ ਜਾਣੈ ॥ ਗੁਰਮੁਖ ਪਰਵਿਰਤ ਨਰਵਿਰਤਿ ਪਛਾਣੈ ॥ ਗੁਰਮੁਖਿ
ਤਾਰੇ ਪਾਰ ਉਤਾਰੇ ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੭॥
ਗੁਰਮੁਖਾਂ ਨੂੰ ਮਿਲਕੇ ਅਠੇ ਸਿਧੀਆਂ ਪ੍ਰਾਪਤਿ ਹੁੰਦੀਆਂ ਹਨ ਅਤੇ ਸਭ
ਬੁਧੀਆਂ ਹੋਂਦੀਆਂ ਹਨ ਅਸਟ ਸਿਧੀ ਕੇ ਨਾਮ ॥ ਅਣਮਾ ਮਹਮਾ ਗ
ਰਮਾ ਲਘਮਾ ਪ੍ਰਾਪਤ ਕਾਮਾ ਬਸੀਕਰਣ ਅਰ ਈਸਤਾ ਅਸਟ ਸਿਧ
ਕੇ ਨਾਮ ॥ ਸੋ ਏਹ ਵਾਹਗੁਰੂ ਦੀ ਭਗਤਿ ਦੀਆਂ ਦਾਸੀਆਂ ਹੈਨ ਅਰ ਗੁਰ
ਮੁਖ ਭਉਜਲ ਤੇ ਤਾਰਦੇ ਹੈਨ ਅਰ ਸਚ ਦੀ ਉਨਾਂ ਨੂੰ ਸੋਝੀ ਹੁੰਦੀ ਹੈ ਅਰ ਗੁਰ
ਮੁਖ ਸਰ ਤੇ ਸੂਰ ਦੀ ਬਿਧਿ ਜਾਣਦੇ ਹਨ ਅਰ ਗੁਰਮੁਖ ਪਰਵਿਰਤ ਦੀ ਬਿ
ਧ ਜੋ ਵਿਵਹਾਰ ਹੈ ਉਨਾਂ ਨੂੰ ਭੀ ਜਾਣਦੇ ਹਨ ਅਤੇ ਨਿਰਵਿਰਤੀ ਜੋ ਗਿਆ
ਨ ਹੈ ਤਿਸ ਨੂੰ ਵੀ ਜਾਣਦੇ ਹਨ ਅਰ ਗੁਰਮੁਖਿ ਜਗਿਆਸੀ ਨੂੰ ਕੀਆ
ਨਕਰ ਤਾਰਦੇ ਹਨ ਜੋ ਭਉ ਜਲ ਤੇ ਪਾਰ ਉਤਾਰਦੇ ਹਨ ਗੁਰੂ ਨਾਨਕ ਜੀ
ਕਹਿੰਦੇ ਹਨ ਕਿ ਗੁਰਮੁਖਿ ਸਬਦ ਦੇ ਕੇ ਨਿਸਤਾਰ ਦੇਂਹਨ ॥ ਅਬ ਨੌ ਨਿ
ਧੀ ਕੇ ਨਾਮ ॥ ਦੋਹਰਾ ॥ ਮਹਾਂ ਪਦਮ ਅਉ ਪਦਮ ਪੁਨ ਕਛ
ਪਰ ਮਕਰ ਮੁਕੰਦਾ ॥ ਸੰਖ ਖਰਬ ਅਰ ਨੀਲ ਇਕ ਏਕ ਕਹਤ ਹੈ ਬ੍ਰਿੰਦ
॥ ਸਬਦ ਦੇ ਵਿਚਿ ਸਭ ਨਉ ਨਿਧਿ ਹੈ ॥੧॥੩੭॥
॥ ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਾਚਿ ਰਹੇ ਸਮਾਇ ॥
ਨਾਮਿ ਰਤੇ ਜੋਗ ਜੁਗਤਿ ਬੀਚਾਰ ॥ ਨਾਮ ਰਤੇ ਪਾਵਹਿ ਮੋਖ ਦੁ
ਆਰ ॥ ਨਾਮ ਰਤੇ ਤ੍ਰਿਭਵਣ ਸੋਝੀ ਹੋਇ ॥ ਨਾਨਕ ਨਾਮਿ ਰਤੇ
ਸਦਾ ਸੁਖ ਹੋਇ ॥੩੮॥ ਤਿਸ ਦਾ ਵੀਚਾਰੁ ਬਾਬੇ ਕਹਿਆ
ਕਿ ਜੋ ਹਰੇ ਪਰਮੇਸਰ ਦੇ ਨਾਮ ਨਾਲ ਰਤੇ ਹਨ ਉਨਾਂ ਦੀ ਹਉਮੈ ਜਾਂਦੀ ਹੈ
ਅਰ ਜੋ ਨਾਮ ਨਾਲ ਰਤੇ ਹਨ ਸੋ ਸਾਚੇ ਵਿਚਿ ਸਮਾਜਾਂਦੇ ਹਨ ਅਰ ਜੋ ਨਾਮ ਨਾ
ਲ ਰਤੇ ਹਨ ਸੋ ਪ੍ਰਾਣਾਂ ਦੀ ਜੁਗਤਿ ਵੀਚਾਰਦੇ ਹਨ ਅਰ ਜੋ ਨਾਮ ਨਾਲ ਰਤੇ ਹ
ਨ ਸੋ ਮੁਕਤਿ ਨੂੰ ਪ੍ਰਾਪਤ ਹੋਂਦੇ ਹਨ ਅਰ ਜੋ ਨਾਮ ਨਾਲ ਰਤੇ ਹੈਨ ਤਿਨਾਂ ਨੂੰ

ਤ੍ਰਿਭਵਣ ਦੀ ਸੋਝੀ ਹੁੰਦੀ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਨਾਮ ਨਾ
ਲ ਰਤੇ ਹਨ ਸੋ ਸਦਾ ਸੁਖੀ ਰਹਿੰਦੇ ਹਨ ॥੩੨॥

॥ਨਾਮਿ ਰਤੇ ਸਿਧਿ ਗੋਸਟਿ ਹੋਇ ॥ਨਾਮਿ ਰਤੇ ਸਦਾ ਤਪੁ ਹੋਇ॥
॥ਨਾਮਿ ਰਤੇ ਸਚੁ ਕਰਣੀ ਸਾਰੁ ॥ਨਾਮਿ ਰਤੇ ਗੁਣ ਗਿਆਨ ਬੀਚਾਰੁ
॥ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥ਨਾਨਕ ਨਾਮਿ ਰਤੇ ਤਿਨ ਕਉ ਜੈ
ਕਾਰੁ ॥੩੩॥ ਤਿਸ ਕਾ ਬੀਚਾਰ ਜੋ ਪਰਮੇਸਰ ਦੇ ਨਾਮ ਨਾਲ ਰਤੇ ਹੈਨ ਉ
ਨਾਂ ਦੀ ਸਿਧਾਂ ਤੇ ਦੇਵਤਿਆਂ ਨਾਲ ਗੋਸਟ ਹੁੰਦੀ ਹੈ ਅਰ ਜੋ ਨਾਮ ਨਾਲ
ਰਤੇ ਹੈਨ ਉਨਾਂ ਨੂੰ ਸੰਤ ਕੀ ਤਪ ਹੁੰਦਾ ਹੈ ਸੋ ਸਤ ਕੀ ਤਪ ਦਮ ਤੇ ਸਮਕ
ਹੀਦਾ ਹੈ ਅਤੇ ਜੋ ਨਾਮ ਨਾਲ ਰਤੇ ਹੈਨ ਤਿਨਾਂ ਦੀਆਂ ਸਚੀਆਂ ਕਰਨੀਆਂ
ਹੁੰਦੀਆਂ ਹੈਨ ॥ ਅਰ ਜੋ ਨਾਮ ਨਾਲ ਰਤੇ ਹੈਂ ਸੋ ਗੁਣ ਗਾਂਵਦੇ ਹਨ ਤੇ ਗਿਆ
ਨ ਵੀਚਾਰਦੇ ਹਨ ਅਰ ਬਿਨਾ ਨਾਮ ਸਭ ਕੂੜ ਹੀ ਬੋਲਦੇ ਹੈ ਗੁਰੂ ਨਾਨ
ਕ ਜੀ ਕਹਿੰਦੇ ਹੈਨ ਜੋ ਨਾਮ ਨਾਲ ਰਤੇ ਹੈਨ ਤਿਨਾਂ ਦਾ ਹੀ ਜੈਕਾਰ ਹੈ ੩੩

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਜੋਗ ਜੁਗਤਿ ਸਚਿ ਰਹੈ ਸ
ਮਾਇ ॥ ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾ
ਰਿ ॥ ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥ ਬਿ
ਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥ ਨਾਨਕ ਵ
ਡੇ ਸੇ ਵਡਭਾਗੀ ਜਿਨੀ ਸਾਚੁ ਰਖਿਆ ਉਰ ਧਾਰਿ ॥੩੪॥=॥=॥

ਸਿਧਾਂ ਪੁਛਿਆ ਨਾਮ ਕਿਸ ਨੂੰ ਮਿਲ ਕੇ ਪਾਈਦਾ ਹੈ ਤਾਂ ਬਾਬੇ ਕਹਿਆ ਨਾ
ਮ ਸਭ ਵਿਚ ਜਪਦੀ ਹੈ ਪਰ ਨਿਸਚਾ ਗੁਰਾਂ ਦੇ ਉਪਦੇਸ ਕਰਕੇ ਹੁੰਦਾ ਹੈ
ਅਤੇ ਜੋਗ ਦੀ ਜੁਗਤ ਕਰ ਜੋ ਨਾਮ ਜਪਦਾ ਹੈ ਸੋ ਸਚ ਵਿਚ ਜਾਇ ਸ
ਮਾਂਵਦਾ ਹੈ ਅਰ ਜੋਗ ਦੀ ਜੁਗਤ ਏਹ ਹੈ ਕਿ ਪ੍ਰਾਣਾਂ ਦਾ ਜਾਪ ਕਰਨਾ
ਮਨ ਬਾਰਹ ਪੰਥਾਂ ਵਿਚ ਜੋਗੀ ਭਰਮੇ ਹੋਏ ਹਨ ਅਰ ਦਸ ਨਾਮ ਵਿਚ
ਸੰਨਿਆਸੀ ਭਰਮੇ ਹੋਏ ਹਨ ਪਰ ਜੋ ਗੁਰਾਂ ਦਾ ਸਬਦ ਸੁਣਦੇ ਹਨ
ਦੇਹ ਆਤਮੇ ਮਾਨ ਉਨਾਂ ਦਾ ਮਰਦਾ ਹੈ ਅਰ ਆਤਮ ਗਿਆਨ ਕਰ ਜੀਵ

ਦੇ ਹਨ ਤਾਂਤੇ ਸੋਈ ਮੁਕਤ ਭੁਆਂਤਾਂ ਨੂੰ ਪਾਂਵਦੇ ਹਨ ਪਗਾਸ਼ਿਨਾ ਵਾਹਗੁਰ
ਦੇ ਸਬਦ ਸਭ ਦੁਐਤ ਨੂੰ ਲਗੀ ਹੋਈ ਹੈ ਸੋ ਤੁਸੀਂ ਰਿਦੇ ਵਿਚ ਵੀਚਾਰ ਦੇ
ਖਹੁ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਵਡਭਾਗੀ ਸੋਈ ਹਨ ਜਿਨਾਂ ਸਰਨ
ਮਨਿ ਵਿਖੈ ਧਾਰਿਆ ਹੈ ॥੨੫॥ ॥ਗੁਰਮੁਖਿ ਰਤਨੁ ਲਹੈ ਲਿਵ ਲਾ
ਇ॥ਗੁਰਮੁਖਿ ਪਰਖੈ ਰਤਨੁ ਸੁਭਾਇ॥ਗੁਰਮੁਖਿ ਸਾਚੀ ਕਾ
ਰ ਕਮਾਇ॥ਗੁਰਮੁਖਿ ਸਾਚੇ ਮਨੁ ਪਤੀਆਇ॥ਗੁਰਮੁਖਿ ਅ
ਲਖੁ ਲਖਾਏ ਤਿਸੁ ਭਾਵੈ॥ਨਾਨਕ ਗੁਰਮੁਖਿ ਚੋਟ ਨ ਖਾ
ਵੈ॥੨੫॥ ॥ਤਿਸ ਕਾ ਵੀਚਾਰ॥ ॥੮॥

ਬਾਬਾ ਜੀ ਕਹਿੰਦੇ ਹਨ ਕਿ ਜੋ ਗੁਰਮੁਖ ਹੈਨ ਸੋ ਸਬਦ ਰੂਪੀ ਰਤਨ
ਨੂੰ ਲਭ ਦੇ ਹੈਨ ਲਿਵ ਲਾਇਕੇ ਅਰ ਗੁਰਮੁਖ ਪਰਖਦੇ ਹਨ ਸਬਦ ਦੇ
ਤਤ ਪਰਜ ਨੂੰ ਅਰ ਗੁਰਮੁਖ ਸਚ ਦੀ ਕਾਰ ਕਮਾਂਵਦੇ ਹਨ ਅਰ ਗੁਰਮੁ
ਖਾਂ ਦੀ ਸਚ ਆਤਮਾਂ ਦੇ ਨਾਲ ਮਨ ਦੀ ਪਰਤੀਤ ਆਂਵਦੀ ਹੈ ਅਰ ਗੁਰਮੁ
ਖ ਅਲਖ ਬ੍ਰਹਮ ਜੋ ਹੈ ਤਿਸ ਨੂੰ ਲਖਾਂਵਦੇ ਹਨ ਅਤੇ ਜੋ ਜਗਿਆਸੀ
ਉਨਾਂ ਦੇ ਮਨ ਨੂੰ ਭਾਂਵਦਾ ਹੈ ਤਿਸ ਨੂੰ ਸਚ ਵਿਖਾਲਦੇ ਹਨ ਗੁਰੂ ਨਾਨਕ ਜੀ
ਕਹਿੰਦੇ ਹਨ ਕਿ ਜੋ ਗੁਰਮੁਖ ਹੈਨ ਸੋ ਕਾਮ ਕ੍ਰੋਧ ਦੀ ਚੋਟ ਨਹੀਂ ਖਾਂਵਦੇ
ਪਰ ਜਿਨਾਂ ਰਗੀਆਂ ਦੀ ਜਿਵ੍ਹਾ ਪਕਰੀ ਹੋਈ ਹੈ ਕਯੋਂ ਜੋ ਜਿਹੜੇ ਢੋਲ
ਸਮਝ ਦੀ ਧਮਕ ਹੋਈ ਹੈ ਤੇ ਨਗਾਰੇ ਦਾ ਸਰੀਰ ਕਰਿਆ ਜਾਂਦਾ ਹੈ ਤੇ ਸੋ
ਗਿਆਨੀਆਂ ਨੂੰ ਕਾਮ ਕ੍ਰੋਧ ਤੇ ਸ਼ੋਕ ਕਟਦੇ ਨਹੀ ਅਤੇ ਅਗਿਆਨੀਆਂ
ਨੂੰ ਕਟ ਜਾਂਦੇ ਹਨ ॥੨੬॥ ਗੁਰਮੁਖਿ ਨਾਮੁ ਦਾਨੁ ਇਸਨਾਨੁ
॥ਗੁਰਮੁਖਿ ਲਾਗੈ ਸਹਜਿ ਧਿਆਨੁ॥ਗੁਰਮੁਖਿ ਪਾਵੈ ਦਰ
ਗਹਿ ਮਾਨੁ॥ਗੁਰਮੁਖਿ ਭਉ ਭੰਜਨੁ ਪਰਧਾਨੁ॥ਗੁਰਮੁਖਿ ਕਰ
ਣੀ ਕਾਰ ਕਰਾਏ॥ਨਾਨਕ ਗੁਰਮੁਖਿ ਮੇਲਿ ਮਿਲਾਏ॥੨੬॥

ਤਿਸ ਕਾ ਬੀਚਾਰ ॥ਬਾਬੇ ਕਹਿਆ ਕਿ ਜੋ ਸਾਰਿਆਂ ਦਾ ਦਿਨ ਰਾਤ ਦੁ
ਖਿਆਂ ਵਿਚ ਅਕਾਰਥਾ ਜਾਂਦਾ ਹੈ ਤੇ ਗੁਰਮੁਖ ਨਾਮ ਜਪਦੇ ਹਨ ਅਰ

ਅਰ ਦਾਨ ਦੇਂਦੇ ਹਨ ਅਤੇ ਇਸਨਾਨ ਕਰਦੇ ਹਨ ਅਰ ਗੁਰਮੁਖ ਸਾਚੇ ਨਾਮ ਵਲ ਧਿਆਨ ਲਾਂਵਦੇ ਹਨ ਅਰ ਗੁਰਮੁਖ ਵਾਹਿਗੁਰੂ ਦੀ ਦਰਗਾਹ ਵਿਚ ਮਾਨ ਵਡਿਆਈ ਪਾਂਵਦੇ ਹੈਨ ਅਰ ਗੁਰਮੁਖ ਜੋ ਹੈਨ ਸੋ ਜਨਮ ਮਰਨ ਦੇ ਭੈ ਭੰਜਨ ਨੂੰ ਪਰਧਾਨ ਹਨ ਅਰ ਗੁਰਮੁਖ ਜੋ ਗੱਲੀਆਂ ਕਰਨੀਆਂ ਸਤਗੁਰਾਂ ਦਸੀਆਂ ਹੈ ਸੋ ਕਾਰ ਕਰਦੇ ਹਨ ਗੁਰੂ ਨਾਨਕ ਜੀ ਕਹਿੰਦੇ ਹੈਨ ਕਿਓਂ ਸਤ ਸੰਗਤ ਵਿਚ ਮਿਲਦੇ ਹੈਨ। ੩੬॥ ਬਾਬਾ ਜੀ ਕਹੈ

ਗੁਰਮੁਖਿ ਸਾਸਤ੍ਰ ਸਿੰਮ੍ਰਿਤਿ ਵੇਦਾ। ਗੁਰਮੁਖਿ ਪਾਵੈ ਘਟਿ ਘਟਿ ਭੇਦਾ। ਗੁਰਮੁਖਿ ਵੈਰ ਵਿਰੋਧ ਗਵਾਵੈ। ਗੁਰਮੁਖਿ ਸਗਲੀ ਗਣਤ ਮਿਟਾਵੈ। ਗੁਰਮੁਖਿ ਰਾਮ ਨਾਮ ਰੰਗਿ ਰਾਤਾ। ਨਾਨਕ ਗੁਰਮੁਖਿ ਖਸਮ ਪਛਾਤਾ। ੩੭॥ ਤਿਸਦਾ ਬੀਚਾਰ॥ ਗੁਰਮੁਖ ਸਾਸਤ੍ਰ ਸਿੰਮ੍ਰਿਤ ਬੇਦ ਨੂੰ ਸਮਝਦੇ ਹਨ ਅਰ ਗੁਰਮੁਖ ਹੀ ਪਾਂਵਦੇ ਹੈਨ ਘਟਿ ਘਟਿ ਵਿਖੇ ਆਤਮਾਂ ਦੇ ਭੇਦ ਅਰ ਗੁਰਮੁਖ ਵੈਰ ਤੇ ਵਿਰੋਧ ਗਵੰਵਦੇ ਹਨ ਅਰ ਗੁਰਮੁਖ ਸਭ ਗਣਤੀਆਂ ਤੇ ਚਿੰਤਾ ਮਿਟਾਂਵਦੇ ਹਨ ਅਰ ਗੁਰਮੁਖ ਜੋ ਹੈਨ ਸੋ ਰਾਮ ਨਾਮ ਦੇ ਰੰਗ ਰਤੇ ਰਹਿੰਦੇ ਹਨ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਗੁਰਮੁਖਾਂ ਨੇ ਖਸਮ ਨੂੰ ਪਛਾਤਾ ਹੈ। ੩੭

॥ ਬਿਨੁ ਗੁਰ ਭਰਮੈ ਆਵੈ ਜਾਇ॥ ਬਿਨੁ ਗੁਰ ਘਾਲ ਨ ਪਵਈ ਥਾਇ॥ ਬਿਨੁ ਗੁਰ ਮਨੂਆ ਅਤਿ ਡੋਲਾਇ॥ ਬਿਨੁ ਗੁਰ ਤ੍ਰਿਪਤਿ ਨਹੀਂ ਬਿਖੁ ਖਾਇ॥ ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥ ਨਾਨਕ ਗੁਰ ਬਿਨੁ ਘਾਟੇ ਘਾਟ॥ ੩੮॥ ਤਿਸਦਾ ਬੀਚਾਰ।

ਬਾਬਾ ਜੀ ਕਹਿੰਦੇ ਹਨ ਕਿ ਬਿਨਾਂ ਸਤਿਗੁਰਾਂ ਦੇ ਮਿਲੇ ਭਰਮਿਆ ਹੋਇਆ ਆਵਣ ਜਾਵਣ ਵਿਚ ਰਹਿੰਦਾ ਹੈ ਅਰ ਬਿਨਾਂ ਸਤਿਗੁਰਾਂ ਦੇ ਕੋਈ ਸਾਧਨਾ ਥਾਇ ਨਹੀਂ ਪੈਂਦੀ ਅਰ ਬਿਨਾਂ ਗੁਰਾਂ ਦੇ ਮਨ ਡੋਲਦਾ ਹੈ ਅਰ ਬਿਨਾਂ ਗੁਰਾਂ ਦੇ ਤ੍ਰਿਪਤਿ ਨਹੀਂ ਹੋਂਦਾ ਅਤੇ ਵਿਖੈ ਭੋਗਦਾ ਹੈ ਅਰ ਬਿਨਾਂ ਗੁਰਾਂ ਦੇ ਅਗਿਆਨ ਰੂਪੀ ਸਰਪ ਡਸਦਾ ਹੈ ਅਤੇ ਧਰਮ ਦੀ ਵਾਟ ਮਰਦੇ ਹੈਂ

 ਸੋ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰ ਬਿਨਾ ਧਿਆਨ ਨਹੀਂ ਬੱਝਦਾ ਹੈ॥
॥ਜਿਸੁ ਗੁਰ ਮਿਲੈ ਤਿਸੁ ਪਾਰਿ ਉਤਾਰੈ॥ ਅਵਗੁਣ ਮੇਟੈ ਗੁਣਿ ਨਿਸਤਾਰੈ॥ ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ॥ ਗੁਰਮੁਖਿ ਕਦੇ ਨ ਆਵੈ ਹਾਰਿ॥ ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਾਪਾਰਾ॥ ੩੯॥ ਤਿਸ ਕਾ ਬੀਚਾਰ॥ ॥ਜਿਸਨੂੰ ਪੂਰੇ ਗੁਰ ਮਿਲਦੇ ਹਨ ਤਿਸਨੂੰ ਨਾਮ ਦੇ ਜਹਾਜ ਤੇ ਚਾੜ੍ਹ ਕਰ ਅਗਾਧ ਜਲ ਥੀਂ ਪਾਰ ਉਤਾਰਦੇ ਹਨ ਅਤੇ ਅਵਗੁਣ ਤਿਨਾਂ ਦੇ ਮਿਟ ਜਾਂਦੇ ਹਨ ਅਤੇ ਗੁਣ ਉਨਾਂ ਨੂੰ ਦੇਕੇ ਸਤਗੁਰ ਨਿਸਤਾਰ ਕਰਦੇ ਹਨ॥ ਅਰ ਮੁਕਤਿ ਭੀ ਤੇ ਸੁਖ ਭੀ ਗੁਰੂ ਦੇ ਸਬਦ ਦੇ ਵੀਚਾਰ ਵਿਚੋਂ ਹੋਂਦੇ ਹਨ ਅਰ ਗੁਰਮੁਖ ਮੁਕਤ ਭੀ ਤੇ ਸਭੇ ਸੁਖ ਭੀ ਗੁਰੂ ਦੇ ਸਬਦ ਦੇ ਵੀਚਾਰ ਕਰ ਹੋਂਦੇ ਹਨ ਅਰ ਗੁਰਮੁਖ ਆਪਣੀ ਆਰਜਾ ਹਾਰਦੇ ਨਹੀਂ ਨਾਮ ਜਪਦੇ ਹਨ ਅਰ ਗੁਰਮੁਖਾਂ ਦਾ ਤਨ ਹਟ ਹੈ ਅਤੇ ਜਗਿਆਸੀਆਂ ਦਾ ਮਨ ਵਣਜਾਰਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਓਹ ਸਹਜੇ ਸਚੇ ਨਾਮ ਦਾ ਤੇ ਗਿਆਨ ਦਾ ਵਪਾਰ ਕਰਦੇ ਹਨ॥ ੩੯॥ ਅਤੇ ਫਿਰ ਬਾਬਾ ਜੀ ਕਹਿਆ ਕਿ ॥ਪਾਠ॥

॥ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥ ਰਾਮਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥ ਗੁਰਮੁਖਿ ਸਾਇਰਿ ਪਾਹਣ ਤਾਰੇ॥ ਗੁਰਮੁਖਿ ਕੋਟਿ ਤੇਤੀਸ ਉਧਾਰੇ॥ ੪੦॥ ਤਿਸ ਦਾ ਬੀਚਾਰ॥ ਕਿ ਗੁਰੂ ਦੇ ਮੁਖ ਥੀਂ ਜੋ ਨਾਮ ਦਾ ਮਹਾਤਮ ਸੁਣਿਆਂ ਹੈਸੀ ਸੋ ਬਿਧਾਤਾ ਜੋ ਰਾਮ ਜੀ ਤਿਨੇ ਉਨਾਂ ਪਰਬਤਾਂ ਤੇ ਰਾਮ ਨਾਮ ਲਿਖਿਆ ਤਾਂ ਹੁਣ ਤੱਕ ਸਮੁੰਦ੍ਰ ਤੇ ਪਾਹਣ ਤੈਰਦੇ ਹਨ ਅਤੇ ਗੁਰਮੁਖ ਜੋ ਰਾਮ ਜੀ ਹਨ ਉਨਾਂ ਨੇ ਤੇਤੀਸ ਕਰੋੜ ਦੇਵਤੇ ਜੋ ਰਾਵਣ ਦੀ ਬੰਦਿ ਵਿਚ ਹੈਸਨ ਉਨਾਂ ਨੂੰ ਛੁਡਾਇਆ ਹੈ ਤੇ ਲੰਕ ਨੂੰ ਲੁਟਿਆ ਤੇ ਦੈਤਾਂ ਨੂੰ ਤਪਾਇਆ ਅਰ ਮਾਰਿਆ ਅਤੇ ਰਾਮਚੰਦ ਜੋ ਰਾਵਣ ਸਰਪ ਹੈਸੀ ਉਸਨੂੰ ਮਾਰਿਆ ਅਰ ਬਿਭੀਖਣ ਜੋ ਗੁਰਮੁਖ

ਹੈ ਸੀ ਉਸਨੇ ਰਾਮ ਜੀ ਨਾਲ ਪਰਚਾ ਲਾਇਆ ਅਰ ਗੁਰਮੁਖੇ ਜੋ ਰਾਮ ਜੀ ਤੇ
ਸਨ ਉਨਾਂ ਪਰਬਤਾਂ ਨੂੰ ਭੀ ਤਾਰਿਆ ਹੈ ਅਤੇ ਦੇਵਤਿਆਂ ਦਾ ਭੀ ਉਧਾਰ ਕੀਤਾ ਹੈ
॥੪੦॥ ਅਤੇ ਦੂਸਰਾ ਅਰਥ ਇਹ ਹੈ ਕਿ ਗੁਰਾਂ ਦੇ ਮੁਖ ਦੇ ਜੋ ਸਬਦ ਹੈਨ ਤਿ
ਨਾਂ ਦੀ ਪੁਲ ਆਗਿਆਨ ਰੂਪ ਸਮੁੰਦ੍ਰ ਪਰ ਬਿਧਾਤੇ ਨੇ ਬਾਧੀ ਹੈ ਅਤੇ ਲੰਕਾ
ਜੋ ਅਵਿਦਿਆ ਹੈ ਸੋ ਲੂਟੀ ਹੈ ਅਰ ਦੈਂਤ ਜੋ ਕਾਮ ਕ੍ਰੋਧਾਦਿਕ ਹੈਨ ਤਿਨਾਂ
ਨੂੰ ਸੰਤਾਪ ਦਿਤਾ ਹੈ ਅਰ ਰਾਮ ਦਾ ਜੋ ਨਾਮ ਹੈ ਸੋਈ ਚੰਦ੍ਰਮਾ ਹੈ ਅਤੇ ਮਨ
ਰੂਪੀ ਰਾਵਨ ਹੈ ਜੋ ਜਿਸਨੇ ਸਭਨਾਂ ਰਿਖੀਸਰਾਂ ਤਪੀਸਰਾਂ ਨੂੰ ਰੁਵਾਇਆ
ਹੈ ਸੋ ਉਸ ਮਨ ਨੂੰ ਸੀਤਾਂ ਜੋ ਰਾਮ ਨਾਮ ਕਰ ਮਾਰਿਆ ਹੈ ਅਰ ਗੁਰਮੁ
ਖ ਜੋ ਹੈਨ ਸੋਈ ਭਭੀਖਨ ਹੈਨ ਸੋ ਉਨਾਂ ਨੇ ਮਨ ਦੇ ਰੋਕਨ ਦੀ ਗਤ ਅ
ਭੇਦ ਦਸਿਆ ਹੈ ਅਰ ਗੁਰਾਂ ਦੇ ਦਰਸਨਾਂ ਕਰ ਜੋ ਪਥਰਾਂ ਦੀ ਨਿਆਈਂ ਅਗਿ
ਆਨੀ ਹੈਸਨ ਸੋ ਭੀ ਤਾਰੇ ਹਨ ਤੇ ਗੁਰਮੁਖਾਂ ਨੇ ਸਭ ਦੇਵਤਿਆਂ ਤੇ ਮਨੁਖਾਂ
ਦਾ ਨਾਮ ਦੇਕਰ ਉਧਾਰ ਕੀਤਾ ਹੈ ॥ ੪੦॥ ਗੁਰਮੁਖ ਚੂਕੈ ਆਵਣ ਜਾ
ਣਾ ॥ ਗੁਰਮੁਖ ਦਰਗਹਿ ਪਾਵਹਿ ਮਾਣਾ ॥ ਗੁਰਮੁਖ ਖੋਟੇ ਖਰੇ
ਪਛਾਣਾ ॥ ਗੁਰਮੁਖਿ ਲਾਗੈ ਸਹਜਿ ਧਿਆਨਾ ॥ ਗੁਰਮੁਖਿ ਦਰ
ਗਹਿ ਸਿਫਤਿ ਸਮਾਇ ॥ ਨਾਨਕ ਗੁਰਮੁਖ ਬੰਧ ਨ ਪਾਇ ॥੪੧॥
ਬਾਬਾ ਜੀ ਕਹਿੰਦੇ ਹੈਨ ਕਿ ਗੁਰਮੁਖਾਂ ਦਾ ਆਵਣ ਜਾਣਾ ਗਿਆਨ ਕਰ ਮਿਟ
ਦਾ ਹੈ ਅਰ ਗੁਰਮੁਖ ਦਰਗਹ ਮਾਨ ਪਾਂਵਦੇ ਹੈਨ ਅਰ ਗੁਰਮੁਖ ਖੋਟੇ ਖ
ਰੇ ਕਰਮ ਪਛਾਣਦੇ ਹਨ ਅਰ ਗੁਰਮੁਖਾਂ ਦਾ ਸਹਿਜੇ ਪਰਮੇਸਰ ਦੇ ਚ
ਰਨਾਂ ਦਾ ਧਿਆਨ ਲਗਦਾ ਹੈ ਅਰ ਗੁਰਮੁਖ ਦਰਗਾਹ ਵਿਚ ਸਿਫਤ ਕ
ਰ ਸਮਾਂਵਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰਮੁਖ ਆਗਿਆ
ਨ ਦੇ ਬੰਧਨਾਂ ਵਿਚ ਨਹੀਂ ਪਉਂਦੇ ॥੪੧॥ ਗੁਰਮੁਖਿ ਨਾਮ ਨਿਰੰ
ਜਨ ਪਾਏ ॥ ਗੁਰਮੁਖਿ ਹਉਮੈ ਸਬਦਿ ਜਲਾਏ ॥ ਗੁਰਮੁਖਿ ਸਾ
ਚੇ ਕੇ ਗੁਣ ਗਾਏ ॥ ਗੁਰਮੁਖਿ ਸਾਚੈ ਰਹੈ ਸਮਾਏ ॥ ਗੁਰਮੁਖਿ ਸਾਚ
ਨਾਮ ਪਤਿ ਊਤਮ ਹੋਵੈ ਦਿਆਨ ਲੇਦੇ ਨਾਨਕ ਹੋਇ ਸਗਲ ਭਵਣ ਕੀ ਗਾਲਾਹਾ

੪੯੦ ਹੋਇਆ ॥੪੨॥ ਤਿਸਕਾ ਬੀਚਾਰ ॥ ਗੁਰਮੁਖ ਨਾਮ ਨਿਰੰਜਨ
ਵਾਂ ਪਾਂਵਦੇ ਹਨ ਅਤੇ ਗੁਰਮੁਖ ਸਬਦ ਸੁਣਕੇ ਹਉਮੈਂ ਗਵਾਂਵਦੇ ਹ
ਨ ਅਰ ਗੁਰਮੁਖ ਸਾਚੇ ਕੇ ਗੁਣ ਗਾਂਵਦੇ ਹਨ ਅਰ ਗੁਰਮੁਖ ਸਚ ਵਿ
ਚ ਸਮਾਇ ਜਾਂਦੇ ਹਨ ਅਰ ਗੁਰਮੁਖਾਂ ਦੀ ਸਚ ਨਾਮ ਦੀ ਪਤਿ ਊਤਮ
ਹੋਂਦੀ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰਮੁਖਾਂ ਨੂੰ ਸਭਨਾਂ ਭਵਨਾਂ ਦੀ
ਸੋਝੀ ਹੋਂਦੀ ਹੈ ॥੪੨॥ ਕਵਣ ਮੂਲ ਕਵਣ ਮਤ ਵੇਲਾ ॥ ਤੇਰਾ ਕਵ
ਣ ਗੁਰੂ ਜਿਸ ਕਾ ਤੂ ਚੇਲਾ ॥ ਕਵਣ ਕਥਾ ਲੇ ਰਹਹੁ ਨਿਰਾਲੇ ॥ ਬੋ
ਲੈ ਨਾਨਕ ਸੁਣਹੁ ਤੁਮ ਬਾਲੇ ॥ ਏਸ ਕਥਾ ਕਾ ਦੇਹੁ ਬੀਚਾਰ ॥
ਭਵਜਲ ਸਬਦ ਲੰਘਾਵਣਹਾਰ ॥੪੩॥ ਤਿਸਦਾ ਬੀਚਾਰ ॥
ਸਿਧਾਂ ਕਹਿਆ ਕਿ ਤੇਰਾ ਕਵਨ ਮੂਲ ਹੈ ਜੋ ਜਿਸ ਨੂੰ ਤੂੰ ਜਪਨਾ ਹੈਂ ਅਤੇ
ਇਹ ਮਤ ਤੈਨੂੰ ਕਿਸ ਵੇਲੇ ਦੀ ਆਈ ਹੈ ਅਤੇ ਤੇਰਾ ਗੁਰੂ ਕਵਨ ਹੈ ਜਿਸ
ਕਾ ਤੂੰ ਚੇਲਾ ਹੈਂ ਅਰ ਕਿਸ ਕਥਾ ਨੂੰ ਲੈਕਰ ਤੂੰ ਇਥਿਆਂ ਥੀਂ ਨਿਰਾਲਾ ਹੋ
ਇਆ ਹੈਂ ਸੋ ਸਿਧ ਬੋਲੇ ਕਿ ਹੇ ਨਾਨਕ ਬਾਲੇ ਤੁਮ ਸੁਣੋ ਅਰ ਇਸ ਕ
ਥਾ ਦਾ ਵੀਚਾਰ ਦੇਹੋ ਜੋ ਤਿਹ ਸਬਦ ਕਵਨ ਹੈ ਜੋ ਪਾਰ ਉਤਾਰਨ ਵਾਲਾ ਹੈ ॥੪੩
ਪਵਣ ਅਰੰਭ ਸਤਿਗੁਰ ਮਤਿ ਵੇਲਾ ॥ ਸਬਦ ਗੁਰੂ ਸੁਰਤਿ ਧੁ
ਨਿ ਚੇਲਾ ॥ ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗ ਜੁਗ ਗੁ
ਰ ਗੋਪਾਲਾ ॥ ਏਕ ਸਬਦ ਜਿਤ ਕਥਾ ਵੀਚਾਰੀ ॥ ਗੁਰਮੁਖ
ਹਉਮੈਂ ਅਗਨਿ ਨਿਵਾਰੀ ॥੪੪॥ ਤਿਸਕਾ ਬੀਚਾਰ ॥
ਬਾਬੇ ਕਹਿਆ ਪ੍ਰਾਣਾਂ ਦਾ ਜੋ ਠੇਕਣਾ ਹੈ ਸੋਈ ਮੇਰਾ ਮੂਲ ਹੈ ਅਰ ਜਿਸ
ਸਮੇਂ ਸਤਿਗੁਰ ਦੀ ਮਤ ਲਈ ਹੈ ਸੋਈ ਮੇਰਾ ਵੇਲਾ ਹੈ ਅਰ ਸਬਦ ਮੇਰਾ
ਗੁਰੂ ਹੈ ਤੇ ਸੁਰਤਿ ਮੇਰੀ ਜੋ ਹੈ ਸੋ ਓਹ ਚੇਲਾ ਹੈ ਅਰ ਨਾਮ ਦੀ ਜੋ ਅਕਥ
ਕਥਾ ਹੈ ਸੋਈ ਲੈਕੇ ਮੈਂ ਜਗਤ ਥੀਂ ਨਿਰਾਲਾ ਹੋਇਆ ਹਾਂ ਗੁਰੂ ਨਾਨਕ ਜੀ
ਕਹਿੰਦੇ ਹਨ ਕਿ ਜੁਗਾਂ ਜੁਗਾਂ ਵਿਚ ਗੁਰ ਜਪ ਤਪ ਨੂੰ ਪਾਲਦੇ ਹਨ ਅਰ ਗਿ
ਆਨ ਅਗਾਧ ਆਨਕਰਕੇ ਪੋਖਦੇ ਹਨ ਜੋ ਇਕ ਸਤਿਗੁਰੂ ਦੇ ਸਬਦ

ਕਰ ਕਥਾ ਬੀਚਾਰੀ ਹੈ ਅਰ ਗੁਰਮੁਖਾਂ ਨੇ ਹਉਮੈਂ ਦੀ ਅਗਨਿ ਨਿਵਾਰੀ ਹੈ॥

ਐਸੇ ਦੰਤ ਕਿਉ ਖਾਈਐ ਸਾਰ॥ ਜਿਤ ਗਰਬ ਜਾਇ ਸੁ ਕਵਣ
ਅਹਾਰ॥ ਹਿਵੈ ਕਾ ਘਰ ਮੰਦਰਿ ਅਗਨਿ ਪਿਰਾਹਨ॥ ਕਵਨ
ਗੁਫਾ ਜਿਤੁ ਰਹੈ ਅਵਾਹਨੁ॥ ਇਤ ਉਤ ਕਿਸ ਕਉ ਜਾਣ ਸਮਾਵੈ॥
ਕਵਨ ਧਿਆਨ ਮਨ ਮਨਹਿ ਸਮਾਵੈ॥੪੫॥ ਤਿਸ ਕਾ ਬੀਚਾਰ

ਸਿਧਾਂ ਕਹਿਆ ਤੂੰ ਬਾਲਾ ਹੈ ਜੋ ਕੋਈ ਜੋਗ ਨਹੀਂ ਸਾਧਿਆ ਅਰ ਤਪੁ ਨਹੀ
ਕੀਤਾ ਸੋ ਤੇਰੇ ਮੋਮ ਦੇ ਦੰਦ ਹੈਨ ਅਰ ਮੋਮ ਦੇ ਦੰਦਾਂ ਨਾਲ ਤੂੰ ਧਾਗਿਆਨ
ਦਾ ਸਾਰ ਕਿਉਂ ਕਰ ਖਾਧਾ ਹੈ ਅਰ ਜਿਸ ਕਰ ਗਰਬ ਮਿਟ ਜਾਏ ਸੋ ਕਵ
ਨ ਅਹਾਰ ਹੈ ਅਰ ਬਰਫ ਦੇ ਘਰ ਵਿਚ ਅਗਨਿ ਦਾ ਪਰਾਹਨ ਕਿਉਂ ਕਰ
ਰਹਿੰਦਾ ਹੈ ਅਰ ਕੇਹੜੀ ਗੁਫਾ ਵਿਚ ਕਾਮਨਾ ਰੂਪੀ ਅਗਨਿ ਰਹਿੰਦਾ ਹੈ ਅ
ਰ ਇਤ ਤਾਂ ਜਗਤ ਬ੍ਰਹਮ ਮਈ ਹੈ ਜੋ ਇਸ ਦੇ ਵਿਚ ਤ੍ਰਿਸਨਾ ਰੂਪੀ ਅਗਨਿ
ਹਉਮੈਂ ਦੇ ਗੁਫੇ ਵਿਚ ਰਹਿੰਦੀ ਹੈ ਅਤੇ ਇਸ ਆਗਿਆਨ ਤੇ ਗਿਆਨ ਵਿ
ਚ ਪਰਮਾਤਮਾਂ ਦੀ ਸਤ ਨੂੰ ਜਾਣਦਾ ਹੈ ਤਾਂ ਅਗਨਿ ਸਮਾਂ ਜਾਂਦੀ ਹੈ ਸੋ ਕੌਨ
ਧਿਆਨ ਹੈ ਜੋ ਮਨ ਦੀ ਮਨ ਉਤਮਨ ਵਿਚ ਸਮਾਇ ਜਾਵੈ॥ ੪੫॥

ਹਉ ਹਉ ਮੈ ਮੇਟਿ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥ ਜਗ ਕਰੜਾ
ਮਨਮੁਖ ਗਾਵਾਰ॥ ਸਬਦੁ ਕਮਾਈਐ ਖਾਈਐ ਸਾਰ॥ ਅੰਤਰਿ
ਬਾਹਰ ਏਕੋ ਜਾਣੈ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ॥੪੬

ਹਉਮੈਂ ਤੇ ਮੇਰਾ ਜੋ ਅਟੱਲ ਹੋਂਦੇ ਹਨ ਜੋ ਓਹ ਵਿਚੋਂ ਖੋਵੈ ਅਰ ਦੂਐਤ ਆਪ
ਣੇ ਰਿਦੇ ਵਿਚੋਂ ਮੇਟੇ ਤਾਂ ਵਾਹਗੁਰੂ ਨਾਲ ਇਕੋ ਹੋਵੈ ਅਰ ਜਗਤ ਕਰੜਾ ਹੈ
ਅਰ ਜੇਹੜੇ ਮਨਮੁਖ ਜਗਤ ਵਿਚ ਰਚੇ ਹੈਨ ਸੋ ਗਵਾਰ ਹੈਂ॥ ਪਰ ਸਬਦ
ਨੂੰ ਕਮਾਈਏ ਤਾਂ ਸਚ ਨੂੰ ਪ੍ਰਾਪਤਿ ਹੋਈਏ ਅਰ ਅੰਦਰਿ ਤੇ ਬਾਹਰ ਇ
ਕ ਵਾਹਗੁਰੂ ਜਾਣੀਏ॥ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰਾਂ ਦੇ ਮੰਨ
ਣ ਕਰ ਤ੍ਰਿਸਨਾਂ ਦੀ ਅਗਨਿ ਮਰਦੀ ਹੈ॥ ੪੬॥ ੮॥

ਸਚੁ ਭੈ ਰਾਤਾ ਗਰਬੁ ਨਿਵਾਰੈ॥ ਏਕੋ ਜਾਤਾ ਸਬਦੁ ਵੀਚਾਰੈ॥ ਸ

੪੯੨ ਬਦ ਵਸੈ ਸਾਚੁ ਅੰਤਰਿ ਹੀਆ।ਤਨੁ ਮਨੁ ਸੀਤਲੁ ਰੰਗਿ ਰੰਗੀਆ। ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ।ਨਾਨਕ ਨਦਰੀ ਨਦਰਿ ਪਿਆਰੇ॥

੪੭॥ ਜਿਨ੍ਹਾਂ ਦੇ ਦੇ ਰਿਦੇ ਵਿਚ ਜੋ ਰ੍ਹੇ ਰਤੇ ਹੈਨ ਸੋ ਗੁਰ ਸ਼ਬਦ ਨਿਵਾਰਦੇ ਹਨ ਸੋ ਉਹ ਉਨ੍ਹਾਂ ਦੀ ਜਾਤ ਹੈ ਜੋ ਸ਼ਬਦ ਬੀਚਾਰਦੇ ਹਨ ਅਰ ਗੁਰਾਂ ਦਾ ਸ਼ਬਦ ਜਿਨ੍ਹਾਂ ਦੇ ਹਿਰਦੇ ਵਿਚ ਵਸਦਾ ਹੈ ਉਨ੍ਹਾਂ ਦਾ ਤਨ ਮਨੁ ਸੀਤਲ ਹੋਂਦਾ ਹੈ ਅਰ ਪਰਮੇਸ਼ਰ ਦੇ ਨਾਮ ਨਾਲ ਰੰਗੀਦੇ ਹਨ ਅਰ ਕਾਮ ਕ੍ਰੋਧ ਰੂਪੀ ਵਿਖੁ ਅਗਨਿ ਹੈ ਸੋ ਸ਼ਬਦ ਨਿਵਾਰਦਾ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਜੋ ਨਦਰਿ ਸ੍ਰੀ ਗੁਰੂ ਦੀ ਹੋਂਦੀ ਹੈ ਤਾਂ ਸ਼ਾਂਤਿ ਨੂੰ ਪ੍ਰਾਪਤਿ ਹੋਂਦਾ ਹੈ॥੪੭॥

ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ।ਕਵਨ ਮੁਖਿ ਸੂਰਜੁ ਤਪੈ ਤਪਾਇਆ।ਕਵਨ ਮੁਖਿ ਕਾਲੁ ਜੋਹਤ ਨਿਤ ਰਹੈ।ਕਵਨ ਬੁਧਿ ਗੁਰਮੁਖਿ ਪਤਿ ਰਹੈ।ਕਵਨੁ ਜੋਧੁ ਜੋ ਕਾਲੁ ਸੰਘਾਰੈ।ਬੋਲੈ ਬਾਣੀ ਨਾਨਕ ਬੀਚਾਰੈ॥੪੮॥ ਤਿਸ ਕਾ ਬੀਚਾਰ॥ ॥੮॥

ਸਿਧਾਂ ਪੁਛਿਆ ਕਿ ਕਿਸ ਜੁਗਤ ਕਰ ਚੰਦ੍ਰਮਾਂ ਦੀ ਜੋਤਿ ਸੀਤਲ ਹੋਂਦੀ ਹੈ ਅਰ ਸੂਰਜ ਕਿਸ ਤੇਜ ਕਰ ਤਪਦਾ ਹੈ ਅਤੇ ਕਾਲ ਕਿਸ ਪ੍ਰਕਾਰ ਜੀਆਂ ਦੇ ਸੁਆਸਾਂ ਨੂੰ ਨਿਤ ਜੋਹਦਾ ਅਰ ਕਵਣ ਬੁਧਿ ਇਸ ਨੂੰ ਪ੍ਰਾਪਤਿ ਹੋਵੈ ਜੋ ਗੁਰਾਂ ਦੇ ਗੁਰਮੁਖਾਂ ਨਾਲ ਪਤਿ ਰਹੇ ਅਰ ਕਵਣ ਜੋਧਾ ਹੈ ਜੋ ਕਾਲ ਨੂੰ ਸੰਘਾਰੇ ਸਿਧ ਬੋਲੇ ਜੋ ਗੁਰਮੁਖ ਹੋਵੇਗਾ ਸੋ ਇਸ ਨੂੰ ਵੀਚਾਰੇਗਾ॥੪੮॥

ਸਬਦਿ ਭਾਖਤ ਸਸਿ ਜੋਤਿ ਅਪਾਰਾ।ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ।ਸੁਖ ਦੁਖ ਸਮ ਕਰਨਾ ਅਧਾਰਾ।ਆਪੇ ਪਾਰ ਉਤਾਰਨਹਾਰਾ।ਗੁਰ ਪਰਚੈ ਮਨ ਸਾਚ ਸਮਾਇਆ।ਪ੍ਰਣਵਤ ਨਾਨਕ ਕਾਲ ਨ ਖਾਇ॥੪੯॥ ਤਿਸ ਕਾ ਬੀਚਾਰ॥ ਗੁਰੂ ਨਾਨਕ ਜੀ ਕਹਿਆ ਕਿ ਗੁਰਾਂ ਦੇ ਸ਼ਬਦ ਸਮਝਣ ਕਰ ਚੰਦ੍ਰਮੇਂ ਦੀ ਸੀਤਲ ਜੋਤਿ ਹੋਂਦੀ ਹੈ ਅਰ ਚੰਦ੍ਰਮਾਂ ਦਾ ਘਰ ਜਾਤਾ ਹੈ ਸੋ ਉਸ ਵਿਚ ਸੂਰਜ ਦਾ ਨਿਵਾਸ ਹੋਂਦਾ ਹੈ ਤਾਂ ਅੰਧੇਰਾ ਮਿਟ ਜਾਂਦਾ ਹੈ ਤੇ ਜੋ ਆਗਿਆਨੀਆਂ ਨੂੰ ਗਿ

ਆਨ ਪ੍ਰਾਪਤ ਹੋਂਦਾ ਹੈ ਅਤੇ ਗਿਆਨ ਰੂਪੀ ਸੂਰਜ ਚੜ੍ਹਿਆਂ ਅਗਿਆ
ਨ ਦਾ ਅੰਧੇਰਾ ਮਿਟ ਜਾਂਦਾ ਹੈ ਅਤੇ ਦੂਜਾ ਇਹ ਅਰਥ ਹੈ ਕਿ ਚੰਦ੍ਰਮਾਂ ਸੀ
ਤਲ ਰੂਪ ਹੈ ਸੋ ਸਾਤਕੀ ਗੁਣ ਹੋਇਆ ਅਰ ਸੂਰਜ ਤਪਤ ਰੂਪ ਸੋ ਤਾਮਸੀ
ਗੁਣ ਹੋਇਆ ਸੋ ਜੋ ਸਾਤਕੀ ਗੁਣ ਨਾਲ ਤਾਮਸੀ ਗੁਣ ਖਪਾਇਆ ਤਾਂ
ਅਗਿਆਨ ਦਾ ਅੰਧੇਰਾ ਮਿਟ ਜਾਂਦਾ ਹੈ ਅਰ ਤੀਸਰਾ ਅਰਥ ਜੋਗ ਉਪਰ
ਹੈ ਜੋ ਜੋਗੀ ਜਨ ਸਜੀ ਨਾਸਕਾ ਦੀ ਸੁਰ ਨੂੰ ਸੂਰਜ ਕਹਿੰਦੇ ਹਨ ਅਤੇ ਖ
ਬੀ ਨਾਸਕਾ ਵਿਚੋਂ ਪ੍ਰਾਣ ਆਂਵਦੇ ਹਨ ਉਸ ਨੂੰ ਚੰਦ੍ਰਮਾ ਕਹਿੰਦੇ ਹਨ ਸੋ ਸਜੀ
ਨਾਸਕਾ ਨੂੰ ਰੋਕ ਕੇ ਖਬੀ ਨਾਸਕਾ ਵਿਚ ਪ੍ਰਾਣ ਲਿਆਂਵਦੇ ਹਨ ਅਰ ਫੇਰ
ਸੁਖਮਨਾ ਵਿਚ ਜਾਇ ਠਹਿਰਦੇ ਹਨ ਤਾਂ ਜੋਤਿ ਦਾ ਉਜਾਲਾ ਹੈ ਅਰ ਅੰਧ
ਕਾਰ ਉਨਾਂ ਦਾ ਮਿਟ ਜਾਂਦਾ ਹੈ ਅਰ ਨਾਮ ਦੇ ਅਭਿਆਸ ਵਿਚ ਰਹਿੰਦੇ ਹਨ
ਜੋ ਉਨਾਂ ਨੂੰ ਦੁਖ ਸੁਖ ਸਮਾਨ ਭਾਸਦਾ ਹੈ ਅਰ ਸਤਿਗੁਰ ਉਨਾਂ ਦੇ ਆ
ਪ ਪਾਰ ਉਤਾਰਨ ਵਾਲਾ ਹੁੰਦਾ ਹੈ ਅਰ ਗੁਰਾਂ ਦੇ ਸਬਦ ਦੇ ਪਰਚੇ ਕਰ ਉਨਾ
ਦਾ ਮਨ ਸਚ ਵਿਚ ਸਮਾਂਵਦਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਉਨਾਂ ਨੂੰ
ਕਾਲ ਨਹੀਂ ਖਾਂਦਾ ॥੪੯॥ ॥ਨਾਮ ਤਤ ਸਭ ਹੀ ਸਿਰਿ ਜਾਪੈ ॥ਬਿਨ
ਨਾਵੈ ਦੁਖੁ ਕਾਲੁ ਸੰਤਾਪੈ ॥ਤਤੋ ਤਤੁ ਮਿਲੈ ਮਨੁ ਮਾਨੈ ॥ਦੂਜਾ ਜਾ
ਇ ਇਕਤੁ ਘਰਿ ਆਨੈ ॥ਬੋਲੈ ਪਵਨਾ ਗਗਨੁ ਗਰਜੈ ॥ਨਾਨਕ
ਨਿਹਚਲੁ ਮਿਲਣੁ ਸਹਜੈ ॥੫੦॥ ਬਾਬਾ ਜੀ ਕਹਿੰਦੇ ਹੈਨ ਕਿ
ਪਰਮੇਸਰ ਦਾ ਨਾਮ ਤਤ ਹੈ ਅਰ ਸਭਨਾਂ ਕਰਮਾਂ ਦੇ ਸਿਰਿ ਏਹ ਕਰਮ ਹੈ
ਸੋ ਬਿਨਾਂ ਪਰਮੇਸਰ ਦੇ ਨਾਮ ਦੁਖ ਤੇ ਕਾਲ ਜੀਆਂ ਨੂੰ ਸਤਾਂਵਦਾ ਹੈ ਅਰ
ਜਿਸ ਵੇਲੇ ਗੁਰਾਂ ਦੇ ਸਬਦ ਨਾਲ ਮਨ ਮੰਨੀਦਾ ਹੈ ਤਾਂ ਤਤ ਨਾਲ ਤਤੁ ਮਿਲਜਾ
ਦਾ ਹੈ ਅਰ ਦੇਹ ਅਭਿਮਾਨ ਦੂਰ ਹੋ ਜਾਂਦਾ ਹੈ ਜੈਸੇ ਜਲ ਮੇਂ ਜਲ ਪਾਇ
ਆ ਸਮਾਇ ਜਾਂਦਾ ਹੈ ਅਰ ਜੋ ਇਸ ਪ੍ਰਕਾਰ ਜਾਣਦੇ ਹਨ ਕਿ ਜੈਸੇ ਪਵਨ
ਗਗਨ ਮੇਂ ਧੁਨਿ ਕਰਤਾ ਹੈ ਤੈਸੇ ਘਟਿ ਰੂਪੀ ਆਕਾਸ ਵਿਚਿ ਪ੍ਰਾਣ ਬੋਲ
ਦੇ ਹਨ ਅਗੇ ਇਨਾਂ ਦਾ ਸਾਖੀ ਹੋਂ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਆ

 ਪਰੰਤੂ ਨਿਹਚਲ ਜਾਣਦਾ ਹੈ ਸੋ ਸਹਿਜੇ ਵਾਹਗੁਰੂ ਨੂੰ ਪ੍ਰਾਪਤਿ ਹੋਂਦਾ ਹੈ॥ ੫੦
ਇਸ ਤੇ ਉਪਰੰਤ ਬਾਬਾ ਜੀ ਕਹਾ। ॥ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿ
ਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰ
ਨੰ॥ ਘਟਿ ਘਟਿ ਸੁੰਨ ਕਾ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥
ਜੋ ਜਨੁ ਨਾਮ ਨਿਰੰਜਨ ਰਾਤਾ॥ ਨਾਨਕ ਸੋਈ ਪੁਰਖੁ ਬਿਧਾਤਾ॥੫੧॥
ਤਿਸ ਦਾ ਬੀਚਾਰ ਬਾਬੇ ਜੀ ਕਹਿੰਦੇ ਹਨ ਕਿ ਜੈਸੇ ਅੰਦਰਿ ਬਾਹਰ ਏਕ ਆ
ਕਾਸ ਹੀ ਹੈ ਅਰ ਤ੍ਰੀਨੇ ਭਵਣਾਂ ਵਿਚ ਸਮਾਣਾ ਹੋਇਆ ਹੈ ਤੈਸੇ ਚੌਥਾ ਜੋ ਚੇ
ਤਨ ਸੁੰਨ ਹੈ ਅਤੇ ਜੋ ਉਸਨੂੰ ਜਾਣਦੇ ਹਨ ਤਿਨਾਂ ਨੂੰ ਪਾਪ ਪੁੰਨ ਪ੍ਰਵੇਸ ਨਹੀਂ
ਕਰਦਾ ਤਾਂ ਤੇ ਘਟਿ ਘਟਿ ਵਿਖੇ ਚੇਤਨ ਸੁੰਨ ਦਾ ਭੇਦ ਜਾਣੈ ਅਰ ਸੋਈ ਆ
ਦ ਪੁਰਖ ਹੈ ਅਰ ਮਾਇਆ ਦੀ ਉਪਾਧੀ ਬੀ ਰਹਿਤ ਚੇਤਨ ਦੇਵ ਹੈ ਅਤੇ ਜੋ
ਜਨ ਵਾਹਗੁਰੂ ਦੇ ਨਾਮ ਰਤੇ ਹੈਨ ਗੁਰੂ ਨਾਨਕ ਜੀ ਕਹਿੰਦੇ ਹਨ ਸੋਈ ਪਰ
ਮੇਸਰ ਰੂਪ ਹੈਂ॥੫੧॥ ॥ਸੁੰਨੋ ਸੁੰਨੁ ਕਹੈ ਸਭੁ ਕੋਈ॥ ਅਨ
ਹਤ ਸੁੰਨੁ ਕਹਾਂ ਤੇ ਹੋਈ॥ ਅਨਹਤ ਸੁੰਨਿ ਰਤੇ ਸੇ ਕੈਸੇ॥ ਜਿਸ ਤੇ
ਉਪਜੇ ਤਿਸ ਹੀ ਜੈਸੇ॥ ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥
ਨਾਨਕ ਗੁਰਮੁਖਿ ਮਨੁ ਸਮਝਾਹਿ॥੫੨॥ ॥ਸਿਧਾਂ ਪੁ
ਛਿਆ ਸੁੰਨ ਆਕਾਸ ਤਾਂ ਸਭ ਕੋਈ ਜਾਨਤਾ ਹੈ ਪਰ ਜੇਹੜਾ ਨਾਸ ਬੀ ਰਹਿਤ
ਆਕਾਸ ਹੈ ਸੋ ਕਿਥੋਂ ਉਪਾਜਿਆ ਹੈ ਅਤੇ ਜੇਹੜੇ ਅਨਹਦ ਸੁੰਨ ਨਾਲ ਰ
ਤੇ ਹਨ ਸੋ ਕੈਸੇ ਹਨ ਤਾਂ ਬਾਬੇ ਕਹਿਆ ਓਹ ਜਿਸ ਤੇ ਉਪਜੇ ਹਨ ਤਿਸ ਹੀ
ਜੈਸੇ ਹੈਂ ਅਰ ਜਨਮ ਮਰਨ ਵਿਚ ਫੇਰ ਨਹੀਂ ਆਂਵਦੇ ਗੁਰੂ ਨਾਨਕ ਜੀ ਕਹਿੰ
ਦੇ ਹਨ ਕਿ ਗੁਰਮੁਖ ਆਪਣੇ ਮਨ ਨੂੰ ਸਮਝਾਂਵਦੇ ਹਨ॥੫੨॥
ਨਉ ਸਰ ਸੁਭਰ ਦਸਵੈ ਪੂਰੇ॥ ਤਹ ਅਨਹਤ ਸੁੰਨ ਵਜਾਵਹਿ ਤੂਰੇ॥
ਸਾਚੈ ਰਾਤੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥ ਗੁ
ਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥੫੩॥
ਬਾਬੇ ਜੀ ਕਹਿਆ ਕਿ ਨਉਂ ਦੁਆਰੇ ਜੋ ਹੈਨ ਸੋ ਰੋਕ ਕੇ ਦਸਵੇਂ ਦੁਆਰ ਪ੍ਰਾ

ਣਾਂ ਨੂੰ ਚਾੜ੍ਹਦੇ ਹੈਨ ਅਰ ਉਥੇ ਅਨਹਦ ਸਬਦ ਦੇ ਤੂਰ ਵਜਦੇ ਹਨ ਅਥ
ਵਾ ਨੌਧਾਂ ਭਗਤੀ ਸਾਧ ਕੇ ਪ੍ਰੇਮਾਂ ਭਗਤਿ ਵਿਚ ਮਨ ਨੂੰ ਪੂਰਦੇ ਹਨ ਅਰ ਉਥੇ
ਗੁਰਾਂ ਦਾ ਸਬਦ ਤੁਰੀਆ ਗੁਣ ਹੈ ਸੋ ਉਸ ਦੀ ਅਰਾਧਨਾਂ ਸੁਣਦੇ ਹਨ ਅ
ਰ ਸਰੇ ਜੋ ਆਤਮਾ ਹੈ ਉਸ ਨੂੰ ਹਜੂਰ ਦੇਖ ਕੇ ਉਸ ਨਾਲ ਮਨ ਰੰਗਦੇ ਹਨ
ਅਰ ਧਾਰ ਧਾਰ ਵਿਖੇ ਸਚ ਤਰ ਪੂਰਨ ਜਾਣਦੇ ਹਨ ਅਰ ਇਹ ਗੁਪਤੀ ਬਾਣੀ
ਗੁਰਮੁਖਾਂ ਨੂੰ ਪ੍ਰਗਟ ਹੋਈ ਹੈ ਗੁਰੂ ਨਾਨਕ ਜੀ ਕਹਿਆ ਕਿ ਜੋ ਇਸ ਨੂੰ ਪ
ਰਖੇਗਾ ਸੋ ਸਚ ਨੂੰ ਲਹੇਗਾ ॥੫੩॥ ॥ਸਹਜਿ ਸੁਭਾਇ ਮਿਲੀਐ
ਸੁਖੁ ਹੋਵੈ॥ਗੁਰਮੁਖਿ ਜਾਗੈ ਨੀਦ ਨ ਸੋਵੈ॥ਸੁੰਨ ਸਬਦ ਅਪਰਿ
ਪਰਿ ਧਾਰੈ॥ਕਹਤੇ ਸਬਦ ਮੁਕਤਿ ਨਿਸਤਾਰੈ॥ਗੁਰ ਕੀ ਦੀਖਿ
ਆ ਸੇ ਸਚੁ ਰਤੇ॥ਨਾਨਕ ਆਪਿ ਮਿਲਾਇ ਮਿਲਨ ਨਹੀ ਭ੍ਰਾਤੇ॥
੫੪॥ਤਿਸ ਕਾ ਬੀਚਾਰ ॥ ਜਾਂ ਸਾਧ ਸੰਗਤ ਨੂੰ ਮਿਲ ਕਰ ਸਤ ਉਪ
ਜਤੀ ਹੈ ਤਾਂ ਸੁਖ ਹੋਂਦਾ ਹੈ ਅਰ ਗੁਰਮੁਖ ਗਿਆਨ ਕਰ ਜਾਗੇ ਹੈਂ ਸੋ ਅ
ਗਿਆਨ ਦੀ ਨੀਂਦ ਮੋਂ ਨਹੀਂ ਸਉਂਦੇ ਅਰ ਦਸਵੇਂ ਦੁਆਰ ਦਾ ਜੋ ਸਬਦ
ਹੈ ਸੋ ਪਰੇ ਤੇ ਪਰੇ ਹੈ ਤੇ ਗੁਰਾਂ ਦਾ ਜੋ ਸਬਦ ਹੈ ਸੋ ਸਰਬ ਬਿਆਪਕ ਹੈ ਸੋ ਉ
ਸ ਨੂੰ ਧਾਰਦੇ ਹਨ ਅਰ ਕਹਨ ਵਾਲੇ ਭੀ ਮੁਕਤਿ ਹੋਂਦੇ ਹਨ ਅਰ ਉਹ ਸਬ
ਦ ਉਨਾਂ ਦਾ ਨਿਸਤਾਰਾ ਕਰਦਾ ਹੈ ਪਰ ਜਿਨਾਂ ਗੁਰਾਂ ਦੀ ਦੀਖਿਆ ਸੁਣੀ
ਹੈ ਸੋ ਸਚ ਵਿਚ ਰੰਗੀਦੇ ਹੈਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜਿਨਾ
ਆਪਾ ਗਵਾਇਆ ਹੈ ਸੋਈ ਪਰਮੇਸਰ ਨੂੰ ਮਿਲਦੇ ਹਨ ਤੇ ਉਨਾਂ ਨੂੰ ਫੇ
ਰ ਭਰਮ ਨਹੀਂ ਹੋਂਦਾ ॥੫੪॥ ॥ਕੁਬੁਧਿ ਚਵਾਵੈ ਸੋ ਕਿਤੁ ਠਾਇ॥
ਕਿਉ ਤਤੁ ਨ ਬੂਝੈ ਚੋਟਾ ਖਾਇ॥ਜਮ ਦਰਿ ਬਾਧੇ ਕੋਇ ਨ ਰਾਖੈ॥ਬਿ
ਨੁ ਸਬਦੈ ਨਾਹੀ ਪਤਿ ਸਾਖੈ॥ਕਿਉ ਕਰਿ ਬੂਝੈ ਪਾਵੈ ਪਾਰ॥ਨਾ
ਨਕ ਮਨਮੁਖ ਬੂਝੈ ਗਵਾਰ॥੫੫॥ ਸਿਧਾਂ ਕਹਿਆ ਕਿ ਬੁ
ਧਿ ਜਿਨਾਂ ਜੀਆਂ ਨੂੰ ਪਈ ਭਰਮਾਂਵਦੀ ਹੈ ਸੋ ਕਿਥੇ ਕਰਮ ਮਿਟੈ ਅਰ ਤਤ ਨੂੰ
ਕਿਉ ਨਹੀਂ ਬੂਝਦੇ ਸੋ ਜੋ ਜਮ ਦੀਆਂ ਚੋਟਾਂ ਖਾਂਦੇ ਹਨ ਅਰ ਜਮ ਦੇ ਦੁਆ

ਬਧੇ ਹੋਇਆਂ ਨੂੰ ਕੋਈ ਨ ਛਡੇਗਾ ਕ੍ਯੋਂਕਿ ਬਿਨਾਂ ਗੁਰਾਂ ਦੇ ਸਬਦ ਪਤ ਨਹੀਂ ਰਹਿੰਦੀ ਅਰ ਆਤਮ ਗਿਆਨ ਨੂੰ ਕਿਉਂਕਰ ਬੂਝਣ ਜੋ ਭਉਜਲ ਤੇ ਪਾਰ ਪਵੈਂਦੇ ਨਾਨਕ ਜੀ ਇਹ ਮਨਮੁਖ ਜੋਗ ਵਾਰ ਹੈ ਬੂਝਦਾ ਨਹੀਂ ॥੫੫॥ ਤਾਂ ਫੇਰ ਬਾਬਾ ਜੀ ਕਹਿਆ ॥ ਕਬੁਧਿ ਮਿਟੈ ਗੁਰ ਸਬਦਿ ਵੀਚਾਰਿ ॥ ਸਤਿਗੁਰੁ ਭੇਟੈ ਮੋਖ ਦੁਆਰ ॥ ਤਤੁ ਨ ਚੀਨੈ ਮਨਮੁਖ ਜਲਿ ਜਾਇ ॥ ਦੁਰਮਤਿ ਵਿਛੁੜਿ ਚੋਟਾ ਖਾਇ ॥ ਮਾਨੈ ਹੁਕਮ ਸਭੇ ਗੁਣ ਗਿਆਨ ॥ ਨਾਨਕ ਦਰਗਹਿ ਪਾਵੈ ਮਾਨ ॥੫੬॥ ਤਿਸ ਦਾ ਬੀਚਾਰ ਬਾਬੇ ਜੀ ਨੇ ਕਹਿਆ ਕਬੁਧ ਗੁਰਾਂ ਦੇ ਸਬਦ ਦੇ ਵੀਚਾਰ ਕਰ ਮਿਟਦੀ ਹੈ ਅਰ ਸਤਿਗੁਰਾਂ ਨੂੰ ਭੇਟਦਾ ਹੈ ਤਾਂ ਮੁਕਤਿ ਨੂੰ ਪ੍ਰਾਪਤਿ ਹੋਂਦਾ ਹੈ ਪਰ ਜੋ ਤਤ ਗਿਆਨ ਨਹੀਂ ਚੀਨਦੇ ਸੋ ਮਨਮੁਖ ਜਲ ਜਾਂਦੇ ਹਨ ਅਰ ਦੁਰਮਤ ਕਰਕੇ ਵਿਛੜੇ ਜਨਮ ਮਰਨ ਦੀਆਂ ਚੋਟਾਂ ਖਾਂਦੇ ਹਨ ਤਾਂਤੇ ਜੋ ਵਾਹਿਗੁਰੂ ਦਾ ਹੁਕਮ ਮਨ ਜਾਣਦੇ ਹਨ ਸਭੇ ਗੁਣ ਤੇ ਗਿਆਨ ਉਨਾਂ ਨੂੰ ਪ੍ਰਾਪਤਿ ਹੋਂਦੇ ਹਨ ਗੁਰੂ ਨਾਨਕ ਜੀ ਕਹਿਆ ਵਾਹਿਗੁਰੂ ਦੀ ਦਰਗਾਹ ਵਿਚ ਸੋਈ ਮਾਨ ਪਾਂਵਦੇ ਹਨ ॥੫੬॥ ॥ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥ ਸਹਜਿ ਰਤਾ ਬੂਝੈ ਪਤਿ ਹੋਇ ॥ ਤਾਂ ਕੀ ਕੀਮਤਿ ਕਰੈ ਨ ਕੋਇ ॥ ਜਹ ਦੇਖਾਂ ਤਹ ਰਹਿਆ ਸਮਾਇ ॥ ਨਾਨਕ ਪਾਰ ਪਰੈ ਸਚ ਭਾਇ ॥੫੭॥ ਬਾਬੇ ਕਹਿਆ ਕਿ ਸਚ ਨਾਮ ਦਾ ਵਖਰ ਜੋ ਹੈ ਸੋ ਇਹ ਧਨ ਜਿਨਾਂ ਦੇ ਪਲੇ ਹੈ ਓਹ ਆਪ ਭੀ ਤਰਦੇ ਹਨ ਤੇ ਜਗਿਆਸੀਆਂ ਨੂੰ ਭੀ ਤਾਰਦੇ ਹਨ ਤਾਂਤੇ ਜੋ ਸਹਜ ਨਾਲ ਰਤੇ ਹੈਨ ਤੇ ਗਿਆਨ ਨੂੰ ਬੂਝਦੇ ਹਨ ਉਨਾਂ ਦੀ ਪਤਿ ਹੋਂਦੀ ਹੈ ਤੇ ਉਨਾਂ ਦੀ ਕੀਮਤ ਕੋਈ ਕਹਿ ਨਹੀਂ ਸਕਦਾ ਅਰ ਜਿਥੇ ਵਲ ਦੇਖਦੇ ਹੈਂ ਗੁਰੂ ਸਮਾਣਾਂ ਦੇਖਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਸਚ ਨਾਲ ਭਾਉ ਲਾਂਵਦੇ ਹਨ ਸੋ ਪਾਰ ਪਉਂਦੇ ਹਨ ॥੫੭॥ ॥ਸੁ ਸਬਦ ਕਾ ਕਹਾਂ ਬਾਸ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥ ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥ ਬੋਲੈ ਖੇਲੈ ਅਸ

ਥਿਰੁ ਹੋਵੈ ਕਿਉਂ ਕਰਿ ਅਲਖੁ ਲਖਾਏ ॥ ਸੁਣਿ ਸੁਆਮੀ ਸਚੁ ਨਾ
ਨਕੁ ਪ੍ਰਣਵੈ ਅਪਣੇ ਮਨ ਸਮਝਾਏ ॥ ਗੁਰਮੁਖਿ ਸਬਦੇ ਸਚੁ
ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥ ਆਪੇ ਦਾਨਾ ਆਪੇ ਬੀ
ਨਾ ਪੂਰੈ ਭਾਗਿ ਸਮਾਏ ॥੫੮॥ ਸਿਧਾਂ ਪੁਛਿਆ ਉਸ ਸਬ
ਦ ਦਾ ਕਿਥੇ ਵਾਸਾ ਹੈ ਜਿਸ ਕਰ ਭਵਜਲ ਸੰਸਾਰ ਤਰੀਦਾ ਹੈ ਅਰ ਦਸ ਪ੍ਰਾ
ਣ ਜੋ ਸਰੀਰ ਵਿਚ ਰਹਿੰਦੇ ਹਨ ਤਿਨਾਂ ਦਾ ਕਵਨ ਆਧਾਰ ਹੈ ਅਤੇ ਫਿਰ ਸਿ
ਧਾਂ ਪ੍ਰਸਨ ਕੀਤਾ ਕਿ ਦਸਾਂ ਪ੍ਰਾਣਾਂ ਦਾ ਨਾਉਂ ਕੀ ਹੈ ਤਾਂ ਬਾਬੇ ਕਹਿਆ ਪ੍ਰਾਣ
ਅਪਾਨ ਸਮਾਨ ਆਦਾਨ ਉਦਾਨ ਕ੍ਰਿਕਲ ਦੇਵਦਤ ਨਾਗ ਕੂਰਮ ਧ
ਨੰਜੈ ॥ ਅਥਵਾ ਦਸ ਅੰਗੁਲ ਪ੍ਰਾਣ ਜੋ ਬਾਹਰ ਅੰਦਰ ਆਂਵਦੇ ਜਾਂਵਦੇ
ਹਨ ਸੋ ਕਿਸ ਅਧਾਰ ਰਹਿੰਦੇ ਹੈਂ ਜੋ ਜਿਸ ਦੀ ਸੱਤਿਆ ਕਰ ਬੋਲਦਾ ਖੇ
ਲਦਾ ਹੈ ਅਤੇ ਇਸਥਿਰ ਹੋਂਦਾ ਹੈ ਅਰ ਉਸ ਅਲਖ ਨੂੰ ਕਿਵੇਂ ਕਰ ਲਖੇ
ਸੁਣ ਨਾਨਕ ਜੀ ਸਿਧ ਕਹਿੰਦੇ ਹਨ ਕਿ ਅਪਣੇ ਮਨ ਨੂੰ ਕਿਵੇਂ ਕਰ ਸਮਝਾ
ਵੈ ਤਾਂ ਬਾਬਾ ਜੀ ਬੋਲਿਆ ਗੁਰਾਂ ਦੇ ਸਬਦ ਕਰਿ ਜਉਂ ਸੱਤਿਨਾਮ ਲਿਵ
ਲਗੇ ਤਾਂ ਸਤਿਗੁਰਾਂ ਦੀ ਨਦਰ ਕਰਿ ਸੰਗਤ ਦੇ ਮੇਲ ਵਿਚ ਮਿਲਦਾ ਹੈ ਅ
ਰ ਪ੍ਰਮਾਤਮਾਂ ਜੋ ਮਨਾਂ ਵਿਚ ਸੱਤਿਆ ਦੇਕੇ ਜਾਣਦਾ ਹੈ ਅਰ ਨੇਤ੍ਰਾਂ ਵਿਚ ਸ
ਤਿਆ ਦੇ ਕਰ ਦੇਖਦਾ ਹੈ ਸੋ ਪੂਰੇ ਭਾਗੋਂ ਜੇ ਹੋਣ ਤਾਂ ਉਸ ਵਿਚ ਸਮਾਇ
ਜਾਂਦਾ ਹੈ ॥੫੮॥ ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ
ਦੇਖਾਂ ਤਾ ਹੈ ਸੋਈ ॥ ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧ
ਰ ਸੋਈ ॥ ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ
ਗਵਾਏ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾ
ਏ ॥ ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥ ਚਿ
ਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥
ਬਾਬੇ ਆਖਿਆ ਸਬਦ ਜੋ ਬ੍ਰਹਮ ਹੈ ਅਰ ਨਿਰੰਤਰ ਉਸ ਦਾ ਵਾਸਾ ਹੈ ਪਰ
ਅਲਖ ਹੈ ਲਖਿਆ ਨਹੀਂ ਜਾਂਦਾ ਸੋ ਜੋ ਗੁਰਾਂ ਨੂੰ ਮਿਲਕੇ ਲਖੀਦਾ ਹੈ ਤਾਂ

ਜਿਥੈ ਦੇਖੀਐ ਵਿਆਪਿਆ ਹੋਇਆ ਹੈ ਅਰ ਪਵਨ ਦਾ ਜੋ ਵਾਸਾ ਹੈ ਸੋ
ਘਟ ਰੂਪੀ ਅਕਾਸ ਵਿਚ ਵਸਦਾ ਹੈ ਪਰ ਕਲਪਨਾ ਥੀਂ ਰਹਿਤ ਆਤਮਾ
ਹੈ ਉਸ ਦੀ ਕਲਾ ਕਰਿ ਧਾਰਿਆ ਹੋਇਆ ਹੈ ਅਰ ਸਤਿਗੁਰਾਂ ਦੀ ਨਦਰ
ਕਰ ਸਬਦ ਜੇ ਇਸ ਦੇ ਘਟ ਵਿਚ ਵਸੇ ਤਾਂ ਭ੍ਰਮ ਜਾਂਵਦੇ ਸੋ ਉਸ ਦਾ ਤਨ ਮ
ਨੁ ਨਿਰਮਲੁ ਹੋਂਦਾ ਹੈ ਅਰ ਜੋ ਨਿਰਮਲ ਬਾਣੀ ਸੁਣਦਾ ਤੇ ਨਾਮੁ ਮਨਿ ਵ
ਸਾਂਵਦਾ ਹੈ ਸੋ ਗੁਰਾਂ ਦੇ ਸਬਦ ਕਰ ਭਉਜਲ ਸਾਗਰ ਤਰਦਾ ਹੈ ਅਰ ਲੋਕ ਪ
ਲੋਕ ਵਿਖੇ ਵਾਹਿਗੁਰੂ ਜਾਣਦਾ ਹੈ ਸੋ ਕੈਸਾ ਵਾਹਿਗੁਰੂ ਜਿਸ ਦਾ ਰੰਗ
ਵਰਨ ਕੋਈ ਨਹੀਂ ਅਰ ਉਸ ਦੀ ਛਾਇਆ ਭੀ ਨਹੀਂ ਅਰ ਮਾਇਆ ਤੇ ਭੀ
ਨਿਰਾਲਾ ਹੈ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰਾਂ ਦੇ ਸਬਦ ਕਰਿ ਪਛਾ
ਣੀਦਾ ਹੈ ॥ ੫੯ ॥

ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥ ਗੁਰਮੁਖਿ
ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥ ਤ੍ਰੈ ਗੁਣ ਮੇਟੈ ਸਬਦ
ਵਸਾਏ ਤਾਂ ਮਨਿ ਚੂਕੈ ਅਹੰਕਾਰੋ ॥ ਅੰਤਰਿ ਬਾਹਰਿ ਏਕੋ ਜਾਣੈ ਤਾ
ਹਰਿ ਨਾਮਿ ਲਗੈ ਪਿਆਰੋ ॥ ਸੁਖਮਨਾ ਇੜਾ ਪਿੰਗਲਾ ਬੂਝੈ ਜਾਂ
ਆਪੇ ਅਲਖੁ ਲਖਾਏ ॥ ਨਾਨਕ ਤਿਹ ਤੇ ਊਪਰਿ ਸਾਚਾ ਸਤਿਗੁ
ਰੁ ਸਬਦਿ ਸਮਾਏ ॥ ੬੦ ॥ ਤਿਸ ਕਾ ਬੀਚਾਰ ॥ ਬਾਬੇ
ਜੀ ਕਹਿਆ ਦਸ ਪ੍ਰਾਣ ਦੇਹ ਵਿਚ ਰਹਿੰਦੇ ਹਨ ਸੋ ਉਨਾਂ ਦਾ ਸਚ ਆਹਾਰ
ਹੈ ਅਰ ਗੁਰਾਂ ਜੋ ਵਚਨ ਬੋਲੇ ਹੈਂ ਸੋ ਜੋ ਉਨਾਂ ਦੇ ਵਿਚੋਂ ਤਤੁ ਵਿਰੋਲਦੇ ਹਨ ਓਹ
ਅਲਖ ਅਪਾਰ ਨੂੰ ਚੀਨਦੇ ਹਨ ਅਰ ਜਿਨਾਂ ਦੇ ਮਨ ਸਬਦ ਵਸਦਾ ਹੈ ਸੋ
ਤ੍ਰੈ ਗੁਣ ਤੇ ਹੰਕਾਰ ਨੂੰ ਮਿਟਾਂਵਦੇ ਹਨ ਅਰ ਅੰਤਰਿ ਬਾਹਰ ਏਕ ਪ੍ਰਮਾ
ਤਮਾਂ ਜਾਣਦੇ ਹਨ ਤਾਂ ਪਰਮੇਸਰ ਦੇ ਨਾਮ ਨਾਲ ਪਿਆਰ ਲਗਦਾ ਹੈ ਅ
ਰ ਇੜਾ ਪਿੰਗਲਾ ਨੂੰ ਤਿਆਗ ਕੇ ਸੁਖਮਨਾ ਵਿਚ ਜਾਂਦੇ ਹੈਂ ਸੋ ਅਲਖ ਨੂੰ
ਲਖਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਤ੍ਰਿਹੁ ਗੁਣਾਂ ਤੇ ਉਪਰ ਸ
ਚਾ ਹੋ ਗਿਆ ਹੈ ਸਤਿਗੁਰਾਂ ਦੇ ਸਬਦਿ ਕਰ ਉਸ ਵਿਚ ਸਮਾਈਦਾ ਹੈ ॥

॥੬੦॥ ਨਾਨਕ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥ ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ॥ ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥ ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥ ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥ ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥

ਸਿਧਾਂ ਪੁਛਿਆ ਨਾਨਕ ਜੀਉ ਜੋ ਇਹ ਜੋ ਪੌਣ ਕਹੀਦੇ ਹਨ ਅਤੇ ਓਹ ਪੌਣ ਕੀ ਰਸ ਖਾਂਦੇ ਹਨ ਅਰ ਗਿਆਨ ਦੀਆਂ ਮੁਦ੍ਰਾਂ ਕਵਨ ਹਨ ਅਰ ਕਿਸ ਕਮਾਈ ਕਰ ਸਿਧ ਤਾਂ ਨੂੰ ਪ੍ਰਾਪਤਿ ਹੋਂਦੇ ਹਨ ਅਰ ਓਹ ਸਬਦ ਕੇਹੜਾ ਹੈ ਜਿਸ ਬਿਨਾ ਰਸ ਨਹੀਂ ਆਂਵਦਾ ਅਤੇ ਹਉਮੈਂ ਦੀ ਪਿਆਸ ਨਹੀਂ ਜਾਂਦੀ ਅਰ ਜਿਸ ਸਬਦ ਨਾਲ ਮਨ ਰੰਗੀਦਾ ਹੈ ਅਤੇ ਅੰਮ੍ਰਿਤ ਪ੍ਰਾਪਤ ਹੋਂਦਾ ਹੈ ਅਰ ਸਚ ਵਿਚ ਅਘਾਇ ਰਹੀਦਾ ਹੈ ॥ ਅਰ ਓਹ ਬੁਧ ਕਵਨ ਹੈ ਜਿਸ ਕਰ ਬੁਧਿ ਅਸਥਿਰ ਰਹਿੰਦੀ ਹੈ ਅਰ ਕਿਸ ਭੋਜਨ ਕਰ ਤ੍ਰਿਪਤ ਹੋਂਦੀ ਹੈ ਗੁਰੂ ਨਾਨਕ ਜੀ ਕਹਿਆ ਦੁਖ ਸੁਖ ਸਮ ਕਰ ਜਾਣੈ ਅਤੇ ਸਤਿਗੁਰਾਂ ਨੂੰ ਮਿਲੇ ਤਾਂ ਇਸ ਨੂੰ ਕਾਲ ਨਹੀਂ ਗ੍ਰਸਦਾ ॥੬੧॥

ਰੰਗਿ ਨ ਰਾਤਾ ਰਸਿ ਨਹੀ ਮਾਤਾ ॥ ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥ ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥ ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥ ਅਕਥ ਕਥਾ ਲੇ ਸਮ ਕਰਿ ਰਹੈ ॥ ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥ ਤਿਸ ਦਾ ਟੀਕਾ ॥

ਗੁਰੂ ਨਾਨਕ ਜੀ ਕਹਿੰਦੇ ਹੈਨ ਕਿ ਜੋ ਗੁਰਾਂ ਦੇ ਸਬਦ ਦੇ ਰੰਗ ਨਾਲ ਨਹੀਂ ਰਤਾ ਸੋ ਅੰਮ੍ਰਿਤ ਰਸ ਨਾਲ ਨਹੀਂ ਮਸਤ ਹੋਇਆ ਅਰ ਬਿਨਾਂ ਗੁਰਾਂ ਦੇ ਸਬਦ ਤ੍ਰਿਸਨਾ ਕਰ ਜਲਦਾ ਹੀ ਰਹਿੰਦਾ ਹੈ ਅਤੇ ਜੇਹੜੇ ਜੋਗੀ ਬਿੰਦ ਨਹੀਂ ਰਖਦੇ ਸੋ ਅਨਾਹਦ ਦਾ ਸਬਦ ਨਹੀਂ ਸੁਣਦੇ ਅਰ ਜੋ ਪ੍ਰਾਣਾਯਾਮ ਨਹੀਂ ਕਰਦੇ ਸੋ ਸਚ ਨੂੰ ਨਹੀਂ ਅਰਾਧਦੇ ਅਤੇ ਬਿੰਦ ਬੀਚਾਰ ਨੂੰ ਤ੍ਰਿਕਾ

ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਸਚ ਕਮਾਂਵਦਾ ਹੈ ਤਾਂ ਸਚ
ਦਾ ਰੰਗ ਕਦੇ ਉਤਰਦਾ ਨਹੀ ॥ ੬੫ ॥ ਜਾਂ ਇਹੁ ਹਿਰਦਾ ਦੇ
ਹ ਨ ਹੋਤੀ ਤਉ ਇਹ ਮਨ ਕੈਠੈ ਰਹਿਤਾ ॥ ਨਾਭਿ ਕਮਲ ਅਸਥੰ
ਭੁ ਨ ਹੋਤੋ ਤਾਂ ਪਵਨ ਕਵਨ ਘਰਿ ਸਹਿਤਾ ॥ ਰੂਪ ਨ ਹੋਤੋ ਰੇਖ ਨ
ਕਾਈ ਤਾਂ ਸਬਦਿ ਕਹਾਂ ਲਿਵ ਲਾਈ ॥ ਰਕਤ ਬਿੰਦ ਕੀ ਮੜੀ ਨ ਹੋਤੀ
ਮਿਤਿ ਕੀਮਤਿ ਨਹੀ ਪਾਈ ॥ ਵਰਨ ਭੇਖ ਅਸਰੂਪ ਨ ਜਾਪੀ ਕਿ
ਉਂ ਕਰ ਜਾਪਸੁ ਸਾਚਾ ॥ ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾ
ਚੋ ਸਾਚਾ ॥ ੬੬ ॥ ਤਿਸ ਕਾ ਬੀਚਾਰ ਸਿਧਾਂ ਪੁਛਿਆ ਕਿ ਜਬ
ਦੇਹ ਨਹੀਂ ਸੀ ਰਚੀ ਤੇ ਹਿਰਦਾ ਭੀ ਨਹੀਂ ਸੀ ਤੇ ਮਨ ਕਿਥੇ ਰਹਿੰਦਾ ਸੀ
ਤੇ ਨਾਭ ਕਮਲ ਅਸਥੰਭ ਨਹੀਂ ਸਾਂ ਤਾਂ ਪੌਣ ਕਿਸ ਘਰ ਵਸਦੇ ਸ
ਨ ਅਰ ਜੇ ਰੂਪ ਰੇਖ ਦੇਹ ਕੋਈ ਨਹੀਂ ਸੀ ਤਾਂ ਸਬਦ ਦੀ ਕਿਸ ਨਾਲ ਲਿ
ਵ ਲਗੀ ਸੀ ਅਰ ਇਹ ਰਕਤ ਬਿੰਦ ਕਾ ਸਰੀਰ ਨਹੀਂ ਸਾਂ ਤਾਂ ਪਰਮੇਸ
ਰ ਦੀ ਮਿਤਿ ਕਿਸ ਪਾਈ ਸੀ ਅਰ ਜਉ ਵਰਨ ਭੇਖ ਤੇ ਪ੍ਰਾਣ ਤੇ ਰੂਪ ਨ
ਹੀ ਸਾਂ ਜਾਪਦਾ ਤਾਂ ਕਿਉਂ ਕਰ ਸਚੇ ਨੂੰ ਜਾਣਦਾ ਸੀ ਗੁਰੂ ਨਾਨਕ ਜੀ ਕ
ਹਿੰਦੇ ਹੈਨ ਕਿ ਜੋ ਬੈਰਾਗ ਕਰ ਨਾਮ ਨਾਲ ਪ੍ਰੀਤਿ ਲਾਂਵਦੇ ਹਨ ਉਨਾਂ ਨੂੰ ਤ
ਦ ਭੀ ਤੇ ਹੁਣ ਭੀ ਸਚਾ ਹੀ ਭਾਸਤਾ ਹੈ ॥ ੬੬ ॥ ਦਾ॥ ਦਾ॥ ਦਾ॥ ਦਾ॥ ਦਾ॥
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨ ਸੁੰਨਿ ਰਹੈ ਬੈਰਾਗੀ ॥ ਨਾਭਿ
ਕਮਲ ਅਸਥੰਭੁ ਨ ਹੋਤੋ ਤਾ ਨਿਜ ਘਰਿ ਵਸਤਉ ਪਵਨੁ ਅਨਰਾ
ਗੀ ॥ ਰੂਪ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸ
ਬਦੁ ਸੁ ਸਾਰਾ ॥ ਗਉਨ ਗਗਨ ਜਬ ਤਬਹਿ ਨ ਹੋਤਉ ਤ੍ਰਿਭਵਣ
ਜੋਤਿ ਆਪੇ ਨਿਰੰਕਾਰਾ ॥ ਵਰਨੁ ਭੇਖੁ ਅਸਰੂਪ ਸੁ ਏਕੋ ਏਕੋ ਸ
ਬਦੁ ਵਿਡਾਣੀ ॥ ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ
॥ ੬੭ ॥ ਤਿਸ ਦਾ ਬੀਚਾਰ ਬਾਬਾ ਬੋਲਿਆ ਕਿ ਹੇ ਅਉਧੂਤ ਜਬ ਹਿ
ਰਦਾ ਦੇਹ ਨਹੀਂ ਸੀ ਤਉ ਇਹ ਮਨ ਉਸ ਚੇਤਨ ਸੁੰਨ ਵਿਚ ਰਹਿੰਦਾ ਸੀ

ਰ ਸਬਦ ਗੁਰੂ ਦਾ ਹਿਰਦੇ ਵਸਦਾ ਹੈ ਜਿਸ ਕਰ ਮਨ ਦਾ ਭਟਕਨਾ ਮਿਟ ਜਾਂਦਾ ਹੈ
ਤਾਂ ਬਾਬਾ ਬੋਲਿਆ ਏਹ ਮਨ ਅਹਿਕਾਰ ਵਿਚ ਵਸਦਾ ਹੈ ਪਰ ਜੇ ਸਤਿ
ਗੁਰੂ ਨਦਰ ਕਰਨ ਤਾਂ ਇਹੁ ਮਨ ਅਤ ਭਾਗੀਆਂ ਨੂੰ ਪ੍ਰਾਪਤ ਹੋਵੈ ਅਰ
ਆਪਾ ਵਿਚਹੁ ਖੋਵੈ ਤਾਂ ਨਿਰਮਲ ਹੋਵੈ ਪਰ ਮਨ ਦੀਆਂ ਧਾਵਣੀਆਂ
ਮਿਟਨ ਤਾਂ ਸਿਧਾਂ ਕਹਿਆ ਮੂਲ ਜੋ ਇਸ ਦਾ ਆਤਮਾ ਹੈ ਸੋ ਉਸ ਨੂੰ ਕੀ
ਉਕਰ ਪਛਾਣੈ ਅਰ ਸੀਤਲ ਤਾਈ ਦੇ ਘਰ ਵਿਚ ਤਾਮਸੀ ਗੁਣ ਕਿਉਂ
ਕਰ ਸਮਾਜਵੈ ਤਾਂ ਬਾਬੇ ਕਹਿਆ ਗੁਰਮੁਖ ਹੈ ਸੋ ਨੂੰ ਜਾਣਾਂਵਦੇ ਹਨ
ਤਾਂ ਤੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਸਾਹਿਜੇ ਸਮਾਂਵਦੇ ਹਨ ॥

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾ
ਣਿ ਰਹੈ ॥ ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ
ਤਤੁ ਲਹੈ ॥ ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ
ਜੋਤਿ ਸੁ ਸਬਦਿ ਲਹੈ ॥ ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾ
ਸਿ ਰਹੈ ॥ ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾ
ਵੈ ॥ ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥

੬੫ ॥ ਬਾਬਾ ਜੀ ਕਹਿੰਦੇ ਹਨ ਕਿ ਇਹੁ ਮਨ ਨਿਹਚਲ ਹੋਇ ਕੇ ਹਿਰਦੇ ਵਿ
ਚ ਵਸਦਾ ਹੈ ਪਰ ਜੋ ਗੁਰਮੁਖਾਂ ਨੂੰ ਮਿਲਕੇ ਮੂਲ ਜੋ ਨਾਮ ਹੈ ਉਸ ਨੂੰ ਪ
ਛਾਣਦੇ ਹਨ ਅਰ ਪਵਨ ਦਾ ਆਸਣ ਨਾਭ ਦੇ ਘਰ ਵਿਚ ਜੋ ਪ੍ਰਾਣਾਂ ਦੀ ਤੇ
ਅਪਾਨ ਵਾਉ ਦੀ ਗੰਢ ਹੈ ਸੋ ਜੇ ਗੁਰਮੁਖਾਂ ਨੂੰ ਮਿਲ ਕੇ ਖੋਜਦਾ ਹੈ ਤਾਂ ਤਤ
ਜੋ ਨਾਮ ਹੈ ਸੋ ਲਭਦਾ ਹੈ ਅਰ ਸਬਦ ਬ੍ਰਹਮ ਜੋ ਹੈ ਅਰ ਅਤਿ ਰੋਬੀਨ
ਰਤਰ ਤ੍ਰਿਭਵਨਾਂ ਵਿਚ ਵਿਆਪਿਆ ਹੋਇਆ ਹੈ ਸੋ ਗੁਰੂ ਕੇ ਸਬਦ ਕ
ਰ ਉਸ ਦੀ ਜੋਤਿ ਲਭਦੀ ਹੈ ਅਰ ਜੋ ਸਚੇ ਨਾਮ ਦੀ ਇਸ ਨੂੰ ਭੁਖ ਲਗਦੀ
ਹੈ ਤਾਂ ਦੁਖ ਇਸ ਦੇ ਸਭੇ ਨਿਵਰਤ ਹੋਂਦੇ ਹਨ ਤੇ ਸਚ ਨਾਲ ਹੀ ਤ੍ਰਿਪਤ ਹੋਂਦਾ
ਹੈ ਅਰ ਅਨਹਦ ਦੀ ਬਾਣੀ ਤੁਰੀਆ ਗੁਰੂ ਕੇ ਸਬਦ ਦੀ ਜੋ ਹੈ ਸੋ ਗੁਰ
ਮੁਖਾਂ ਨੇ ਜਾਤੀ ਹੈ ਪਰ ਕੋਈ ਵਿਰਲਾ ਇਸ ਦਾ ਅਰਥ ਬਤਾਂਵਦਾ ਹੈ

ਮੁਖਿ ਨਿਜ ਘਰਿ ਵਾਸਾ ਹੋਇ ॥ ਗੁਰਮੁਖਿ ਜੋਗੀ ਜੁਗਤਿ ਪਛਾਣੈ ॥ ਗੁਰਮੁਖਿ ਨਾਨਕ ਏਕੋ ਜਾਣੈ ॥੬੯॥ ਤਿਸ ਦਾ ਬੀਚਾਰ ॥

ਬਾਬੇ ਕਹਿਆ ਕਿ ਕੋਈ ਗੁਰਮੁਖਿ ਸਚ ਸਬਦ ਨੂੰ ਬੀਚਾਰਦਾ ਹੈ ਅਰ ਗੁਰਮੁਖਾਂ ਨੂੰ ਸਚੀ ਬਾਣੀ ਪਰਗਟ ਹੋਂਦੀ ਹੈ ਅਰ ਗੁਰਮੁਖਾਂ ਦਾ ਮਨ ਭਿਜਦਾ ਹੈ ਪਰ ਕੋਈ ਵਿਰਲਾ ਬੂਝਦਾ ਹੈ ਅਰ ਗੁਰਮੁਖਾਂ ਦਾ ਆਤਮਗਿਆਨ ਵਿਚ ਵਾਸਾ ਹੋਂਦਾ ਹੈ ਅਰ ਗੁਰਮੁਖ ਜੋਗੀ ਜੋ ਹੈਨ ਸੋ ਸਬਦ ਦੀ ਜੁਗਤ ਪਛਾਣਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਗੁਰਮੁਖ ਇਕ ਵਾਹਿਗੁਰੂ ਨੂੰ ਜਾਣਦੇ ਹਨ ॥੬੯॥

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ ਬਿਨੁ ਸਤਿਗੁਰ ਭੇਟੇ ਨਾਮੁ ਨ ਪਾਇਆ ਜਾਇ ॥ ਬਿਨੁ ਸਤਿਗੁਰ ਭੇਟੇ ਮਹਾਂ ਦੁਖੁ ਪਾਇ ॥ ਬਿਨੁ ਸਤਿਗੁਰ ਭੇਟੇ ਮਹਾਂ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥ ॥੮॥

ਬਾਬੇ ਕਹਿਆ ਕਿ ਬਿਨਾਂ ਸਤਿਗੁਰਾਂ ਦੀ ਸੇਵਾ ਜੋਗ ਪ੍ਰਾਪਤਿ ਨਹੀਂ ਹੋਂਦਾ ਭਾਵੇਂ ਜੋ ਹਾਤਪੁ ਕਰੇ ॥ ਅਰ ਬਿਨਾਂ ਸਤਿਗੁਰਾਂ ਦੇ ਭੇਟੇ ਮੁਕਤਿ ਨਹੀਂ ਹੋਂਦਾ ਅਰ ਬਿਨਾਂ ਸਤਿਗੁਰਾਂ ਦੇ ਨਾਮ ਪ੍ਰਾਪਤਿ ਨਹੀਂ ਹੁੰਦਾ ਅਰ ਬਿਨਾਂ ਸਤਿਗੁਰੂ ਭੇਟੇ ਮਹਾਂ ਦੁਖ ਪੰਦਾ ਹੈ ਅਰ ਬਿਨਾਂ ਸਤਿਗੁਰਾਂ ਦੇ ਭੇਟੇ ਗਰਬ ਦਾ ਅੰਧੇਰਾ ਨਹੀਂ ਮਿਟਦਾ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਬਿਨਾਂ ਸਤਿਗੁਰਾਂ ਦੇ ਮਿਲੇ ਜਨਮ ਹਾਰ ਜਾਂਦਾ ਹੈ ॥੭੦॥ ॥੮॥ ॥੮॥ ॥੮॥ ॥੮॥

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰਧਾਰਿ ॥ ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ॥ ਗੁਰਮੁਖਿ ਦਰਗਹਿ ਨ ਆਵੈ ਹਾਰਿ ॥ ਗੁਰਮੁਖਿ ਮੇਲਿ ਮਿਲਾਏ ਸੋ ਜਾਣੈ ॥ ਨਾਨਕ ਗੁਰਮੁਖਿ ਸਬਦਿ ਪਛਾਣੈ ॥੭੧॥

ਬਾਬੇ ਕਹਿਆ ਗੁਰਮੁਖਾਂ ਨੇ ਮਨ ਜੀਤਾ ਹੈ ਹਉਮੈਂ ਨੂੰ ਦੂਰ ਕਰਕੇ ਅਰ ਗੁਰਮੁਖਾਂ ਸਚ ਹਿਰਦੈ ਵਿਚ ਧਾਰ ਰਖਿਆ ਹੈ ਅਰ ਗੁਰਮੁਖਾਂ ਜੀਅ ਜਗਤ

ਅਰ ਜੋ ਨਾਭ ਕਮਲ ਦਾ ਥੰਭ ਨਹੀ ਸਾਂ ਤਾਂ ਪਵਨ ਆਪਣੇ ਆਕਾਸ ਰੂਪੀ
ਘਰ ਵਿਚ ਰਹਿੰਦਾ ਸੀ ਅਰ ਜਬ ਰੂਪ ਰੇਖ ਜਾਤਿ ਨਹੀ ਸੀ ਤਉ ਅਕ
ਲ ਜੋ ਆਤਮਾ ਸੀ ਉਸ ਦੇ ਵਿਚ ਸਬਦ ਵਸਦਾ ਸੀ ਅਰ ਜਬ ਆਕਾ
ਸ ਨਹੀਂ ਸੀ ਤੇ ਆਵ ਗਵਨ ਭੀ ਨਹੀ ਸੀ ਤਾਂ ਤੀਨ ਭਵਨਾ ਵਿਚ ਨਿਰੰਕਾ
ਰ ਦੀ ਜੋਤਿ ਹੈ ਸੀ ਅਰ ਜੋ ਹੁਣ ਵਰਨ ਰੂਪ ਹੋਏ ਹਨ ਤਉ ਭੀ ਇਕ
ਆਤਮਾ ਹੈ ਅਰ ਗੁਰੂ ਕੇ ਸਬਦ ਕਰ ਇਕ ਜਾਤਾ ਹੈ ਪਰ ਸਚਾ ਬਿਨਾਸੁ
ਹੋਕੇ ਈ ਨਹੀਂ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਹ ਅਕਥ ਕਹਾਣੀ ਹੈ

॥ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾ
ਈ॥ ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾ
ਈ॥ ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜ
ਲਾਏ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ
॥ ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ॥ ਨਾਨਕ ਬਿ
ਨੁ ਨਾਵੈ ਜੋਗੁ ਕਦੇ ਨ ਪਾਵੈ ਦੇਖਹੁ ਰਿਦੈ ਬੀਚਾਰੇ॥ ੬੮॥ ॥

ਸਿਧਾਂ ਪੁਛਿਆ ਜਗਤ ਕਿਸ ਬਿਧਿ ਕਰ ਉਪਜਿਆ ਹੈ ਅਤੇ ਕਿਸ ਕਿ
ਸ ਦੁਖ ਕਰ ਬਿਨਸਦਾ ਹੈ ਤਾਂ ਬਾਬੇ ਆਖਿਆ ਹਉਮੈਂ ਕਰ ਜਗਤ ਉ
ਪਜਿਆ ਹੈ ਅਰ ਨਾਮ ਵਿਸਰਿਆਂ ਦੁਖ ਪੈਂਦਾ ਹੈ ਪਰ ਗੁਰਮੁਖ ਗਿਆ
ਨ ਦਾ ਤਤ ਬੀਚਾਰਦਾ ਹੈ ਤਾਂ ਹਉਮੈਂ ਉਸ ਦੀ ਗੁਰ ਕਾ ਸਬਦ ਜਲਾਇ
ਦੇਂਦਾ ਹੈ ਅਰ ਉਨਾਂ ਦੇ ਤਨ ਮਨ ਨਿਰਮਲ ਹੋਂਦੇ ਹਨ ਅਰ ਜੋ ਨਿਰਮਲ
ਬਾਣੀ ਵੀਚਾਰਦੇ ਹਨ ਸੋ ਸਚ ਵਿਚ ਸਮਾ ਜਾਂਦੇ ਹਨ ਤਾਂ ਤੇ ਪਰਮੇਸਰ
ਦੇ ਨਾਮ ਕਰ ਦੁਖਾਂ ਥੀਂ ਬੈਰਾਗੀ ਰਹਿੰਦੇ ਹਨ ਅਰ ਸਚ ਨੂੰ ਰਿਦੇ ਵਿਖੇ
ਧਾਰਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਬਿਨਾ ਨਾਮ ਜੋਗ ਨਹੀਂ
ਹੁੰਦਾ ਤੁਸੀਂ ਬੀਚਾਰ ਦੇਖੋ॥ ੬੮॥ ਫਿਰ ਬਾਬੇ ਕਹਿਆ ॥

॥ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥ ਗੁਰਮੁਖਿ ਸਚੁ ਬਾਣੀ
ਪਰਗਟੁ ਹੋਇ॥ ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥ ਗੁਰ

ਸਕਰ ਅੰਤਹਿਕਰਨ ਸੁਧ ਹੋਂਦੇ ਹਨ ਅਰ ਨਾਮ ਕਰਕੇ ਆਨਤੇ ਜੋਗ ਦੀ
ਸੋਝੀ ਹੋਂਦੀ ਹੈ ਅਰ ਬਿਨਾ ਨਾਮ ਬਹੁਤੇ ਭੇਖ ਕਰਦੇ ਹੈਂ ਸੋ ਜਿਨਾਂ ਨੂੰ ਸਰੇਆ
ਪ ਗਵਾਇਆ ਹੈ ਸੋਈ ਨਾਮ ਵਿਸਾਰਦੇ ਹਨ ਤੇ ਜੋ ਸਤਿਗੁਰੂ ਨੂੰ ਮਿਲ ਕੇ
ਨਾਮ ਨੂੰ ਪ੍ਰਾਪਤਿ ਹੋਂਦੇ ਹਨ ਤਾਂ ਜੋਗ ਦੀ ਜੁਗਤ ਪ੍ਰਾਪਤਿ ਹੋਂਦੀ ਹੈ ਗੁਰੂ ਨਾਨਕ
ਜੀ ਕਹਿੰਦੇ ਹੈਨ ਕਿ ਮਨ ਵਿਖੇ ਵੀਚਾਰ ਕਰ ਦੇਖੋ ਜੋ ਨਾਮ ਬਿਨਾ ਮੁਕਤਿ ਕੋ
ਈ ਨਹੀਂ ਹੋਂਦਾ ॥੨॥ ॥ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ
ਆਖਿ ਵਖਾਣੈ ॥ ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ
ਰੰਗ ਮਾਣੈ ॥ ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁ
ਰਮਾਣੈ ॥ ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ
ਕਉ ਕੁਰਬਾਣੈ ॥ ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ
ਸੋਝੀ ਹੋਈ ॥ ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ
॥੩॥ ਵਾਹਗੁਰੂ ਦੀ ਗਤਿ ਮਿਤ ਵਾਹਗੁਰੂ ਹੀ ਜਾਣਦਾ ਹੈ ਕੋਈ ਕੀ ਕਰ ਉਸ ਨੂੰ
ਕਹੇ ਅਰ ਆਪੇ ਗੁਪਤਾ ਅਰ ਆਪੇ ਪਰਗਟੁ ਹੈ ਅਰ ਆਪੇ ਸਭ ਰੰਗ
ਮਾਣਦਾ ਹੈ ਤੇ ਜਿਤਨੇ ਸਾਧਨ ਕਰਨ ਵਾਲੇ ਹਨ ਅਰ ਜਿਤਨੇ ਗੁਰੂ ਤੇ ਚੇਲੇ
ਹੈਂ ਸੋ ਸਭੇ ਤੁਸਦੇ ਹੁਕਮ ਨੂੰ ਖੋਜਦੇ ਫਿਰਦੇ ਹਨ ਅਰ ਨਾਮ ਮੰਗਦੇ ਹਨ
ਜੋ ਨਾਮ ਦੀ ਭਿਖਿਆ ਪਾਈਂ ॥ ਅਰ ਤੇਰੇ ਦਰਸਨ ਤੇ ਕੁਰਬਾਨ ਕੁਰ
ਬਾਨ ਜਾਂਦੇ ਹਨ ਅਰ ਤੂੰ ਈਸਰ ਰੂਪ ਤੇ ਗੁਰ ਰੂਪ ਤੇ ਸਿਤ ਰੂਪ ਹੋਕੇ ਦਰ
ਸਨ ਦਿਤਾ ਹੈ ਸੋ ਅਬਿਨਾਸੀ ਪ੍ਰਭ ਇਹ ਖੇਲ ਰਚਾਇਆ ਹੈ ॥ ਅਰ
ਜੈਸੇ ਬਾਜੀਗਰ ਦੀ ਬਾਜੀ ਦੀ ਕਲਾ ਬਾਜੀਗਰ ਦੇ ਸਾਗਿਰਦ ਨੂੰ ਸੋ
ਝੀ ਹੁੰਦੀ ਹੈ ਤੈਸੇ ਵਾਹਗੁਰੂ ਦੀ ਲੀਲਾ ਦੀ ਗੁਰਮੁਖਾਂ ਨੂੰ ਸੋਝੀ ਹੋਈ
ਅਰ ਓਹ ਏਵ ਜਾਣਦੇ ਹੈਂ ਜੈਸੇ ਸਭ ਭੂਖਣਾ ਵਿਚ ਇਕੋ ਸੋਨਾ ਹੈ ਅਤ ਸ
ਭ ਨੇ ਤਰੰਗਾਂ ਵਿਚ ਇਕ ਜਲ ਹੈ ਤੈਸੇ ਸਭ ਜੁਗਾਂ ਵਿਚ ਇਕ ਵਾਹਗੁਰੂ
ਹੈ ਅਰ ਉਸ ਬਿਨਾ ਦੂਜਾ ਹੋਇਆ ਹੈ ਨਾ ਹੁਣ ਹੈ ਅਰ ਨਾ ਹੀ ਹੋਵੇਗਾ
ਸੋ ਦੂਜਾ ਹੋਰ ਕੋਈ ਨਹੀਂ ॥੩॥ ॥੧੧॥ ਜਾਂਇ ਸਿਧ ਗੋਸਟ

ਗ ਜੀਤਾ ਹੈ ਤੇ ਕਾਲ ਨੂੰ ਭੀ ਮਾਰਿਆ ਹੈ ਅਰ ਗੁਰਮੁਖਾਂ ਨੂੰ ਦਰਗਾਹ 
ਵਿਚ ਹਾਰ ਨਹੀਂ ਆਂਵਦੀ ਅਰ ਗੁਰਮੁਖਾਂ ਦੀ ਸੰਗਤ ਜੋ ਜੀਆਂ ਨੂੰ ਵਾਹ
ਗੁਰੂ ਮਿਲਾਂਵਦਾ ਹੈ ਸੋ ਪਛਾਣਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ
ਜੋ ਗੁਰਮੁਖਾਂ ਦੀਆਂ ਰਹਿਤਾਂ ਸਬਦਾਂ ਵਿਚ ਲਿਖੀਆਂ ਹੋਈਆਂ ਹੈਂ
ਕਿ ਸਚ ਬੋਲਣਾ ਅਰ ਸੀਲ ਰਖਣਾ ਅਰ ਨਾਮ ਜਪਨਾ ਅਰ ਵੰਡ ਖਾਣਾਂ
ਅਰ ਥੋੜੇ ਬਹੁਤੇ ਤੇ ਸੰਤੋਖ ਕਰਨਾ ਅਰ ਦੁਖ ਸੁਖ ਵਿਚ ਸਮਾਨ ਰਹਿ
ਣਾ ਅਰ ਪਦਾਰਥਾਂ ਦਾ ਆਵਨ ਜਾਵਣਾਂ ਵਾਹਗੁਰੂ ਦੇ ਭਾਣੇ ਵਿਚ ਜਾਣਨਾ
ਤੇ ਸਦਾ ਪ੍ਰਸੰਨ ਰਹਿਣਾ ਅਰ ਹਰ ਕਿਸੇ ਦਾ ਆਦਰ ਕਰਨਾ ਅਰ
ਮਹਾਂ ਪੁਰਖਾਂ ਅਗੇ ਨਿਵ ਚਲਣਾਂ ਅਰ ਆਪਣਾਂ ਆਦਰ ਨਾ ਚਾਹਣਾਂ
ਅਰ ਸਭ ਨੂੰ ਵਿਚਿ ਵਾਹਗੁਰੂ ਦਾ ਰੂਪ ਜਾਣਨਾ ਅਰ ਵਾਹਗੁਰੂ ਦਾ ਸਿਖ
ਜਾਣਨਾ ਅਰ ਕਿਸੇ ਨਾਲ ਵੈਰ ਵਿਰੋਧ ਨਾ ਕਰਨਾ ਸੋ ਇਤਿਆਦਿਕ
ਗੁਣ ਤਾਂ ਬਹੁਤੇਰੇ ਹੈਨ ਪਰ ਜੋ ਇਨਾਂ ਗੁਣਾਂ ਗੁਣਾਂ ਵਿਚੋਂ ਥੋੜੇ ਭੀ ਕਿਸੇ
ਵਿਚ ਹੋਵਣ ਸੋ ਗੁਰਮੁਖ ਹੈ ਅਰ ਜਿਨਾਂ ਵਿਚ ਬਹੁਤ ਹੈਂ ਸੋ ਗੁਰਮੁਖ
ਤਰ ਹੈਂ ਅਰ ਜਿਨਾਂ ਵਿਚ ਸਭੇ ਗੁਣ ਹੈਂ ਸੋ ਗੁਰਮੁਖ ਤਮ ਹੈ ਪਰ ਸਭ
ਦਰਗਹੇ ਗੁਰਮੁਖ ਪਛਾਣੀਦੇ ਹੈਨ ॥ ੭੧ ॥ ੮ ॥ ੮ ॥ ੮੮ ॥ ੮ ॥

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥ ਨਾ
ਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥ ਨਾਮੈ ਹੀ ਤੇ ਸਭੁ ਪ੍ਰ
ਗਟੁ ਹੋਵੈ ਨਾਮੇ ਸੋਝੀ ਪਾਈ ॥ ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ
ਆਪਿ ਖੁਆਈ ॥ ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗ
ਤਿ ਤਾ ਹੋਈ ॥ ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ
ਨ ਹੋਈ ॥੭੨॥ ਤਿਸ ਦਾ ਬੀਚਾਰ ॥ ਬਾਬੇ ਜੀ ਕਹਿਆ ਕਿ ਇਸ
ਚਰਚਾ ਦਾ ਸਿਧਾਂਤ ਸੁਣੋ ਸਿਧੋ ਹੇ ਜੋ ਬਿਨਾਂ ਨਾਮ ਜੋਗ ਨਹੀਂ ਹੁੰਦਾ ਅਰ
ਜੋ ਦਿਨੇ ਰਾਤੀ ਨਾਮ ਜਪਦੇ ਹਨ ਤੇ ਨਾਮ ਨਾਲ ਰੱਤੇ ਹੋਏ ਹੈਨ ਸੋ ਨਾਮ ਕ
ਰਕੇ ਸੁਖੀ ਹੈਂ ਅਰ ਜਗਤ ਦੀ ਉਤਪਤੀ ਭੀ ਜਿਸ ਅਕਾਰ ਦੇ ਨਾਮ ਥੀਂ ਹੈ ਤਤ੍ਰੇ॰

॥ਬਾਬੇ ਕੀਤੀ ॥ਸਿਧਿ ਗੋਸ਼ਟਿ ਸਬਦਿ ਸਾਂਤਿ ਸਿਧੀ ਵਿਚਿ ਆਈ ॥ਜਿਣਿ ਮੇਲਾ
ਮੇਲਾ ॥ਸਿਵਰਾਤ ਦਾ ਖਟ ਦਰਸਨ ਆਦੇਸ ਕਰਾਈ ॥ਸਿਧ ਬੋਲਨ ਸੁਭ ਬ
ਚਨ ਧੰਨ ਨਾਨਕ ਤੇਰੀ ਵਡੀ ਕਮਾਈ ॥ਵਡਾ ਪੁਰਖ ਪਰਗਟਿਆ ਕਲਜੁਗ
ਅੰਦਰਿ ਜੋਤਿ ਜਗਾਈ ॥ਮੇਲਿਓਂ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਆਈ
॥ਅਗੋਂ ਪੀਰ ਮੁਲਤਾਨ ਦੇ ਦੁਧ ਕਟੋਰਾ ਭਰ ਲੈ ਆਈ ॥ਬਾਬੇ ਕਢ ਕਰ ਬਗਲ
ਤੇ ਚੰਬੇਲੀ ਦੁਧ ਵਿਚਿ ਮਿਲਾਈ ॥ਜਿਉਂ ਸਾਗਰ ਵਿਚ ਗੰਗ ਸਮਾਈ ॥੪੪॥

ਤਿਸ ਦਾ ਬੀਚਾਰ ॥ ਬਾਬੇ ਸਾਰੀ ਸਿਧ ਗੋਸਟ ਸਿਧਾਂ ਨਾਲ ਰਾਮਕਲੀ ਵਿਚ ਕੀਤੀ ਤਾਂ ਸਬਦ ਸੁਣਕੇ ਜੋਗੀਆਂ ਦੇ ਮਨ ਵਿਚ ਸਾਂਤ ਆਈ ਅਰ ਜਿਤਨੇ ਸਿਧ ਸਿਵਰਾਤ ਦੇ ਮੇਲੇ ਆਏ ਸੇ ਸਭਨਾਂ ਬਾਬੇ ਨੂੰ ਆਦੇਸ ਕੀਤੀ ਅਰ ਸਿਧ ਸੇਵਕ ਭਾਵ ਹੋਕੇ ਸੁਭ ਵਚਨ ਲਗੇ ਬੋਲਨ ਕੇ ਧੰਨ ਗੁਰੂ ਨਾਨਕ ਜੀ ਅਰ ਤੇਰੀ ਬੜੀ ਕਮਾਈ ਹੈ ਕਿਉਂ ਜੋ ਕਲਜੁਗ ਵਿਚ ਤੂੰ ਵਡਾ ਪੁਰਖ ਹੋਇਆਂ ਹੈ ਤੇ ਤੇਰੇ ਗਿਆਨ ਦੀ ਜੋਤਿ ਪ੍ਰਗਟੀ ਹੈ ਅਰ ਅਗਿਆਨ ਦਾ ਅੰਧੇਰਾ ਮਿਟ ਗਇਆ ਹੈ ॥ ਸੋ ਮੇਲੇ ਦੇ ਸਿਧਾਂ ਨੂੰ ਜਿਤਕੇ ਬਾਬੇ ਮਰਦਾਨੇ ਨੂੰ ਆਖਿਆ ਕਿ ਅਸਾਂ ਮੁਲਤਾਨ ਜਾਣਾ ਹੈ ਸੋ ਫਿਰ ਗੁਰੂ ਅੰਗਦ ਤੇ ਬਾਲੇ ਨੂੰ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਪਾਸ ਕਰਤਾਰਪੁਰ ਨੂੰ ਰੁਖਸਤ ਕੀਤਾ ਅਰ ਆਪ ਮਰਦਾਨੇ ਨੂੰ ਨਾਲ ਲੈਕਰ ਚਨਿਓਟ ਦੀ ਪਰਬਤੀ ਉਪਰ ਚਨਾਬ ਦੇ ਕਿਨਾਰੇ ਤੇ ਜਾ ਬੈਠੇ ਸੋ ਸਾਹ ਬੁਰਾਨ ਉਥੋਂ ਦਾ ਪੀਰ ਸੀ ਸੋ ਦੀਦਾਰ ਨੂੰ ਆਇਆ ਅਰ ਬਾਬੇ ਦੇ ਚਰਨ ਪਕੜਕੇ ਜੋ ਮੈਨੂੰ ਕੁਛ ਉਪਦੇਸ ਕਰੋ ਤਾਂ ਬਾਬੇ ਰਨਕੀ ਤਾ ਦੀਨੀਆਂ ਵਿਚ ਵਾਹਗੁਰੂ ਦਾ ਜਾਪ ਕਰਨਾ ਤੇ ਜੋ ਮੁਰੀਦ ਹੋਵਨ ਉਨਾਂ ਨੂੰ ਭੀ ਸਬਦ ਦਾ ਉਪਦੇਸ ਕਰਨਾ ਅਤੇ ਕੜਾਹ ਦਾ ਪ੍ਰਸਾਦਿ ਵਰਤਾਵਣਾ ਅਰਦਾਸ ਕਰਕੇ ਸੋ ਤੂੰ ਸਾਡਾ ਇਸੇ ਕਰ ਕਲਿਆਣ ਹੋਵੈਗਾ ॥ ਤਾਂ ਉਥੋਂ ਬਾਬਾ ਜੀ ਮੁਲਤਾਨ ਨੂੰ ਗਏ ਅਰ ਸਮਸ ਪਰੇਜ ਕੇ ਪਾਸ ਜਾਇ ਆਸਣ ਕੀਤਾ ਅਤੇ ਮੁਲਤਾਨ ਦੇ ਪੀਰਾਂ ਨੂੰ ਖਬਰ ਭੇਜੀ ਜੋ ਅਸੀਂ ਤੁਸਾਡੇ ਦੀਦਾਰ ਨੂੰ ਆਏ ਹਾਂ ਤਾਂ ਅਗੋਂ ਪੀਰਾਂ ਦੁਧ ਦਾ ਕਟੋਰਾ ਭੇਜਿਆ

Very interesting ... Guru Nanak and ... Kartarpur

ਮਰਦਾਨਾ ਨਾਲ
ਚਨੀਓਟ ਦੇ ਪਹਾੜ
ਸ਼ਾਹ ਸ਼ੁਕਰ

ਕਹੀ ਤਾਂ ਸਭਨਾਂ ਸਿਧਾਂ ਦੇ ਮਨ ਸੰਤ ਆਏ ਅਰ ਸਭਨਾਂ ਸਿਧਾਂ ਨੇ ਮਥਾ
ਟੇਕਿਆ ਪਰ ਭੰਗਰਨਾਥ ਡੰਡਉਤ ਨਾ ਕੀਤਾ ਜੋ ਅਸੀਂ ਅਉਧੂਤ ਹਾਂ ਤਾਂ ਤੇ
ਸ੍ਰੀ ਸਤੀ ਦੇ ਅਗੇ ਡੰਡਉਤ ਨਹੀਂ ਕਰਦੇ ਤਾਂ ਭੰਗਰਨਾਥ ਕਹਿਆ ਤੁਧ
ਜਗਤ ਨੂੰ ਕੀ ਕਰਾਮਾਤ ਦਿਖਾਈ ਹੈ ਸੋ ਜੇ ਅਸਾਨੂੰ ਭੀ ਕਰਾਮਾਤ ਦਿਖਾ
ਇ ਤਾਂ ਅਸੀਂ ਭੀ ਮਥਾ ਟੇਕੀਏ ਤਾਂ ਫਿਰ ਮਰਦਾਨੇ ਦਾ ਰਬਾਬ ਲੈ ਕਰ ਭੰ
ਗਰਨਾਥ ਅਕਾਸ ਨੂੰ ਉਡਿਆ ਤਾਂ ਬਾਬੇ ਆਪਣੀ ਖੜਾਂਉ ਉਤਾਰੀ ਜੋ
ਭੰਗਰਨਾਥ ਨੂੰ ਲੈ ਆਉ ਤਾਂ ਖੜਾਉਂ ਭੰਗਰਨਾਥ ਦੇ ਸਿਰ ਤੇ ਲਗੀਆਂ
ਰ ਕਹਨ ਸੋ ਉਸ ਨੂੰ ਮਾਰਦੀ ਗਈ ਫੇਰ ਬਾਬੇ ਦੇ ਅਗੇ ਲੈ ਆਈ ਤਾਂ ਭੰਗਰ
ਨਾਥ ਰਬਾਬ ਮਰਦਾਨੇ ਦੇ ਅਗੇ ਆਣ ਰਖਿਆ ਜੋ ਮੈਨੂੰ ਬਖਸੀਏ
ਤਾਂ ਬਾਬੇ ਕਹਿਆ ਕਿ ਜੇ ਮਥਾ ਟੇਕੇਂਗਾ ਤਾਂ ਖੜਾਉ ਤੈਨੂੰ ਮਾਰਨੇ ਛਡੇਗੀ
ਤਾਂ ਫਿਰ ਭੰਗਰਨਾਥ ਮਥਾ ਟੇਕਿਆ ਤਾਂ ਗੋਰਖ ਕਹਿਆ ਭੰਗਰਨਾਥ ਕ
ਰਾਮਾਤ ਤੇਰੇ ਬਿਨਾਂ ਨਹੀਂ ਸੀ ਰਹਿੰਦਾ ਹੁਣ ਰਾਜੀ ਹੋਇਆ ਹੈ ਤਾਂ ਸਭ
ਨਾਂ ਸਿਧਾਂ ਫੇਰ ਡੰਡਉਤ ਕੀਤੀ ॥ ਤਾਂ ਸਿਖਾਂ ਭਾਈ ਮਨੀ ਸਿੰਘ ਜੀ
ਨੂੰ ਪੁਛਿਆ ਜੀ ਇਹ ਸਿਧ ਗੋਸਟ ਤਾਂ ਸੁਮੇਰ ਪਰਬਤ ਉਤੇ ਜਨਮਸਾ
ਖੀ ਵਿਚ ਲਿਖੀ ਹੋਈ ਹੈ ਤੇ ਤੁਸਾਂ ਅਚਲ ਵਟਾਲੇ ਕਹੀ ਹੈ ਤਾਂ ਭਾਈ ਮਨੀ
ਸਿੰਘ ਜੀ ਕਹਿਆ ਅਸਾਂ ਭਾਈ ਗੁਰਦਾਸ ਜੀ ਦੇ ਬਚਨਾਂ ਅਨੁਸਾਰ ਕਹੀ
ਹੈ ਤੇ ਪਰੇਸਨ ਸਮਝਣ ਹੈ ਕੋਈ ਕਿ ਪੇਤਨਗੀ ਗਿਣਨੇ ਅਖਾਂ ਦਾ ਰਸਰ
ਪਣਾ ਹੈ ਤੇ ਸੋ ਵਚਨਾਂ ਦਾ ਤਾਤਪਰਜ ਕਮਾਵਣਾ ਹੈ ਸੋ ਜੋ ਕਮਾਵਨਗੇ ਤਿ
ਨਾਂ ਨੂੰ ਹੀ ਫਲ ਹੋਵੇਗਾ ਅਰ ਸਤਿਗੁਰਾਂ ਗੋਸਟਾਂ ਸਿਖਾਂ ਦੇ ਸਮਝਾਵਣ
ਦਾ ਸਤੇ ਕੀਤੀਆਂ ਹਨ ਸੋ ਜੋ ਇਨਾਂ ਰਹਿਤਾਂ ਨੂੰ ਕਮਾਵੇਗਾ ਤਿਨਾਂ ਨੂੰ ਸਿਖੀ
ਪ੍ਰਾਪਤਿ ਹੋਵੇਗੀ ਅਰ ਜੋ ਪੜ੍ਹਕੇ ਹੋਰਨਾਂ ਨੂੰ ਸੁਣਾਵਣ ਗੇ ਤਾਂ ਉਨਾਂ ਦਾ
ਵਿਦਿਆ ਸਾਧਿ ਹੋਵੇਗਾ ਜੋ ਤੁਦੇ ਪਰਲੋਕ ਦੀ ਗਤ ਲਏ ਭਾਵੇਂ ਲੋਕ ਦੀ
ਗਤਿ ਲਏ ਇਸ ਵਿਚੋਂ ਦੋਨੇਂ ਗਤਾਂ ਹੈਨ ਅਤੇ ਪਾਠ ਜੋ ਜਨ ਪਰਮੇਸਰ
ਦੇ ਨਾਮ ਸਪਟ ਰਹੇ ॥ ਪਉੜੀ ਚਉਤਾਲੀਸਵੀਂ ਚਲੀ ॥ ੪੪ ॥

੫੧੦ ਹੋਵੈ ਉਸਦੀ ਟਹਿਲ ਕਰਨੀ ਅਰ ਨਾਵਾਂ ਜੇ ਬਲ ਹੋਵੈ ਤਾਂ ਆਪਣੇ ਮਨ ਨੂੰ
ਗੀ ਨੀਵਾਂ ਕਰਨਾ ਅਰ ਹੋਰਸ ਨੂੰ ਬਲ ਨਾ ਵਿਖਾਲਣਾਂ ਅਰ ਦਸਵਾਂ ਬਦ
ਕਾਰਾਂ ਦੀ ਸੋਹਬਤ ਦਾ ਤਿਆਗ ਕਰਨਾ॥ ਤਾਂ ਸਭਨਾਂ ਪੀਰਾਂ ਇਹ ਵਚਨ ਸੁ
ਣ ਕੈ ਸਿਜਦਾ ਕੀਤਾ ਅਰ ਕਹਿਆ ਕੁਛ ਅਸਾਨੂੰ ਉਪਦੇਸ ਕਰੋ ਤਾਂ ਬਾਬੇ
ਜੀ ਨੇ ਹਾਜਰਨਾਮਾ ਕਹਿਆ ਹਾਜਰਾਂ ਨੂੰ ਮਿਹਰ ਹੈ ਬੇਹਾਜਰਾਂ ਨੂੰ ਬੇਮਿਹ
ਰ ਹੈ ਈਮਾਨ ਦੋਸਤ ਹੈ ਬੇਈਮਾਨ ਕਜ਼ਬ ਹੈ ਪਸਗੈਬਤ ਕਾ ਮੁਹ ਕਾਲਾ
ਹੈ ਗੁਸਾ ਹਰਾਮ ਹੈ ਨਫਸ ਸੈਤਾਨ ਹੈ ਦਰੋਗ ਦੋਜਖ ਹੈ ਸਚ ਬਹਿਸਤੁ
ਹੈ ਨਫਸ ਸੈਤਾਨ ਹੈ ਪਾਕ ਹਰਾਮ ਹੈ ਇਲਮ ਗਲੂ ਹੈ ਤਕੱਬਰ ਖਾਰ
ਹੈ ਸਖੀ ਬਹਿਸਤੀ ਹੈ ਸੂਮ ਦੋਜਖੀ ਹੈ ਏਤੇ ਐਬ ਜੇ ਜਣ ਜਣਾਵੈ
ਤੈ ਨਾਨਕ ਦਾਨਸਮੰਦ ਕਹਾਵੈ॥ ਜਾਂ ਇਹ ਹਾਜਰਨਾਮਾ ਬਾਬੇ ਕੀਤਾ
ਤਾਂ ਸਭੇ ਪੀਰ ਚਰਨਾ ਤੇ ਤ੍ਰਿਗ ਪਏ ਤਾਂ ਫਿਰ ਬਾਬੇ ਕਹਿਆ ਮਰਦਾਨਿ
ਆਂ ਪਟਣ ਅਸਾਂ ਨੇ ਜਾਵਣਾ ਹੈ ਕਿਉਂ ਕਿ ਸੇਖ ਬ੍ਰਹਮ ਨੂੰ ਉਪਦੇਸ ਕੀ
ਤਾ ਸੀ ਸੋ ਦੇਖਾਂ ਉਸਨੂੰ ਉਪਦੇਸ ਚਿਤ ਹੈ ਕਿ ਵਿਸਰ ਗਇਆ ਹੈ ਤਾਂ
ਬਾਬਾ ਤੇ ਮਰਦਾਨਾ ਪਟਣ ਸੇਖ ਫਰੀਦ ਦੇ ਆਇ ਉਤਰੇ॥ ਤਾਂ ਸੇਖ
ਬ੍ਰਹਮ ਨੂੰ ਖਬਰ ਹੋਈ ਤਾਂ ਸੇਖ ਬਰਾਹਮ ਇਕ ਬਕਰਾ ਤੇ ਪਿਉਂਆ
ਰਾ ਲੈਕੇ ਆਇ ਮਿਲਿਆ ਜੋ ਆਪ ਤੁਸੀਂ ਇਥੇ ਲੰਗਰ ਕਰਾਣੋ
ਅਰ ਨਾਲ ਹਿੰਦੂ ਰਸੋਈਏ ਲਿਆਏ ਹਾਂ ਤਾਂ ਬਾਬੇ ਕਹਿਆ
ਫਕੀਰ ਦੀ ਲਜਤ ਵਾਸਤੇ ਬਕਰਾ ਮਾਰਨਾ ਨਹੀ ਤਾਂ ਸੇਖ ਕਹਿਆ
ਕਿ ਜੇਕਰ ਹਲਾਲ ਕਰੀਏ ਤਾਂ ਦੋਸ ਨਹੀਂ ਹੋਂਦਾ ਤਾਂ ਫਿਰ ਬਾਬਾ ਜੀ ਨੇ
ਰਾਗ ਕਲੀ ਦੀ ਵਾਰ ਵਿਚ ਸਲੋਕ ਕੀਤਾ॥ ਮਹਲਾ ੧ ਸਚੁ ਕੀ
ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥ ਸਬ
ਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚ ਸਮਾਇ॥ ਤਿਸ ਕਾ
ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥ ਹੋਇ ਹਲਾਲੁ ਲਗੈ
ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥ ੧ ॥ ਤਿਸ ਕਾ ਬੀਰਾ

ਪਰਣ ਸੈਮ ਫਰੀਦ

ਜੋ ਮੁਲਤਾਨ ਪੀਰਾਂ ਨਾਲ ਪੂਰ ਹੈ ਤਾ ਬਾਬੇ ਚੰਬੇਲੀ ਦਾ ਫੂਲ ਕਢ ਕੇ ਤੇ
ਰਖਿ ਦਿਤਾ ਜੋ ਅਸੀਂ ਫੂਲਾਂ ਦੀ ਨਿਆਈਂ ਨਿਰਲੇਪ ਰਹਾਂਗੇ ਤਾਂ ਸਭੇ ਪੀਰ
ਮੁਲਤਾਨ ਦੇ ਉਥੇ ਹੀ ਆਏ ਤਾ ਸਮਸ ਪੁਛਿਆ ਜੋ ਤਪ ਕਰ ਕੇ ਮੈਂ ਸਰੀ
ਰ ਨੂੰ ਦਗਧ ਕੀਤਾ ਹੈ ਪਰ ਮਨ ਦੀਆਂ ਜੋ ਵਾਸਨਾ ਹੈਨ ਸੋ ਨਹੀਂ ਮਰ
ਦੀਆਂ ਤਾਂ ਬਾਬੇ ਕਹਿਆ ਵਰਮੀ ਦੇ ਮਾਰਿਆਂ ਸਰਪ ਨਹੀਂ ਮਰਦਾ
ਅਰ ਸਰਪ ਜੋ ਵਸ ਹੋਂਦਾ ਹੈ ਸੋ ਮੰਤ੍ਰ ਕਰ ਵਸ ਹੋਂਦਾ ਹੈ ਤੈਸੇ ਸਰੀਰ
ਦੇ ਤਪ ਕੀਤਿਆਂ ਮਨ ਨਹੀ ਮਰਦਾ ਮਨ ਜੋ ਵਸ ਹੋਂਦਾ ਹੈ ਸੋ ਗੁਰੂ ਦੇ ਸ
ਬਦ ਕਰ ਵਸ ਹੋਂਦਾ ਹੈ ਤਾਂ ਸਮਸ ਪੁਛਿਆ ਜਿ ਕੇਹੜਾ ਸਬਦ ਹੈ ਤਾਂ
ਬਾਬੇ ਕਹਿਆ ਜਗਤ ਨੂੰ ਝੂਠ ਜਾਣਨਾ ਏਹੋ ਸਬਦ ਹੈ ਅਰ ਜੇਤਾ ਜਗ
ਤੁ ਹੈ ਮਨ ਦੇ ਸੰਕਲਪ ਵਿਚ ਖਲੋਤਾ ਹੈ ਸੋ ਜੇ ਸਬਦ ਵਲ ਸੰਕਲਪ
ਹੋਵੇਗਾ ਤਾਂ ਸੁਧ ਹੋਵੇਂਗਾ ਤਾਂ ਬਹਾਵਲਹੱਕ ਬੋਲਿਆ ਕਿ ਮਾਇਆ ਨੂੰ ਝੂ
ਠ ਕਹਿੰਦੇ ਹੈਨ ਤੇ ਮਾਇਆ ਬਿਨਾ ਵਿਵਹਾਰ ਭੀ ਸੁਧ ਨਹੀਂ ਹੋਂਦਾ ਤਾ
ਬਾਬੇ ਕਹਿਆ ਜੇਹੀ ਮਾਇਆ ਝੂਠੀ ਹੈ ਤੇਹਾ ਵਿਵਹਾਰ ਭੀ ਝੂਠ ਹੈ ਅ
ਰ ਜੇਹਾ ਪਰਮੇਸਰ ਸਚ ਹੈ ਤੇਹਾ ਉਸ ਦਾ ਨਾਮ ਭੀ ਸਚਾ ਹੈ॥ ਤਾਂ ਰੁਕ
ਨਦੀਨ ਪੁਛਿਆ ਕਿ ਬਜੁਰਗਾਂ ਦੇ ਕੀ ਲਛਨ ਹੈਨ ਤਾਂ ਬਾਬੇ ਕਹਿਆ
ਕਿ ਪਹਿਲੇ ਤਾਂ ਇਹ ਜੋ ਨੀਯਤ ਸਫ ਕਰੇ ਤੇ ਬੁਜੁਰਗਾਂ ਦੀ ਸੋਹਬਤ ਕਰੇ
ਅਰ ਦੂਸਰਾ ਜੋ ਕਿਸੇ ਦੇ ਗੁਣ ਸੁਣੇ ਤਾਂ ਪ੍ਰਸੰਨ ਹੋਵੈ ਤੀਸਰਾ ਗੁਣਵਾਲੇ
ਦੀ ਖਿਦਮਤ ਕਰੇ ਅਰ ਚੌਥਾ ਵਡਿਆਈ ਗੁਰੂ ਪੀਰ ਦੀ ਜਾਣੇ ਜੋ ਜਿਸ
ਨੂੰ ਮਿਲ ਕੇ ਗੁਣ ਪ੍ਰਾਪਤਿ ਹੋਵਣ ਅਰ ਪੰਜਵਾਂ ਜੈਸੇ ਖਾਵਣ ਦਾ ਕੇਮ
ਮਲ ਦਾ ਵਿਸ੍ਰਜਨ ਹੈ ਤੈਸੇ ਗੁਰੂ ਦੇ ਸਬਦ ਦਾ ਤੇ ਆਤਮ ਮਾਰਗੀਆਂ ਦਾ
ਵਿਯਸਨ ਕਰੇ ਤੇ ਛੇਵਾਂ ਆਪ ਦੀ ਇਸਤ੍ਰੀ ਨਾਲ ਪ੍ਰੀਤਿ ਰਖੇ ਤੇ ਹੋਰਨਾਂ ਇ
ਸਤ੍ਰੀਆਂ ਦਾ ਤਿਆਗ ਕਰੇ ਅਬਦ ਸਬੂਧ ਨਾਲ ਪਿਆਰ ਰਖੇ ਤੇ
ਸਤਵਾਂ ਜਿ ਮਜਲਸ ਵਿਚ ਸਾਧਾਂ ਨਾਲ ਦੁਬਿਧਾ ਪਵੇ ਉਸ ਦਾ ਤਿਆ
ਗ ਕਰਨਾ ਅਰ ਅਠਵਾਂ ਆਪ ਬੀ ਬੁਧ ਕਰਕੇ ਯਾ ਤਪ ਕਰ ਵਡਾ ਹੋਵੈ

ਕੁਝ ਨਹੀ ਕਰਦਾ ਤੇ ਸਾਧਾਂ ਦੀ ਟਹਿਲ ਕੁਝ ਨਹੀ ਕਰਦਾ ਤਾਂ ਬਾਬੇ ਕਹਿਆ ਜੋ ਮਰਦਾਨਿਆਂ ਦੁਖ ਤੇ ਸੁਖ ਪਾਪਾਂ ਤੇ ਪੁੰਨਾਂ ਦਾ ਧਰਮ ਹੈ ਪਰਾਣਿਆਂ ਬਿਨ ਸੁਖੀ ਕੋਈ ਨਹੀ ਸੋ ਤੂੰ ਇਸ ਨੂੰ ਪੁਛ ਦੇਖ ਤਾਂ ਮਰਦਾਨੇ ਕਹਿਆ ਤੈਨੂੰ ਇਤਨਾਂ ਸੁਖ ਕਿਉਂ ਕਰ ਹੋਇਆ ਹੈ ਅਰ ਤੂੰ ਵਡਾ ਸੁਖੀ ਨਜ਼ਰ ਆਂਵਦਾ ਹੈ ਤਾਂ ਉਸ ਕਹਿਆ ਕਿ ਮੇਰੇ ਜੇਡਾ ਦੁਖੀ ਕੋਈ ਨਹੀ ਤਾਂ ਫਿਰ ਬਾਬਾ ਜੀ ਨੂੰ ਤੇ ਮਰਦਾਨੇ ਨੂੰ ਨਿਆਰਾ ਲੈ ਬੈਠਾ ਅਰ ਕਹਿਓਸ ਜਾ ਕਿ ਮੇਰਾ ਇਸਤ੍ਰੀ ਨਾਲ ਬਹੁਤ ਪਿਆਰ ਸੀ ਸੋ ਇਕ ਸਮੇਂ ਇ ਸਤ੍ਰੀ ਅਰਜਾਣੀ ਹੋਈ ਮਰਨ ਪ੍ਰਜੰਤ ਸੋ ਜਾਂ ਚੌਕੇ ਤੇ ਉਤਾਰੀ ਅਰ ਬਹੁਤ ਦਾਨ ਪੁੰਨ ਕਰਾਇਆ ਤਾਂ ਮੈਂ ਰੁਦਨ ਕਰਨ ਲਗਾ ਜੋ ਮੈਂ ਕਿਵੇਂ ਕਰ ਜੀਵਾਂਗਾ ਤਾਂ ਇਸ ਸਤ੍ਰੀ ਕਹਿਆ ਤੂੰ ਪੁਰਖੁ ਹੈਂ ਅਰ ਧਨਵਾਨ ਹੈਂ ਹੋਰ ਇਸਤ੍ਰੀ ਵਿਵਾਹ ਲਏਂਗਾ ਮੈਨੂੰ ਭੁਲਾ ਦੇਵੇਂਗਾ ਸੋ ਏਹ ਬਾਤ ਸੁਣ ਕੇ ਮੈਂ ਲਿੰਗ ਇੰਦ੍ਰੀ ਕਟ ਸੁਟੀ ਤੇ ਓਹ ਇਸਤ੍ਰੀ ਫਿਰ ਅਰੋਗ ਹੋ ਗਈ ਅਰ ਹੁਣ ਕਹਿੰਦੀ ਹੈ ਕਿ ਮੈਂ ਕਾਮ ਕਲੋਲਾਂ ਬਿਨਾਂ ਨਹੀਂ ਰਹਿ ਸਕਦੀ ਸੋ ਮੇਰੇ ਦੇਖਦੇ ਓਹ ਹੋਰ ਪੁਰਖ ਭੋਗਦੀ ਹੈ ਅਰ ਮੈਂ ਦੇਖ ਕੇ ਦਗਧ ਹੋਂਦਾ ਹਾਂ ਤਾਂ ਤੇ ਮੇਰਾ ਜੇਡਾ ਦੁਖੀ ਕੋਈ ਨਹੀਂ ਤਾਂ ਬਾਬੇ ਕਹਿਆ ਦੁਖ ਤੇ ਸੁਖ ਪੂਰਬਲੇ ਜਨਮਾਂ ਦੇ ਪਾਪਾਂ ਪੁੰਨਾਂ ਦਾ ਫਲ ਹੈ ਅਰ ਈਸਰ ਬੀ ਆਦਿ ਜੀਵ ਪ੍ਰਜੰਤ ਆਪਣੇ ਆਪਣੇ ਕਰਮ ਅਵਸ਼ ਭੋਗਣੇ ਹਨ ਅਰ ਕਰਮ ਕੀਤੇ ਹੋਏ ਭੋਗਾਂ ਦਿਤੇ ਬਿਨਾ ਮਿਟਦੇ ਨਹੀਂ ਪਰਾਣੀਆਂ ਨੀ ਲੀਲਾ ਮਾਤ੍ਰ ਭੋਗਦੇ ਹਨ ਤੇ ਅਗਿਆਨੀ ਦੁਖੀ ਸੁਖੀ ਹੋਂਦੇ ਹਨ ਤਾਂ ਫਿਰ ਬਾਬੇ ਜੀ ਨੇ ਰਾਮਕਲੀ ਦੀ ਵਾਰ ਵਿਚ ਸਲੋਕ ਕਹਿਆ ॥ ਮ: ੧ ॥ ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸਰਾਮ ਰੋਵੈ ਘਰਿ ਆਇਆ ॥ ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹਿ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਿਸਿਰ ਲੰਕ ਗਵਾਇ ॥ ਜਿਨਿ ਸੀਤਾ ਆਂਦੀ ਡਉਰੂ ਵਾਇ ॥ ਰੋਵੈ

ਨਿਪੰਡਤ ਭਏ ਮਜੂਰਾ ਜਿਨਕੇ ਸੁਆਮੀ ਗਹਿਤ ਹਦੂਰਾ ਰੋਵੈ ਜਨਮੇ 
ਜਾਖੁਇ ਗਇਆ ।ਏਕੀ ਕਾਰਣ ਪਾਪੀ ਭਾਇਆ ਰੋਵੈ ਸੇਖ ਸਮਾਇ
ਕਪੀਰ ਅਤਿ ਕਲਮਤ ਲਾਗੇ ਭੀੜਾ ਰੋਵਹਿ ਲੋਕੈ ਨਪੜਾਈ ਆਪ
ਨਿਆਰਿ ਮੰਗਹਿ ਭੀਖਿਆ ਜਾਈ ਰੋਵਹਿ ਕਿਰਪਨ ਸੰਚਹਿ ਧਨ ਜਾ
ਈ ਪੰਡਿਤ ਰੋਵਹਿ ਗਿਆਨ ਗਵਾਈ ।ਬਾਲੀ ਰੋਵੈ ਨਾਹਿ ਭਤਾਰ ਨਾਨ
ਕ ਦੁਖੀਆ ਸਭੁ ਸੰਸਾਰ ਮੰਨੇ ਨਾਉ ਸੋਈ ਜਿਣਿ ਜਾਇ ।ਅਉਰੀ ਕ
ਰਮ ਨ ਲੇਖੈ ਪਾਇ ।੧। ਤਾਂ ਬਾਬੇ ਕਹਿਆ ਕਿ ਜੋ ਗਿਆਨਵਾਨ ਹੈਂ ਸੋ
ਜੈਸਾ ਸਰੀਰ ਅਨਿਤ ਜਾਣਤੇ ਹਨ ਤੈਸਾ ਸੁਖ ਦੁਖ ਭੀ ਅਨਿਤ ਜਾਣਤੇ
ਹਨ ਅਤੇ ਜੋ ਜਾਗੀਆਸੀ ਹਨ ਸੋ ਦੁਖ ਸੁਖ ਦੋਨੋਂ ਪਰਮੇਸਰ ਵਲੋਂ
ਜਾਣਦੇ ਹਨ ਜੋ ਪਰਮੇਸਰ ਅਸਾਡਾ ਮਿਤ੍ਰ ਹੈ ਸੋ ਜੇ ਦੁਖ ਦੇਵੈਗਾ ਤਾਂ ਭੀ
ਅਸਾਡੇ ਕਲਿਆਣ ਵਾਸਤੇ ਜੈਸੇ ਵੈਦ ਜੋ ਰੋਗੀ ਨੂੰ ਕਉੜੀ ਅਉਖਧ ਦੇਂ
ਦਾ ਹੈ ਭਾਵੇਂ ਮਿਠ ਦੇਂਦਾ ਹੈ ਤਾਂ ਰੋਗੀ ਦੇ ਸੁਖ ਵਾਸਤੇ ਹੀ ਦੇਂਦਾ ਹੈ ਅਤੇ ਜੇਕਰ
ਮਾਂ ਵਲੋਂ ਦੁਖ ਸੁਖ ਜਾਣੀਏ ਤਾਂ ਦੁਖਾਂ ਭੋਗਿਆਂ ਪੂਰਬਲੇ ਪਾਪ ਮਿਟਦੇ
ਹਨ ਤੇ ਸੁਖ ਭੋਗਿਆਂ ਪੁੰਨ ਮਿਟ ਜਾਂਦੇ ਹਨ ਤਾਂਤੇ ਜੋ ਪਾਪਾਂ ਪੁੰਨਾਂ ਦਾ ਫਲ
ਹੈ ਸੋ ਅਵਸ ਮੇਵ ਭੋਗਣਾ ਹੈ ਤਾਂਤੇ ਜੋ ਸਤਸੰਗੀ ਹੈਨ ਸੋ ਸਦਾ ਰਾਜੀ ਹੈ
ਨ ਤੇ ਜੋ ਅਗਿਆਨੀ ਹੈਨ ਸੋ ਸਦਾ ਦੁਖੀ ਹੈਨ ਪਰ ਆਪਣੇ ਕਰਮਾਂ ਦਾ ਫਲ
ਗਿਆਨੀ ਰਾਜੀ ਹੋਕੇ ਭੋਗਦੇ ਹਨ ਅਤੇ ਅਗਿਆਨੀ ਦੁਖੀ ਹੋਕੇ ਭੋਗਦੇ
ਹਨ ਤਾਂ ਮਰਦਾਨੇ ਕਹਿਆ ਜੀ ਇਸ ਸਲੋਕ ਦਾ ਅਰਥ ਭੀ ਕਹੋ ਤਾਂ ਬਾਬਾ
ਬੋਲਿਆ ਕਿ ਇੰਦ੍ਰ ਜੋ ਸਉ ਜਗ ਕਰਦਾ ਹੈ ਤਾਂ ਇੰਦ੍ਰ ਹੋਂਦਾ ਹੈ ਪਰ ਇੰਦ੍ਰ
ਆਪਣੀਆਂ ਅਪਛਰਾਂ ਛਡਕੇ ਤੇ ਗੋਤਮ ਰਿਖੀ ਦੀ ਇਸਤ੍ਰੀ ਪਾਸ ਆਇ
ਆ ਤਾਂ ਗੋਤਮ ਕਹਿਆ ਕਿ ਇਕ ਭਗ ਵਾਸਤੇ ਤੂੰ ਆਇਆ ਹੈਂ ਤਾਂਤੇ ਸਹੰ
ਸ੍ਰ ਭਗ ਨੂੰ ਪ੍ਰਾਪਤਿ ਹੋਵੈਂਗਾ ਤਾਂ ਫਿਰ ਇੰਦ੍ਰ ਨੂੰ ਸਹਿਸ੍ਰ ਭਗਾਂ ਹੋਈਆਂ
ਤਾਂ ਫਿਰ ਜਲ ਵਿਚ ਜਾਇ ਛਿਪਿਆ ਅਰ ਰੋਨਾ। ਅਤੇ ਪਰਸਰਾ
ਮ ਇਕੀ ਵਾਰੀ ਨਿਖਤ੍ਰਾਈ ਕੀਤਾ ਸੋ ਜਾਂ ਰਾਮ ਜੀ ਉਸਦਾ ਬਲ ਖੋਹ

੫੧੪ ਲਾਇਆ ਤਾਂ ਸਮੁੰਦ੍ਰ ਝੇਲ ਬੇਲੇ ਜਾਹ ਵਿਚ ਪਾਰ ਕੀਤੇ ਸੁ ਤਾਂ ਭੀ ਉਨਾ ਤੇ
ਅਜ ਤੀਕ ਚੋਰ ਜੀਵਦੇ ਹੈ ਤੇ ਬ੍ਰਾਹਮਣਾਂ ਨੂੰ ਭਿਖਿਆ ਮੰਗਦਾ ਵੇਖਦਾ ਹੈ
ਤਾਂ ਰੋਂਦਾ ਹੈ ਅਥਵਾ ਅਜ ਰਾਜਾ ਜੋ ਰਾਜ ਨੂੰ ਛਡਕੇ ਤੇ ਅਤੀਤ ਹੋਇਆ
ਤਾਂ ਉਨਾ ਜੋ ਐਸੀ ਪਾਪਾਂ ਦੀ ਦਰਗਾਹ ਵਿਚ ਸਜਾਇ ਮਿਲਦੀ ਹੈ ਅਰ
ਜਿਸ ਵੇਲੇ ਰਾਮ ਨੂੰ ਪਿਤਾ ਨਿਕਲਾ ਦਿਤਾ ਸੀ ਤੇ ਸੀਤਾ ਨੂੰ ਰਾਵਣ ਛਪਾ
ਲੈ ਗਿਆ ਤੇ ਲਛਮਣ ਨੂੰ ਮੂਰਛਾ ਕੀਤਾ ਤਾਂ ਰਾਮ ਜੀ ਉਨਾ ਤੇ ਜਬ ਮ
ਹਾਰਾਜ ਨੇ ਲੰਕਾ ਨੂੰ ਜੀਤਕੇ ਤੇ ਭਭੀਛਨ ਨੂੰ ਰਾਜ ਦਿਤਾ ਤੇ ਰਾਵਨ ਦਾ ਸਭ
ਕੁਟੰਬ ਮਾਰਕੇ ਤੇ ਉਸ ਨੂੰ ਭੀ ਖੇਤ ਵਿਚ ਗਿਰਾਇਆ ਤਾਂ ਰਾਵਨ ਭੀ ਉਨਾਂ
ਅਰ ਪਾਂਡਵ ਦੁਰਜੋਧਨ ਨਾਲ ਜੂਆ ਖੇਲੇ ਅਰ ਜੂਆ ਤੇ ਸਕਨੀ ਖੋਟੇ
ਪਾਸੇ ਬਣਾਕੇ ਉਨਾਂ ਦਾ ਰਾਜ ਭਾਗ ਸਭ ਜਿਤਿਆ ਤਾਂ ਤੇਰਾਂ ਬਰਸ ਬਨਬਾ
ਸ ਵਿਚ ਰਹੇ ਅਰ ਚੌਦਵੇਂ ਬਰਸ ਬੈਰਾਠ ਦੇ ਨਗਰ ਮਜੂਰ ਹੋਕੇ ਰਹੇ ਤੇ
ਉਨਾਂ ਦੇ ਰੋਬਰੋ ਕਰੀਚਕ ਨੇ ਦ੍ਰੋਪਤੀ ਨੂੰ ਲਤ ਮਾਰੀ ਤਾਂ ਪਾਂਡਵ ਭੀ ਉਨੇਆ
ਰ ਜਿਸ ਸਮੇਂ ਮਹਾਰਾਜ ਨੂੰ ਚਿਤ ਕਰਦੇ ਸਨ ਉਸੇ ਵੇਲੇ ਮਹਾਰਾਜ
ਉਨਾਂ ਦੇ ਹਜੂਰ ਆਂਵਦਾ ਸੀ ॥ ਅਰ ਰਾਜੇ ਜਨਮੇਜੇ ਬਿਆਸ ਜੀ ਥੀਂ ਪੁਛਿ
ਆ ਜੋ ਰਾਜਾ ਜੁਧਿਸਟਰ ਧਰਮਪੁਤ੍ਰ ਨੇ ਜੋ ਜੂਆ ਖੇਲਿਆ ਕਿਸੇ ਵਰ
ਜਿਆ ਨਹੀਂ ਤਾਂ ਬਿਆਸ ਜੀ ਕਹਿਆ ਅਸੀ ਸਭੇ ਵਰਜ ਰਹੇ ਪਰ ਈ
ਸਰ ਦੀ ਨੇਤ ਅਵਸ਼ ਹੋਵੇ ਈ ਤਾਂ ਉਸ ਕਹਿਆ ਕਿ ਜੇ ਅਗੇ ਹੀ ਕੋਈ ਖਬ
ਰ ਕਰੇ ਤਾਂ ਕਿਯੋਂ ਕਰ ਨੇਤ ਹੁੰਦੀ ਹੈ ਤਾਂ ਵਿਆਸ ਕਹਿਆ ਇਸੇ ਬਰਖ
ਤੁਧ ਘੋੜੀ ਮੁਲ ਲੈਣੀ ਹੈ ਤੇ ਸ਼ਿਕਾਰ ਚੜ੍ਹਨਾ ਹੈ ਤੇ ਉਸ ਨੂੰ ਦਰਿਆਈ
ਘੋੜਾ ਲੈ ਗੇਯਾ ਤੇ ਉਸ ਵਿਚੋਂ ਸਿਆਹ ਕਰਨ ਜਗ ਦਾ ਵਛੇਰਾ ਜੰਮੇਗਾ
ਸੋ ਤੂੰ ਫਿਰ ਜਗ ਕਰੇਂਗਾ ਅਰ ਤੇਰੀ ਇਸਤ੍ਰੀ ਨਗਨ ਹੋਵੈਗੀ ਤਾਂ ਬ੍ਰਾਹ
ਮਣ ਹਸਣਗੇ ਤੇ ਤੂੰ ਬ੍ਰਾਹਮਣਾਂ ਨੂੰ ਮਾਰੇਂਗਾ ਸੋ ਤੈਨੂੰ ਛਤ੍ਰੀ ਕੁਸਟ ਹੋ
ਵਨਗੇ ਅਤੇ ਫੇਰ ਅਠਾਰਹਿ ਪਰਬ ਮਹਾਭਾਰਤ ਦੇ ਸੁਣੇਂਗਾ ਅਤੇ ਜਦ
ਭੀ ਮਟੀ ਕਥਾ ਹੋਵੇਗੀ ਜੋ ਹਾਥੀ ਉਸ ਨੇ ਗੀਧ ਬ ਨੂੰ ਚਲਾਏ ਹੈਨ ਅਤੇ

ਤੇ ਹੁਣ ਤੀਕ ਓਹ ਅਕਾਸ ਥੀ ਨਹੀਂ ਆਏ ਸੋ ਜਦ ਤੂੰ ਨਾਂ ਮੰਨੇਂਗਾ ਤਾਂ ਇਕ ਰੂ 
ਸੂ ਤੇਰੇ ਨਕ ਵਿਚ ਰਹੇਗਾ ਤੇ ਤੂੰ ਉਸ ਰੋਗ ਨਾਲ ਹੀ ਮਰੇਂਗਾ ॥ ਤਾਂ ਸਭੇ
ਗਲਾਂ ਇਉਂ ਹੀ ਹੋਈਆਂ ਤਾਂ ਫਿਰ ਜਨਮੇਜਾ ਭੀ ਰੋਨਾ ਜੋ ਇਕ ਵਚਨ ਨਾ
ਮੰਨਣੇ ਕਰ ਪਾਪੀ ਹੋਇਆ ਜੋ ਪੰਡਿਤ ਕਹਾ ਭੀ ਮਦੇ ਹਾਥੀ ਅਕਾਸ ਵਿ
ਚ ਚਲਾਏ ਹੋਏ ਅਕਾਸ ਵਿਚ ਫਿਰਦੇ ਹਨ ਤੇ ਰਾਜੇ ਨੇ ਨਕ ਮਰੋੜਿਆ ਤ
ਕੁਸਟੀ ਹੋਇਆ ਤਾਂ ਹੀ ਤੇ ਰੋਨਾਂ ॥ ਅਰ ਹੋਰ ਜੇਤੇ ਸੇਖ ਮਸਾਇਕ ਪੀਰ
ਹਨ ਸਭੇ ਰੋਂਦੇ ਹਨ ਜੋ ਮਤ ਅੰਤ ਕਾਲ ਅਸਾਨੂੰ ਜਮ ਦੀ ਭੀੜ ਨਾ ਪਵੇ ਤੇ
ਜੋਗੀ ਰੋਂਦੇ ਰਾਜੇ ਆਦਿਕ ਕੰਨ ਪੜਾਇਕੇ ਰੁਨੇ ਹਨ ਜੋ ਘਰ ਘਰ ਵਿਚ
ਭਿਖਿਆ ਮੰਗਦੇ ਹਨ ॥ ਅਤੇ ਜੋ ਕਿਰਪਨਾਂ ਦਾ ਧਨ ਸੀਹਿਆ ਹੋਇਆ ਕੰ
ਦਾ ਹੈ ਤਾਂ ਰੋਂਦੇ ਹਨ ਅਰ ਪੰਡਿਤ ਜੋ ਗਿਆਨ ਸੁਣਾਵਦੇ ਹਨ ਤੇ ਕਮਾਂਵਦੇ ਨ
ਹੀਂ ਤਾਂ ਮਰਦੇ ਹੋਏ ਪਛੋਤਾਂਵਦੇ ਤੇ ਰੋਂਦੇ ਹਨ ॥ ਅਰ ਬਾਲੀ ਦੂਲਹੁ ਦੇਵੀ
ਸੀ ਜੋ ਮਹਾਰਾਜ ਨੂੰ ਕਹਿੰਦੀ ਸੀ ਕਿ ਮੇਰਾ ਹੋਰ ਭਰਤਾਰ ਕੋਈ ਨਹੀਂ ਤੂੰ ਮੈ
ਨੂੰ ਵਰ ਤਾਂ ਮਹਾਰਾਜ ਨੇ ਕਹਿਆ ਕਿ ਸ੍ਵਾਸ ਬੀਜ ਦਾਨੋ ਨੋਂ ਤੂੰ ਮਾਰੇਂਗੀ ਤਾਂ ਮੈਂ
ਤੈਨੂੰ ਵਰਾਂਗਾ ਸੋ ਜਾਂ ਸ੍ਵਾਸ ਬੀਜ ਦਾਨੋ ਨਾਲ ਜੁਧ ਕੀਤਾ ਤਾਂ ਉਸ ਦੇ ਸ੍ਵਾ
ਸਾਂ ਵਿਚੋਂ ਤੇ ਮੁੜ੍ਹਕੇ ਦੇ ਵਿਚੋਂ ਤੇ ਚੇਤਵਨੀ ਵਿਚੋਂ ਕਈ ਦਾਨੋ ਉਤਪਤ ਹੋਏ
ਤਾਂ ਓਹ ਭੀ ਰੋਨੀ ਅਰ ਅਕਾਲ ਪੁਰਖ ਨੂੰ ਚਿਤ ਕੀਤਾ ਤਾਂ ਅਕਾਲ ਪੁਰਖ
ਅਸ ਜੁਧ ਰੂਪ ਕਰਕੇ ਸੁਆਸ ਬੀਜ ਨੂੰ ਮਾਰਿਆ ॥ ਸ੍ਰੀ ਗੁਰੂ ਨਾਨਕ ਜੀ ਕ
ਹਿੰਦੇ ਹਨ ਕਿ ਸਾਰਾ ਸੰਸਾਰ ਆਗਿਆ ਨ ਕਰ ਦੁਖੀ ਹੈ ਪਰ ਜੋ ਪਰਮੇਸ੍ਰ
ਦਾ ਨਾਮ ਮੰਨਦਾ ਹੈ ਸੋਈ ਜਿਣ ਜਾਣਾ ਹੈ ਤੇ ਹੋਰ ਕਰਮ ਲੇਖੇ ਨਹੀਂ ਪ
ਉਂਦੇ ਤਾਂ ਤੇ ਸੁਖੀ ਸੋਈ ਹੈਨ ਜਿਨਾਂ ਨਾਮੁ ਜਪਿਆ ਹੈ ਤਾਂ ਸਰਾਫ ਚਰਨਾ
ਤੇ ਸੀਸ ਪਾਇਆ ਤਾਂ ਫਿਰ ਬਚਨ ਹੋਇਆ ਕਿ ਜੋ ਰਾਮ ਗਿਰਾਂ ਦਾ ਹੈ
ਤੇ ਆਪ ਸਮਾਨ ਪੁਤ੍ਰ ਹੋਂਦਾ ਹੈ ਤੇ ਜੋ ਰਾਮ ਨੌਂ ਦਸਵੇਂ ਦੁਆਰ ਚੜ੍ਹਾਈ
ਏ ਤੇ ਸਾਸ ਸਾਸ ਨਾਮ ਜਪੀਏ ਤਾਂ ਜਨਮ ਮਰਨ ਕਟੀਦਾ ਹੈ ਤਾਂ ਉ
ਹ ਉਸਨੇ ਸਿਖਣੀ ਨੂੰ ਮਥਾ ਆਨ ਟਿਕਾਇਆ ਤਾਂ ਬਚਨ ਹੋਇਆ ਕਿ

ਜੋ ਬਿਨਾ ਨੇਮੁ ਰਖਿਆਂ ਦਾ ਸਤ ਸੀਗੀ ਕਰਦੀਆਂ ਹਨ ਸੋ ਨਰਕਾਂ ਵਿਚ ਦੁਖ
ਪਾਂਵਦੀਆਂ ਹਨ ਤਾਂਤੇ ਤੁਸਾਂ ਸੀਲ ਰਖਣਾਂ ਤਾਂ ਫਿਰ ਬਾਬਾ ਜੀ ਨੇ ਤਿਨਾਂ ਨੂੰ
ਨਾਮ ਦਾ ਉਪਦੇਸ ਦਿਤਾ ਅਰ ਨਿਤ ਪ੍ਰਾਤ ਸਤਸੰਗ ਕਰਨਾ ਕਹਿਆ ਤੇ
ਮਨਿਛਤ ਪਦਾਰਥ ਤਿਨਾਂ ਨੂੰ ਦਿਤੇ ॥ ਤਾਂ ਫਿਰ ਸਿਖਾਂ ਪ੍ਰਸ਼ਨ ਕੀਤਾ ਕਿ ਮਹ
ਰਾਜ ਘੋਏ ਜਟ ਦੀ ਸਾਖੀ ਕਿਸ ਤਰਹਿ ਹੈ ਸੋ ਭੀ ਕਿਰਪਾ ਕਰ ਸੁਣਾਵੋ ਤਾਂ
ਸਿਖਾਂ ਦੀ ਬੇਨਤੀ ਸੁਨ ਕਰ ਭਾਈ ਮਨੀ ਸਿੰਘ ਜੀ ਕਹਿਤ ਭਏ ਕਿ ਭਾਈ
ਬਾਲਾ ਜੀ ਗੁਰੂ ਅੰਗਦ ਜੀ ਕੋ ਸੁਨਾਇਆ ਹੈ ਕਿ ਹੇ ਮਹਾਰਾਜ ਫੇਰ ਮੈਨੂੰ
ਗੁਰੂ ਨਾਨਕ ਜੀ ਕਹਿਆ ਭਾਈ ਕਿਧਰ ਚਲਨਾ ਹੈ ਤਾਂ ਮੈਂ ਕਹਿਆ ਗੁਰੂ
ਜੀ ਜਿਧਰ ਤੁਸਾਡੀ ਮਰਜੀ ਤਾਂ ਗੁਰੂ ਜੀ ਕਹਿਆ ਭਲਾ ਭਾਈ ਕਰਤਾਰ ਦੀ
ਖੁਸੀ ਤੇਰੇ ਪਰ ਹੈ ਜੋ ਇਹ ਕਹਿ ਕਰ ਗੁਰੂ ਜੀ ਮਨਸਾ ਦੀ ਚਾਲ ਚਲੇ
ਤਾਂ ਇਕ ਪਲਕ ਮਹਿ ਦੀਪਾਲਪੁਰ ਸਹਿਰ ਆਏ ਪਰ ਜਿਥੋਂ ਤੇ ਤੁਰੇ ਸੇ ਉਥੋਂ
ਤੇ ਪੰਦਰਾਂ ਹਜਾਰ ਕੋਹ ਆਹਾ ਅਤੇ ਬੜੇ ਬੜੇ ਉਸ ਨਗਰ ਦੇ ਕਿਨਾਰੇ ਬਾ
ਗ ਬਗੀਚੇ ਬਾਵਲੀ ਤਾਲ ਸਰੋਵਰ ਕਵਲੋਂ ਕੇ ਪੂਰਨ ਹੂਏ ਹੈਂ ਅਰ ਬੜੇ
ਤਰਵਰ ਸਬਜ ਦਰਕਤ ਹਨ ਤਾਂ ਗੁਰੂ ਨਾਨਕ ਜੀ ਸਵਾ ਕੋਸ ਸਹਿਰ ਦੇ ਬਾ
ਹਰ ਬਾਗ ਮੈਂ ਡੇਰਾ ਕੀਆ ਉਹਾਂ ਕੋਈ ਮਨੁਖ ਭੀ ਕਬੀ ਸੰਜੋਗ ਸੇ ਆ
ਵੈ ਅਤੇ ਇਕ ਸਾਧ ਰੋਜ ਪਹਿਰ ਰਾਤ ਰਹਿੰਦੀ ਨਾਵਣ ਜਾਵੈ ਸੋ ਗੁਰੂ ਜੀ
ਕੇ ਪਾਸ ਨੇੜੇ ਹੀ ਤਲਾਉ ਆਹਾ ਜਿਤ ਵੇਲੇ ਗੁਰੂ ਨਾਨਕ ਜੀ ਇਸਨਾਨ
ਕਰਾਵਨ ਤਿਤੁ ਵੇਲੇ ਉਹ ਭੀ ਆਵੈ ਪਰ ਗੁਰੂ ਜੀ ਡੇਢ ਪਹਿਰ ਰਾਤ ਰਹਿੰ
ਦੀ ਨਾਲ ਨਾਇਆ ਕਰਨ ਫੇਰ ਆਨ ਕਰ ਭਜਨ ਕਰਨ ਸੋ ਗੁਰੂ ਜੀ ਨੂੰ ਓਹ
ਜਗਾ ਬਹੁਤ ਪਸੰਦ ਆਈ ਅਤੇ ਉਹ ਜੋ ਸਾਧ ਨਾਉਣ ਤਲਾਉ ਆਉਂਦਾ
ਆਹਾ ਜੋ ਇਕ ਦਿਨ ਨ੍ਹਾਇਕੇ ਜਿਉਂ ਧਿਆਨ ਵਿਚ ਖੜਾ ਸਾ ਤਿਉਂ ਧਿ
ਆਨ ਵਿਚ ਖੜਾ ਹੀ ਰਹਿਆ ਅਰ ਦਿਨ ਚੜ੍ਹ ਆਇਆ ਜਦਾ ਫਿਰ ਧਿ
ਆਨੋ ਤੇ ਉਤਰ ਕੇ ਚਾਲਿਆ ਤਾਂ ਪਾਸ ਦੀ ਗੁਰੂ ਨਾਨਕ ਜੀ ਦੇ ਰਾਹ ਆਗ
ਸੋ ਓਹ ਪਾਸ ਦੀ ਮਥਾ ਟੇਕ ਕੇ ਚਾਲਿਆ ਤਾਂ ਗੁਰੂ ਨਾਨਕ ਜੀ ਸਦ ਕੇ ਪੁ

ਛਿਆ ਭਾਈ ਸਿਖਾ ਤੂ ਕਉਣ ਸਾਧ ਹੁੰਦਾ ਹੈਂ ਅਰ ਭਾਈ ਤੂੰ ਨੇ ਸੀਗਿ ਕਹੁ 
ਅਸਾਂ ਤੇ ਕਛੁ ਮੰਗਣਾ ਹੈ ਤਾਂ ਉਸ ਸਾਧ ਨੇ ਕਹਿਆ ਜੀ ਮੈਂ ਤਾ ਜਟ ਹੁੰਦਾ ਹਾਂ
ਤਾਂ ਗੁਰੂ ਨਾਨਕ ਜੀ ਕਹਿਆ ਕਿ ਭਾਈ ਤੂੰ ਧੋਏ ਨੂੰ ਭੀ ਜਾਣਦਾ ਹੈਂ ਤਾਂ ਓਤੀ
ਚੁਪ ਕਰਕੇ ਫੇਰ ਆਖਿਆ ਜੀ ਤੈ ਉਸ ਨਾਲ ਕੀ ਕੰਮ ਹੈ ਤਾਂ ਗੁਰੂ ਨਾਨ
ਕ ਜੀ ਕਹਿਆ ਭਾਈ ਦਸੇਂ ਗਾ ਤਾਂ ਕਿਮਤੀ ਕਰ ਛੋਡਾਂ ਗੇ ਤਾਂ ਉਸ ਨੇ ਕਹਿਆ
ਜੀ ਧੋਆ ਜਟ ਗੁਲਾਮ ਤਾਂ ਤੁਸਾਡਾ ਹਉਂ ਹੀ ਹੈਂ ਤਾਂ ਗੁਰੂ ਨਾਨਕ ਜੀ ਉਸਨੂੰ ਗ
ਲ ਨਾਲ ਲਾਇਆ ਤੇ ਕਹਿਆ ਭਾਈ ਰਾਜੀ ਹੈਂ ਤੇ ਫੇਰ ਧੋਏ ਹਾ ਭੀ ਚਰਨਾ ਤੇ
ਸਿਰ ਪਾਇਆ ਅਤੇ ਮੁਹ ਤੇ ਭੀ ਧੋਏ ਕਹਿਆ ਜੀ ਮਿਹਰਵਾਨ ਮੈਂ ਤੁਸਾਨੂੰ
ਸਿਞਾਣ ਨਹੀਂ ਕਰ ਸਕਦਾ ਤੁਸੀਂ ਆਪਣਾਂ ਟਿਕਾਣਾਂ ਕਿਰਪਾ ਕਰੀਏ ਦਸੀ
ਏ ਤਾ ਗੁਰੂ ਨਾਨਕ ਜੀ ਕਹਿਆ ਕਿ ਭੁਲਾ ਭਾਈ ਧਨੀ ਕਿ ਸਮਝਾਉ ਤਾਂ
ਫੇਰ ਗੁਰੂ ਨਾਨਕ ਜੀ ਕਹਿਆ ਭਾਈ ਉਹ ਸਮਾ ਯਾਦ ਕਰ ਜਿਸ ਸਮੇਂ ਰਾ
ਤ ਕੇ ਕੀਰਤਨ ਕਰਤੇ ਥੇ ਅਤੇ ਇਕ ਦਿਨ ਤੂੰ ਅਸਾਨੂੰ ਕਹਿਆ ਸੀ ਕਿ ਭਾਈ
ਜੀ ਕਿਆ ਕਰੀਏ ਲੋਕ ਅਸਾਡਾ ਖਹਿੜਾ ਨਹੀਂ ਛਡਦੇ ਜੋ ਰੋਜ ਕਹਿੰਦੇ ਹ
ਹਮ ਕੋ ਸਬਦ ਸੁਨਾਵੋ ਅਤੇ ਕਰਾਮਾਤ ਪਏ ਮੰਗਦੇ ਹਨ ਅਰ ਰੋਜ ਰੋਜ ਕੇ
ਦੁਖਾਵਣੇ ਕਰ ਹਮ ਕੋ ਬਹੁ ਕ੍ਰੋਧ ਹੋ ਆਵਤਾ ਹੈ ਅਤੇ ਫੇਰ ਹਮ ਰਿਦੇ ਵਿਖੇ
ਵੀਚਾਰ ਕਰਤੇ ਹੈਂ ਜੋ ਹਮ ਕ੍ਰੋਧ ਕਿਸ ਪਰ ਕਰੈਂ ਐਸੇ ਜੋ ਸਭੀ ਸਾਹਿਬ ਕੇ ਬੰ
ਦੇ ਹੈਂ ਤਬ ਹਮ ਨੇ ਕਹਾ ਭਾਈ ਜੀ ਹੈ ਤੇ ਦਭੁਤ ਜੋ ਕਰਾਮਾਤ ਕਹਿੰਦੇ ਨਾ
ਤੇ ਜੋ ਕਹਿਰ ਕਰੇ ਸੋ ਕਰਾਮਾਤ ਦੇਵੈ ਅਗੇ ਫੇਰ ਕਹਿਆ ਅਸਾਂ ਭਾਈ ਜੀ
ਤੁ ਗਾਤ ਤਾਂ ਤੁਸਾਡੀ ਪੂਰੀ ਹੋਵੀ ਹੈ ਪਰ ਤੁਸੀ ਪੰਦਰਾਂ ਵਰੇ ਹੋਰ ਭਗੀ ਭ
ਗੀ ਗੁਜਰਾਨ ਕਰੋ ਅਤੇ ਫੇਰ ਤੁਸਾਹਿ ਦੂ ਜਾਟ ਕੇ ਘਰ ਜਨਮੋਂਗੇ ਤਬ ਤੁਸਾ
ਡਾ ਉਧਾਰ ਹੋਵੈਗਾ ਅਤੇ ਇਹ ਭੀ ਤੁਸਾਂ ਕਹਿਆ ਥਾ ਕਿ ਤੂੰ ਸੋ ਕਿ ਹਮ ਮਿ
ਲੈਂ ਗੇ ਅਤੇ ਤੇਰਾ ਉਧਾਰ ਭੀ ਹੋਵੈਗਾ ਅਤੇ ਭਾਈ ਜਪ ਤਪ ਪੂਰਾ ਹੋਇ
ਆ ਹੈ ਅਤੇ ਅਸੀਂ ਹੁਣ ਖਤ੍ਰੀ ਦੇ ਘਰ ਜਨਮ ਧਾਰਾਂਗਾ ਅਤੇ ਭਾਈ ਜੀ ਤਦ
ਤੇਰਾ ਨਾਉ ਮੋਲਕ ਹੋਤਾ ਥਾ ਅਤੇ ਤੇਰੇ ਵਿਚ ਜੀਰਾਣ ਬਤੀਆਂ ਹੀ ਪਰ ਤੂੰ

ਸਾਥੋਂ ਪਿਛੇ ਗਇਆ ਸੋ ਤੈਂ ਇਕ ਪਾਪ ਕੀਤਾ ਆਹਾ ਜੋ ਤੇਰੀ ਇਸਤ੍ਰੀ
ਕਾਮਵਤੀ ਅਰ ਤੈਂ ਸੰਗਿ ਕਰਕੈ ਕਾਮ ਦਾਨ ਨਹੀਂ ਕੀਆ ਜੋ ਉਸਕੇ ਮਨ
ਜੋ ਉਸਕੇ ਮਨ ਕਾਮ ਕੀ ਤ੍ਰਿਸਨਾ ਰਹੀ ਅਰ ਓਹ ਪੂਰੀ ਨ ਹੋਈ ਇਹ ਤੈਨੂੰ
ਪਾਪ ਹੋਇਆ ਹੈ ਸੋ ਇਸ ਤੇ ਤੈਨੂੰ ਸਾਥੋਂ ਪਿਛੇ ਪੰਦਰਾਂ ਵਰ੍ਹੇ ਤੇਲੀ ਦੇ
ਘਰ ਰਖਿਆ ਹੈ ਨਹੀਂ ਤਾਂ ਤੈਨੇ ਸਾਡੇ ਨਾਲ ਹੀ ਉਧਰਨਾ ਸੀ ਸੋ ਪੰਦਰਾਂ ਵ
ਰੇ ਪਿਛੇ ਤੂੰ ਮੋਇਓਂ ਸੋ ਭਾਈ ਤੂੰ ਇਕ ਏਕੰਕਾਰ ਦਾ ਹੀ ਜਾਪ ਕਰਿਆ ਕਰ
ਅਰ ਸਦਾ ਪਹਿਰ ਰਾਤ ਰਹਿੰਦੀ ਇਸਨਾਨ ਕਰਿਆ ਕਰ ਅਤੇ ਤੂੰ ਅਗੇ
ਹੀ ਕਰਦਾ ਹੈ ਪਰ ਤੈਨੂੰ ਭਾਈ ਧੋਹਾ ਬੁਝਾ ਹੈ ਹੋਰਨੂੰ ਨਹੀਂ ਬੁਝਾਈ ਤੇ
ਅਤੇ ਭਾਈ ਧੋਹਾ ਸੈਦੋ ਹੁਣ ਕਿਧਰ ਹੈ ਅਤੇ ਅਸਾਂ ਹੁਣ ਉਸਨੂੰ ਭੀ ਮਿਲ
ਣਾ ਹੈ ਅਤੇ ਭਾਈ ਧੋਹਾ ਭਾਈ ਸੈਦੋ ਦੀ ਵਾਰਤਾ ਦਸ ਤਾਂ ਭਾਈ ਧੋਹੇ ਆ
ਖਿਆ ਜੀ ਗਰੀਬ ਨਿਵਾਜ ਓਹ ਤਾਂ ਮਰ ਗਇਆ ਹੈ ਅਰ ਜਿਸਨੂੰ ਸਤ
ਵਰ੍ਹੇ ਹੋਏ ਹਨ ਮੋਏ ਨੂੰ ਅਗੇ ਓਹ ਰਾਜਪੂਤ ਦੇ ਘਰ ਆਹਾ ਹੁਣ ਤਾਂ ਮੈਂ
ਨੂੰ ਕੁਛ ਖਬਰ ਨਹੀਂ ਜੋ ਕਿਸ ਜਾਮੇ ਵਿਚ ਹੈ ਕਿਆ ਜਾਪੇ ਜੋ ਮੁਕਤ
ਹੋਇ ਗਇਆ ਹੈ ਸੋ ਤੁਸਾਡੀਆਂ ਬਾਤਾਂ ਤੁਸੀਂ ਹੀ ਜਾਣੋ ਤਾਂ ਗੁਰੂ ਨਾਨਕ ਜੀ
ਕਹਿਆ ਭਾਈ ਹੁਣ ਓਹ ਦਲੇਲਪੁਰ ਹੈ ਅਰ ਇਥੋਂ ਤੇ ਕੋਹ ਨਜੀਕ ਜਾ
ਗਾ ਹੈ ਓਥੇ ਰਵਿਦਾਸੀਏ ਚਮਾਰਾਂ ਦੇ ਘਰ ਹੈਗਾ ਹੈ ਅਰ ਦੋ ਵਾਰੀ ਚੰਡਾ
ਲਾਂ ਦੇ ਘਰਾਂ ਵਿਚ ਜਨਮਿਆਂ ਸੀ ਜੋ ਅਰ ਪਾਹਰ ਏਸੇ ਕੰਮ ਵਿਚ ਰ
ਹਿਆ ਹੈ ਨਾ ਗਾਇਣ ਤੇ ਭਾਲਿਆਂ ਤੇ ਛੋਹੇ ਜਨਮ ਪਾਇੰਦਾ ਰਹਿਆ
ਜਦ ਸਾਥੇ ਵਿਛੜਿਆ ਹੈ ਤਬ ਗੁਰੀਏ ਜਟ ਕੇ ਹੋਤਾ ਥਾ ਅਰ ਇਸ
ਕੀ ਮਾਤਾ ਕਾ ਨਾਮ ਸੁਹਾਵੀ ਥਾ ਪਰ ਇਸ ਨੇ ਤਾਂ ਦੇ ਇਕ ਮਾਨੁਖ ਕੋ ਕਹਿ
ਆ ਥਾ ਜੋ ਮੈਂ ਤੇਰਾ ਕਾਰਜ ਕਰ ਦੇਵਾਂਗਾ ਜੋ ਜਬ ਉਸਕੇ ਕਾਰਜ ਕਾ
ਸਮਾਂ ਆਇਆ ਤਬ ਸੈਦੋ ਜਈ ਤਈ ਕਰਨ ਲਗਾ ਵਾਰਤਾ ਹੋਰ ਕੀ
ਆ ਜੋ ਉਸਕਾ ਕਾਰਜ ਨ ਕਰ ਦੀਆ ਅਤੇ ਸਾਸਤ੍ਰਕਾਰੋਂ ਨੇ ਭੀ ਕ
ਹਿਆ ਹੈ ਜੋ ਇਹ ਬੜਾ ਪਾਪ ਹੋਤਾ ਹੈ ਜੋ ਕਹਿਕਰ ਕੰਮ ਮੁਕਰਤਾ ਹੈ

ਸੋ ਪਹਿਲੋ ਤੋ ਇਕ ਜਨਮ ਚੰਡਾਲੋਂ ਕੇ ਘਰ ਹੋਤਾ ਹੈ ਅਤੇ ਰੋਗੀ ਭੀ ਹੋਤਾ
ਹੈ ਤੇ ਰੋਗੀ ਹੋਤਾ ਹੈ ਅਰ ਨਫੁੰਸਕ ਭੀ ਹੋਤਾ ਹੈ ਜੋ ਇਕ ਪਾਪ ਕਰਤਾ ਹੈ
ਪਰ ਐਉ ਹੈ ਜੋ ਏਕ ਬਾਤ ਕਾ ਪਾਪ ਹੋਤਾ ਹੈ ਸੋ ਇਉ ਹੋਤਾ ਹੈ ਅਰ ਏ
ਸਨੇ ਤੋ ਸਾਤ ਪਾਪ ਕੀਏ ਹੈ ਜੋ ਏਕ ਤੋ ਇਉ ਹੂਆ ਕਿ ਇਸਨੇ ਰਾਜਾ ਜ
ਨਕ ਕੇ ਕੂੜਾ ਚੋਰੀ ਖੁਲਾਇਆ ਅਰ ਰਾਜੇ ਜਨਕ ਕਾ ਇਹ ਖਾਸ ਖਿਜ
ਮਤਗਾਰ ਸਾ ਪਰ ਚੋਰੀ ਇਹ ਚੀਜ ਜੋ ਲਿਆਵੈ ਸੋ ਜੂਠ ਕਰਕੇ ਲੈਆ
ਵੈ ਪਰ ਪਰਮੇਸਰ ਤੋ ਪਾਪਾਂ ਕਾ ਮਾਲਕ ਹੈ ਰਾਜਾ ਨੇ ਮਨ ਮੇ ਬੂਝੀ ਅਰ
ਕਹਿਆ ਰੇ ਸੇਵਗੀਆ ਤੂੰ ਪਾਹ ਕਿਆ ਬਾਤ ਕਰਤਾ ਹੈ ਸੋ ਭਾਈ ਏਹ ਕਾ
ਮ ਤੂੰ ਹਮਾਰੇ ਨਾ ਕੀਆ ਕਰ ਤਿਸ ਦਿਨ ਤੇ ਇਹ ਕਾਮ ਭੀ ਛੋੜਿਆ ਅ
ਰ ਤੀਸਰਾ ਪਾਪ ਔਰ ਕੀਆ ਜੋ ਰਾਜਾ ਕੇ ਅੰਤਰ ਜਨਾਨੇ ਵਿਚ ਸੋ ਇਕ
ਰੰਬੇਲੀ ਗੋਲੀ ਸੀ ਸੋ ਉਸ ਕੇ ਸਾਥ ਸਪਰਸ ਕੀਆ ਅਰ ਰਾਜੇ ਨੇ
ਭੀ ਸੁਣਿਆ ਸਹੀ ਪਰ ਰਾਜਾ ਨੇ ਮੁਖ ਸੋ ਕੁਛ ਨਾ ਕਹਿਆ ਕਾਹੇ ਤੇ ਜੋ
ਰਾਜਾ ਸਰਬ ਆਤਮਾ ਇਕ ਹੀ ਦੇਖਤਾ ਥਾ ਇਸੇ ਤੇ ਰਾਜਾ ਗੁਸੇ ਨਾ ਹੋ
ਇਆ ਅਰ ਚੌਥਾ ਪਾਪ ਏਕ ਔਰ ਕੀਆ ਜੋ ਚੌਦਸ ਕੇ ਦਿਨ ਬ੍ਰਾਹਮ
ਣ ਕੇ ਸਾਥ ਲੜਿਆ ਅਰ ਉਸ ਕੇ ਬਡੀਆ ਲਤਾ ਮੁਸਟਾ ਮਾਰੀਆ, ਇ
ਸਤੇ ਓਹ ਬ੍ਰਾਹਮਣ ਵਡਾ ਦੁਖੀ ਹੋਇਆ ਅਰ ਮੁਖ ਤੇ ਬ੍ਰਾਹਮਣ ਨੇ ਕਹਿ
ਆ ਜੋ ਤੂੰ ਚੰਡਾਲ ਹੋਵੈਗਾ ਅਰ ਪੰਜਮਾ ਇਕ ਪਾਪ ਔਰ ਹੂਆ ਜੋ ਏ
ਹ ਰਾਜਾ ਕੇ ਕੂੰਡਾਰੇ ਸੇ ਤੇਲ ਮੁਕਤਾ ਰੇਸਮੀ ਚੁਰਾਇਆ ਕਰੈ ਅਰ ਰਾਜਾ
ਨੇ ਸੁਣਿਆ ਅਰ ਸੁਣ ਕਰ ਮੁਖ ਸੇ ਕਹਿਆ ਰੇ ਚੰਡਾਲ ਏਹ ਕਾਮ ਤੈਨੇ
ਕਿਆ ਕੀਆ ਤਬ ਏਹ ਚੁਪ ਕਰ ਰਹਿਆ ਅਰ ਛੇਵਾ ਏਹ ਪਾਪ ਕੀ
ਆ ਜੋ ਇਸਨੇ ਇਕ ਖੋਤੇ ਕੋ ਮਾਰਿਆ ਸੋ ਖਰ ਕਾ ਸ੍ਰਾਪ ਭੀ ਹੂਆ ਅਰ
ਸਤਵਾ ਏਕ ਅਤੀਤ ਉਸ ਕੋ ਇਸਨੇ ਪਹਿਲੇ ਗੁਰੂ ਕੀਆ ਥਾ ਪਾਛੇ ਉ
ਸ ਕੋ ਮਾਇਆ ਕੇ ਲੋਭ ਕਰਕੇ ਮਾਰਨ ਲਗਾ ਤੋ ਉਸ ਕਹਿਆ ਰੇ ਮਲੇਛ
ਮੁਝੈ ਕਿਓ ਮਾਰਤਾ ਹੈਂ ਬਾਰ ਬਾਰ ਚੰਡਾਲ ਹੋਵੈਂਗਾ ਸੋ ਇਨਾਂ ਪਾਪਾ ਸ

ਮੈਦੇ ਕੋ ਇਹ ਫਲ ਪ੍ਰਾਪਤਿ ਹੋਇਆ ਹੈ ਅਰ ਮੈਦੇ ਤਪ੍ਰਬਣ ਕੀਆ ਬਾਪਰ ਜਿਉਂ ਕਿਰਕਾਰ ਭਈ ਤਿਉਂ ਹੋਈ ਤਾਂ ਫਿਰ ਧੋਹੇ ਅਰਦਾਸ ਕੀਤੀ ਜੀ ਪਾਤਿਸਾਹੁ ਤੁਸੀਂ ਜਿਸ ਜਾਮੇ ਵਿਚ ਹੋਵੈਂ ਸੋ ਮੈਨੂੰ ਦਿਖਾਲੀਏ ਅਤੇ ਮਿਹਰਵਾਨ ਹੁਣ ਕਦ ਉਧਰ ਸੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਧੋਹਾ ਜੈਦੇ ਸਾਡੇ ਸਰੀਰ ਤੁਰੇ ਤੇ ਦੇ ਸੈ ਪਚਿਵਰੇ ਪਿਛੇ ਸਾਡੇ ਘਰ ਹੋਸੀ ਅਤੇ ਸਾਡੇ ਆਵਤਾਰ ਕੋਲੋਂ ਉਧਰ ਸੀ ਅਰ ਭਾਈ ਧੋਹਾ ਉਹ ਭੀ ਸਾਡਾ ਜਾਮਾ ਹੋਸੀ ਤੇ ਕਿਤੇ ਸਾਖੀਆਂ ਮਿਲੀ ਹੋਸੀ ਅਤੇ ਓਹ ਸਾਡਾ ਨਉਵਾਂ ਮਾਹਿਲ ਹੋਸੀ ਅਰ ਭਾਈ ਧੋਹਾ ਉਹ ਭੀ ਰੂਪ ਸਤਗੁਰੁ ਹੋਸੀ ਪਰ ਹੋਵੈਗਾ ਅਲੇਪ ਤੇ ਜਗਤ ਤੇ ਲੀਲੀਆਂ ਕਰਾਵਸੀ ਅਤੇ ਸਰੀਰ ਭੀ ਆਪਣਾ ਹੋਮ ਸੀ ਪਰ ਸੁਆਰਥ ਦੇ ਵਾਸਤੇ ਤਾਂ ਫਿਰ ਧੋਹੇ ਅਰਦਾਸ ਕੀਤੀ ਮਿਹਰਵਾਨ ਜੀ ਕੁਛ ਤੁਸਾਡੇ ਵਾਸਤੇ ਪ੍ਰਸਾਦਿ ਲਿਆਵਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਧੋਹਾ ਜੋ ਕੁਛ ਤੈਂ ਕਰਨਾ ਹੈ ਅਸਾਂ ਵਾਸਤੇ ਸੋ ਹਛਾ ਹੀ ਕਰਨਾ ਹੈ ਪਰ ਛਬ ਹੀ ਆਵੈ ਅਤੇ ਆਪਣੇ ਪੁਤ੍ਰ ਨੂੰ ਭੀ ਨਾਲ ਲਿਆਵੀਂ ਤਾਂ ਭਾਈ ਧੋਹਾ ਗੁਰੂ ਜੀ ਪਾਸੋਂ ਉਠਕਰ ਆਪਣੇ ਘਰ ਆਇਆ ਅਰ ਆਣਕਰ ਆਪਣੀ ਸਿਖਣੀ ਨੂੰ ਕਹਿਆ ਜੋ ਹੇ ਸਿਖਣੀਏ ਤੂੰ ਪ੍ਰਸਾਦਿ ਤਿਆਰ ਕਰ ਸਾਡੇ ਗੁਰਦੇਵ ਆਏ ਹਨ ਪਰ ਤੂੰ ਛਬ ਕਰ ਤਾਂ ਸਿਖਣੀ ਅਛੀਤਗਤਿ ਸੁਭਮ ਕਰਕੈ ਪ੍ਰਸਾਦਿ ਤਿਆਰ ਕੀਤਾ ਅਗੇ ਤਿਆਰ ਕਰਕੈ ਅਰਦਾਸ ਕੀਤੀ ਜੀ ਪ੍ਰਸਾਦਿ ਤਿਆਰ ਹੈ ਤਾਂ ਭਾਈ ਧੋਹੇ ਨੇ ਬਾਗ ਤੇ ਮੇਵੇ ਲਿਆਂਦਾ ਸੋ ਮੇਵਾ ਲਿਆਨ ਕੇ ਅਰ ਦਰਸੇ ਬੇਟੇ ਨੂੰ ਆਪਣੇ ਨਾਲ ਲੈਕਰ ਅਰ ਪ੍ਰਸਾਦਿ ਲੈਕਰ ਤੁਰਿਆ ਅਤੇ ਦਰਸੇ ਨੂੰ ਕਹਿਆ ਜੋ ਬੇਟਾ ਤੈਂ ਗੁਰੂ ਜੀ ਦੇ ਚਰਨਾਂ ਉਪਰ ਭੇਟ ਰਖਕੇ ਮਥਾ ਟੇਕਣਾ ਅਤੇ ਮਨਾਰਿਤ ਕਰਕੇ ਖੁਸ਼ੀ ਲੇਣੀ ਅਰ ਨਾਲੇ ਧੋਹੇ ਦੀ ਇਸਤ੍ਰੀ ਮਤਿ ਆਹੀ ਸੋ ਉਸਦਾ ਨਾਮ ਸੁਖਦੇਈ ਆਹਾ ਤਿਨ ਆਖਿਆ ਜੀ ਮੈਂ ਭੀ ਦਰਸਨ ਨੂੰ ਚਲਦੀ ਹਾਂ ਤਾਂ ਭਾਈ ਧੋਹੇ ਆਖਿਆ ਚਲ ਸਿਖਣੀਏ ਤੂੰ ਭੀ ਚਲ ਤਾਂ ਦੋਨੋ

ਤੁਠੇ ਅਰ ਪੁਤ੍ਰ ਘੋਹੇ ਦੇ ਅਗੇ ਹੀ ਗਾਇਆ ਸੋ ਦਰਸੇ ਨੇ ਅਗੇ ਹੀ ਚਰਨਾ
ਉਪਰ ਆਣ ਮਥਾ ਟੇਕਿਆ ਤਾਂ ਗੁਰੂ ਨਾਨਕ ਜੀ ਦਰਸੇ ਉਪਰ ਬਹੁ
ਤ ਮੇਹਰਵਾਨਗੀ ਕੀਤੀ ਅਤੇ ਦਰਸੇ ਨੂੰ ਸ੍ਰੀ ਗੁਰੂ ਜੀ ਪੈਰਾਂ ਦੀਆਂ ਕੌਸਾ
ਦਿਤੀਆਂ ਤੇ ਦਰਸੇ ਨੇ ਸਿਰ ਉਤੇ ਰਖੀਆਂ ਅਤੇ ਗੁਰੂ ਜੀ ਬਹੁਤ ਮਿਹਰਵਾ
ਨ ਹੋਏ ਤਾਂ ਦਰਸਾ ਚਰਨਾਂ ਦੇ ਤਲੇ ਬੈਠ ਗਿਆ ਅਰ ਪਿਛੋਂ ਭਾਈ ਘੋਹਾ
ਤੇ ਭਾਈ ਘੋਹੇ ਦੀ ਇਸਤ੍ਰੀ ਸੁਖਦੇਵਾਂ ਦੋਹਾਂ ਨੇ ਆਣ ਮਥਾ ਟੇਕਿਆ ਤਾਂ
ਗੁਰੂ ਨਾਨਕ ਜੀ ਨੇ ਕਹਿਆ ਆਉ ਭਾਈ ਘੋਹਾ ਅਤੇ ਮਾਈ ਸੁਖਦੇਵਾਂ
ਕਰਤਾਰ ਤੁਹਾਡਾ ਭਲਾ ਕਰਸੀ ਅਤੇ ਆਪਣੇ ਨਾਮ ਦੀ ਦਾਤ ਦੇਵਸੀ ਤਾਂ
ਘੋਹੇ ਨੇ ਤੇ ਸੁਖਦੇਵਾਂ ਨੇ ਪ੍ਰਸਾਦਿ ਗੁਰੂ ਨਾਨਕ ਜੀ ਅਗੇ ਰਖਿਆ ਤਾਂ ਗੁ
ਰੂ ਨਾਨਕ ਜੀ ਕਹਿਆ ਭਾਈ ਘੋਹਾ ਏਹ ਕੀ ਲਿਆਇਆ ਹੈਂ ਤਾਂ ਘੋਹੇ ਕ
ਹਿਆ ਜੀ ਤੇਰਾ ਦਿਤਾ ਹੋਇਆ ਪ੍ਰਸਾਦਿ ਲਿਆਇਆ ਹਾਂ ਬਾਬੇ ਕਹਿਆ
ਭਾਈ ਘੋਹਾ ਅਸਾਂ ਤੈਨੂੰ ਸਬਾਵਿ ਦਿਤਾ ਸੀ ਤੂੰ ਇਕਸ ਦਾ ਪ੍ਰਸਾਦਿ ਕਿਥ
ਰਤੇ ਲਿਆਇਆਂ ਹੈਂ ਤਾਂ ਘੋਹੇ ਨੇ ਕਹਿਆ ਮੇਹਰਵਾਨ ਏਹ ਪ੍ਰਸਾਦਿ ਮਿ
ਖਣੀ ਪ੍ਰੀਤ ਨਾਲ ਬਨਾਇ ਕੇ ਆਂਦਾ ਹੈ ਤੇ ਮੈਂ ਤੇਰੇ ਦਰਸਨ ਨਾਲ ਤ੍ਰਿਪਤ ਹੋ
ਇ ਗਇਆ ਹਾਂ ਅਤੇ ਤੈਂ ਮੈਨੂੰ ਵਡੀ ਦਾਤ ਦਿਤੀ ਹੈ ਸੋ ਮੈਂ ਜਾਣਦਾ ਹਾਂ ਜੋ
ਤੇਰਾ ਦਰਸਨ ਜੀ ਮੈਨੂੰ ਗੰਗਾ ਪ੍ਰਾਗ ਹੈ ਅਰ ਸਭ ਨੰਦਾ ਇਸਨਾਨੁ
ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਤੈਨੂੰ ਖਬਰ ਹੈ ਸੀ ਕਿ ਨਾ ਹੈ
ਸੀ ਤਾਂ ਭਾਈ ਘੋਹੇ ਕਹਿਆ ਜੀ ਮੈਨੂੰ ਤਾਂ ਖਬਰ ਨਾਹੀ ਸੀ ਤਾਂ ਫੇਰ ਗੁਰੂ ਨਾ
ਨਕ ਜੀ ਕਹਿਆ ਭਾਈ ਘੋਹਾ ਤੇਰੈ ਬੰਦੇ ਨੇ ਤੇਰੇ ਨਾਲੋਂ ਭੀ ਤਪ ਭਾਰੀ ਕੀਤਾ
ਆਹਾ ਪਰ ਅਹਿੰਕਾਰ ਵਿਚ ਹੋਇ ਗਇਆ ਸਾ ਉਸ ਤੇ ਇਸ ਨੂੰ ਤਿਨ ਜ
ਨਮ ਵਿਛੜੇ ਨੂੰ ਹੋਏ ਹੈਨ ਸੋ ਹੁਣ ਤੇਰੇ ਘਰ ਭੀ ਤਪ ਕਰੈ ਅਤੇ ਸਤ ਮੇਜ
ਸੰ ਵਿਚੋਂ ਜੋਤਿ ਵਰਤਸੀ ਤਾਂ ਸਾਡਾ ਭੇਖ ਹੋਵੈਗਾ ਸੰਗਾ ਵਿਚ ਅਤੇ ਓਸ ਦੇ
ਫਕੀਰੀ ਭੀ ਹੋਸਨ ਸੋ ਓਸ ਜਾਮੇਂ ਤੇ ਏਨ ਇਧਰ ਨਾ ਹੋ ਅਰ ਸੋਢੀ ਪਿਛੋਂ
ਇਕ ਸੋ ਪੰਦਰ ਵਰ੍ਹੇ ਪਿਛੋਂ ਹੋਸੀ ਅਰ ਬਡਭਾਗੀ ਸਾਂਗ ਹੋਸੀ ਅਰ ਬੇਦੀ

ਚੈਰ ਗਹਿਸੀ ਤਾਂ ਭਾਈ ਧੋਹੇ ਨੇ ਅਰਦਾਸ ਕੀਤੀ ਜੀ ਮੇਹਰਵਨ ਤਪ ਇਸ
ਦਾ ਪੂਰਾ ਹੋਇਆ ਤਾਂ ਇਹ ਮੁਕਤ ਕਿਉਂ ਨਾ ਹੋਇਆ ਤੇ ਕਸਰ ਕੀ ਰਹਿ ਗ
ਈ ਆਹੀ ਅਤੇ ਜਨਮ ਇਹ ਤਿਨ ਜਾਮੇ ਕਿਸ ਦੇ ਹੋਇਆ ਸੋ ਇਹ ਕਿਰ
ਪਾ ਕਰਕੇ ਦਸੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਿ ਭਾਈ ਧੋਹਾ ਤਿਨ ਜ
ਨਮਾ ਇਹ ਤਖਾਣ ਦੇ ਘਰ ਰਹਿਆ ਤੇ ਭਗਤਿ ਵਿਚ ਰਹਿਆ ਅਤੇ ਪਹਿਲੇ
ਜਨਮ ਉਦੇ ਸਿੰਘ ਕਾ ਬੇਟਾ ਬੀਰਮ ਦੇਉ ਕਰ ਭਾਈ ਸੋ ਦੋਨੋ ਬੀਰਮ ਦੇਉ
ਅਤੇ ਇਸ ਦਾ ਨਾਮ ਨਰ ਸਿੰਘ ਥਾ ਤਬ ਇਨ ਦੋਨੋਂ ਨੇ ਤਪ ਭਗਤਿ ਕੀਆ
ਥਾ ਪਰ ਦੇਸ ਨੇ ਉਸ ਕੀ ਬਰਾਬਰੀ ਕਰੀ ਥੀ ਅਤੇ ਬੀਰਮ ਦੇਉ ਪਿਛਲੇ
ਜਨਮੇਂ ਕਾ ਉਤਮ ਥਾ ਤਉ ਉਸ ਕੇ ਮੁਖ ਤੇ ਅਵਾਜ ਨਿਕਲੀ ਹੈ ਕਿਉਂ ਬਾ
ਦੀਆਂ ਕੀਤ ਰਹੀ ਵਿਗਾੜ ਵਤਾ ਹੈ ਸੋ ਇਸ ਕਰਕੈ ਇਸ ਕਾ ਤਪ ਖ
ਰ ਗਹਿਆ ਅਰ ਫੇਰ ਵਹੁ ਤੇ ਰਾਜਾ ਜਨਕ ਕਾ ਦਮਾਦ ਹੂਆ ਅਰ ਉਸ ਕੇ
ਵਿਵਾਹ ਵਿਖੇ ਇਕ ਸੋਤ੍ਰੀ ਜਮਨੇ ਦੇਖਿਆ ਪਰ ਇਸ ਕੇ ਮੁਖ ਕੀ ਸੋਭ
ਮਾਨ੍ਹੀ ਜੈਸੀ ਹੋ ਗਈ ਕਯੋਂ ਕਿ ਇਕ ਤੇ ਸਾਈ ਲੋਕੋਂ ਕਾ ਸ੍ਰਾਪ ਅਰ ਦੂਸਰਾ
ਇਹ ਕ੍ਰੋਧ ਬਹੁਤ ਕਰਤਾ ਥਾ ਸੋ ਇਸ ਕਰਕੈ ਇਸ ਕੇ ਮੁਖ ਕੀ ਸੋਭਾ ਦੂਰ
ਹੋਇ ਗਈ ਥੀ ਤਬ ਉਹ ਬੀਰਮ ਦੇਉ ਕਿਤਨਾਂ ਕਾਲ ਰਹਿਕਰ ਫੇਰ ਉਹ
ਗੁਰੂ ਕੇ ਤੁਲ ਹੋਇ ਗਇਆ ਅਤੇ ਮਾਤ ਲੋਕ ਮਾਤ੍ਰੇ ਵਿਰਦ ਰਸੇ ਨੂੰ ਤਿਖ
ਣ ਦੇ ਘਰ ਜਨਮ ਹੋਇਆ ਪਰ ਭਾਈ ਭਜਨ ਦਾ ਬੀਜ ਜਾਂਦਾ ਨਹੀਂ ਫੇਰ
ਤੇਰੇ ਘਰ ਤਦ ਪੈਦੇ ਹੋਇਆ ਸੋ ਹੁਣ ਕਮਾਈ ਕਰਸੀ ਫੇਰ ਉਧਰਸੀ
ਤਾਂ ਧੋਹੇ ਨੇ ਕਹਾ ਜੀ ਹੁਣ ਬੀਰਮ ਦੇਉ ਕਿਸ ਕੇ ਜਨਮੇਂ ਗਾ ਤਾਂ ਗੁਰੂ ਨਾਨਕ
ਜੀ ਕਹਿਆ ਜਟ ਦੇ ਘਰ ਜਨਮੇਂ ਗਾ ਤੇ ਨਾਉ ਹਿਮਸਾਥੋ ਹੋਸੀ ਅਤੇ ਭਗਤਿ ਸ੍ਰੇ
ਸ਼ਟ ਹੋਸੀ ਤੇ ਬਡਾ ਗੁਰਮੁਖ ਹੋਸੀ ਅਤੇ ਤੇਰੇ ਬੇਟੇ ਦੇ ਤ੍ਰਿਹੁ ਜਨਮ ਤ੍ਰਿਖਾਣ ਦੇ
ਆਂ ਦਾ ਨਾਮ ਬਾਲੂ ਰਹੀਆ ਦਰਬਾਰੀ ਅਤੇ ਹੁਣ ਦਰਸਾ ਅਤੇ ਜਟ ਉ
ਧਰ ਸੀ ਤਾਂ ਹਰਿ ਤੁਜਨ ਸਾਮੇ ਹੋਸੀ ਫਕੀਰੀ ਭੇਸ ਵਿਚ ਪਰ ਬਡਾ ਗੁਰਮੁਖ
ਹੋਸੀ ਤਦ ਛੋਹਿ ਮਨੂੰ ਚਰਨਾਂ ਦੀ ਦੀਖਿਆ ਦੇਸਨ ਤਾਂ ਫੇਰ ਉਧਰਸੀ

ਤਾਂ ਗੁਰੂ ਨਾਨਕ ਜੀ ਕਹਿਆ ਇਹ ਸਤਲੁਝ ਜੋ ਨਦੀ ਹੈ ਤਿਸ ਦੇ ਕਿਨਾਰੇ ਏਕ
ਪਿੰਡ ਬੜਾ ਕਸਬਾ ਹੋਵੇਗਾ ਜੋ ਤਿਥੇ ਇਸ ਨੂੰ ਅਸਾਡੇ ਅਉਤਾਰ ਦਾ ਦਰਸਨ
ਹੋਸੀ ਤੇ ਖਤ੍ਰੀ ਜਨਮ ਇਹ ਭੀ ਹੋਸੀ ਤੇ ਇਹ ਅਸਾਡਾ ਭੇਖ ਭੀ ਖਤ੍ਰੀ ਦੇ
ਘਰ ਹੋਸੀ ਪਰ ਉਸ ਦੀ ਇਸ ਉਪਰ ਬਹੁਤ ਕ੍ਰਿਪਾ ਹੋਸੀ ਅਰ ਬਾਲ
ਕ ਜਾਮੇ ਵਿਚ ਇਸ ਦੇ ਨਾਲ ਬਹੁਤ ਸੀਗੀ ਵਿਚਰ ਹਿਆ ਕਰੈਗਾ ਅਰ
ਇਹ ਸੇਵਾ ਭੀ ਇਸ ਨੂੰ ਦਸੇਗਾ ਅਤੇ ਵਿਸਾਹ ਏਸ ਦਾ ਰਤੀ ਨ ਕਰੈਗਾ ਤੇ
ਭਾਈ ਵਹੁ ਬੜਾ ਗੁਰਮੁਖ ਹੋਸੀ ਤੇ ਜੋ ਤੂੰ ਕਹਿੰਦਾ ਹੈਂ ਜੋ ਗੁਰੂ ਭੀ ਜਨਮ
ਵਿਚ ਆਂਵਦਾ ਹੈ ਤਾਂ ਇਹ ਜਾਣ ਜੋ ਉਹ ਨੌਕਰ ਜੋ ਉਸ ਕੀ ਅੰਸ ਹੋਤੀ ਹੈ ਉਹ
ਵਿਸਤਾਰ ਕਰਕੈ ਪਸਰ ਜਾਂਦੀ ਹੈ ਤੇ ਇਵ ਜਾਨਕੇ ਭੁਰਮਣੰ ਸੰਗੀ ਭਾਈ
ਘੇਹਾ ਕਲ ਜੁਗ ਵਿਚ ਵਡੇ ਸਬਾਦਿ ਬਿਨਾ ਕਿਸੇ ਨੂੰ ਨਾ ਜਾਣਨਗੇ ਤਾਂ ਗੁ
ਰੂ ਜੀ ਸਲੋਕ ਕਹਿਆ ਸਲੋਕ ਮਹਲਾ ੧ ਰਾਜ ਮਾਂ ਪਹਿਰੂ ਗਾਂ ਵਿ
ਚ ਬੈਠਾ ਸਗਲ ਪਰੇਈ ਸੂਤਾ ਅੰਧਕਾਰ ਦੀਪਕ ਪਰਗਾਸਿਆ ਕਹੁ ਨਾ
ਨਕ ਮਰਮੁ ਨ ਜਾਣੈ ਦੈਤਾ ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾਂ
ਬੀਨਾ ਕਹਿਣ ਸੁਣਨ ਤੇ ਰਹੇ ਨਿਆਰਾ ਕਾਹੂ ਸੀਗਿਨ ਭੀਨਾ ਤਾਕਾ ਜਨ
ਨ ਵਰਨਾ ਚਿਹਨ ਨ ਹੈ ਕਉਣ ਕਹੈ ਤੂੰ ਕਦ ਕਾ ਹਾਜਰ ਹੁਜਰ ਨਿਕਟ ਨ ਅਵੈ
ਰਖੇ ਸੇਵਾ ਤੇ ਰਹਿਤਾ ॥ ਗਗਨ ਨਿਰੰਤਰ ਸਹਜਿ ਨਿਵਾਸੀ ਕੂੰਜ ਅਵ
ਜਾ ਬੋਲੈ ॥ ਕਹੁ ਨਾਨਕ ਅਬ ਭੁਵੀ ਹੈਰਾਨੀ ਕੋਈ ਸਾਧੂ ਤਤੁ ਵਿਰੋਲੈ ॥੧॥
ਭਾਈ ਘੇਹਾਂ ਸਤਵੇਂ ਜਾਮੇ ਸਾਂਗਭੂਰ ਹੋਸੀ ਤਦ ਤੇਰਾ ਪੁਤ੍ਰ ਉਪਰ ਸੀ
ਤਾਂ ਘੇਹੇ ਆਖਿਆ ਜੀ ਮੇਰੀ ਸਿਖਣੀ ਰੋਗੀ ਭੀ ਰਹਿੰਦੀ ਹੈ ਤੇ ਇਸ ਨੂੰ
ਸੰਤਾਨ ਗੀ ਆਂਵਦੀ ਏਹ ਕਿਰਪਾ ਕਰਕੈ ਦਸੀਏ ਤਾਂ ਸ੍ਰੀ ਗੁਰੂ ਨਾਨਕ ਜੀ
ਕਹਿਆ ਭਾਈ ਇਹ ਤਿਨ ਦੇਵੀ ਇਸ ਦੀ ਹੁੰਦੀ ਰਹੀ ਹੈ ਤੇ ਪਹਿਲੇ ਪਹ
ਲੇ ਇਹ ਮਰਦਾਨਾ ਰੂਪ ਹੁੰਦੀ ਸੀ ਸੇ ਪਹਿਲੇ ਪਹਿਲ ਏਹੁ ਰਾਜਾ ਜਨ
ਕ ਦੇ ਕਬੀਲਿਓਂ ਕਾਂ ਰਸੋਈਆ ਥਾ ਸੇ ਰਸੋਈ ਕਰਿਆ ਕਰੇ ਅਤੇ ਇਕ
ਦਿਨ ਰਾਜਾ ਨੇ ਮਨ ਵਿਖੇ ਵੀਚਾਰ ਕੀਆ ਕਿ ਜਨਾਨਿਓਂ ਕੇ ਪ੍ਰਸਾ

ਬਾਟੀ

੫੨੫ ਚਹਿੰਦੇਹੈਂ ਇਕੋਤ੍ਰ ਸੌ ਕੰਗਾਲਾਂ ਦਾ ਪ੍ਰਸਾਦਿ ਭੀ ਇਸਦੀ ਆਕਰੈਂ ਤਾਂ ਫਿਰ ਇਸ
ਕੀ ਸੇਵਾ ਥੀ ਏਕੇ ਹੁਕਮ ਦੀਆ ਅਰ ਇਸਨੇ ਕਹਾ ਬਹੁਤ ਖੂਬ ਜੋ ਰਾਜਾ ਕੇ
ਕਹਕਰ ਆਪਣੇ ਲੰਗਰ ਮੇਂ ਆਇਆ ਅਤੇ ਤਬ ਨਾਮ ਉਸਕਾ ਜੰਗੀ
ਗੀਦਾਸ ਥਾ ਅਰ ਇਹੁ ਰੋਜ ਭੁੱਨੇ ਸੇ ਇਕੋਤ੍ਰ ਸੌ ਕੀ ਰਸਤ ਲੀਆ ਕਰੈ
ਪਰ ਪਹਿਲੇ ਆਪ ਖਾਇ ਲੇਵੈ ਸੋ ਤਬ ਇਸਕੀ ਭੁਖ ਭੀ ਅਧਕੀ ਦੋ
ਨੋਂ ਵਕਤ ਕੀ ਹੋਤੀ ਥੀ ਅਰ ਰਾਜਾ ਕੀ ਰਾਣੀ ਕੇ ਪਾਂਚ ਸੰਤ ਥੇ ਇਸਨੇ ਜੁ
ਠੀ ਖੁਲਾਈ ਅਰ ਜਬ ਏਹ ਪਹਿਲੇ ਹੀ ਘਰ ਤੇ ਜਾਤ ਥਾ ਤਬ ਰਾਣੀ ਕੇ
ਪੰਜੀ ਪੰਤਾ ਥਾ ਤੇ ਚਿ ਕਿਰਪਾ ਕਰਤੇ ਥੇ ਅਰ ਕਹਿਤੇ ਥੇ ਹੇ ਜਗੀਗੀਦਾਸ
ਤੇਰੇ ਹਾਥ ਤੇ ਹਮ ਭੋਜਨ ਖਾਤੇ ਹੈਂ ਅਰ ਤੂੰ ਜਨਮਾਂ ਦਾ ਭੀ ਪੂਰਬੀਆ ਹੈਂ ਤ
ਬ ਇਹ ਮੁਖ ਤੇ ਕਹਾ ਥਾ ਜੋ ਜੀ ਮੈਂ ਤੁਮਾਰਾ ਸਿਖ ਹੋਂ ਅਰ ਗੁਲਾਮ ਹੋਂ ਤਬ
ਰਾਣੀ ਚੁਪ ਕਰ ਰਹਿਤੀ ਥੀ ਤਬ ਫਿਰ ਰਾਜਾ ਨੇ ਵਜ਼ੀਰੋਂ ਸੇ ਪੂਛਿਆ ਤੇ ਮੈਂ
ਜਗੀਗੀਦਾਸ ਕੋ ਕਹਿਆ ਹੂਆ ਹੈ ਕਿ ਇਕੋਤ੍ਰ ਸੌ ਮਨੁਖ ਕਾ ਪ੍ਰਸਾਦ
ਬਾਂਟਿਆ ਕਰ ਤਬ ਵਜ਼ੀਰੋਂ ਨੇ ਕਹਿਆ ਜੀ ਮੈਨੇ ਤੋ ਕਭੀ ਨਹੀਂ ਬਾਂਟਤੇ ਦੇ
ਖਿਆ ਤਬ ਰਾਜਾ ਨੇ ਇਸਕੋ ਬੁਲਾਇ ਕਰ ਕ੍ਰੋਧ ਨਹੀਂ ਕੀਆ ਅਰ ਹਸ
ਨੇ ਤੇ ਕਹਿਆ ਜਗੀਗੀਦਾਸ ਤੂੰ ਇਕੋਤ੍ਰ ਸੌ ਕੰਗਾਲੋਂ ਕੇ ਪ੍ਰਸਾਦਿ ਰਾਣੀ
ਕੀ ਰਸੋਈ ਤੇ ਬਗੈਰ ਬਾਂਟਤਾ ਹੈਂ ਤਾਂ ਇਸਕੀ ਜੁਬਾਨ ਸੇ ਆਵਾਜ ਨਾ ਨਿ
ਕਲੇ ਅਰ ਇਸਕੇ ਮੁਖ ਤੇ ਬਤਾਇਸ ਵਾਸਤੇ ਨਹੀਂ ਭੀ ਨਿਕਸਤੀ ਜੋ ਏ
ਕ ਤੋ ਏਹ ਝੂਠਾ ਅਰ ਦੂਸਰੇ ਰਾਜਾ ਜੀ ਸਤਿਬ੍ਰਤ ਅਰ ਸਤ ਸਰੂਪ ਥੇ
ਸੋ ਉਨਕੇ ਸਨਮੁਖ ਝੂਠ ਕੈਸੇ ਬੋਲ ਸਕੇ ਸੋ ਜਬ ਇਸਕੇ ਮੁਖ ਮੈਂ ਆ
ਵਾਜ ਨਾ ਨਿਕਸੀ ਤਬ ਰਾਜਾ ਨੇ ਕਹਿਆ ਕਿ ਰੇ ਤੂੰ ਤਾਂ ਕੀ ਮਤ ਕਾ ਰੂਪ ਹੈਂ ਜੋ
ਐਸੇ ਕਹਿਕਰ ਰਾਜਾ ਚੁਪ ਕਰ ਰਹਿਆ ਅਰ ਏਹੁ ਡੇਰੇ ਆਇਆ ਤੇ ਲਗਾ
ਵਿਚਾਰ ਕਰਨੇ ਜੋ ਹੁਣ ਮੈਂ ਕਿਆ ਕਰਾਂ ਮੁਸ਼ਕਲ ਤੇ ਸੂਪ ਗੋਰੇ ਕਾ ਹੂਆ ਹੈ
ਸੋ ਤਬ ਇਸਕਾ ਸਰੀਰ ਲਗਾ ਉਸ ਵਿਚ ਜ੍ਹ ਹੀ ਚਲਨ ਲਗਾ ਪਰ
ਭੁਰੀ ਕਸਰ ਤਾਈ ਥੀ ਸੋ ਜਬ ਵੇ ਪਹ ਵਾ ਅਨ੍ਹਾਉਂ ਦਾ ਰਹਿਆ ਤਬ

ਰਾਣੀ ਜੀ ਨੇ ਪੁਕਾਰ ਸੁਣੀ ਅਰ ਓਹ ਬਹੁਤ ਦਾਇਆਵਾਨ ਸੇ ਸੋ ਸੁਣਕੇ
ਆਏ ਸੋ ਜਬ ਆਇਕਰ ਦੇਖਾ ਤਬ ਏਸਨੇ ਕਹਾ ਹੇ ਮਾਤਾ ਜੀ ਮੈਨੂੰ ਰਾਜਾ
ਜੀ ਦਾ ਸ੍ਰਾਪ ਹੋਇਆ ਹੈ ਜੋ ਜਾਹ ਤੂੰ ਤਾਂ ਤ੍ਰੀਮਤ ਹੈਂ ਅਤੇ ਹੁਣ ਮੇਰੀ ਦੇਹ ਛੁਟ
ਦੀ ਨਹੀਂ ਸੋ ਕਦੀ ਮੇਰਾ ਭੀ ਉਧਾਰ ਹੋਸੀ ਤਾਂ ਮਾਤਾ ਨੇ ਕਹਾ ਹੇ ਪੁਤ੍ਰ ਤਿੰਨ ਜਨ
ਮ ਇਸਤ੍ਰੀ ਦੇ ਜਾਮੇਂ ਵਿਚ ਰਹੇਂਗਾ ਅਤੇ ਚੌਥਾ ਭੀ ਇਸਤ੍ਰੀ ਦਾ ਹੋਸੀ ਪਰ
ਉਸ ਭਰਤੇ ਤੇ ਤੂੰ ਗਤਿ ਨੂੰ ਪ੍ਰਾਪਤਿ ਹੋਵੇਂਗੀ ਤੇ ਫੇਰ ਮਨੁਖ ਦਾ ਜਨਮ ਹੋਵੈ
ਗਾ ਸੋ ਇਤਨੀ ਬਾਤ ਕਹਕਰ ਰਾਣੀ ਮੰਦ੍ਰ ਮੇਂ ਆਈ ਅਰ ਪਿਛੋ ਇਸ ਦਾ ਸ
ਰੀਰ ਛੁਟ ਗਿਆ ਅਤੇ ਭਾਈ ਘੋਹਾ ਸਾਸਤ੍ਰਕਾਰੋਂ ਨੇ ਭੀ ਕਹਿਆ ਹੈ ਕਿ
ਜੋ ਜੂਠ ਕਰਕੇ ਕਿਸੇ ਮਨੁਖ ਯਾ ਇਸਤ੍ਰੀ ਨੂੰ ਦੇਂਦਾ ਹੈ ਓਹ ਇਸਤ੍ਰੀ ਦੇ ਹੀ
ਜਨਮ ਵਿਚ ਰਹਿੰਦਾ ਹੈ ਸੋ ਏਸਨੇ ਇਕ ਤਾਂ ਜੂਠਾ ਰਾਣੀ ਨੂੰ ਖੁਵਾਇਆ ਤੇ
ਦੂਸਰਾ ਰਾਜਾ ਕਾ ਸ੍ਰਾਪ ਹੋਇਆ ਪਰ ਭਾਈ ਘੋਹਾ ਭਗਤ ਕੀਤੀ ਜਾਂਦੀ ਨ
ਹੀ ਜੋ ਤ੍ਰੀਮਤ ਭੀ ਹੋਈ ਪਰ ਸਾਧੀ ਲੋਕਾਂ ਦੇ ਘਰ ਹੋਂਦੀ ਰਹੀ ਅਤੇ ਹੁਣ ਤੇ
ਰੇ ਘਰ ਇਸਤ੍ਰੀ ਸਿਝਸੀ ਅਰ ਹੁਣ ਫੇਰ ਮਰਦ ਦੇ ਜਨਮ ਹੋਕੇ ਉਧਰੇਗੀ
ਅਰ ਅਗੇ ਜਿਨਾਂ ਦੇ ਘਰ ਹੁੰਦੀ ਰਹੀ ਹੈ ਸੋ ਤਿਨਾਂ ਦੇ ਨਾਉਂ ਇਹ ਹਨ ਜੋ ਪ
ਹਿਲੇ ਖਤ੍ਰੀ ਸੀ ਰਾਮਦਾਸ ਓਸਦੇ ਘਰ ਹੋਈ ਸੀ ਸੋ ਓਹ ਭੀ ਸੰਤ ਆਹਾ
ਅਰ ਫੇਰ ਇਕ ਸਤ੍ਰਿਖਾਣ ਧਰਮੇ ਦੇ ਘਰ ਹੋਈ ਸੋ ਉਹ ਭੀ ਭਲਾ ਸਿਖ ਹੀ
ਥਾ ਪਰ ਏਸਨੇ ਸੀਲ ਨਾ ਪਾਲਿਆ ਹਰਾਮ ਹੀ ਕਰਦੀ ਰਹੀ ਅਤੇ ਉਸ
ਦੇ ਘਰ ਵਾਲਾ ਸੰਤ ਸਾ ਸੋ ਓਸਨੇ ਮੂੰਹ ਤੇ ਕੁਛ ਨਾ ਕਹਾ ਪਰ ਫੇਰ ਉਸ ਪਾਸ
ਤੇ ਚੁਮਾਰ ਦੇ ਘਰ ਹੋਈ ਪਰ ਉਹ ਭੀ ਸਬਦ ਬਾਣੀ ਪੜ੍ਹਦੇ ਸੁਣਦੇ ਸੇ
ਅਤੇ ਏਸਦੇ ਭਰਤਾ ਦਾ ਨਾਉਂ ਬੀਨਾ ਥਾ ਅਤੇ ਤਦ ਇਹ ਬਹੁਤ ਸੁੰਦ੍ਰ ਸੀ
ਪਰ ਏਸਦਾ ਸਤ ਰਹਿਤਾ ਸੋ ਸਤ ਰਹੇ ਦਾ ਸਦਕਾ ਹੁਣ ਤੇਰੇ ਘਰ ਹੈ ਅਤੇ
ਜਦ ਤੇਰੇ ਘਰੋਂ ਮਰਸੀ ਤਦ ਫੇਰ ਮਰਦ ਜਾਮੇ ਹੋਸੀ ਸੋ ਭਾਈ ਇਸ
ਦੀ ਇਉਂ ਹਕੀਕਤ ਹੈ ਤਾਂ ਘੋਰੇ ਪੁਛਿਆ ਮਿਹਰਵਾਨ ਸੋ ਦੇਕਰ ਉਧਾ
ਸੀ ਤਾਂ ਸ੍ਰੀ ਗੁਰੂ ਨਾਨਕ ਜੀ ਸਲੋਕ ਕਹਿਆ ॥ ਸਲੋਕ ਮਹਲਾ ੧ ॥

 ਾਦਸਤਮੁਹਾਰਆਪਣੇਵਾਸਿਰਾਖੀ ਜਾਂਤੂਣਕੈਤਾਂਤੇਲੋਾਤ੍ਰਰਮਭੀਤਿ
ਵਿਚਸਤ ਜਗਤੋਲਿਆਵੇਹਆਪਅਡੋਲਨਡੋਲੋ।ਪੇਨਣਹਾਰਸਦ
ਆਬਿਨਾਸੀਤਾਂਤੇਗੈਹੇਨਿਆਰਾ।ਕਹੁਨਾਨਕਕੋਟਿਜੁਗਬੀਤੇਤਾਕਾ ਅੰਤੁ
ਨਪਾਰਾਵਾਰਾ।ਮੁਖਆਗਰਕਾਕਹਿਆ ਜੋਮਾਨੈਸੋਸਿਖਭੁਰਮਭੁਲਾ
ਨੇ।ਸਬਦਿਨਿਰੰਤਰ ਜੋਸਿਖੁਖੋਜੈਸਾਚੇਸਬਦਸਮਾਨੇ।ਬਾਬਾਮ
ਹਲਾਂਮਹਲੋਜੋਨਦਾਂਪ੍ਰਗਟਿਆਇ।ਤਿਸਨੋਬਖਸੇਨਾਨਕਾਤਿ
ਸਨੋਦੇਇਬੁਝਾਇ॥੧॥ ਫੇਰਘੋਹੇਅਰਦਾਸਕੀਤੀਜੀਮੇਹਰਵਾਨ
ਤੂਖਾਂਦਾਪੀਂਦਾ ਕਿਛਨਾਹੀਂਤਾਂ ਗੁਰੂ ਨਾਨਕਜੀਬਚਨਕੀਤਾ ਸਲੋਕ
ਮਹਲਾ ੧' ਜਆਪਅਪਰੰਪਰਕਰਤਾਕਿਛਪੀਐਨਖਾਇ।ਨੀ
ਚਅੰਦਰਿ ਨੀਚਜਾਤਿ ਸਤਿਗੁਰੁਰਹੋਬਿਲਾਇ।ਸਾਗੀਸਾਗਰਰਾ
ਇਆਫਿਰੈਸਗਲਜਹਾਨਾ।ਨਾਨਕਗੁਰਮੁਖਉਬਰੇਕੇਸਬਦਰਤਾ
ਗੀਆਨਾ।ਗੁਰਚੇਲੇਗਹਿਰਾਜਹੈਅਤਾਰਿਦੇਖੈਟੋਹਿ।ਸਾਗੀਹਰਿ
ਪਭੋਹੋਇਆਨਾਹਿਮਿਲਵਾਹੋਇ॥੧॥ ਭਾਈਅਗੈਤੋਰਸਮਾਵਰਤ
ਸੀ ਪਰ ਜਿਤਨਾਚਿਰ ਸਾਡਾਅਵਿਤਾਰਰਹਿਸੀਤਿਤਨਾਚਿਰ ਜੁਗਤ
ਲਾਵਰਤ ਸੀਤੇ ਘੋਰਕਲਜੁਗਅਗੇਵਰਤ ਸੀਜੇਪੀਰਦੀ ਪੀਰੀਨ
ਰਹਿਸੀਤੇ ਫਕੀਰਦੀਫਕੀਰੀਨਾਰਹਿਸੀਸੋ ਆਪਨਿਰੰਕਾਰਹੀਸਚਾ
ਹੋਸੀ ਹੋਰ ਸਭਝੂਠੇਹੋਸਨਤੇ ਸਗੀਰਾਂਵਿਚੋਂ ਬਰਕਤਭੀ ਘਟਜਾਸੀ
ਤੇਕਿਸੇ ਸਿਤਾਵਿਚ ਬਰਕਤਹੋਸੀਤਾਂ ਭਾਈਘੋਹੇਅਰਦਾਸਕੀਤੀਜੀਪ
ਤਿਸਾਹੁ ਪ੍ਰਸਾਦਿਤਾਂ ਮੂਹ ਪਾਵੈਤਾਂ ਗੁਰੂ ਨਾਨਕ ਜੀਕਹਿਆਕਿ ਭਾਈਘੋਹ
ਤੂਆਪਣੇਨਫਰ ਨੂੰਲਿਆਵੇਂ ਤਾਂਅਸੀਂ ਪ੍ਰਸਾਦਿਅਚਵੀਏ ਤਾਂਘੋਹੇ
ਆਖਿਆ ਮੇਹਰਵਾਨਕਿਆ ਜੀਆ ਜੰਤਾਂਨੂੰ ਮਿਲਨਾਹੈਂ ਪ੍ਰਸਾਦਿ ਅਚ
ਵੀਏ ਤਾਂ ਗੁਰੂਨਾਨਕ ਜੀਕਹਿਆਭਾਈ ਘੋਹਾਬਿਨਾਂਉਪਦੇਸਮਿਲਾਪ
ਅਸਾਂਪ੍ਰਸਾਦਿਅਚਵਨਾਨਾਹੀਂ ਤਾਂਘੋਹੇਆਪਣੀਤ੍ਰੀਮਤ ਨੂੰਕਹਿਆਤੇ
ਸਿਖਣੀਏ ਤੂੰਕਰਮਣਦੇਵੀ ਆਪਣੀਨੋਹ ਨੂੰਅਤੇ ਅੰਮ੍ਰਿਤਈਏਨੂੰਭੇਜਦੇ

ਵੈਂ ਤਾਂ ਉਹ ਭੀ ਦਰਸਨ ਕਰ ਜਾਵਨ ਤਾਂ ਗੁਰੂ ਜੀ ਕੇ ਸੁਖਦੇਵਾਂ ਭੂਰ ਕੇਪ
ਰਗਈ ਤਾਂ ਘੋਹੇ ਅਤੇ ਵਰਸੇ ਦੁਹਾਂ ਹਥ ਜੋੜਕੇ ਅਰਕਹਿਆ ਕਿ ਪਾਤਿਸ਼
ਾਹ ਤੂੰ ਜਾਣੀ ਜਾਣ ਹੈਂ ਜੋ ਗਰੀਬ ਨਿਵਾਜ ਤੂੰ ਕਿਸ ਅਧਾਰ ਗਾਉਂਦਾ ਹੈਂ ਜੋ ਖਾਂ
ਦਾ ਪੀਂਦਾ ਕਿਛ ਨਹੀਂ ਤਾਂ ਗੁਰੂ ਜੀ ਸਲੋਕ ਕਹਿਆ ਸਲੋਕ ਮਹਲਾ ੧
ਆਦਿ ਪੁਰਖ ਕੇ ਦਾਸ ਨੇ ਜਾਨਿਆ ॥ ਦੂਸਰ ਕੋ ਹਮ ਨਾਹਿ ਪਛਾਨਿਆਂ
ਏਕਸ ਕੇ ਗੁਣ ਗਾਇ ਬਿਅੰਤਾ ॥ ਜੋ ਸਗਲ ਸਾਮਗ੍ਰੀ ਕਾ ਜਾਨੈ ਅੰਤਾ
ਖਟ ਦਰਸਨ ਉਸ ਕਾ ਧਿਆਨ ਧਾਰਹਿ ॥ ਔਰ ਦੇਉ ਦਾਨੋ ਦੈਂਤ ਉਸ ਤੂੰ ਪਰ
ਵਾਰ ਕੈ ਵਾਰੋ ॥ ਹਮ ਨੇ ਏਕ ਨਿਰੰਜਨ ਧਿਆਇਆ ॥ ਤਿਸ ਕਰ ਜਨਮ
ਮਰਨ ਕਾ ਭਉ ਨੇ ਗਵਾਇਆ ॥ ਜਬ ਦੇਖਿਆ ਪਾਰਬ੍ਰਹਮ ਕਰਤਾ ਅ
ਬਿਨਾਸੀ ॥ ਤਬ ਹਮਰੀ ਦੂਰ ਗਈ ਪੇਰਨ ਕੀ ਫਾਸੀ ॥ ਦੂਜੈ ਕੋ ਹਮ ਕ
ਬਹੁ ਨ ਜਾਨਿਆ ॥ ਏਕਸ ਕੇ ਗਿਰਹਿ ਮਰਮ ਨ ਮਾਨਿਆ ॥ ਜਿਸ ਸ
ਗਤ ਕੈ ਲੋਕ ਮਤਿ ਕਾਰਿ ਮਾਨੈ ॥ ਗੁਰ ਪ੍ਰਸਾਦਿ ਹਮ ਸੁਫਨਾ ਕਰਿ ਜਾਨੈ
ਔਰ ਲੋਗ ਤ੍ਰੈ ਗੁਣ ਮੈਂ ਜਰਤੋ ॥ ਹਮਾਇਸ ਪਾਪ ਮਧ ਨਹੀਂ ਧਰ ਕਰਤੋ
ਜਬ ਕਾ ਦੇਖਿਆ ਦੀਨ ਦਇਆਲਾ ॥ ਤਬ ਕਾ ਹਮ ਰਹਿਆ ਸਭ ਜੰਜਾ
ਲਾ ॥ ਸਾਧ ਸੰਗਿ ਹਮ ਰਲ ਕੀਰਤਨ ਕਰਤੋ ॥ ਜਬ ਮਹਿੰ ਜਲ ਗਰੂਪ ਹੋਇ
ਨਿਰੰਕਾਰੀ ਫਿਰਤੋ ॥ ਕਹੁ ਨਾਨਕ ਹਮ ਸ਼ੁਭ ਲਾਇਆ ਲਿਆ ਅੰਮ੍ਰਿਤ ਕਾ ਪੀਆ
ਤਿਸ ਕਰ ਨਿਰੰਕਾਰ ਕੇ ਸੰਗਿ ਰਲੀਆ ॥੧॥ ਜਾਂ ਸਬਦ ਦਾ ਭੋਗ ਪ
ਇਆ ਤਾਂ ਅੰਮ੍ਰਿਤੀਏ ਆਇਕੇ ਮਥਾ ਟੇਕਿਆ ਅਤੇ ਪਿਛੇ ਤੇ ਕਰਮ ਦੇ
ਵੰਨੇ ਮਥਾ ਆਨ ਟੇਕਿਆ ਤਾਂ ਗੁਰੂ ਨਾਨਕ ਜੀ ਕਹਿਆ ਆਉ ਭਾਈ ਅੰ
ਮ੍ਰਿਤੀਆ ਕਰਤਾਰ ਚਿਤ ਆਵੈ ਅਤੇ ਬੀਬੀ ਕਰਮ ਦੇਵੰਨੂੰ ਭੀ ਕਰਤਾਰ
ਚਿਤ ਆਵੈ ਤਾਂ ਘੋਹੇ ਅਤੇ ਵਰਸੇ ਦੋਹਾਂ ਮਥਾ ਟੇਕਿਆ ਅਤੇ ਫੇਰ ਗੁਰੂ ਜੀ
ਅਗੇ ਕਰਮ ਦੇਵੀ ਨੈਂ ਬਹੁਤ ਆਧੀਨਗੀ ਸਾਥ ਮਥਾ ਟੇਕਿਆ ਅਰ ਬ
ਡੇ ਅਦਬ ਨਾਲ ਗਲ ਵਿਚ ਪਲਾ ਪਾਇਕੇ ਅਰਦਾਸ ਕੀਤੀ ਕਿ ਜੀ ਪਾਤਿ
ਸ਼ਾਹ ਸਾਸਾਂ ਦਾ ਸਹਾਈ ਹੋਵੀਂ ਤੇ ਨਾਮ ਦੀ ਦਾਤਿ ਦੇਵੀਂ ਤੇ ਗਰੀਬ ਨਿਵਾਜ

ਤੇਰੇ ਚਰਨਾਂ ਨਾਲ ਬਾਧਿਆ ਨਰੈ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਘੋਹਾ ਤੇਰੀ ਨੋਂਹ ਬੜੀ ਗੁਰਮੁਖ ਹੈ ਤੇ ਪਿਛੇ ਭੀ ਭਲੀ ਆਹੀ ਤਾਂ ਘੋਹੇ ਆਖਿਆ ਜੀ ਇਨ ਕਵਨ ਤਪ ਸੰਗ ਲਾਮ ਨੂੰ ਕੀ ਫੁਰਮਾਇਆ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਘੋਹਾ ਤੇਰੀ ਨੋਂਹ ਦੀ ਵਾਰਤਾ ਜੋ ਤ੍ਰੇਤੇ ਵਿਚ ਰਾਜਾ ਜਨਕ ਕੀ ਰਾਣੀ ਕਮਲਾਵਤੀ ਕੀ ਖਾਸ ਗੋਲੀ ਹੋਤੀ ਥੀ ਅਰ ਬਹੁਤ ਟਹਿਲ ਮੇਂ ਰਹਿਤੀ ਥੀ ਅਰ ਜਬ ਰਾਜਾ ਜਨਾਨਿਓਂ ਮੇਂ ਜਾਤਾ ਥਾ ਤੋ ਇਸ ਕਾ ਨਾਮ ਕਮਾਲਤੀ ਹੋਤਾ ਥਾ ਸੋ ਰਾਜਾ ਜੀ ਇਸ ਕੋ ਪੂਛੈਂਗੇ ਕਮਲਾਵਤੀ ਤੇਰਾ ਵੀਵਾਹ ਕਰ ਦੇਵੈਂ ਜੋ ਤੂ ਇਸ ਬਾਤ ਪਰ ਰਾਜੀ ਹੋਵੈਂ ਤੋ ਤੇਰਾ ਕਿਸੀ ਪੁਰਖ ਸਾਥ ਵਿਵਾਹੁ ਕਰਾਇ ਦੇਵੈਂ ਤਬ ਇਹ ਕਹਿਤੀ ਥੀ ਜੋ ਤੁਮ ਮੇਰੇ ਗੁਰੂ ਹੋ ਸੋ ਤੁਮ ਆਪਣੇ ਚਰਨਨ ਕੀ ਹੀ ਮੁਝੇ ਤ੍ਰਿਪਤ ਦੇਵੋ ਤਬ ਰਾਜੇ ਗੰਭੀਰ ਬਾਣੀ ਦਾਇਆ ਕਰਕੇ ਕਹਾ ਜੋ ਹੇ ਕਮਲਾਵਤੀ ਤੇਰਾ ਏਕ ਜਨਮ ਔਰ ਰਹਿਆ ਹੈ ਸੋ ਉਸਕੇ ਘਰ ਮੈਂ ਤੂ ਬੀਸ ਬਰਸ ਰਹੈਂਗੀ ਪਰ ਤੇਰਾ ਧਰਮ ਸਤ ਰਹੇਗਾ ਅਰ ਪਛੈ ਉਸਕੇ ਮਿਰਤੁ ਹੋਵੈਂਗੀ ਜੋ ਤਬ ਤੇਰੇ ਘਰ ਵਾਲੇ ਕਾ ਨਾਮ ਤੇਜ ਨਿਧਿ ਹੋਵੈ ਗਾ ਤੇ ਜਨਮ ਖਤ੍ਰੀ ਦੇ ਘਰ ਹੋਵੈਂਗਾ ਅਰ ਫੇਰ ਤੂ ਉਸਕੇ ਘਰ ਤੇ ਮਰਤ ਹੋਕਰ ਜਟ ਦੇ ਘਰ ਹੋਕਰ ਉਪਰੈਂਗੀ ਸੋ ਹੁਣ ਤੂ ਘੋਹੇ ਜਿਸ ਖਰੀ ਨੂੰ ਹੈਂ ਤੇ ਦਰਸੇ ਸਤ ਦੀ ਸਿਖਣੀ ਹੈ ਅਰ ਹੁਣ ਬੇੜਾ ਤੇਰਾ ਪਾਰ ਲੰਘ ਸੀ ਜੋ ਹੁਣ ਤੇਰਾ ਗੁਰੂ ਕੇ ਚਰਨਾਂ ਪਾਸ ਟਿਕਾਣਾ ਹੋਸੀ ਅਰ ਤੇਰੇ ਸੰਗ ਕਰਕੇ ਮਾਈਆਂ ਪੁਰਖ ਉਧਰਨਗੇ ਤੇ ਫੇਰ ਗੁਰੂ ਨਾਨਕ ਜੀ ਕਹਿਆ ਲਿਆਓ ਭਾਈ ਘੋਹਾ ਤੇਰਾ ਪ੍ਰਸਾਦਿ ਅਚਵੀਏ ਤੇ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਛੇ ਵੰਡੇ ਕਰ ਜੋ ਏਕ ਘੋਹੇ ਨੂੰ ਦੇਹੁ ਅਰ ਇਕ ਅੰਮ੍ਰਿਤੀਏ ਨੂੰ ਇਕ ਬਾਣਾ ਦਰਸੇ ਨੂੰ ਅਰ ਇਕ ਕਰਮ ਦੇਵਾਂ ਨੂੰ ਅਰ ਇਕ ਤੂੰ ਛਹੁ ਅਰ ਇਕ ਸਤੇ ਰਬਾਬਿਆ ਇਕਰ ਦੇਹੁ ਅਰ ਕਹਿਆ ਕਿ ਭਲਾ ਸੁਖਦੇਵਾਂ ਨੇ ਅਸਾਂ ਦੇਵਸਤੇ ਉਤਮ ਪ੍ਰਸਾਦਿ ਆਂਦਾ ਹੈ ਤਾ ਗੁਰੂ ਨਾਨਕ ਜੀ ਨੇ ਪ੍ਰਸਾਦਿ ਮੂੰਹ ਪਾਇਆ ਤਾਂ ਫਿਰ ਸਭਨਾਂ ਨੇ ਮੂੰਹ ਪਾਇਆ ਅਤੇ ਫਿਰ ਗੁਰੂ ਜੀ ਮੂੰਹ ਪਾਇ ਕਰ

ਘੋਹੇ ਨੂੰ ਅੰਮ੍ਰਿਤੀਏ ਨੂੰ ਦਰਸੇ ਨੂੰ ਕਰਮਦੇਵੇਂ ਨੂੰ ਚੌਹਾਂ ਨੂੰ ਸੀਤ ਪ੍ਰਸਾਦਿ 
ਦਿਤਾ ਪਰ ਘੋਹੇ ਨੂੰ ਰਸਨਾ ਵਿਚੋਂ ਚਿਥਿਆ ਹੋਇਆ ਰੰਚਕ ਮਾਤ੍ਰ ਦਿਤਾ
ਤਾਂ ਭਾਈ ਘੋਹੇ ਨੇ ਉਹ ਮੁਹ ਪਾਇਆ ਸੇ ਪਾਉਣੇ ਨਾਲ ਹੀ ਕਪਾਟ ਖੁਲ੍ਹ ਗ
ਏ ਅਰ ਦਿਬ੍ਯ ਦ੍ਰਿਸ਼ਟਿ ਹੋਇ ਗਈ ਅਰ ਸੁਧ ਰਿਦੇ ਵਿਚ ਆਇਆ ਅਰ ਬਾਣੀ
ਉਚਰਣ ਲਗਾ ਤਾਂ ਦਰਸੇ ਅਤੇ ਅੰਮ੍ਰਿਤੀਏ ਨੂੰ ਭੀ ਸੀਤ ਪ੍ਰਸਾਦਿ ਦਿਤਾ
ਤਾਂ ਫਿਰ ਤਿਨੇ ਇਕ ਰੂਪ ਹੋਇ ਗਏ ਤਾਂ ਭਾਈ ਘੋਹੇ ਸਬਦ ਉਚਾਰਿਆ
ਗੁਰੂ ਨਾਨਕ ਜੀ ਅਗੇ ਮਥਾ ਟੇਕ ਕੈ॥ ਧੰਨ ਧੰਨ ਗੁਰੂ ਨਾਨਕ ਜੀ ਜਿ
ਨ ਪੂਰਨ ਕੀਆ ਉਪਦੇਸਾ॥ ਤਿਸ ਕੀ ਨਜਰ ਤੇ ਹਮ ਤਰੇ ਔਟ ਤਰੈਂ ਹੈਂ ਅ
ਨੇਕਾ॥ ਭਈ ਕ੍ਰਿਪਾ ਨਿਰੰਜਨ ਕੀ ਜਬ ਹਮ ਤੁਮਾਰਾ ਦਰਸਨ ਕੀਨਾ॥ ਸੇ
ਸ ਤੁਮਾਰ ਨਾਮ ਹੈ ਜੋ ਗਰੀਬ ਨਿਵਾਜ ਆਪ ਪ੍ਰਬੀਨਾ॥ ਤੁਮਰੇ ਦਰਸਨ
ਸਭ ਭਏ ਸੁਹੇਲਾ॥ ਧੰਨ ਧੰਨ ਗੁਰੂ ਨਾਨਕ ਜੀ ਜਿਨ ਪੇਰ ਕੇ ਬੰਧਨ ਖੋ
ਲ੍ਹੇ॥ ਤੁਮ ਕ੍ਰਿਪਾ ਕੀਨੀ ਤਬ ਤੁਮਰਾ ਹਮ ਦਰਸਨ ਪਾਇਆ॥ ਹਮ ਕੀ
ਟ ਜੈਤ ਕ੍ਰਿਮ ਮਾਣਕ ਕੀ ਕਰੇ ਸਗਾਇਆ॥ ਦੇਸ ਦਿਸੰਤਰ ਹਮ ਫਿਰ ਬਹੁਤ ਬ
ਕੋ॥ ਕਿਨ ਦੁਨਾ ਦਿਖਾਇਆ॥ ਉਹ ਪ੍ਰੇਮ ਰਸ ਪਾਗੋ॥ ਗੁਰੂ ਪਰਮੇਸਰ ਗੁ
ਰ ਨਾਨਕ ਤੂ ਗੁਰੂ ਸੂਰਾ ਤੂ ਪੂਰਾ॥ ਘੋਲ ਕਪਾਟ ਮੁਝ ਚੇਰੇ ਹੂੰ ਕੇ ਸਭ ਕਾਜ
ਕੀਨਾ ਹੈ ਪੂਰਾ॥੧॥ ਤਾਂ ਫਿਰ ਸਭੇ ਚਾਰੋ ਨੇ ਗੁਰੂ ਨਾਨਕ ਜੀ ਅਗੈ ਮਥ
ਟੇਕਿਆ ਫਿਰ ਨਾਨਕ ਜੀ ਨੇ ਘੋਹੇ ਨੂੰ ਥਾਪੀ ਲਾਈ ਤਾਂ ਘੋਹਾ ਸਬਦਾ ਵਿ
ਚ ਮਗਨ ਹੋਇਆ ਤਾਂ ਫਿਰ ਘੋਹੇ ਅਰਦਾਸ ਕੀਤੀ ਜੀ ਮਿਹਰਵਾਨ ਭਗ
ਤੇ ਨੂੰ ਏਤੀਆਂ ਜੋਗੀਆਂ ਜੂਨਾਂ ਹੋਈਆਂ ਅਤੇ ਤੁਸੀਂ ਦਸਦੇ ਹੋ ਜੋ ਚਿਰੀ
ਤੇ ਹੋਵੈਗਾ ਤਾਂ ਗੁਰੂ ਨਾਨਕ ਜੀ ਕਾਹਿਆ ਭਾਈ ਘੋਹਾ ਏਹ ਕਰਤਾਰ ਦੀ
ਬੇਪਰਵਾਹੀ ਹੈ ਜੇ ਕਦੀ ਕੋਈ ਪਿਛਲੈ ਜਨਮ ਪਾਪ ਕੀਤਾ ਹੋਵੇ ਸੋ ਏ
ਸ ਜਨਮ ਬਦਲਾ ਦੇਂਦਾ ਹੈ ਤੇ ਜੇਕਰ ਕੁਝ ਬਾਕੀ ਰਹਿ ਜਾਂਦੀ ਹੈ ਤਾਂ ਦੂਸਰੇ
ਜਨਮ ਭੋਗੀਦਾ ਹੈ ਤੇ ਜੇਕਰ ਕਿਸ ਜਨਮ ਵਿਚ ਭਲੀ ਬੁਧਿ ਵਾਸਨਾ
ਫੁਰਦੀ ਹੈ ਤਾਂ ਓਹ ਭਲੇ ਬੁਰੇ ਜਨਮ ਭੋਗਤਾ ਹੈ ਤੇ ਜੇ ਭਜਨ ਤਪ ਕੀਤਾ ਹੋ

ਦਾ ਹੈ ਸੋ ਜਾਂਦਾ ਨਹੀ ਜੋ ਓਹ ਬੁਰੇ ਜਨਮ ਤੇ ਹਟਾਇਕਰ ਭਲੇ ਜਨਮ ਵਿਚ
ਲਿਆਂਵਦਾ ਹੈ ਤਾਂਤੇ ਭਾਈ ਘੋਹਾ ਜੇਹੜਾ ਨਾਮ ਦਾ ਬਿਉਹਾਰ ਕਰਨਾ ਹੈ ਇ
ਹੋ ਲਾਹਾ ਹੈ ਅਤੇ ਭਾਈ ਇਹ ਲਾਭ ਹੈ ਤੇ ਪਾਲੇ ਰਖਿਆਂ ਦੇ ਰਾਖੀ ਕੀਤੀ
ਤਾਂ ਜਾਂਦਾ ਨਹੀਂ ਅਤੇ ਬੇਫਿਕਰ ਹੋਏ ਭੁਲ ਪੈਂਦਾ ਹੈ ਤੇ ਗੁਵਾਰ ਜਾਂਦਾ ਹੈ ਤੇ
ਜੇਹੜੇ ਗੁਰਮੁਖ ਹੋਂਦੇ ਹਨ ਸੋ ਅਠੇ ਪਾਹਿਰ ਯਾਦ ਰਖਦੇ ਹਨ ਅਤੇ ਜੇਹੜੇ
ਬੇਮੁਖ ਹੈਨ ਤਿਨਾਂ ਨੂੰ ਯਾਦ ਭੀ ਨਹੀਂ ਰਹਿੰਦਾ ਤਾਂ ਘੋਹੇ ਅਰਦਾਸ ਕੀਤੀ ਜੀ
ਅਰਵਾਨ ਸੈਦੋ ਦੀ ਵਰਤਾ ਸੁਣੀਂਦੇ ਸੇ ਜੋ ਹੁਣ ਸਾਨੂੰ ਮਿਲੇਗਾ ਕਿਨਾ ਮਿ
ਲੈਗਾ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਸੈਦੋ ਹੁਨ ਤੈਨੂੰ ਮਿਲਣ ਨ
ਹੀ ਸਕਦਾ ਪਰ ਤੈਨੂੰ ਮਿਲਾਵੀਐਂਗੇ ਜੋ ਹੁਣ ਓਹ ਚਮਿਆਰਾਂ ਦੇ ਘਰ ਹੈ
ਅਰ ਅਗੇ ਕਮਾਈ ਕਰਸੀ ਤਾਂ ਫੇਰ ਉਧਰਸੀ ਜੋ ਜਦ ਸਤਵਾਂ ਨੌਮਾਂ ਮਹਲ
ਹੋਸੀ ਪਰ ਹੋਸੀ ਪੂਰਾ ਗੁਰੂ ਤੇ ਰਹੇਗਾ ਸਾਂਗ ਵਿਚ ਅਲੇਪ ਸੋ ਤਿਸ ਦੇ ਸੰਗ
ਕਰਕੈ ਸੈਦਾ ਉਧਰਸੀ ਤਾਂ ਘੋਹੇ ਕਹਿਆ ਜੀ ਹੁਣ ਜਿਸ ਜਾਮੇ ਵਿਚ ਓਹ ਹੈ
ਸੋ ਮੈਨੂੰ ਕਿਰਪਾ ਕਰਕੇ ਦਿਖਾਲੀਏ ਅਰ ਮਿਲਾਵੀਏ ਤਾਂ ਗੁਰੂ ਨਾਨਕ ਜੀ
ਕਹਿਆ ਭਲਾ ਭਾਈ ਘੋਹਾ ਸਿਸਤਾਉ ਤੇਰਾ ਕਹਿਆ ਭੀ ਕਰੀਐਂਗੇ ਅਤੇ
ਐਥੇ ਤੇ ਚਾਲੀ ਕੋਹ ਪਿੰਡ ਹੈ ਸੋ ਓਥੇ ਰਹਿੰਦਾ ਹੈ ਅਤੇ ਜੋ ਮਿਲਨਾ ਹੈ ਤਾਂ
ਅਸੀਂ ਮੇਲੀਐਂਗੇ ਤੇ ਤੇਰੇ ਨਾਲ ਓਸ ਦੀ ਵਰਤਾ ਕਰਾਈਐਂਗੇ ਅਰ ਅਜ
ਤੇ ਪੰਜਮੇਂ ਦਿਨ ਚਲਾਂਗੇ ਅਤੇ ਤੇਰਾ ਕਹਿਆ ਮੰਨੀਐਂਗੇ ਅਤੇ ਇਕ ਅ
ਸਾਡਾ ਮੇਲੀ ਓਥੇ ਹੋਰ ਹੈ ਅਰ ਸਿਖ ਹੈ ਤੇ ਤੇਰੇ ਜੇਹਾ ਗੁਰਮੁਖ ਹੈ ਅਤੇ ਓਸ
ਸਿਖ ਨੂੰ ਭੀ ਤੇਰੇ ਨਾਲ ਰਲਾਵਣਾ ਹੈ ਅਤੇ ਓਹ ਵਡਾ ਮਹਾਂਪੁਰਖ ਹੋਸੀ ਅਤੇ
ਸੈਦੇ ਦੀ ਭੀ ਸਾਡੇ ਨਾਲ ਬਹੁਤ ਚਰਚਾ ਹੋਸੀ ਅਰ ਭਾਈ ਘੋਹਾ ਜੇਹਾ ਇਸ
ਪਾਣੀ ਦੇ ਰਿੜੇ ਵਿਖੇ ਫੁਰਣਾ ਵਿਸਥਾਰ ਕਰਤਾ ਹੈ ਤੇ ਹੇ ਪਦਾਰਥ ਭੋਗਣੇ ਦਾ
ਸਾਖੀ ਹੋਂਦਾ ਹੈ ਤੇ ਕੀ ਭਲਾ ਕੀ ਬੁਰਾ ਭਾਈ ਘੋਹਾ ਜਿਸ ਨੂੰ ਕਰਤਾਰ ਮਿਹ
ਰ ਕਰਦਾ ਹੈ ਸੋ ਬੈਠਿਆਂ ਉਠਦਿਆਂ ਸੋਂਵਦਿਆਂ ਸਦਾ ਹੀ ਯਾਦ ਕਰਦਾ ਹੈ
ਸੋ ਸਭਨਾ ਉਪਰ ਦੀਵਾਨ ਹੈ ਅਤੇ ਓਹ ਸਚ ਨਿਰੰਕਾਰ ਪਾਂਵਦਾ ਹੈ ਅਤੇ ਹੋ

ਰਸਭਪਈਆਵਾਗਉਣਵਿਚਭਟਕਦੀਹੈਅਤੇਭਾਈਧੋਹਾਜੀਸਨੂੰ
ਕਰਤਾਰਬੁਝਾਵੈਸੋਈਬੁਝਸੀ।ਹੋਰਐਵੈਂਮਰਸੈਂਝਗੜਾਪਾਇਆਦੁ
ਸੀ।ਤਿਨਨਵੈਰੋਗਖੁਆਰਪਾਇਆਝਗੜਾਸੀ।ਕਿਲਬੁਰਾਖੇਕਲਸ
ਰਪਰਠੰਗਾਸੀ।ਜਿਸਨੂੰਵੀਨੀਅਨੇਹੁਸੇਪਏਵੁਲਸੀ।ਜਿਨਾਂਵੇਕਿਰ
ਧਿਆਇਆਤਿਸਕੀਦਿਸਖੁਲਸੀ।ਹੋਰਸਭੇਆਹੂਲਾਹਨਿਸੰਤਨ
ਬਿਨਪਾਰਨਲੰਘਸੀ।ਜੋਉਨਕੇਪਿਛੈਹੂਟੇਲਿਪਗੀਸੋਜਮਕੇਰਹੱਤੇ
ਭੁਜਸੀ।ਇਕਨਾਉਪਿਆਇਆਸੋਲੰਘੇਸਾਗਰ।ਹੋਰਬਿਨੇਖੜੀ
ਪੁਕਾਰਦੀਅਉਖਾਹੈਪਾਧਰ।ਦੀਨਾਨਬਦਾਵਿਆਲਕੀਕਉਨਜਾ
ਣੈਕੀਮਤਾ।ਜਿਬੁਝੈਸੋਜਣਸੀ।ਉਹਦੀਸਦਸੀਵਸਾ।ਕਹੁਨਾਨਕਸੀ
ਤਨਗੁਰੁਭੇਟਿਆਉਹਉਤਰੇਪਾਰਾ।ਮੂਲਪਛਾਣਕੇਮੂਲਵਿਚਰਲ
ਗਏਪਾਇਸਚਸਾਰਾ॥੧॥ਤਾਂਧੋਹੇਅਰਦਾਸਕੀਤੀਜੀਮਿਹਰਵਾ
ਨਮੈਂਦੇਨੂੰਮਿਲਾਈਏਤਾਂਗੁਰੂਨਾਨਕਜੀਕਹਿਆਭਲਾਭਾਈਧੋਹਾ
ਤੇਰਾਉਸਦਾਭੀਮੇਲਕਰਾਈਐਗੇ।ਤਾਂਸ੍ਰੀਗੁਰੂਨਾਨਕਜੀਮੈਨੂੰਪੁਛਿ
ਆਕਿਉਭਾਈਬਾਲਾਕਿਸਤਗੁਰਹਿਮਰਜੀਹੈਤਾਂਮੈਂਆਖਿਆਜੀਗਰੀ
ਬਨਿਵਾਜਜੋਤੁਸਾਡੀਰਜਾਇਹੋਵੈਸੋਕਰੀਏ।ਤਾਂਗੁਰੂਨਾਨਕਜੀਆਖਿ
ਆਕਿਏਰਾਮੇਸਰਦਾਸਾਤੇਰੀਕਿਆਮਰਜੀਹੈਤਾਂਰਾਮੇਸਰਦਾਸਪੰਡਿ
ਤਨੇਕਹਿਆਜੀਗਰੀਬਨਿਵਾਜਮੈਨੂੰਕਿਰਪਾਕਰਕੇਤੇਨਾਮਦੀਲਾਜਰ
ਖੀਏ।ਤਾਂਗੁਰੂਨਾਨਕਜੀਅੰਗਨਾਲਮੇਲਲਾਇਆਅਰਕੰਠਨਾਲਜਟ
ਲਾਇਆਤਾਂਰਾਮੇਸਰਦਾਸਦਾਬੈਰਾਗਫੁਟਗਇਆਤਾਂਗੁਰੂਨਾਨਕ
ਜੀਕਹਿਆਰੇਰਾਮੇਸਰਦਾਸਹਉਂਤੇਰੇਅੰਗਸੰਗਹਾਂਜੋਤੈਂਕਰਤਾ
ਰਕਰਤਾਰਜਪਨਾਂਅਠਜਿਥੇਅਸੀਂਤਿਥੇਤੂੰਸਾਡੇਨਾਲਵੀਹੈਂਤੇਸਾਥੋਂ
ਜੁਦਾਨਹੀਂ।ਤਾਂਗੁਰੂਨਾਨਕਜੀਪੰਡਿਤਦੇਪਰਥਾਇਸਬਦਕਹਿਆਏ
ਰਾਗਵਿਖੇਅਰਵਡੇਵੇਲੇਚਾਰਘੜੀਦਿਨਚੜ੍ਹੇ। ॥ਸਿਰੀਰਾਗੁਮ
ਹਲਾ੧ ॥ਅਮਲੁਗਲੋਲਾਕੂੜਕਾਦਿਤਾਦੇਵਣਹਾਰਿ।ਮਤੀਮਰਣੁਵਿ

ਸਾਹਿਆ ਖੁਸੀ ਕੀਤੀ ਦਿਨ ਚਾਰਾ ॥ ਸਚਿ ਮਿਲਿਆ ਤਿਨ ਸੋਫੀਆ ਰਖਣ
ਕਉ ਦਰਵਾਰਾ ॥੧॥ ਨਾਨਕ ਸਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾ
ਈਐ ਤੇਰੀ ਦਰਗਹਿ ਚਲੈ ਮਾਣੁ ॥੧॥ ਰਹਾਉ ॥ ਸਚੁ ਸਰਾ ਗੁੜ ਬਾਹਰਾ ਜਿ
ਸੁ ਵਿਚਿ ਸਚਾ ਨਾਉ ॥ ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾ
ਉ ॥ ਤਾਂ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥ ਨਾਉ ਨੀਰੁ ਚੰ
ਗਿਆਈਆਂ ਸਤੁ ਪਰਮਲੁ ਤਨਿ ਵਾਸੁ ॥ ਤਾਂ ਮੁਖੁ ਹੋਵੈ ਉਜਲਾ ਲਖ ਦਾ
ਤੀ ਇਕ ਦਾਤਿ ॥ ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥
ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥ ਤਿਸੁ ਵਿਣੁ ਸਭੁ ਅ
ਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥ ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ
ਪਰਵਾਣੁ ॥੪॥੫॥ ਤਾਂ ਪੰਡਿਤ ਸ੍ਰੀ ਗੁਰੂ ਨਾਨਕ ਜੀ ਪਾਸੋਂ ਦੇਵਣੀ
ਆਪਣੇ ਘਰ ਨੂੰ ਰੁਖਸਤ ਹੋਇਆ ਅਰ ਬਾਣੀ ਗੁਰੂ ਜੀ ਕੀ ਬਹੁਤ
ਲਿਖ ਲੀਤੀ ਅਰ ਗੁਰੂ ਜੀ ਨੂੰ ਮਥਾ ਟੇਕ ਕੇ ਤੁਰਿਆ ॥ ॥ਅਗੇ ਸਾਖੀ
ਕ੍ਰਿਪਾਲਚੰਦ ਨਾਲ ਹੋਈ ॥ ॥ਤਾਂ ਭਾਈ ਘੋਹਾ ਤੇ ਭਾਈ ਬਾਲਾ ਗੁਰੂ ਨਾ
ਨਕ ਜੀ ਨਾਲ ਤੁਰੇ ਅਤੇ ਦਰਸੇ ਅਤੇ ਅੰਮ੍ਰਿਤੀਏ ਨੂੰ ਤੇ ਕਰਮ ਦੇਵ ਨੂੰ
ਖੁਸ਼ੀ ਦੇ ਕਰ ਫਿਰ ਤੁਰੇ ਦੀਪਾਲਪੁਰ ਸਾਹਿਰੋਂ ਤਾਂ ਦਰਸੇ ਹਥ ਜੋੜ ਕੇ ਕਹਾ
ਮਿਹਰਵਾਨ ਅਸਾਂ ਫਿਰ ਕੇ ਦਰਸਨ ਨਹੀ ਕੀਤਾ ਸੋ ਫੇਰ ਭੀ ਕਦੀ ਮੇਲ
ਹੋਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਓਹੋ ਮੇਲ ਹੋਸੀ ਅਜ ਤੇ ਬੀਸ
ਦਿਨੇ ਕੇ ਅਤੇ ਦਸਾਂ ਦਿਨਾਂ ਹੋਰ ਤੁਸਾਡੇ ਪਾਸ ਰਹਿਣਾ ਹੈ ਅਤੇ ਹੁਣ ਅ
ਸੀਂ ਰਮਦੇ ਹਾਂ ਤਾਂ ਸਭਨਾਂ ਨੇ ਮਥਾ ਟੇਕਿਆ ਤਾਂ ਭਾਈ ਘੋਹਾ ਅਤੇ ਮੈਂ ਅ
ਰ ਗੁਰੂ ਨਾਨਕ ਜੀ ਤਿੰਨੇ ਤੁਰੇ ਦੀਪਾਲਪੁਰ ਸਾਹਿਰ ਤੇ ਤਾਂ ਇਕ ਪਲਕ ਦੇ ਵਿ
ਚ ਫਿਰ ਗਏ ਵਿਲਾਇਤ ਮਾਹਿ ਅਸੀਂ ਤਿੰਨੇ ਜਾਇ ਖੜੇ ਹੋਏ ਸੋ ਦੇਖੇ ਤਾਂ ਉ
ਜਾੜ ਵਿਚ ਰਸਤੇ ਮੇਂ ਬੈਠ ਗਏ ਤਿੰਨੇ ਅਸੀਂ ਤੇ ਗੁਰੂ ਨਾਨਕ ਜੀ ਦੀ ਸਮ
ਧ ਲਗ ਗਈ ਤੇ ਦੋ ਦਿਨ ਸਮਾਧ ਲਗੀ ਰਹੀ ਤੇ ਦੋਵੇਂ ਅਸੀ ਬੈਠੇ ਰਹੇ
ਸੋ ਜਾਂ ਦੂਜਾ ਦਿਨ ਹੋਇਆ ਤਾਂ ਗੁਰੂ ਜੀ ਦੇਹ ਵਿਚ ਆਏ ਤਾਂ ਅਸਾਂ ਦੋਹਾਂ ਮ

ਸਾਖੀ ਕ੍ਰਿਪਾਲ ਚੰਦ

ਰਾਹੋਕਿਆ ਤਾਂ ਗੁਰੂ ਜੀ ਕਹਿਆ ਰਾਜੀ ਹੈ ਤਾਂ ਅਸਾਂ ਕਹਿਆ ਜੀ ਤੇਰੀ
ਮੇਹਰ ਤਾਂ ਓਥੇ ਇਕ ਟੋਭਾ ਸੀ ਉਸ ਮੈਂ ਇਸਨਾਨ ਕੀਤ ਅਰ ਓਥੇ ਇਕ ਸਿ
ਖ ਖਤ੍ਰੀ ਰਹਿੰਦਾ ਸੀ ਸੋ ਓਹ ਭੀ ਓਥੇ ਵਰਤਾ ਭਜਨ ਤਪ ਕਰਨ ਆਂਉਂਦਾ
ਸੀ ਜੋ ਓਜੇ ਟੋਭੇ ਚਾਰ ਘੜੀ ਰਾਤ ਰਹਿੰਦੀ ਆਵਣਾਂ ਅਤੇ ਆਪਣਾਂ ਭਿਰ
ਤਾਰਰ ਕੇ ਚਲਾ ਜਾਂਦਾ ਸੀ ਅਰ ਜਾਂ ਫੇਰ ਘੜੀ ਦਿਨ ਰਹੇ ਤਾਂ ਫੇਰ ਓਸੇ
ਟੋਭੇ ਦਿਨ ਘੜੀਆਂ ਰਾਤ ਤੀਕਰ ਓਹ ਭਜਨ ਤਪ ਕਰਦਾ ਆਹਾ ਤਾਂ ਗੁਰੂ ਨਾਨ
ਕ ਜੀ ਜਿਸਦੀ ਵਾਰੀ ਵਿਚ ਆਏ ਤਾਂ ਮਨ ਵਿਚ ਵਿਚਾਰ ਕੀਤੀ ਜੋ ਮੈਂ ਤ ਭਲੇ
ਰਨ ਭਾਈ ਕੁਛ ਪ੍ਰਸਾਦਿ ਲੈ ਚਲੀਏ ਤਾਂ ਰਿਦੇ ਵਿਚ ਵਿਚਾਰੀ ਜੋ ਭਾਈ
ਜੇਹੜਾ ਮੈਂ ਖੁਆਜੇ ਦੇ ਵਿਚ ਪਾਵਣ ਨੂੰ ਥਿਆਵਨ ਹਾਂ ਸੋਈ ਲੈ ਚਲਾਂ
ਸੋ ਫਿਰ ਇਕ ਸੇਰ ਮਿਠਿਆਈ ਲੈਕੇ ਨਾਨਕ ਜੀ ਦੇ ਅਗੇ ਆਣ ਖਥਾ
ਟੇਕਿਆ ਅਤੇ ਕਹਿਆ ਸਾਧੂ ਜੀ ਪੇਰੀ ਪਾਇਆ ਤਾਂ ਗੁਰੂ ਨਾਨਕ ਜੀ ਕ
ਹਿਆ ਸਤਕਰਤਾਰ ਭਾਈ ਸੁਕਰਤਾਰ ਆਉ ਭਾਈ ਕ੍ਰਿਪਾਲ ਚੰਦ ਰਾਜੀ
ਤੋ ਹੈ ਅਤੇ ਭਾਈ ਮੂਲ ਚੰਦ ਤੁਸਾਂ ਦਾ ਪਿਤਾ ਤੇ ਰਾਜੀ ਹੈ ਅਤੇ ਮਤਾ ਤੇਰੀ ਸੁ
ਖੀਏ ਤਾਂ ਕ੍ਰਿਪਾਲ ਚੰਦ ਹੱਕਾ ਬੱਕਾ ਰਹਿ ਗਇਆ ਅਤੇ ਪ੍ਰਸਾਦਿ ਅਗੇ
ਰਖਿਆ ਤਾਂ ਪ੍ਰਸਾਦਿ ਗੁਰੂ ਨਾਨਕ ਜੀ ਨੇ ਲੈਕੇ ਸਭਨੂੰ ਦਿਤਾ ਅਤੇ ਅਸੀਂ ਭੁ
ਖੇ ਆਹੇ ਸੋ ਅਸਾਂ ਦੋਹਾਂ ਪ੍ਰਸਾਦਿ ਖਾਧਾ ਤੇ ਕ੍ਰਿਪਾਲ ਚੰਦ ਕਹਿਆ ਸਾਧ
ਜੀ ਮੈਂ ਤੋ ਤੁਸਾਨੂੰ ਜਾਣ ਨਹੀਂ ਸਕਦਾ ਅਤੇ ਤੁਸਾਂ ਮੇਰਾ ਨਾਉਂ ਕਿਸ ਤੇ ਸੁ
ਣਿਆ ਹੈ ਤੇ ਮੈਂ ਤਾ ਤੁਸਾਡਾ ਗਰੀਬ ਖਤਰੀ ਹਾਂ ਅਤੇ ਤੁਸੀਂ ਅਤਿ ਰਸਾਮੀ
ਸਾਧੂ ਹੋ ਇਸ ਬਾਤ ਦਾ ਮੈਨੂੰ ਜਬਾਬ ਕਹੋ ਤਾਂ ਗੁਰੂ ਨਾਨਕ ਜੀ ਕਹਿਆ ਭਾ
ਈ ਕ੍ਰਿਪਾਲ ਚੰਦ ਜਬ ਤ੍ਰੇਤਾ ਕੇ ਅੰਤਿ ਗਏ ਵਿਖੇ ਹਮ ਤੁਮ ਜਨਮ ਲੇਕੇ ਇਕਠੇ
ਭਜਨ ਕਰਤੇ ਥੇ ਅਰ ਤਬ ਤੁਮਕੋ ਖੁਆਜਾ ਜੀ ਤੇ ਨਿਸਚਾ ਥਾ ਅਰ ਤਬ
ਤੁਮ ਅਗਯਾਤ ਥੇ ਜੋ ਪਹਿਲੇ ਤੋ ਤੁਮ ਹਮਕੋ ਗੁਰ ਜਾਨਤੇ ਥੇ ਅਰ ਫੇਰ
ਤੁਮਕੋ ਏਹ ਸਮਝ ਹੋਈ ਜੋ ਹਮਾਰੇ ਗੁਰਦੇਵ ਨੇ ਖੁਆਜੇ ਜੀ ਤੇ ਪਾਈ ਹੈ
ਸੋ ਅਸੀਂ ਭੀ ਖੁਆਜੇ ਜੀ ਕੀ ਸੇਵ ਲਗੀਏ ਅਤੇ ਤਦਣਸੀ ਦੋਇ ਭਾਈ ਥੇ

ਸੋ ਦੋਨੋ ਹੀ ਨੇ ਨਿਸਚਾ ਕੀਆ ਜੋ ਹਮਾਰਾ ਗੁਰੂ ਖੁਆਜਾ ਹੈ ਤੇ ਤਬ ਹਮਾਰੀ ਟ
ਹਲ ਤੁਮ ਨੇ ਛੋਡੀ ਜੋ ਥੋੜੀ ਕਰਨ ਲਗੇ ਅਤੇ ਉਸ ਦੀ ਸੇਵਾ ਵਿਖੇ ਸਾਮਰ
ਥ ਹੂਏ ਤਬ ਏਕ ਦਿਨ ਤੁਸੀਂ ਦੋਨੋਂ ਭਾਈ ਅਧੀ ਰਾਤ ਕੋ ਖੁਆਜੇ ਕੀ ਸੇ
ਵਾ ਕਰਨੇ ਚਲੇ ਥੇ ਸੋ ਤਬ ਤੁਸਾਂ ਨੇ ਮਾਰਗ ਦੇ ਵਿਚ ਇਕ ਮਨੁਖ ਆਉਂਦਾ
ਸੀ ਤੇ ਰਾਤ ਅੰਧੇਰੀ ਸੀ ਤੇ ਤਦ ਤੁਸਾਂ ਪੁਛਿਆ ਭਾਈ ਤੂੰ ਕਉਣ ਹੈਂ ਅਰ ਏ
ਸ ਵੇਲੇ ਕਿਥੇ ਚਾਲਿਆ ਹੈਂ ਤਾਂ ਉਸ ਨੇ ਕਹਿਆ ਭਾਈ ਮੈਂ ਖੁਆਜਾ ਹਾਂ
ਤੇ ਗੁਰੂ ਨਾਨਕ ਜੀ ਦੇ ਦਰਸਨ ਨੂੰ ਜਾਂਦਾ ਹਾਂ ਤਾਂ ਤੁਸਾਂ ਪੁਛਿਆ ਭਾਈ
ਤੂੰ ਕਿਥੇ ਜਾਂਦਾ ਹੈਂ ਉਨਾਂ ਪਾਸ ਤਾਂ ਖੁਆਜੇ ਕਹਿਆ ਓਹ ਮੇਰਾ ਗੁਰੂ ਹੈ ਤੇ
ਹਰ ਰੋਜ ਉਨਾਂ ਦੇ ਦਰਸਨ ਨੂੰ ਕੁਛ ਭੇਟ ਲੈ ਕਰ ਜਾਂਦਾ ਹਾਂ ਤੇ ਅਜ ਮਛੀ
ਹੀ ਭੇਟ ਲੈ ਕਰ ਜਾਂਦਾ ਹਾਂ ਤਾਂ ਫਿਰ ਤੁਸੀਂ ਉਸ ਨੂੰ ਪੁਛਨ ਲਗੇ ਭਾਈ ਅਸੀਂ
ਤਾਂ ਤੇਰੇ ਦਰਸਨ ਨੂੰ ਚਲੇ ਸੇ ਅਤੇ ਤੂੰ ਆਖਨਾ ਹੈਂ ਮੈਂ ਗੁਰੂ ਨਾਨਕ ਜੀ ਦੇ
ਦਰਸਨ ਨੂੰ ਚਾਲਿਆ ਹਾਂ ਸੋ ਅਸੀਂ ਤੈਨੂੰ ਹੁਣ ਕੀ ਸੇਵੀਏ ਤਾਂ ਖੁਆਜੇ
ਕਹਿਆ ਪਰਮੇਸਰ ਦੇ ਪਿਆਰੇ ਓ ਮੈਂ ਪਾਣੀ ਹਾਂ ਅਰ ਓਹ ਪਵਨ ਗੁਰੂ
ਹੈ ਅਰ ਮੈਂ ਕਈ ਵਾਰ ਉਸ ਤੇ ਉਪਜਿਆ ਹਾਂ ਅਰ ਕਈ ਬਾਰ ਉਸੀ ਮੈਂ
ਲੀਨ ਹੋ ਜਾਂਦਾ ਹਾਂ ਅਤੇ ਭਾਈ ਉਸ ਦਾ ਪ੍ਰੇਮ ਮੇਰੇ ਉਤੇ ਬਹੁਤ ਹੈ ਜੋ ਓਹ
ਮੇਰੇ ਉਪਰ ਹੀ ਬੈਠ ਕੇ ਭਜਨ ਕੀਰਤਨ ਕਰਦਾ ਹੈ ਅਰ ਮੈਂ ਉਸ ਦਾ ਸਿ
ਖ ਹਾਂ ਤਾਂ ਇਹ ਗਲ ਕਹਿ ਕੇ ਖੁਆਜਾ ਸਾਡੇ ਪਾਸ ਆਇਆ ਸੋ ਆ
ਇ ਕੇ ਦਰਸਨ ਪਰਸਨ ਕਰ ਕੇ ਅਰ ਸਾਡੀ ਟਹਿਲ ਕਰ ਕੇ ਚਲਾ ਗ
ਇਆ ਅਤੇ ਤੁਸੀਂ ਭੀ ਪਿਛੇ ਛੇਤੀ ਆਏ ਸੋ ਅਸਾਂ ਤੁਸਾਨੂੰ ਪੁਛਿਆ
ਭਾਈ ਅਜ ਤੁਸੀਂ ਅਸਾਂ ਤੇ ਛੇਤੀ ਹੀ ਆਏ ਹੋ ਅਰ ਅਗੇ ਤੁਸੀਂ ਬਹੁਤ ਦਿ
ਨ ਚੜ੍ਹੇ ਆਉਂਦੇ ਸੇ ਤਾਂ ਤੁਸਾਂ ਦੁਹਾਂ ਸਾਨੂੰ ਮਥਾ ਟੇਕਿਆ ਅਤੇ ਉਠੇ ਨਾਹੀ
ਤਾਂ ਅਸੀਂ ਤੁਸਾਨੂੰ ਪੁਛਿਆ ਤੇ ਤੁਸਾਂ ਸਭ ਹਕੀਕਤ ਕਹਿ ਸੁਣਾਈ ਜੋ ਮੇ
ਹਰਵਾਨ ਅਸੀਂ ਬਹੁਤ ਭੁਲੇ ਹਾਂ ਕਿ ਅਸਾਂ ਖੁਆਜੇ ਨੂੰ ਤੇਰੇ ਤੇ ਵਧ ਜਾ
ਤਾ ਸੀ ਤੇ ਅਸੀ ਤੇਰੀ ਵਡਿਆਈ ਨੂੰ ਜਾਨਦੇ ਨਾ ਸੇ ਪਰ ਖੁਆਜੇ ਤੇ ਅਸਾਂ

ਜੀ ਨਿਸ਼ੰਗ ਹੋਈ ਤਾਂ ਗੁਰੂ ਜੀ ਕਹਿਆ ਭਾਈ ਤੁਸਾਂ ਹੁਨ ਉਧਰਨਾ ਸੀ ਪਰ
ਇਕ ਜਨਮ ਤੁਸਾਨੂੰ ਹੋਰ ਹੋਵੇ ਗਾ ਕਿਉਂ ਜੋ ਤੁਸਾਡਾ ਰਿਦਾ ਫਿਰ ਗਇਆ
ਸੀ ਸਾਡੇ ਕੋਲੋਂ ਇਸ ਵਾਸਤੇ ਤੁਸੀਂ ਕਲਜੁਗ ਵਿਚ ਉਧਰੋਗੇ ਸੋ ਭਾਈ
ਜੀ ਵਚਨ ਦਾ ਸਦਕਾ ਤੁਸਾਡੇ ਪਾਸ ਅਸੀਂ ਆਏ ਹਾਂ ਜੀ ਅਤੇ ਤੁਸਾਡਾ
ਦੂਸਰਾ ਭਾਈ ਤਾਂ ਜਲ ਵਿਖੇ ਗਲ ਗਿਆ ਅਤੇ ਉਸ ਨੇ ਕਰਤਾਰ ਨੂੰ ਇਕ ਟੇਕ
ਧਾਰਕੇ ਉਸ ਸਿਮਰਨ ਕੀਤਾ ਆਹਾ ਤੇ ਤੈਂ ਭੀ ਵਡੀ ਭਗਤਿ ਕੀਤੀ ਆਹੀ
ਇਕਸੇ ਪੁਰਖ ਦੀ ਪਰ ਹੁਣ ਸਾਡੇ ਸੰਗੀ ਹੋਕੇ ਉਧਰਨਾ ਹੈ ਤਾਂ ਫਿਰ ਗੁਰੂ ਨਾ
ਨਕ ਜੀ ਕਹਿਆ ਭਾਈ ਕ੍ਰਿਪਾਲ ਚੰਦ ਹੁਣ ਸਾਨੂੰ ਖੁਸੀ ਕੋਲੋਂ ਹੁਣ ਅਸੀ
ਅਗਲੇ ਮਹਲਿਉਂ ਸੋਢੇ ਨੂੰ ਮਿਲਨਾ ਹੈ ਅਤੇ ਓਹ ਸਾਹਿਬ ਦਾ ਪੈਂਡਾ ਅਸੀ
ਕੇਹਾਂ ਹੈ ਸੀ ਤੇ ਸਾਹਿਬ ਅਸੀਆਂ ਕੋਹਾਂ ਵਿਚ ਵਸਦਾ ਸੀ ਤਾਂ ਕ੍ਰਿਪਾਲ ਚੰ
ਦ ਕਹਿਆ ਮੇਹਰਵਾਨ ਓਹ ਤਾਂ ਚਉਥਿਆਗੀ ਮਹਲ ਹੈ ਅਰ ਹਮਾਰੇ ਪਾਸ
ਦਸਵੇਂ ਦਿਨ ਆਉਂਦਾ ਹੈ ਤੇ ਤੁਸੀਂ ਤਾਂ ਜਾਣੀ ਜਾਣ ਹੋ ਅਤੇ ਲੋਕ ਦੇਖਨ ਤਾਂ
ਗੁਸੇ ਹੋਵਨੇ ਜੋ ਨੀਚ ਨੂੰ ਲੈ ਬੈਠਦਾ ਹੈ ਤਿਸ ਲੀਏ ਦਸਵੇਂ ਦਿਨ ਪਾਗਿ
ਰਤਗਈ ਨੂੰ ਸਬਦ ਕੀਰਤਨ ਸੁਨਨੇ ਵਾਸਤੇ ਆ ਬੈਠਤਾ ਹੈ ਸੋ ਕੋਈ ਬਰ
ਸ ਪੰਦ੍ਰਾਂ ਕੁ ਹੋਏ ਹੈਨ ਸੋਢੇ ਨੂੰ ਸਾਡੇ ਕੋਲ ਆਉਂਦਿਆਂ ਨੂੰ ਅਰ ਅਗੇ ਜ
ਦ ਅਸੀਂ ਕੀਰਤਨ ਕਰਦੇ ਸੇ ਤਾਂ ਪਹਿਲੇ ਪਹਲ ਇਹ ਸਾਡੇ ਦਰਵਾਜੇ ਹ
ਵੇਲੀ ਦੇ ਅਗੇ ਖੜੋ ਹੋਇਕੇ ਸੁਨਦਾ ਸੀ ਅਤੇ ਕਦੀ ਰਾਤ ਭੀ ਗੁਜਰ ਜਾ
ਦੇ ਸੋ ਘੜੀ ਦਿਨ ਚੜ੍ਹੇ ਘਰ ਜਾਇ ਤੇ ਪਹਿਲੇ ਤਾਂ ਇਹ ਬੁਰਾ ਕਰਮ ਕ
ਰਦਾ ਸੀ ਜੋ ਜੀਆਂ ਨੂੰ ਰਾਤ ਦਿਨ ਮਾਰਤਾ ਥਾ ਪਰ ਏਕ ਦਿਨ ਇਸ ਸੋ
ਦਰ ਪਰ ਇਥੇ ਜੀਅ ਸਾਨੂੰ ਮਿਲਿਆ ਥਾ ਪਰ ਫੇਰ ਸਬਦ ਸੁਣਨੇ
ਨੇਤ ਆਇਆ ਕਰੇ ਤੇ ਇਕ ਦਿਨ ਅਸਾਂ ਆਖਿਆ ਭਾਈ ਜੀ ਅਦ੍ਹੂਆਂ
ਤੂੰ ਰਹਿਅਦ੍ਵਾ ਆਇ ਬੈਠ ਸੋ ਫੇਰ ਅਸਾਂ ਚੌਥੇ ਪੰਜਮੇਂ ਦਿਨ ਕਹਾ ਸਿਖ
ਜੀ ਤੂੰ ਨੇਮ ਕਰਕੇ ਆਇਆ ਕਰ ਜੋ ਦਸਾਂ ਦਿਨਾਂ ਵਿਚ ਇਕ ਦਿਨ ਅਸਾ
ਡੇ ਕੋਲ ਆਵਨਾ ਅਤੇ ਤੈਨੂੰ ਪੰਜੀ ਕੋਹਾਂ ਪੈਂਡਾ ਤੈ ਜਪ ਪਹਿਚਦਾ ਹੈ ਤਾਂ ਤੇ ਭਾਈ

ਤੂੰ ਦਸਵੇਂ ਦਿਨ ਅਸਾਡੇ ਕੋਲ ਆਇਆ ਕਰ ਤਾ ਉਸ ਸਿਖ ਨੇ ਮੰਨ ਲੀਤ
ਾ ਗੁਰੂ ਨਾਨਕ ਜੀ ਕਹਾ ਭਾਈ ਕ੍ਰਿਪਾਲ ਚੰਦ ਤੂੰ ਇਸ ਨੂੰ ਮੰਤ੍ਰ ਮਿਲਾਉ
ਤਾਂ ਕ੍ਰਿਪਾਲ ਚੰਦ ਮੁਬਾਰਕ ਕੈ ਗੁਰੂ ਨਾਨਕ ਜੀ ਪਾਸੋਂ ਘਰ ਆਇਆ ਅ
ਤੇ ਆਇ ਕਰ ਘੋੜੇ ਉਪਰ ਕਾਠੀ ਪਾਈ ਅਤੇ ਕ੍ਰਿਪਾਲ ਚੰਦ ਦੋ ਰੋਗੀ ਸਭੇ ਲਾਖ
ਪਤੀ ਸਾਹੂਕਾਰ ਸੇਤ ਕ੍ਰਿਪਾਲ ਚੰਦ ਘੋੜੇ ਤੇ ਚੜ੍ਹ ਕਰ ਅਤੇ ਸਮਾਜ ਲੇਕੇ
ਦਰਵਾਜੇ ਪਰ ਖੜਾ ਹੋਕੇ ਅਰ ਕਿਸੀ ਮਨੁਖ ਨੂੰ ਕਹਿ ਕਰ ਸੈਦੇ ਨੂੰ ਕ੍ਰਿਪਾਲ
ਚੰਦ ਨੇ ਸਦਵਾਇਆ ਤਾਂ ਸੈਦਾ ਆਇਆ ਜਾਂ ਤਿਨਾ ਸੈਦੇ ਨੇ ਜੋ ਭਾਈ ਕ੍ਰਿ
ਪਾਲ ਚੰਦ ਹੈ ਤਾਂ ਮੁਬਾਰਕ ਦੇਵਦਾ ਦੇਖਦਾ ਵਿਚ ਆਇਆ ਤਾਂ ਫੇਰ ਬਹੁਤ ਅਦ
ਬ ਨਾਲ ਮਥਾ ਟੇਕਿਆ ਤਾਂ ਭਾਈ ਕ੍ਰਿਪਾਲ ਚੰਦ ਨੇ ਭੀ ਨਿਉਂ ਕੇ ਮਥਾ ਟੇਕਿ
ਆ ਤਾਂ ਸੈਦੇ ਕਹਿਆ ਜੀ ਤੂੰ ਮੇਰੇ ਸਿਰ ਪਾਪ ਨਾ ਚੜ੍ਹਾਇਆ ਕਰ ਜੋ ਤੂੰ ਤੂੰ
ਹੋਕੇ ਅਸਾਂ ਨੀਚਾਂ ਨੂੰ ਸਿਉਂਨਾ ਹੈਂ ਤਾਂ ਭਾਈ ਕ੍ਰਿਪਾਲ ਚੰਦ ਆਖਿਆ ਭਾਈ ਨੀ
ਉਣਾ ਹੀ ਭਲਾ ਹੈ ਤਾਂ ਫੇਰ ਕ੍ਰਿਪਾਲ ਚੰਦ ਨੇ ਸੈਦੇ ਨੂੰ ਕਹਿਆ ਕਿ ਜੇ ਸਦਾ ਸ
ਤ ਭਾਈ ਸੈਦਿਆ ਸੀ ਤੂ ਜਨਮ ਕੀਰਤਨ ਕਰਦੇ ਸੇ ਸੋਈ ਮਰਮ ਸਰਮ
ਸੀ ਕਿਥੇ ਆਇਆ ਹੈ ਤਾਂ ਸੈਦੇ ਕਹਿਆ ਜੀ ਮੇਰ ਤਾ ਮੇਰਾ ਕੋਈ ਨਹੀਂ
ਪਰ ਜੈ ਤੂ ਸਤਾ ਮੈ ਭੀ ਉਹ ਸਾਧ ਹੈ ਤਾਂ ਮੈਂ ਦਰਸਨ ਨੂੰ ਜਾਂਦਾ ਹਾਂ ਤਾਂ ਭਾ
ਈ ਕ੍ਰਿਪਾਲ ਚੰਦ ਕਹਾ ਭਲਾ ਭਾਈ ਸੈਦਾ ਹੁਣ ਤਾਂ ਚਲੀਏ ਤਾਂ ਭਾਈ ਸੈਦਾ
ਕ੍ਰਿਪਾਲ ਚੰਦ ਦੇ ਨਾਲ ਗੁਰੂ ਨਾਨਕ ਜੀ ਦੇ ਹਜੂਰ ਆਇਆ ਸੋ ਤ੍ਰਿਕਾਲਾਂ
ਦੇ ਵੇਲੇ ਸੁਦੇ ਰਹੇ ਬੈਠੇ ਆਪੜੇ ਸੇ ਤਾਂ ਕ੍ਰਿਪਾਲ ਚੰਦ ਗੁਰੂ ਨਾਨਕ ਜੀ ਦੇ
ਚਰਨਾਂ ਤੇ ਮਥਾ ਟੇਕਿਆ ਤੇ ਸੈਦੇ ਦੂਰੋਂ ਹੀ ਤੇ ਮਥਾ ਟੇਕਿਆ ਅਤੇ ਮੁਖ ਤੇ ਕ
ਹਾ ਸਦਾ ਜੀ ਮੁਬਾਰਕ ਦਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਆਉ ਭਾਈ
ਨੇੜੇ ਹੋ ਹੋਤੇ ਆਇ ਕੈ ਭਾਜੀ ਬੈਠੋ ਹੈ ਨਾ ਤਾ ਸੈਦਾ ਮੂਹ ਵਲ ਦੇਖੇ ਤੇ ਸਿਦਕ
ਸਕੇ ਨਹੀਂ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੂੰ ਪੁਛਨ ਲਗਾ ਸਾਧ ਜੀ ਤੁਸ
ਮੇਰੇ ਮਾਪਿਤ ਨਕਬਰੇ ਹੋ ਤੇ ਮੈਂ ਤਾਂ ਜੀ ਤੁਸਾਡਾ ਗੁਲਾਮ ਦਾ ਗੁਲਾਮ ਹਾਂ
ਤੇ ਮੈਂ ਤਾ ਤੁਸਾਨੂੰ ਸਿਦਕ ਨਹੀਂ ਸਕਦਾ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸੈਦਾ

ਭੁਲਆਪੇ ਹੀ ਸਿਆਣੇਗਾ ਕਯੋਂ ਜੋ ਅਗੇ ਤੁਸਾਂ ਅਖੀਂ ਪੜਦੇ ਹੋਤੀ ਆਸੀ
ਜੋ ਤਿਸਨੇ ਤੈਨੂੰ ਛਾਇਲਿਆ ਸੀ ਤੇ ਹੁਣ ਕ੍ਰਿਪਾਲ ਚੰਦ ਕੇ ਸੰਗ ਤੇ ਚਾਨਣਾ ਹੋ
ਆਦਾ ਸੀ ਤਾਂ ਫਿਰ ਗੁਰੂ ਨਾਨਕ ਜੀ ਸਲੋਕ ਕਹਿਆ ॥ ਸਤਜੁਗ ਮੈਂ ਹਮ
ਤੁਮ ਏਕ ਸੰਗੀ ਰਹਿਤੇ ॥ ਖਾਵਤ ਪੀਵਤ ਹਰਿ ਸਿਮਰਨ ਏਕਠੇ ਕਰਤੇ
ਹੋਤੇ ਮੈਤ੍ਰੀ ਹਮਾਰੇ ਸਾਥ ਸਮਾਈ ॥ ਦੁਆਪਰ ਮੈਂ ਤੁਮ ਜੁਦਾ ਹੋਇ ਕਰ ਬਹੁ
ਤੁ ਦੁਖ ਪਾਈ ॥ ਚਲਤੇ ਚਲਤੇ ਜਾਏ ਭਸਮ ਤਲਾ ॥ ਤਬ ਤੁਮ ਬ੍ਰਿਹੋਂ ਕਾ ਅਗਨੀ ਏ
ਅਭਦੇ ਤੁਮ ਅਤਰਾ ॥ ਤਬ ਦੀਨ ਦਇਆਲ ਕੋ ਤੁਮ ਬਿਸਰਾਇਆ ॥ ਤਿਸ
ਤੇ ਤੁਮ ਗਮ ਤੇ ਜੁਦੇ ਕਰ ਡਾਲਾ ॥ ਇਨ ਦਿਨ ਤੁਮ ਕੋ ਅਤ ਦੁਖ ਹੋਇਆ
ਤੁਮ ਭੁਲਿ ਕਰ ਮੋਕੋ ਪੁਨ ਸਭ ਖੋਇਆ ॥ ਤਬ ਤੁਮ ਬਹੁਤ ਦਰ ਭ੍ਰਮਾ
ਪੜੇ ਹੋਏ ॥ ਤੁਮ ਰੇ ਪਾਪ ਕੀਏ ਸਭ ਸਾਖੀ ਖੜੇ ਹੋਏ ॥ ਤਿਸ ਤੇ ਤੁਮ ਰੇ ਦੇ
ਕੇ ਦੇ ਜਨਮ ਭਏ ॥ ਕ੍ਰਿਪਾਲ ਚੰਦ ਕਾ ਸੰਗ ॥ ਤਬ ਤੁਮ ਕੋ ਰਹੇ ॥ ਇਸ ਕੇ ਸੰ
ਗ ਤੇ ਜਰ ਪਰ ਜਾਵੈ ॥ ਤਤਕਾਲ ਨਿਰੰਜਨ ਕੀ ਪੁਰੀ ਸੁਮਾਵੈ ॥ ਜਨ ਤੇ ਸਭ
ਤੇ ਉਰੇ ਕੋਰੇ ਖੜੇ ॥ ਬਿਨ ਨਿਰੰਕਾਰ ਕੇ ਭਜਨ ਉਨ੍ਹਾਂ ਨਾ ਰਾਂਖ ਹੈ ॥ ਜਬ ਤੁਮ
ਰਿਦੇ ਮੈਂ ਚਿਤਾ ਦੇਤੀ ਮਟਾਵੇ ॥ ਤਬ ਤੁਮ ਅਸਟ ਨੀ ਸਰੂਪ ਕੇ ਸੰਗ ਸਮਾ
ਵੋ ॥ ਜਿਸ ਦਿਨ ਤੁਮ ਨੇ ਰਖ ਸੰਗ ਗਵਾਇਆ ॥ ਤਿਸ ਦਿਨ ਤੁਮ ਨੇ ਅੰ
ਧਿਆਰ ਪਾਇਆ ॥ ਕਹੁ ਨਾਨਕ ਹਮ ਸਭ ਕੀਏ ਨਾਗੋਏ ॥ ਭ੍ਰਮ ਨਿ
ਰੰਜਨਾ ॥ ਤਿਸ ਤੇ ਕਿਲਵਿਖ ਕਾਟ ਸਭੀ ਦੀਏ ਨਿਰੰਜਨਾ ॥ ਤਾਂ ਫਿਰ
ਸੈਦੇ ਮਥਾ ਟੇਕਿਆ ਤੇ ਮੁਖ ਤੇ ਕਹਾ ਸਾਧ ਜੀ ਮੈਂ ਗਰੀਬ ਹੂੰ ਆ ਤੁਸ
ਤਾਂ ਹਾਂ ਪਰ ਮੈਂ ਤੁਸਾਡੀ ਇਹ ਬੋਲੀ ਸਮਝੀ ਨਹੀਂ ਸੋ ਮੈਨੂੰ ਕਿਰਪਾ ਕ
ਰਕੇ ਖੋਲ ਕੇ ਦੱਸੋ ਜੋ ਮੈਂ ਸਮਝਾਂ ਜੀ ਤਾਂ ਗੁਰੂ ਨਾਨਕ ਜੀ ਕ੍ਰਿਪਾਲ ਚੰਦ
ਨੂੰ ਕਹਿਆ ਭਾਈ ਕ੍ਰਿਪਾਲ ਚੰਦ ਅਜੇ ਇਸ ਦੇ ਆਈ ਨੇ ਖੁਲਨਾ ਵਿ
ਦਿਨ ਬਹੁਤੇ ਗਹਿਰੇ ਹਨ ਅਤੇ ਅਜੇ ਇਸ ਨੂੰ ਚਾਨਣਾਂ ਨਹੀਂ ਹੋਇਆ ਪ
ਰ ਤੇਰੇ ਸੰਗ ਤੇ ਹੁਣ ਖੁਲ ਆਉ ਸੀ ਅਤੇ ਸਚ ਚਾਨਣਾਂ ਸਾਤੇ ਅਉਤ
ਕਦੇ ਮਿਲਿਆਂ ਤੇ ਹੋਵਨ ਪੈ ਤੇ ਗ੍ਰਾਈ ਤੇ ਏਮ ਸਨੇ ਤੇ ਸੁਭਾਇ ਅਹੋਰੇ

ਇਆ ਵੈਗਾ ਤੇ ਗੁਣ ਭੀ ਤੇਰੇ ਮਿਲਾਪ ਕੇ ਹੋਵੈਗਾ ਤੇ ਫੇਰ ਜਨਮ ਭੀ ਸੁਖਾਂ ਵਿਚ
ਭੋਗੇਗਾ ਤੇ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਕ੍ਰਿਪਾਲ ਚੰਦ ਅਜੇ ਇਸ
ਦੇ ਦੋਇ ਜਨਮ ਦੁਖ ਮਾਰੇ ਗਏ ਹੈਂਦੇ ਹੈਨ ਪਰ ਹੁਣ ਸੁਖੀ ਭੋਗੇਗਾ ਭਾਈ ਗਿ
ਆਨ ਵਾਲੇ ਨੂੰ ਜਿ ਸਤ ਗਹਿ ਗੁਜਰਦੀ ਹੈ ਤਿਉਂ ਸੁਖੀ ਹੋਕੇ ਕਟਦਾ ਹੈ ਸੋ ਭਾਈ
ਹੁਣ ਤੇਰੇ ਸੰਗ ਤੇ ਪਾਵੇਗਾ ਤਾਂ ਸੈਦੇ ਕਹਿਆ ਸਾਧ ਜੀ ਮੈਂ ਤੇਰਾ ਕਹਿਆ ਤਦ
ਮੰਨਾਂਗਾ ਜਦ ਤੂੰ ਮੈਨੂੰ ਕੁਝ ਟਿਕਾਣਾ ਦਸੇਂਗਾ ਤਾਂ ਮੈਂ ਜਾਣਾਂਗਾ ਤਾਂ ਗੁਰੂ ਨਾਨਕ
ਜੀ ਕਹਿਆ ਭਾਈ ਸੈਦਾ ਅਜੇ ਤੈਨੂੰ ਮਾਲੂਮ ਨਹੀਂ ਹੋਇਆ ਜਦ ਹੋਸੀ ਤਦ
ਤੂੰ ਆਪੇ ਹੀ ਜਾਣੇਗਾ ਤੇ ਸੁਣ ਭਾਈ ਸਤਜੁਗ ਵਿਚ ਹਮ ਤੁਮ ਇਕਠੇ ਹੁਏ
ਥੇ ਅਰ ਤ੍ਰੇਤੇ ਮੈਂ ਭੀ ਪਰ ਅੰਤ ਤ੍ਰੇਤੇ ਮੈਂ ਤੁਮ ਜੁਦੇ ਹੋ ਗਏ ਤਾਂ ਫਿਰ ਐਸੇ ਜੁਦੇ ਹੋਏ
ਜੋ ਫੇਰ ਨਾ ਮਿਲੇ ਪਰ ਅਬ ਦਾਇਆ ਭਾਈ ਕ੍ਰਿਪਾਲ ਚੰਦ ਕੀ ਸੇ ਹੁਣ ਮਿਲੇ ਹੈਂ
ਸਿਤੇਂ ਕੀ ਦਾਇਆ ਲਗੀ ਐਸੀ ਹੋਤੀ ਹੈ ਤਾਂ ਸੈਦੇ ਕਹਿਆ ਜੀ ਮਿਲੇ ਕਦ
ਹੋਤੇ ਤੇ ਜੁਦੇ ਕਦ ਹੋ ਗਏ ਹੋ ਮੇਰੇ ਸੰਗ ਤੇ ਤੇ ਮੈਂ ਕਦ ਦਾ ਤੁਮਾਰੇ ਕੋਲੋਂ ਜੁਦੇ ਹੋਇ
ਆ ਇਹ ਵਰਤਾ ਮੈਨੂੰ ਕ੍ਰਿਪਾ ਕਰਕੇ ਸੁਣਾਈਏ ਤੇ ਕਿਸ ਸੰਜੋਗ ਤੇ ਜੁਦਾ ਹੋ
ਇਆਂ ਤਾਂ ਗੁਰੂ ਨਾਨਕ ਜੀ ਕਹਿਆ ਭਲਾ ਭਾਈ ਸਭ ਕੁਝ ਦਸੀਏਂਗੇ ਤਾਂ
ਗੁਰੂ ਨਾਨਕ ਜੀ ਕਹਿਆ ਭਾਈ ਸੈਦਾ ਤ੍ਰੇਤੇ ਕੇ ਅੰਤ ਵਿਖੇ ਪਹਿਲੇ ਗੁਰੂ ਏ
ਜਣਕ ਹੋਤਾ ਥਾ ਤੇ ਤੇਰੀ ਮਾਤਾ ਕਾ ਨਾਮ ਸੁਹਾਵੀ ਥਾ ਪਰ ਤੈਨੇ ਤਦ ਇਕ ਸਮ
ਨੁਖ ਨੂੰ ਕਹਿਆ ਭਾਈ ਜੀ ਜੇ ਮੈਂ ਤੇਰਾ ਕਾਰਜ ਕਰ ਦੇਵਾਂਗਾ ਜਾਂ ਕਰਾਇ ਦੇ
ਵਾਂਗਾ ਸੋ ਜਦ ਕਾਰਜ ਕਾ ਸਮਾਂ ਆਇਆ ਤਬ ਤੂੰ ਮੁਕਰ ਗਇਆ ਤੇ
ਕਾਰਜ ਉਸ ਦਾ ਨਾ ਕੀਆ ਤਬ ਉਸ ਅਰਥੀ ਕੀ ਹਾਹ ਪੜ ਗਈ ਤੇ ਸਾਸਤ੍ਰ
ਕਾਰੋਂ ਨੇ ਭੀ ਕਹਿਆ ਹੈ ਜੋ ਇਹ ਬਡਾ ਪਾਪ ਹੋਤਾ ਹੈ ਜੋ ਕਹਿ ਕਿ ਮੁਕਰ ਜਾਣਾ
ਜੋ ਕਿ ਸੋ ਕਾ ਇਕਤੀ ਜਨਮ ਚੰਡਾਲ ਕੇ ਹੋਤੇ ਹੈਂ ਤੇ ਬਾਰ ਬਾਰ ਨਰਕ ਹੋਤਾ ਹੈ
ਤੇ ਦੂਸਰਾ ਤੂੰ ਰਾਜਾ ਜਨਕ ਕਾ ਖਿਦਮਤਗਾਰ ਥਾ ਤੇ ਤਬ ਰਾਜਾ ਜੀ ਤੇਰੇ ਹਥ ਕਾ
ਪ੍ਰਸਾਦ ਛਕਤੇ ਥੇ ਪਰ ਤੈਨੂੰ ਐਸਾ ਕੋਈ ਸੁਭਾਵ ਪੈ ਗਿਆ ਜੋ ਤੂੰ ਰਾਜਾ ਜੀ
ਨੂੰ ਜੂਠਾ ਹੀ ਖੁਲਾਇਆ ਕਰੇਂ ਸੋ ਤੈਨੇ ਪਾਂਚ ਸਾਤ ਵਾਰ ਰਾਜਾ ਜੀ ਕੋ ਜੂਠਾ ਖੁ

ਲਾਇਆ ਜੋ ਤਿਸ ਕਰ ਭੀ ਪਾਪ ਹੂਆ ਅਰ ਰਾਜਾ ਭੀ ਧਨਾਂ ਕੇ ਮਲ 
ਕਬੇ ਪਰ ਰਾਜਾ ਜੀ ਨੇ ਤੇਰਾ ਮਾਨ ਰਖਿਆ ਅਰ ਇਉਂ ਕਹਿਆ ਜੋ ਭਾਈ ਦੇ
ਹੁਣ ਹਲ ਛੋਡ ਦੇਹ ਅਰ ਔਰ ਟਹਿਲ ਕਰਿਆ ਕਰ ਜੋ ਤਬ ਤੂੰ ਮਨੇ ਓਹ
ਟਹਲ ਛੋਡ ਦੀਤੇ ਔਰ ਕਾਮ ਕਰਨੇ ਲਾਗਾ ਪਰ ਪਾਪ ਤੇਰੇ ਕੇਰਹਾ ਸੋ ਜਬ
ਇਹ ਕਾਮ ਛਡਿਆ ਤਾਂ ਰਾਜਾ ਕੇ ਅਵਿਸਨਾਨਿਚ ਮੇਂ ਇਕ ਚੰਬੇਲੀ ਗੋਲੀ
ਸੀ ਜੋ ਉਸ ਕੇ ਸਾਥ ਤੈਂ ਸਪਰਸ ਪ੍ਰੀਤ ਕਰੀ ਤਾਂ ਫਿਰ ਲੋਕ ਭੀ ਰਾਜਾ ਕੇ ਕਹੈਂ
ਅਰ ਰਾਜਾ ਭੀ ਔਰ ਤੈਂ ਤੇ ਸੁਨੈ ਅਰ ਆਪ ਭੀ ਜਾਣੈ ਪਰ ਰਾਜਾ ਨੇ ਤੁਮ ਕੋ ਕ
ਛੂ ਨ ਕਹਿਆ ਜੋ ਫਿਰ ਕਿਤਨੇ ਕ ਮਹੀਨਿਓਂ ਮੇਂ ਉਸ ਕੋ ਦੁਖ ਹੋਇ ਗਇ
ਆ ਤਿਸ ਤੇ ਓਹ ਚੰਬੇਲੀ ਮਰ ਗਈ ਤਬ ਤੂੰ ਉਸ ਮਨੁਖ ਕਾ ਸਬਰ ਕੀਆ
ਪਰ ਫਿਰ ਦਾਤੇ ਤੈਂ ਕਾਮ ਦੇ ਦੁਖ ਕਰ ਅਗਨ ਕਾ ਰੂਪ ਹੋਇ ਗਇਆ ਤਾਂ
ਫਿਰ ਇਕ ਦਿਨ ਉਸ ਚੰਬੇਲੀ ਕਾ ਫਿਕਰ ਕਰਤਾ ਥਾ ਜੋ ਭਾਈ ਚੰਬੇਲੀ
ਮੇਰੀ ਸੁਖ ਰੂਪ ਥੀ ਜੋ ਤੁਮ ਮੁਝ ਕੋ ਸੁਖ ਕਬ ਦੇਣ ਹੈ ਤਾਂ ਸਮਾਂ ਪਾਇਕੈ
ਇਕ ਬ੍ਰਾਹਮਣ ਤੇਰੇ ਡੇਰੇ ਆਇਆ ਤੇ ਉਸ ਬ੍ਰਾਹਮਣ ਕਹਿਆ ਭਾਈ
ਤੂੰ ਸੁਖੀ ਰਹੁ ਅਤੇ ਤੇਰਾ ਦਿਲ ਤਾ ਰਾਜੀ ਨਹੀ ਸੀ ਜੋ ਤੈਂ ਨੂੰ ਗੁਸਾ ਨੇਆ
ਇਆ ਤੂੰ ਅਗੇ ਹੀ ਗੁਸੇ ਵਿਚ ਬੈਠਾ ਥਾ ਉਠ ਕੇ ਧੁਲ ਪਾਇਆ ਅਰ
ਲੜਿਆ ਤੇ ਤੂੰ ਬ੍ਰਾਹਮਣ ਨੂੰ ਬਹੁਤ ਮਾਰਿਆ ਤਾਂ ਤਿਸ ਬ੍ਰਾਹਮਣ ਨੇ ਤੈਨੂੰ
ਸ੍ਰਾਪ ਦਿਤਾ ਜੋ ਬਾਰ ਬਾਰ ਤੂੰ ਚੰਡਾਲ ਹੋਵੇਗਾ ਸੋ ਇਕ ਪਾਪ ਇਹ ਹੂਆ
ਤੇ ਇਕ ਇਹ ਹੂਆ ਜੋ ਤੂੰ ਰਾਜਾ ਕੇ ਭੰਡਾਰੇ ਤੇ ਤੇਲ ਲੈ ਕੇ ਮਣ ਰੋਜ ਚੁਰਾਇ
ਆ ਕਰੇਂ ਤੇ ਇਕ ਦਿਨ ਰਾਜਾ ਨੇ ਸੁਣਿਆ ਅਰ ਸੁਨ ਕਰ ਮੁਖ ਤੇ ਕਹਿਆ
ਕੇ ਚੰਡਾਲ ਤੈਨੇ ਇਹ ਕਾਮ ਕਿਆ ਕੀਆ ਤੇ ਤੂੰ ਚੁਪ ਕਰ ਰਹਿਆ ਅਤੇ
ਛੇਵਾਂ ਇਹ ਪਾਪ ਤੈਨੇ ਕੀਆ ਜੋ ਤੈਂ ਨੇ ਇਕ ਖਤ੍ਰਿ ਕਉ ਮਾਰਿਆ ਜੋ ਮਾ
ਰਿਆ ਭੀ ਕਾਹੇ ਤੇ ਜੋ ਤੂੰ ਰਿਦੇ ਵਿਚ ਇਹ ਜਾਤਾ ਜੋ ਭਾਈ ਮੈਂ ਉਤਮ ਹਾਂ ਤੇ
ਇਹ ਨੀਚ ਹੈ ਤੇ ਸੁਦੇਰੇ ਮੇਰੇ ਬੂਹੇ ਤੇ ਆਣ ਬੋਲਤਾ ਹੈ ਇਸ ਕਰਕੇ ਤੂੰ ਉਸ
ਕੇ ਜਾਨ ਸੇ ਮਾਰ ਦਿਤਾ ਸੋ ਓਹ ਭੀ ਪਾਪ ਹੋਇਆ ਤੇ ਇਕ ਹੋਰ ਪਾਪ ਹੋਇ

ਅਜੇ ਤੈਂ ਇਕ ਫਕੀਰ ਨੂੰ ਆਪਣਾ ਗੁਰੂ ਕੀਤਾ ਤੇ ਦੀਖਿਆ ਭਈ ਅਰਥੋ
ਰ ਮਾਇਆ ਜੋ ਤੈਨੂੰ ਉਸ ਪਾਸ ਨਜ਼ਰ ਆਈ ਤਿਸ ਕਰਕੇ ਗਲ ਵਿਚ ਰਸਾ
ਪਾਇ ਕਰ ਤੈਂ ਉਸ ਕੇ ਟੰਗਰੀਆਂ ਜੇ ਜਦ ਉਸਦੀ ਜਾਨ ਲਗੀ ਨਿਕਲਨ ਤਾਂ
ਤੈਨੂੰ ਉਸ ਨੇ ਸ੍ਰਾਪ ਦਿਤਾ ਜੋ ਤੂੰ ਕੀੜਾ ਲੇ ਹੋਵੇਂਗਾ ਤੇ ਭਾਈ ਸੈਦਾ ਤੈਨੇ ਇਹ ਪਾਪ
ਕੀਤੇ ਹਨ ਜੋ ਤਿਸਦਾ ਫਲ ਤੈਂ ਭੋਗਿਆ ਹੈ ਤੇ ਤੈਨੇ ਭੁਗਤਾ ਤੇਰੀ ਵਡੀ ਕੀਤੀ
ਆਗੇ ਪਰ ਭਾਈ ਪਾਪ ਜੋ ਕੀਤੇ ਲੇਖਾ ਨਹੀਂ ਛੁਟਦਾ ਅਤੇ ਭਾਈ ਘੋਹਾ
ਤੇ ਰਾਧਾਰ ਭੀ ਪੁਰਾਤਨ ਅਸਾਂ ਨਾਲ ਹਈ ਤਾਂ ਭਾਈ ਸੈਦੇ ਮਥਾ ਟੇਕਿਆ
ਅਤੇ ਫੇਰ ਭਾਈ ਸੈਦਾ ਲਗਾ ਕਹਿਨੇ ਜਿਹੜੇ ਫਸ ਇਨ ਪਾਪਾਂ ਤੇ ਮੈਂ ਫੇਰ
ਕਿਤ ਜਨਮ ਆਇਆਂ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸੈਦਾ ਇਨਾਂ
ਸ੍ਰਾਪਾਂ ਨੂੰ ਲੈਕੇ ਤੂੰ ਭਾਈ ਘੋਹੇ ਦੇ ਗੁਰਦਾਸ ਜਾਇਕ ਗਹਿਰਾ ਜੋ ਰਾਜਪੂਤ ਕੀ
ਦੂ ਦੇ ਘਰ ਜਾਕੇ ਤੂੰ ਸ੍ਰਾਪਿਆ ਹੋਇਆਂ ਸੈਂ ਇਸ ਵਾਸਤੇ ਤੂੰ ਸੰਗਤੇ ਜੁਦਾ ਹੋ
ਇਕਰ ਜੂਨਾਂ ਪਾਈਆਂ ਅਤੇ ਘੋਹ ਤੈਨੂੰ ਸਬਦ ਕੀਰਤਨ ਉਪਦੇਸ ਦਾਸਿ
ਆ ਕਰੇ ਪਰ ਤੈਨੂੰ ਇਸ ਕੰਮ ਦਾ ਅਸਰ ਨਾ ਹੋਵੇਂ ਕਿਉਂ ਜੋ ਤੂੰ ਸ੍ਰਾਪਿਆ ਹੋ
ਇਆ ਥਾ ਤੇ ਹੁਣ ਤੂੰ ਕ੍ਰਿਪਾਲ ਚੰਦ ਦੇ ਸਿੰਘ ਤੇ ਤਰੈਂਗਾ ਤੇ ਘੋਹੇ ਨਾਲ ਭੀ
ਮੇਲ ਰਖਿਆ ਕਰ ਤੇ ਤੇਰਾ ਨਿਸਤਾਰਾ ਸਦਾ ਦੇ ਸੈਦ ਫੇਰ ਨੂੰ ਸਤੇ ਅਵਤਾਰ ਦੇ
ਮੇਲ ਤੇ ਹੋਸੀ ਅਤੇ ਅਸੀਂ ਤਾਂ ਤੇਰਾ ਹੁਣ ਕੇ ਕੰਮ ਕਰ ਸਾਈਂ ਏਥੇ ਪਰ ਤੇਰਾ ਸ
ਗੀ ਅਜੇ ਸੁਧ ਨਹੀਂ ਹੋਇਆ ਭਾਈ ਕ੍ਰਿਨਾਂ ਆਪਣੀ ਕਮਾਈ ਸੁਖ ਨਹੀਂ
ਹੋਂਦਾ ਅਤੇ ਜੇ ਕਹੋਂ ਕਿ ਮੈਨੂੰ ਹੁਣੇ ਸੰਤ ਹੋਵੈ ਤਾਂ ਚਛਾ ਹੈ ਪਰ ਅਸੀਂ ਦੇਹ ਕਹਿ
ਨੇਹਾਂ ਜੋ ਕਾਈ ਕਸਰ ਨ ਤੇਰੇ ਵਿਚ ਰਹੇ ਅਤੇ ਤੂੰ ਜੋ ਕਹਿੰਦਾ ਹੋਵੇਂ ਜੋ ਗੁਰ ਮੈ
ਨੂੰ ਹੁਣੇ ਕਿਉਂ ਨਾ ਤਾਰਗਿਆ ਤੂੰ ਭਾਈ ਅਸੀਂ ਤੇਰੇ ਭਲੇ ਵਿਚ ਹਾਂ ਕਿਉਂਕਿ ਜੋ
ਪਿਛਲੀ ਤੇਰੀ ਕਮਾਈ ਸੀ ਸੋ ਤਾਂ ਪੂਰੀ ਹੋ ਗਈ ਤੇ ਹੁਣ ਦੇ ਜਨਮਾਂ ਵਿਚ ਜੋ
ਤੇਰੀ ਕ੍ਰਿਪਾਲ ਚੰਦ ਦੇ ਨਾਲ ਰਲ ਕੇ ਕਰੇਂਗਾ ਸੋ ਉਸ ਨਾਲ ਤਰਸੀ ਪਰ ਤੈਂ
ਅਸਾਡੇ ਅਵਤਾਰ ਨਾਲ ਭੀ ਮਿਲਨਾ ਹੈ ਤੇ ਉਸ ਨਾਲ ਤੈਂ ਵਡੀ ਚਰਚਾ ਕਰ
ਤਾ ਕਰਨੀ ਹੈ ਨਹੀਂ ਤਾਂ ਤੈਨੂੰ ਹੁਣੇ ਅਸੀਂ ਉਧਾਰਦੇ ਅਤੇ ਭਾਈ ਜੋਗ ਫਲ

ਪੱਕ ਕੇ ਉਤਰ ਦਾ ਹੈ ਸੋ ਹਛਾ ਹੀ ਉਤਰਦਾ ਹੈ ਅਤੇ ਸੁਆਦ ਹੁੰਦਾ ਹੈ ਅਤੇ ਭਾਈ
ਮਰਤਬਾ ਹੁੰਦੀ ਹੈ ਤਿਸ ਤਰਾਂ ਅਸੀਂ ਤੈਨੂੰ ਆਖਦੇ ਆਹੇ ਜੋ ਤੂੰ ਦੋਇ ਜਨ
ਮਕ ਮਈ ਬਹੋ ਤਾਂ ਨਿਰ ਗਰਬ ਹੋਕੇ ਜੋ ਤੇਰੇ ਕੰਮ ਆਵੇ ਗੀ ਅਤੇ ਬਹੋ
ਗਲ ਤੂੰ ਪਕੀ ਕਰ ਰਹੇ ਨੀ ਹੈ ਜੋ ਤੂੰ ਜਲ ਨਾਲ ਜਲ ਰਲ ਜਾਵੈਂਗਾ ਤਾਂ ਸੈਂ ਹਨੇ
ਹਥ ਜੋੜਕੇ ਗੁਰੂ ਜੀ ਅਗੇ ਅਰਕੀਤਿਆ ਹੈ ਮਿਹਰਵਾਨ ਮੈਨੂੰ ਆਪਣੇ ਨਾਮ ਦੀ
ਦਾਤ ਦੇਹੋ ਗਰੀਬ ਨਿਵਾਜ ਨਾਮ ਬਿਨਾ ਮੈ ਅਨੇਕ ਜਨਮ ਪਾਏ ਹਨ ਤਾਂ
ਗੁਰੂ ਨਾਨਕ ਜੀ ਕਹਿਆ ਭਾਈ ਸੈਦਾ ਹੁਣ ਤੂੰ ਕੀ ਆਖਦਾ ਹੈ ਅਸਾਂ ਤੈਨੂੰ
ਕਰਤ ਕਰਤੇ ਕ੍ਰਿਪਾਲ ਚੰਦ ਦਿਵਾਇਆ ਹੈ ਜੋ ਤੂੰ ਉਸ ਤੇ ਹੀ ਤਰਨਾ ਹੈ ਅਤੇ ਦੇਰ
ਕਹਿਦਾ ਸਾਡੇ ਅਵਤਾਰ ਲੈਣ ਧਾਰਨਾ ਹੈ ॥ ਅਤੇ ਤੇਰਾ ਸਰੀਰ ਭੀ ਤਦ ਛੁਟਤੋਸੀ
ਤੇ ਤੈਨੂੰ ਉਤੇ ਕਰਤਾਰ ਦੀ ਭੀ ਮਿਹਰ ਬਾਨੀ ਹੋਸੀ ॥ ਤਦ ਤੂੰ ਤਰਸੀ ਤਾਂ ਸੈਦੇ
ਗੁਰੂ ਨਾਨਕ ਜੀ ਨੂੰ ਅਤੇ ਕ੍ਰਿਪਾਲ ਚੰਦ ਨੂੰ ਮਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ
ਨੇ ਸਭਨਾਂ ਨੂੰ ਨਾਮ ਦਾ ਉਪਦੇਸ ਦਿਤਾ ਅਤੇ ਸਤਸੰਗ ਦਿਵਾਇਕਰ ਅਰ
ਸਭਨਾਂ ਪਾਸੋਂ ਵਿਦਿਆ ਹੋਇ ਕਰ ਆਪ ਚਲਦੇ ਰਹੇ ॥ ॥ ਅਗੋ ਸਾਖੀ
ਇਕ ਰਾਜੇ ਨਾਲ ਹੋਈ ॥ ॥ ਗੁਰੂ ਨਾਨਕ ਜੀ ਇਕ ਦੇਸ ਵਿਚ ਸੈਲ ਕਰਦ
ਕਰਦੇ ਜਾਇ ਪਹੁੰਚੇ ਸੋ ਉਥੇ ਅਗਾ ਭੀ ਤੇ ਅਨੀ ਭੀ ਦੋਨੋਂ ਵਸਤੂ ਪੈਦਾ ਨਹੀਂ ਹੁੰ
ਦੀਆਂ ਸਨ ਅਤੇ ਊਥੀਆਂ ਦਾ ਮਾਸ ਓਥੇ ਖਾਂਵਦੇ ਸਨ ਅਤੇ ਆਏ ਅਤੀਤ
ਕੀ ਨੂੰ ਭੀ ਦੇਂਵਦੇ ਸਨ ਅਤੇ ਇਸ ਤਰਾਂ ਕਰਦੇ ਸਨ ਜੋ ਊਥਾ ਮਾਰਕੇ ਤਿਸ ਦੇ
ਮਾਸ ਨੂੰ ਇਕ ਪਥਰ ਹੇਠ ਅਤੇ ਇਕ ਪਥਰ ਉਪਰ ਰਖਦੇ ਸਨ ਅਤੇ ਮਾਸ
ਨੂੰ ਵਿਚ ਰਖਦੇ ਸਨ ਅਤੇ ਫਿਰ ਸਵਾ ਪਹਿਰ ਸੂਰਜ ਦਾ ਤਾਪ ਲਗਨ ਤਾਂ
ਓਹ ਮਾਸ ਰਿਝ ਜਾਵੈ ਅਤੇ ਜੇ ਕੋਈ ਸਾਧ ਫਕੀਰ ਉਥੇ ਜਾਇ ਤਾਂ ਤਿ ਸਦੀ
ਸੇਵ ਬਹੁਤ ਕਰਨ ਤੇ ਮਾਸ ਖਾਵਣੇ ਨੂੰ ਦੇਨ ਤਾਂ ਗੁਰੂ ਜੀ ਉਸ ਦੇਸ ਵਿਚ ਜਾ
ਇ ਬੈਠੇ ਸੋ ਉਸ ਸਹਿਰ ਦੇ ਬਾਹਰ ਇਕ ਅਯਾਲੀ ਊਥੇ ਚਾਰਦਾ ਫਿਰਦਾ
ਸੀ ਤਾਂ ਓਹ ਅਯਾਲੀ ਗੁਰੂ ਜੀ ਦੇ ਪਾਸ ਆਇ ਬੈਠਾ ਤੇ ਉਸ ਅਯਾਲੀ ਨੇ
ਕਹਿਆ ਹੇ ਸੰਤ ਜੀ ਇਕ ਊਥਾ ਮਾਰਦਾ ਹਾਂ ਤੁਸੀ ਖਾਵੋ ਨਹੀਂ ਤਾਂ ਊਥੀਆਂ ਦਾ

੫੪੨ ਖਸਮ ਮੈਨੂੰ ਮਾਰੇਗਾ ਤਾਂ ਕਹੇਗਾ ਤੂੰ ਹਿ ਅਤੀਤ ਕੋ ਭੁਖਾ ਕਿਉਂ ਰਖਿਆ ਤਾਂ ਉਸ ਮੁਲਖ ਦੀ ਰੀਤ ਇਵੇਂ ਹੈ ਜੋ ਜਿਸਨੂੰ ਅਤੀਤ ਨ ਜਗੀ ਆਇ ਜਾਵੈ ਸੋਈ ਮਾਸ ਖੁਲਾਵੈ ਅਤੇ ਇਸ ਮੁਲਖ ਵਿਚ ਅਗ ਅਤੇ ਅੰਨ ਦੋਵੇ ਵਸਤੂ ਹੈਨ ਨਹੀਂ ਅਰ ਪੈਦੇ ਗੀ ਨਹੀਂ ਹੋਂਦੀਆਂ ਤਾਂ ਗੁਰੂ ਜੀ ਕਹਿਆ ਤਾਂਈ ਹੁਣ ਤੂੰ ਡੂੰਬ ਮਾਰ ਤਾਂ ਉਸ ਅਪਾਲ ਨੇ ਡੂੰਬ ਮਾਰਿਆ ਅਰ ਇਕ ਪਥਰ ਹੇਠ ਰਖਿਆ ਅਰ ਇਕ ਉਪਰ ਰਖਿਆ ਤੇ ਵਿਚ ਮਾਸ ਰਖਕੇ ਸੂਰਜ ਕਾ ਜਪ ਲਗਾ ਕਰਨ ਤਾਂ ਸਵਾ ਪਹਰ ਵਿਚ ਮਾਸ ਰਿਝ ਆਇਆ ਤਾਂ ਅਪਾਲ ਨੇ ਕਹਿਆ ਗੁਰੂ ਜੀ ਨੂੰ ਜੋ ਤੁਸੀ ਏਹ ਮਾਸ ਖਾਵੋ ਜੀ ਤਾਂ ਗੁਰੂ ਜੀ ਨੇ ਕਹਿਆ ਇਸ ਡੂੰਬੇ ਦਾ ਖਲੜਾ ਅਤੇ ਹਡੀਆਂ ਇਕਠੀਆਂ ਕਰੋ ਸੋ ਕਰਾਇਕਰ ਅਪਣੇ ਮੁਖੋਂ ਕਹਾ ਉਠ ਡੂੰਬੇ ਚਰ ਇਤਨੇ ਆਖਣੇ ਤੇ ਡੂੰਬ ਚਰਦਾ ਫਿਰੇ ਅਪਾਲ ਏਹ ਦੇਖਕੇ ਹੈਰਾਨ ਹੋਇ ਰਹਿਆ ਤਾਂ ਗੁਰੂ ਜੀ ਨੇ ਅਪਾਲ ਨੂੰ ਕਹਿਆ ਤੂੰ ਜਾਇਕੇ ਨਗਰ ਵਿਚੋਂ ਕਿਸੇ ਵਡੇ ਆਦਮੀ ਨੂੰ ਬੁਲਾਇ ਲਿਆਉ ਅਰ ਤੂੰ ਜਾਇਕੇ ਕਹੁ ਕਿ ਤੁਹਾਨੂੰ ਇਕ ਵਡਾ ਗੁਰੂ ਦਾ ਸੰਤ ਬੁਲਾਵਦਾ ਹੈ ਅਤੇ ਅਗ ਤੇ ਅੰਨ ਇਹ ਦੋਵੇ ਵਸਤੂ ਤੁਹਾਨੂੰ ਦੇਵਦਾ ਹੈ ਸੋ ਇਹ ਬਾਤ ਸੁਣਕੇ ਅਪਾਲੀ ਸਹਰ ਵਿਚ ਗਇਆ ਅਰ ਇਕ ਵਡਾ ਸਾਹੂਕਾਰ ਸੀ ਤਿਸਨੂੰ ਜਾਇਕਰ ਕਹਿਆ ਕਿ ਹੇ ਮਹਾਰਾਜ ਤੁਹਾਨੂੰ ਇਕ ਅਤੀਤ ਬੁਲਾਂਵਦਾ ਹੈ ਅਤੇ ਵਾਹਿਗੁਰੂ ਪਾਸੋਂ ਅੰਗ ਅਤੇ ਅੰਨ ਦੋਵੇ ਵਸਤੂ ਲੈ ਦੇਵੇਗਾ ਜੋ ਇਹ ਗਲ ਸੁਣਕੇ ਓਹ ਸਾਹੂਕਾਰ ਉਠ ਤੁਰਿਆ ਤਾਂ ਆਇਕਰ ਕਿਆ ਦੇਖੇ ਜੋ ਇਕ ਸਾਈਂ ਲੋਕ ਬੈਠਾ ਹੈ ਪਰ ਬਡਾ ਪੁਰਖ ਹੈ ਸੋ ਉਹ ਸਾਹੂਕਾਰ ਗੁਰੂ ਜੀ ਦੀ ਚਰਨੀ ਲਗਾ ਤਾਂ ਗੁਰੂ ਜੀ ਨੇ ਕਹਿਆ ਕਿ ਭਾਈ ਤੂੰ ਕੁਛ ਅਨ ਜਲ ਲੈ ਆਉ ਤਾਂ ਉਸਨੇ ਕਹਿਆ ਗਰੀਬ ਨਿਵਾਜ ਜੀ ਏਥੇ ਤਾਂ ਅਨਾਜ ਪੈਦਾ ਹੀ ਨਹੀ ਹੋਂਦਾ ਪਰ ਜੋ ਤੁਸੀ ਹੁਕਮ ਕਰੋ ਤਾਂ ਇਸ ਅਸਥਾਨ ਦੇ ਰਾਜੇ ਨੂੰ ਆਖਦਾ ਹਾਂ ਤਾਂ ਓਹ ਗੁਰੂ ਜੀ ਦੇ ਪਾਸੋਂ ਉਠਕਰ ਅਤੇ ਆਗਿਆ ਲੈਕਰ ਰਾਜੇ ਪਾਸ ਗਇਆ ਅਤੇ ਰਾਜੇ ਨੂੰ ਜਾਇਕਰ ਕਹਿਆ ਹੇ ਰਾਜ ਜੀ ਇਸ ਨਗਰ ਦੇ ਬਾਹਰ ਇਕ ਸੰਤ ਆਇ ਬੈਠਾ ਹੈ ਅਤੇ ਉਸਨੇ ਬਡੀ

ਕਿਰਪਾ ਕੀਤੀ ਹੈ ਜੋ ਖਾਂਦਿਆਂ ਹੈ ਓਗਤੇ ਅੰਨ ਤੁਸਾਂ ਨੂੰ ਕਰਤਾਰ ਦੇਵੇਗਾ ਸੋ ਲੈਂਦੇ
ਰਹੋਗੇ ਪਰ ਤੁਸੀਂ ਆਪ ਸੋਰਾਨ ਕਰੋ ਕੀਆ ਉਤਰਾਂ ਰਾਜਾ ਇਹ ਸੁਣਕੇ ਉਠ ਤੁਰਿਆ ਤੇ
ਗੁਰੂ ਜੀ ਦੀ ਚਰਨੀ ਆਇ ਲਗਾ ਤਾਂ ਗੁਰੂ ਨਾਨਕ ਜੀ ਨੇ ਖੁਸ਼ੀ ਕੀਤੀ ਤੇ ਕਹਾ
ਹੇ ਰਾਜਾ ਤੁਸੀਂ ਇਕ ਕਰਤਾਰ ਦੀ ਭਗਤ ਕਰਨੀ ਗ੍ਰਹਣ ਕਰੋ ਤਾਂ ਤੁਸਾਂ ਨੂੰ ਕਰ
ਤਾਰ ਸਭੇ ਸੁਖ ਦੇਵੇਗਾ ਸੋ ਇਹ ਸੁਨਕੇ ਸਭ ਰਾਜਾ ਪਰਜਾ ਗੁਰੂ ਨਾਨਕ ਜੀ
ਕੇ ਸਿਖ ਹੋਏ ਤੇ ਸ੍ਰੀ ਗੁਰੂ ਜੀ ਨੇ ਕਿਰਪਾ ਕਰਕੇ ਕਹਿਆ ਬੀਜ ਲਿਆਵਨਿ ਲੋ
ਆਉ ਤਾਂ ਸਾਰੇ ਉਸ ਨਗਰ ਤੇ ਇਕ ਸੇਰ ਛੋਲਿਆਂ ਨ ਨਿਕਲਿਆ ਸੋ ਲੈ
ਆਏ ਤਾਂ ਗੁਰੂ ਜੀ ਨੇ ਓਹ ਅੰਨ ਉਸ ਧਰਤੀ ਵਿਚ ਬੀਜਣ ਨੂੰ ਕਹਿਆ ਤਾਂ ਉ
ਨ ਲੋਕਾਂ ਨੇ ਬੀਜਿਆ ਤਾਂ ਗੁਰੂ ਜੀ ਕੇ ਹੁਕਮ ਨਾਲ ਓਹ ਅੰਨ ਉਗਿਆ ਤਾਂ
ਉਨ੍ਹਾਂ ਨੇ ਗਾਹਿਆ ਅਤੇ ਅਤੁਟ ਭੰਡਾਰ ਗੁਰੂ ਜੀ ਕੇ ਹੁਕਮ ਨਾਲ ਹੋ ਗਇ
ਆ ਅਤੇ ਫੇਰ ਸ੍ਰੀ ਗੁਰੂ ਜੀ ਨੇ ਪਥਰ ਨੂੰ ਝਾੜ ਕਰ ਅਗਨ ਨਿਕਾਲੀ ਤਾਂ ਸ੍ਰੀ
ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਦੋਵੇਂ ਵਸਤੂ ਅਗਤੇ ਅਨਾਜ ਦਿਤੇ ਅਤੇ ਓਨ੍ਹਾਂ ਸਭ
ਨਾਂ ਲੋਕਾਂ ਨੂੰ ਸਿਖੀ ਦਾਨ ਦਿਤਾ ਤਾਂ ਸਭ ਲੋਕ ਗੁਰੂ ਗੁਰੂ ਲਗੇ ਜਪਨ ਅਤੇ ਮ
ਹਾਰਾਜ ਜੀ ਦੀ ਚਰਨੀ ਲਗੇ ਤੇ ਸਿਖ ਹੋਏ ਤਾਂ ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਅੰਨ
ਬੀਜਨ ਦਾ ਹੁਕਮ ਦਿਤਾ ਜੋ ਸਮੇਂ ਸਿਰ ਅੰਨ ਬੀਜਿਆ ਕਰੋ ਤੇ ਆਏ ਗਏ ਦੀ
ਸੇਵ ਕਰਿਆ ਕਰੋ ਤਨ ਮਨ ਧਨ ਕਰਕੇ ਅਤੇ ਪਰਮੇਸਰ ਜੀ ਕੀ ਭਗਤ ਕੀ
ਤਾ ਕਰੋ ਤਾਂ ਤੁਹਾਡਾ ਉਧਾਰ ਹੋਵੇਗਾ ਤਾਂ ਇਹ ਬਚਨ ਕਹਿ ਕਰ ਸ੍ਰੀ ਗੁਰੂ ਨਾਨਕ
ਜੀ ਓਥੋਂ ਚਲਨ ਲਗੇ ਤਾਂ ਓਹ ਲੋਕ ਬੜਾ ਪ੍ਰੇਮ ਕਰਤੇ ਭਏ ਤਾਂ ਸ੍ਰੀ ਗੁਰੂ ਨਾ
ਨਕ ਜੀ ਕੋਈ ਸਮਾਂ ਉਸ ਅਸਥਾਨ ਰਹੇ ਫੇਰ ਭੂਪਤ ਹੀ ਉਸ ਅਸਥਾਨ ਤੇ ਗੁ
ਰੂ ਜੀ ਚਲਦੇ ਰਹੇ॥ ॥ਅਗੇ ਸਾਖੀ ਸਹੁ ਸੁਹਾਗਣ ਫਕੀਰ ਨਾਲ ਹੋਈ
ਫੇਰ ਗੁਰੂ ਜੀ ਸੈਰ ਕਰਦੇ ਕਰਦੇ ਇਕ ਸਹਿਰ ਜਾਇ ਨਿਕਲੇ ਅਰ ਇਕ
ਸਬੂਦੀ ਦੇ ਪਾਰ ਜਾਇ ਰਹੇ ਤਾਂ ਉਸ ਸਹਿਰ ਵਿਖੇ ਇਕ ਫਕੀਰ ਰਹਿੰਦਾ ਸੀ
ਅਰ ਜਿਸ ਰਾਤ ਚੰਦ ਚੜੇ ਉਸ ਦਿਨ ਉਸ ਫਕੀਰ ਕੇ ਬੜੀ ਧੂਮ ਇਕਠੀ ਹੋ
ਦੀ ਸੀ ਅਰ ਲੋਕ ਨਜਰ ਤੇ ਲਿਆਮ ਤਾਂ ਡਿਆਂ ਦਵੇ ਸਨ ਅਰ ਨਗਾਰੇ ਨੇ ਬਾਂ

ਫਕੀਰੀਆਂ ਹੈ ਸਨ ਉਸ ਦੇ ਇਕ ਵਡਾ ਮੇਲਾ ਲਗਦਾ ਸੀ ਅਤੇ ਜੋ ਕੋਈ ਪਾਪੁਛੋ
ਨੇ ਅਜ ਇਸ ਦੇ ਕਿਆ ਹੈ ਤਾਂ ਲੋਕ ਕਹਿੰਦੇ ਜੋ ਏਹ ਫਕੀਰ ਆਖਦਾ ਹੈ ਜੋ
ਚੰਦ ਰਾਤ ਨੂੰ ਮੇਰੇ ਘਰ ਸਹੁ ਆਂਵਦਾ ਹੈ ਅਰ ਫੁਲਾਂ ਦੀ ਸੇਜ ਵਿਛਾਂਵਦਾ
ਹੈ ਅਰ ਰਾਤ ਸਾਰੀ ਬੈਠਾ ਰਿਹਾ ਹੈ ਅਤੇ ਅੰਦਰ ਕਿਸੇ ਨੂੰ ਜਾਣ ਨਹੀਂ ਦੇਂਦ
ਅਤੇ ਨਾ ਕਿਸੇ ਨੂੰ ਆਪਣਾ ਦੀਦਾਰ ਦੇਂਦਾ ਹੈ ਐਸਾ ਬਚਿਤ੍ਰ ਓਹ ਫਕੀਰ ਰ
ਹਿੰਦਾ ਸੀ ਜੋ ਜਾਂ ਇਕ ਘੜੀ ਦਿਨ ਰਹਿਆ ਤਾਂ ਸਾਹਿਬ ਵਿਚ ਬਹੁਤ ਖੇਲ
ਕੀਆ ਅਤੇ ਉਸ ਦਿਨ ਚੰਦ ਰਾਤ ਸੀ ਤਾਂ ਉਸ ਬੁੱਢੀ ਮਾਈ ਨੇ ਪ੍ਰਸਾਦ ਤਿ
ਆਰ ਕਰਕੇ ਸ੍ਰੀ ਗੁਰੂ ਜੀ ਦੇ ਅਗੇ ਆਇ ਰਖੇ ਜੋ ਤ੍ਰੈ ਅਰ ਕਹਿਆ ਗੁਰੂ
ਜੀ ਪ੍ਰਸਾਦਿ ਤਿਆਰ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਮਾਈ ਜੀ ਪ੍ਰ
ਸਾਦਿ ਤ੍ਰੈ ਪਾਇ ਛਡੇਂਗੇ ਪਰ ਸਾਹਿਬ ਵਿਚ ਪ੍ਰੇਮ ਕਰੀ ਹੈ ਤਾਂ ਉਸ ਬੁੱਢੀ ਨੇ
ਆਖਿਆ ਗੁਰੂ ਜੀ ਏਥੇ ਇਕ ਸਹੁ ਸੁਹਾਗਣ ਫਕੀਰ ਰਹਿੰਦਾ ਹੈ ਅਤੇ ਓ
ਹ ਆਖਦਾ ਹੈ ਜੋ ਮੇਰੇ ਘਰ ਚੰਦ ਰਾਤ ਨੂੰ ਸਹੁ ਆਂਵਦਾ ਹੈ ਸੋ ਅਜ ਉਸ ਦੇ
ਬੜੀ ਸਾਦੀ ਹੋਂਗੀ ਹੈ ਜੀ ਤਾਂ ਗੁਰੂ ਨਾਨਕ ਜੀ ਕਹਿਆ ਚੇਲੇ ਭਾਈ ਬਾਲਾ
ਤੇ ਮਰਦਾਨਾ ਅਸੀਂ ਭੀ ਉਸ ਦੇ ਡੇਰੇ ਚਲੀਏ ਅਤੇ ਸਹੁ ਸੁਹਾਗਣ ਦਾ ਦੀਦ
ਰ ਕਰੀਏ ਤਾਂ ਗੁਰੂ ਜੀ ਭੀ ਉਸ ਦੇ ਦਰਵਾਜੇ ਪਰ ਜਾਇ ਖੜੇ ਹੋਏ ਅਤੇ ਅਰ
ਦਲੀ ਹਜੂਮ ਖੜੀ ਹੈ ਸੀ ਅਰ ਅੰਦਰ ਕਿਸੇ ਨੂੰ ਜਾਣ ਦੇਂਦੇ ਨਹੀਂ ਤਾਂ ਜਦ ਗੁਰੂ
ਜੀ ਭੀ ਉਸ ਦੇ ਦੀਦਾਰ ਵਾਸਤੇ ਅੰਦਰ ਚਲੇ ਤਾਂ ਲੋਕਾਂ ਨੇ ਗੁਰੂ ਜੀ ਨੂੰ ਅੰਦ
ਜਾਣ ਨਾ ਦਿਤਾ ਤਾਂ ਗੁਰੂ ਜੀ ਨੇ ਦਰਵਾਨਾਂ ਨੂੰ ਕਹਿਆ ਭਾਈ ਤੁਸੀਂ ਅੰਦਰ
ਜਾਇ ਕਰ ਕਹੋ ਜੋ ਇਕ ਫਕੀਰ ਤੁਮਾਰੇ ਦਰਸਨ ਦੀਦਾਰ ਵਾਸਤੇ ਬਾਹਰ
ਖੜੇ ਹਨ ਤਾਂ ਦਰਵਾਨਾਂ ਨੇ ਅੰਦਰ ਜਾਇ ਕਰ ਉਸ ਸਹੁ ਸੁਹਾਗਣ ਫਕੀਰ ਕੋ
ਕਹਾ ਜੋ ਤੁਮਾਰੇ ਦੀਦਾਰ ਵਾਸਤੇ ਫਕੀਰ ਬਾਹਰ ਆਏ ਹਨ ਤਾਂ ਸਹੁ ਸੁਹਾ
ਗਣ ਨੇ ਕਹਿਆ ਕਿ ਅਜ ਮੈਂ ਆਪਣਾ ਦੀਦਾਰ ਕਿਸੇ ਨੂੰ ਨਹੀਂ ਦੇਣਾ ਕਿਓ
ਕਿ ਮੈਂ ਆਪਣੇ ਸਹੁ ਦਾ ਦੀਦਾਰ ਕਰਨਾ ਹੈ ਤਾਂ ਦਰਵਾਨਾਂ ਨੇ ਆਇ ਕਰ ਕੇ
ਜੀ ਓਹ ਕਹਿੰਦਾ ਹੈ ਅਜ ਮੈਂ ਦੀਦਾਰ ਆਪਣੇ ਸਹੁ ਦਾ ਕਰਦਾ ਹਾਂ ਇਸ ਵ

ਸਤੋਖ ਜਰੀ ਵਾਰ ਕਿ ਸੋਕੋ ਦੇਣਾ ਨਹੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ
ਚਲੋ ਭਾਈ ਬਾਲਾ ਤੇ ਮਰਦਾਨਾ ਇਥੋਂ ਕੂਚ ਕਰੀਏ ਸਭ ਕੂੜ ਹੀ ਸਾਂਗ ਹੈ ਇਸ
ਨੂੰ ਅਜੇ ਆਪਣੇ ਸਤਗੁਰ ਦੀਦਾਰ ਨਹੀ ਹੋਇਆ ਤੇ ਜੇ ਇਸ ਨੂੰ ਆਪਣੇ
ਸਤਗੁਰ ਦੀਦਾਰ ਹੁੰਦਾ ਤਾਂ ਇਹ ਹਰ ਬਸ਼ਰ ਕੇ ਅੰਦਰ ਸਤਗੁਰੂ ਜਾਣਦਾ ਤਾਂ ਫਿਰ
ਸ੍ਰੀ ਗੁਰੂ ਨਾਨਕ ਜੀ ਓਥੋਂ ਚਲ ਕੇ ਇਕ ਪਹਾੜੀ ਉਪਰ ਜਾਇ ਬੈਠੇ ਤਾਂ ਕੁ
ਦਰਤ ਸ੍ਰੀ ਪਰਮੇਸਰ ਜੀ ਕੀ ਨਾਲ ਮੇਂਹ ਵਿਚਲ ਗਾਈ ਬਹੁਤ ਹੋਈਆਂ
ਰਕਈ ਆਪ ਜਾ ਵਿਚਲਗ ਮੇਂਹ ਅਰ ਕੋਈ ਡਿਗੇ ਬੈਠ ਕੰਉਠਾਇ ਕਰ ਲੈ
ਗੀਆ ਅਰ ਕੋਈ ਨਗਾਰੇ ਲੈ ਗੀਆ ਅਤੇ ਮੇਲਾ ਉਸ ਫਕੀਰ ਦੇ ਭਗਤਾਂ
ਗਹਿ ਗੀਆ ਅਰ ਲੋਕ ਬੋਲ ਉਠੇ ਜੋ ਇਹ ਫਕੀਰ ਕੂੜਾ ਹੈ ਅਰ ਕੂੜ ਕਾ ਸਾਂ
ਗ ਕਰਦਾ ਸੀ ਅਤੇ ਫਿਰ ਉਸ ਫਕੀਰ ਨੂੰ ਕੋਈ ਮੂਹ ਲਾਂਦੇ ਨਾਹੀ ਜਾਂ ਮਹੀਨਾ
ਗੁਜਰਿਆ ਤਾਂ ਗੁਰੂ ਜੀ ਫੇਰ ਉਸ ਦੇ ਆਏ ਅਤੇ ਉਸ ਸਹਿਰ ਵਿਚ ਫੇਰ ਉ
ਸ ਆਈ ਦੇ ਪਾਰ ਆਇ ਰਹੇ ਤਾਂ ਉਸ ਦਿਨ ਰਦਵਰਾਤ ਸੀ ਅਤੇ ਉਸ ਫਕੀਰ
ਦੇ ਪਾਰ ਮੇਲਾ ਹੋਇਆ ਨਾਹੀ ਤਾਂ ਗੁਰੂ ਨਾਨਕ ਜੀ ਕਹਿਆ ਬੁਢੀਏ ਅਜ
ਮੇਲਾ ਉਸ ਫਕੀਰ ਦੇ ਕਿਉਂ ਨਹੀਂ ਲਗਾ ਤਾਂ ਉਸ ਬੁਢੀ ਨੇ ਕਹਿਆ ਗੁਰੂ ਜੀ ਉ
ਸ ਫਕੀਰ ਦਾ ਹੁਣ ਬੁਰਾ ਹਾਲ ਹੈ ਅਤੇ ਤੇਰੀਆਂ ਨੂੰ ਹੈ ਜਾਣੈ ਓਹ ਫਕੀਰ ਕੂੜ
ਸਾਂਗ ਕਰਦਾ ਸੀ ਸੋ ਕੂੜ ਕਾ ਕੂੜ ਹੀ ਹੋਇ ਗਇਆ ਹੈ ਸੋ ਜਾਂ ਕਿਤਨੇਕ ਦਿ
ਨ ਗੁਜਰ ਗਏ ਤਾਂ ਇਕ ਦਿਨ ਸਹਿਰ ਮੈਂ ਗੁਰੂ ਜੀ ਚਲੇ ਜਾਂਦੇ ਸੇ ਤਾਂ ਇਕ
ਲੂਲਾ ਲਿਗੜਾ ਸਹਿਰ ਵਿਚ ਮੰਗਦਾ ਸੀ ਸੋ ਗੁਰੂ ਜੀ ਕੇ ਪਾਸ ਆਇ ਪਹੁੰ
ਚਿਆ ਤੇ ਓਹ ਖਰ ਅਧੀਨ ਹੋਇਆ ਹੈ ਸੀ ਤਾਂ ਸ੍ਰੀ ਗੁਰੂ ਜੀ ਨੇ ਉਸ ਲੂ
ਲੇ ਵਲ ਮੇਹਰ ਦੀ ਨਜਰ ਕੀਤੀ ਤਾਂ ਉਸ ਦੇ ਹਥ ਪੈਰ ਚੰਗੇ ਹੋਇ ਗਏ ਤਾਂ ਓ
ਹ ਗੁਰੂ ਜੀ ਕੀ ਚਰਨੀ ਆਇ ਲਗਾ ਅਤੇ ਕਹਿਓਸ ਹੇ ਗੁਰੂ ਜੀ ਮੈਂ ਤੁਸਾਡੇ
ਨਾਲ ਰਹਾਂਗਾ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਸੁਣ ਭਾਈ ਜੇ ਕੋਈ
ਤੈਨੂੰ ਪੁਛੇਗਾ ਜੋ ਤੇਰੇ ਹਥ ਪੈਰ ਚੰਗੇ ਕਿਸ ਤਰਹਿ ਹੋਏ ਹਨ ਤਾਂ ਤੂੰ ਕਹੀਂ ਮੇ
ਰੇ ਹਥ ਪੈਰ ਸਹੁ ਸੁਹਾਗਣ ਫਕੀਰ ਨੇ ਦਿਤੇ ਹਨ ਤਾਂ ਓਹ ਪੁਰਖ ਗੁਰੂ ਜੀ

 ਅਤੇ ਮਥਾ ਟੇਕ ਕੇ ਸਹਿਰ ਵਿਚ ਆਇਆ ਅਤੇ ਜੋ ਕੋਈ ਉਸ ਨੂੰ ਪੁਛੇ ਤਾਂ ਇਹ
ਕਹਿਆ ਕਰੇ ਜੋ ਮੈਨੂੰ ਰਬ ਪੈਰ ਸਹੁ ਸੁਹਾਗਣ ਫਕੀਰ ਨੇ ਦਿਤੇ ਹੈਨ ਤਾਂ ਇਹ
ਝੂਠਾ ਫਿਰਦਾ ਫਿਰਦਾ ਉਸ ਝੂਠੇ ਫਕੀਰ ਪਾਸ ਆਇਆ ਤਾਂ ਉਸ ਫਕੀਰ
ਨੇ ਭੀ ਉਸ ਨੂੰ ਪੁਛਿਆ ਜੋ ਭਾਈ ਤੇਰੇ ਰਬ ਪੈਰ ਕਿਸ ਤਰਹਿ ਰਹਿ ਹੋਏ ਹੈਨ ਤਾਂ
ਉਸ ਝੂਠੇ ਕਹਿਆ ਕਿ ਮੈਨੂੰ ਰਬ ਪੈਰ ਸਹੁ ਸੁਹਾਗਨ ਫਕੀਰ ਨੇ ਦਿਤੇ ਹਨ
ਤਾਂ ਉਸ ਝੂਠੇ ਫਕੀਰ ਨੇ ਪੁਛਿਆ ਕਿ ਭਾਈ ਉਹ ਕਿਥੇ ਹੈ ਜਿਸ ਨੇ ਤੈਨੂੰ ਰਬ ਪੈਰ
ਦਿਤੇ ਹਨ ਤਾਂ ਉਸ ਝੂਠੇ ਨੇ ਕਹਿਆ ਜੋ ਉਹ ਇਕ ਬੁਢੀ ਦੇ ਘਰ ਸਹਿਰ ਵਿ
ਚ ਬੈਠੇ ਹਨ ਸੋ ਉਸ ਦੇ ਦੀਦਾਰ ਕਰਨੇ ਤੇ ਮੇਰੇ ਰਬ ਪੈਰ ਰਹਿ ਹੋਏ ਹੈਨ ਤਾਂ
ਇਹ ਬਾਤ ਸੁਣ ਕੇ ਇਹ ਝੂਠਾ ਫਕੀਰ ਭੀ ਸ੍ਰੀ ਗੁਰੂ ਨਾਨਕ ਜੀ ਕੀ ਪੈਰੀਂ ਆ
ਇ ਪਾਇਆ ਅਰ ਕਹਿਆ ਹੇ ਗੁਰੂ ਜੀ ਮੈਂ ਭੁਲਾ ਹਾਂ ਤੇ ਮੈ ਤੁਹਾਨੂੰ ਜਾਣਿਆ
ਨਹੀ ਸੀ ਹੁਣ ਮੇਰਾ ਗੁਨਾਹ ਮੁਆਫ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿ
ਆ ਸੁਨ ਭਾਈ ਤੂੰ ਜਾਹੁ ਨਗਰ ਬਾਰ ਕੇ ਦੇ ਅੰਦਰ ਜਾਨਿਆਂ ਕਰ ਤੇ ਸਭਨਾਂ ਦੀ
ਦਾਰ ਦਿਤਾ ਕਰ ਅਰ ਅਗਲੇ ਕਾ ਦੀਦਾਰ ਭੀ ਕੀਤਾ ਕਰ ਤਾਂ ਤੈਨੂੰ ਸਤੁ ਕਾਈ
ਦਾਰ ਹੋਵੇਗਾ ਅਰ ਜੋ ਤੂੰ ਸਭਨਾਂ ਵਿਚ ਇਕ ਸਹੁ ਨੂੰ ਜਾਣੇਗਾ ਅਤੇ ਪਰਮੇ
ਸਰ ਕੀ ਬੰਦਗੀ ਕਰੇਂਗਾ ਤਾਂ ਤੂੰ ਸਹੁ ਨੂੰ ਮਿਲੇਗਾ ਤਾਂ ਇਹ ਸਹੁ ਸੁਹਾਗਣ ਫ
ਕੀਰ ਸ੍ਰੀ ਗੁਰੂ ਜੀ ਪਾਸੋਂ ਖੁਸੀ ਲੈਕਰ ਉਸੀ ਟਿਕਾਣੇ ਆਇ ਬੈਠਾ ਅਤੇ ਇਹ
ਸੁਣਾਂਦਾ ਫਿਰੇ ਜੋ ਮੈਨੂੰ ਸਹੁ ਸੁਹਾਗਣ ਨੇ ਚੰਗਾ ਕੀਤਾ ਹੈ ਤਾਂ ਫੇਰ ਸਭ
ਲੋਕ ਸਹੁ ਸੁਹਾਗਣ ਦੀ ਉਸਤਤ ਕਰਨ ਲਗੇ ਤੇ ਫੇਰ ਉਸ ਦੇ ਮੇਲਾ ਲਗਾਇ
ਵਨ ਤੇ ਸ੍ਰੀ ਗੁਰੂ ਜੀ ਕੀ ਮੇਹਰ ਕਾ ਸਦਕਾ ਫਿਰ ਉਸੀ ਤਰਹਿ ਨਜਰਾਨਿਆ
ਚੜ੍ਹਨਿਆਂ ਮਤੇ ਲਗੀਆਂ ਆਵਨ ਤੇ ਨਗਾਰੇ ਨੌਬਤਾਂ ਲਗੀਆਂ ਵਜਨ
ਅਤੇ ਇਹ ਸਹੁ ਸੁਹਾਗਣ ਸ੍ਰੀ ਗੁਰੂ ਨਾਨਕ ਜੀ ਕਾ ਮੁਰੀਦ ਹੋਇਆ ਅਤੇ ਉ
ਤੇ ਜੋ ਘੁੰਘਰੂ ਅਤੇ ਮੌਲੀ ਦੇ ਆਦਿ ਰਖਦੇ ਹਨ ਸੋ ਉਸ ਸਹੁ ਸੁਹਾਗਣ ਦੇ ਮੁ
ਰੀਦ ਪੈਂਗੇ ਹਨ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਓਥੇ ਇਕ ਸਲੋਕ ਕਹਿਆ
॥ ਸਲੋਕ ਮਹਲਾ ੧ ॥ ਗੁਰੂ ਪਭੁ ਵਹਿਤਾ ਵਾਹਿ ਗਾਵਿ ਤੁਪਭ

ਦੈ ਜਲ ਨਾਵਹਿ ਜਾਂ ਤੂੰ ਪ੍ਰਭ ਭਾਵਹਿ ਤਾਂ ਕਰਹਿ ਬਿਭੂਤਾ ਸਿੰਙੀ ਨਾਦ ਵਜਾਵਹਿ॥ ਜਾਂ ਤੂੰ ਪ੍ਰਭ ਭਾਵਹਿ ਤਾਂ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ਜੇ ਤੂੰ ਪ੍ਰਭ ਭਾਵਹਿ ਤਾ ਹੋਵਹਿ ਰਾਜੇ ਰਸ ਕਸ ਬਹੁਤ ਕਮਾਵਹਿ ਜਾਂ ਤੂੰ ਪ੍ਰਭ ਭਾਵਹਿ ਤਾਂ ਤੇਗ ਵਗਾਵਹਿ ਸਿਰ ਮੁੰਡੀ ਕਟ ਜਾਵਹਿ ਜਾਂ ਤੂੰ ਪ੍ਰਭ ਭਾਵੈਂ ਤਾਂ ਜਾਹਿ ਦਿਸੰਤਰ ਸੁਣ ਗਲਾਂ ਘਰ ਆਵਹਿ ਜਾਂ ਤੂੰ ਪ੍ਰਭ ਭਾਵਹਿ ਤਾਂ ਨਾਇ ਰਚਾਵਹਿ ਤੁਧ ਭਾਣੇ ਤੂੰ ਭਾਵਹਿ ਨਾਨਕ ਏਕ ਕਹੈ ਬੇਨੰਤੀ ਹੋਰ ਸਗਲੇ ਕੂੜ ਕਮਾਵਹਿ॥ ੧॥ ਏਹ ਸਲੋਕ ਕਹਿ ਕੇ ਗੁਰੂ ਨਾਨਕ ਜੀ ਚਿਤਬਿਰਤ ਲਾਇ ਰਹੇ॥ ਅਗੇ ਸਾਖੀ ਇਕ ਦੇਵ ਨਲ ਕੀ ਹੋਈ। ਤਾਂ ਸ੍ਰੀ ਗੁਰੂ ਨਾਨਕ ਜੀ ਇਕ ਹੋਰਸ ਨਗਰ ਗਏ ਉਸ ਕਾ ਨਾਮ ਹਾਰੂ ਪੁਰ ਥਾ ਤਾਂ ਸ੍ਰੀ ਗੁਰੂ ਜੀ ਭਾਈ ਬਾਲੇ ਅਤੇ ਮਰਦਾਨੇ ਨੂੰ ਸੰਗ ਲੇਕਰ ਉਪਦੇਸ ਕਰਤੇ ਹੂਏ ਗ੍ਰਾਮ ਕੇ ਬਾਹਰ ਬ੍ਰਿਛ ਕੇ ਹੇਠ ਜਾਇ ਬੈਠੇ ਤਿਸ ਗ੍ਰਾਮ ਕੇ ਦੇਵ ਅਗਨ ਲਗ ਜਾਂਦਾ ਸੀ ਅਰ ਉਨਾ ਲੋਕਾਂ ਨੂੰ ਨਿਤ ਨਵੇਂ ਘਰ ਬਣਾਉਣੇ ਪੈਂਦੇ ਸਨ ਅਤੇ ਸ੍ਰੀ ਗੁਰੂ ਜੀ ਉਸ ਨਗਰ ਦੇ ਬਾਹਰ ਜਾਇ ਬੈਠੇ ਤਾਂ ਸਭ ਜਣੇ ਕਰ ਉਸ ਨਗਰੀ ਦੇ ਲੋਕ ਸ੍ਰੀ ਗੁਰੂ ਜੀ ਦੇ ਪਾਸ ਆਏ ਅਰ ਬੜੀ ਭਾਉ ਭਗਤ ਨਾਲ ਸ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਅਤੇ ਫਿਰ ਉਨਾ ਨੇ ਭੋਜਨ ਵਸਤੇ ਅਨਿਸ਼ੀਆਂ ਦਾਤੇ ਬਹੁ ਬੇਨਤੀ ਕਰਕੇ ਤਿਨਾ ਨੇ ਅਰਜ਼ ਕੀਤੀ ਸੋ ਤਿਨਾ ਦੀ ਬੇਨਤੀ ਸੁਨ ਕਰ ਸ੍ਰੀ ਗੁਰੂ ਜੀ ਕ੍ਰਿਪਾ ਕਰਤੇ ਭਏ ਜੋ ਨੇ ਬਡੇ ਕ੍ਰਿਪਾ ਕੇ ਸਮੁੰਦ੍ਰ ਹਨ ਤਾਂ ਸ੍ਰੀ ਗੁਰੂ ਨਾਨਕ ਜੀ ਕਿਤਨੇ ਦਿਨ ਉਥੇ ਰਹੇ ਜੋ ਸਰਬ ਲੋਕਾਂ ਦੀ ਕਾਲਿਆਨ ਦੇਖਕਦਾ ਹੈਨ ਅਰ ਜਿਉਂ ਕੇ ਰਿਖੀ ਰਿਖੀਸਰਾਂ ਕੇ ਸਭ ਕੇ ਸੁਖਦਾਈ ਹੈਂ ਅਰ ਜਿਨਾ ਦੇ ਦਰਸਨ ਕੀਏ ਤੇ ਸਭ ਪਾਪ ਦੂਰ ਹੋਤੇ ਹੈ ਸੋ ਜਬ ਕਿਤਨੇ ਕੁ ਦਿਨ ਬੈਠਿਆਂ ਗੁਜ਼ਰ ਗਏ ਅਰ ਸਭ ਪੁਰ ਕੇ ਲੋਕ ਬਡੀ ਭਾਵਨਾ ਨਾਲ ਸੇਵ ਕਰਤੇ ਹੈ ਅਰ ਸ੍ਰੀ ਗੁਰੂ ਨਾਨਕ ਜੀ ਕੀ ਪ੍ਰੀਤ ਕਰਤੇ ਹੈ ਸੋ ਜਾਂ ਜਬ ਛੇਵਾਂ ਦਿਨ ਆਇਆ ਤਾਂ ਸਭ ਲੋਕ ਇਕਠੇ ਹੋਇ ਕਰ ਗੁਰੂ ਜੀ ਪਾਸ ਆਏ ਅਰ ਕਹਿਣੇ ਲਾਗੇ ਹੇ ਮਹਾਰਾਜ ਇਥੇ ਅਚਾਨਕ ਅੱਗ ਲੱਗ ਜਾਂਦੀ ਹੈ ਇਸ ਵਾਸਤੇ ਅਉਨਾ ਘਰਾਂ ਨੂੰ ਛਡ ਕੇ ਚਲੇ ਜਾਂਦੇ ਹਾਂ ਅਰ ਇਹ ਘਰਾਂ ਦੇ ਅਸਬਾਬ ਛੱਡ

ਕੇ ਅਸੀ ਦੂਰ ਜਾਂਦੇ ਹਾਂ ਤੋਰ ਅਸਾਨੂੰ ਕਿਸੇ ਦਾ ਡਰ ਭੀ ਨਹੀ ਪਰ ਅਗ
ਨ ਦੇਵਤਾ ਕਰਕੇ ਅਸੀਂ ਪਰਵਾਰ ਸਮੇਤ ਨਿਕਲ ਜਾਂਦੇ ਹਾਂ ਜੇਠੇ ਮਹੀ
ਨੇ ਪਿਛੋਂ ਇਕ ਦੇਵ ਅਗਨ ਲਾਇ ਕਰ ਸਾੜ ਜਾਂਦਾ ਹੈ ਸੋ ਅਸੀਂ ਇਸ ਵ
ਸਤੇ ਇਥੋਂ ਚਲੇ ਜਾਂਦੇ ਹਾਂ ਅਰ ਹੋਰ ਅਸਥਾਨ ਉਜਾੜ ਵਿਚ ਆਵਦੇ ਹਾਂ
ਅਤੇ ਫੇਰ ਆਪਣੇ ਘਰ ਬਨਾਇ ਕਰ ਰਹਿੰਦੇ ਹਾਂ ਇਸ ਵਾਸਤੇ ਆਪ
ਸਾਡੇ ਨਾਲ ਹੀ ਚਲੀਏ ਆਪ ਕੀ ਸੇਵ ਕਰਾਂਗੇ ਆਪ ਪੂਰਨ ਸੰਤ ਹੋ
ਜਿਸ ਤਰਹ ਆਪ ਦੀ ਰਜਾਇ ਹੈ ਸੋ ਹੀ ਕਰੀਏ ਆਪ ਪਰਉਪਕ
ਰੀ ਹੋ ਸੋ ਇਹ ਬਾਤ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਕ੍ਰਿਪਾ ਕੇ ਸਮੁਦ੍ਰ
ਕਹਿਤ ਭਏ ਭਾਈ ਤੁਸੀਂ ਗੁਰੂ ਕੇ ਸਿਖ ਹੋਵੋ ਤਾਂ ਫੇਰ ਤੁਸਾਡੇ ਘਰ ਨ
ਹੀਂ ਸੜਨਗੇ ਅਰ ਜੇ ਸਤਨਾਮ ਕਾ ਸਿਮਰਨ ਕਰਹੁਗੇ ਤਾਂ ਤੁਸਾਡੇ ਸਭ
ਡਰ ਭੀ ਦੂਰ ਹੋ ਜਾਵਨਗੇ ਅਰ ਮਨ ਬਾਂਛਤ ਸੁਖ ਪਾਵਹੁਗੇ ਅਰ ਸੰਤ
ਸੰਤੋਖ ਵਿਚ ਆਪਣੇ ਘਰਾਂ ਮੈਂ ਬਸਤੇ ਰਹੋਗੇ ਅਤੇ ਅਜ ਤੋਂ ਲੈਕੇ ਅ
ਗੇ ਅੱਗ ਨਹੀਂ ਲਗੇਗੀ ਪਰ ਇਥੇ ਇਕ ਧਰਮ ਸਾਲ ਬਣੀ ਮੰਦਰ
ਬਨਾਵੋ ਅਰ ਸੰਤੋਂ ਕੀ ਅਰ ਆਏ ਅਤਿਥੀ ਕੀ ਸੇਵਾ ਨਿਤ ਨਾਲ ਕ
ਰਿਆ ਕਰੋ ਤਾਂ ਉਨ੍ਹਾਂ ਲੋਕਾਂ ਨੇ ਕਹਿਆ ਬਹੁਤ ਭਲਾ ਅਰ ਹੇ ਗੁਰੂ ਜੀ ਹ
ਮ ਆਪ ਕੇ ਸਿਖ ਹੋਵਾਂਗੇ ਤਾਂ ਉਹ ਲੋਕ ਸਭ ਇਕਤ੍ਰ ਹੋਇ ਕਰ ਸਿਖ
ਹੋਏ ਅਰ ਦੂਸਰੇ ਗ੍ਰਾਮ ਕੇ ਭੀ ਨਹੀਂ ਗਏ ਉਥੇ ਹੀ ਰਹੇ ਸੋ ਜਦੋਂ ਉਹ ਦਿ
ਨ ਆਇਆ ਜਿਸ ਦਿਨ ਅਗ ਲਗਾਈ ਹੁੰਦੀ ਸੀ ਤਾਂ ਉਸ ਦਿਨ ਇ
ਸਤ੍ਰੀਆਂ ਅਤੇ ਪੁਰਖ ਅਰ ਲੜਕੇ ਬਾਲੇ ਸਭ ਪਰਵਾਰ ਗੁਰੂ ਜੀ
ਦੇ ਪਾਸ ਆਇਆ ਅਤੇ ਕਹਿਓਨੇ ਹੇ ਗਰੀਬ ਨਿਵਾਜ ਅਜ ਇਥੇ ਅ
ਗ ਲਗਨੀ ਹੈ ਸਾਨੂੰ ਕਿਆ ਹੁਕਮ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਭਾਈ
ਸਭ ਇਕਤ੍ਰ ਹੋਇ ਕਰ ਸਤਨਾਮ ਪਰਮੇਸਰ ਕਾ ਜਾਪ ਜਪਹੁ ਤਾਂ ਲੋਕ
ਨੇ ਆਪਣੇ ਘਰਾਂ ਥੀ ਕੋਈ ਵਸਤ ਨਹੀਂ ਕਢੀ ਇਕਤ੍ਰ ਹੋਇ ਕਰ ਸਭ
ਲੋਕ ਡਰਦੇ ਮਾਰੇ ਗੁਰੂ ਨਾਨਕ ਜੀ ਦੇ ਪਾਸ ਆਇ ਬੈਠੇ ਜਾਂ ਅਗ ਲਗਣੇ

ਦਾ ਵੇਲਾ ਹੋਇਆ ਤਾਂ ਉਨਾ ਲੋਕਾਂ ਨੇ ਦੇਖਿਆ ਜੋ ਇਕ ਦੇਉ ਹੈ ਅਰ ਬੜਾ
ਬਿਕਰਾਲ ਸਰੂਪ ਹੈ ਅਰ ਅਸਮਾਨ ਦੇ ਨਾਲ ਉਸ ਦਾ ਸਿਰ ਹੈ ਅਰ
ਪੈਰ ਉਸ ਦੇ ਜਮੀਨ ਵਿਚ ਨਜਰ ਆਵਦੇ ਹੈਨ ਤੇ ਕਾਲਾ ਰੰਗ ਬੜਾ ਭੈਆ
ਨਕ ਹੈ ਅਰ ਲਾਲ ਲੋਹੇ ਦੀ ਨਿਆਈ ਅਖੀਆਂ ਹੈਨ ਅਰ ਬੜਾ ਗੁਸੇ
ਦਾ ਭਰਿਆ ਹੋਇਆ ਹੈ ਤੇ ਉਨਾ ਲੋਕਾਂ ਦੀ ਤਰਫ ਆਵਦਾ ਹੈ ਅਤੇ ਏਹ
ਕਹਿੰਦਾ ਹੈ ਕਿ ਅਗੇ ਤਾਂ ਮੇਰੇ ਡਰ ਕਰਕੇ ਇਹ ਲੋਕ ਨਿਕਲਨਦੇ ਹੈਸਨ
ਤੇ ਮੈਂ ਇਨਾ ਦੇ ਘਰਾਂ ਨੂੰ ਸਾੜਦਾ ਸਾ ਅਰ ਹੁਣ ਇਨਾਂ ਨੇ ਮੇਰਾ ਡਰ ਛਡ ਦਿ
ਤਾ ਹੈ ਅਤੇ ਏਹ ਇਥੇ ਹੀ ਬੈਠੇ ਹੈਨ ਤਾਂ ਤੇ ਅਬ ਮੈਂ ਇਨਾਂ ਨੂੰ ਸਾੜਾਂਗਾ ਸੋ
ਜਦ ਲੋਕਾਂ ਨੇ ਦੇਵ ਆਵਦਾ ਦੇਖਿਆ ਤਾਂ ਸਭਨਾ ਲੋਕਾਂ ਦੇ ਮੂੰਹ ਪੀਲੇ ਹੋਇ
ਗਏ ਅਤੇ ਥਰ ਥਰ ਪਏ ਕੰਬਦੇ ਹੈਨ ਅਰ ਹੋਰ ਉਨਾਂ ਨੂੰ ਕੁਛ ਸੁਝਦਾ ਨਹੀ
ਏਹੋ ਕਹਿੰਦੇ ਹੈਨ ਹੁਣ ਮੋਏ ਕੇ ਹੁਣ ਮੋਏ ਅਤੇ ਓਹ ਦੇਵ ਆਪਣੇ ਦੰਦਾਂ ਦੇ
ਵਿਚੋਂ ਹੋਠਾਂ ਨੂੰ ਚਬਾਉਂਦਾ ਹੈ ਤੇ ਜੀਭ ਨੂੰ ਸਵਾਰਦਾ ਹੈ ਤੇ ਮੁਖ ਦੇ ਵਿਚ ਬਲਦੀ
ਅਗ ਲਈ ਆਵਦਾ ਹੈ ਮਾਨੋ ਸਭਨਾ ਦਾ ਕਾਲ ਹੈ ਅਤੇ ਲੋਕ ਕਹਿੰਦੇ ਹੈਨ ਹੇ
ਗੁਰੂ ਜੀ ਅਗੇ ਭਜ ਜਾਂਦੇ ਸਾਂ ਤਾਂ ਬਚ ਜਾਂਦੇ ਸਾਂ ਤੇ ਹੁਣ ਭਜ ਕੇ ਜਾਣਦੀ ਥਉਂ
ਕੋਈ ਨਹੀ ਤਾਂ ਤੇ ਹੇ ਸੰਤ ਜੀ ਅਬ ਕਿਰਪਾ ਕਰੋ ਅਰ ਅਸਾਡੀ ਰਖਿਆ ਕ
ਰੋ ਤਾਂ ਗੁਰੂ ਨਾਨਕ ਜੀ ਨੇ ਦੇਖਿਆ ਜੋ ਨਰ ਨਾਰੀ ਸਭ ਡਰਦੇ ਮਾਰੇ ਅਧੀਰ
ਜੋ ਹੋਇ ਰਹੇ ਹਨ ਅਤੇ ਕੰਬਦੇ ਹੈਨ ਸੋ ਲੋਕਾਂ ਨੂੰ ਦੁਖੀ ਦੇਖ ਕੇ ਉਸ ਦੇਉ ਦੀ
ਤਰਫ ਦੇਖਿਆ ਜਾਂ ਗੁਰੂ ਜੀ ਕੀ ਦ੍ਰਿਸਟ ਉਸ ਦੇਵ ਤੇ ਪੜੀ ਤਾਂ ਉਹ ਦੇਵ ਮੂ
ਰਛਾ ਹੋਇ ਕਰ ਡਿਗ ਪਾਇਆ ਜਿਸ ਤਰਹਿ ਵਿਰੋਲੇ ਵਿਚੋਂ ਪੱਤਾ ਡਿਗ ਪੈਂਦਾ
ਹੈ ਅਰ ਜਿਸ ਤਰਹਿ ਪੁਰਾਣਾ ਬਿਰਛ ਪਵਨ ਦੇ ਬੇਗ ਨਾਲ ਡਿਗ ਪੈਂਦਾ ਹੈ
ਔਰ ਐਸਾ ਡਿਗਿਆ ਜੋ ਕੁਛ ਸੁਧ ਨਾ ਰਹੀ ਓਸ ਤੇ ਗੁਰੂ ਨਾਨਕ ਜੀ ਸਭਨ
ਉਪਰ ਕਿਰਪਾ ਕਰਨੇ ਵਾਲੇ ਹੈਨ ਅਤੇ ਤ੍ਰਿਲੋਕੀ ਕੇ ਸੁਖ ਦਾਇਕ ਹੈਨ ਸੋ
ਉਸ ਦੇਵ ਨੂੰ ਡਿਗਦਿਆਂ ਦੇਖ ਕਰ ਮਹਾਰਾਜ ਜੀ ਨੂੰ ਦਇਆ ਆਈ ਅਰ
ਜਿਸ ਵੇਲੇ ਉਹ ਦੇਵ ਡਿਗਿਆ ਹੈ ਸੀ ਤਾਂ ਉਸ ਵਕਤ ਉਸ ਦਾ ਸਿਰ ਗੁਰੂ ਜੀ

ਕੇ ਚਰਨਾ ਪਾਸ ਗਿਰਿਆ ਸੀ ਤਾਂ ਗੁਰੂ ਨਾਨਕ ਜੀ ਨੇ ਉਸ ਦੇ ਸਿਰ ਨੂੰ ਆਪ
ਣੇ ਚਰਣ ਛੁਹਾਇਆ ਜੋ ਹਨ ਚਰਨ ਮਹਾਰਾਜ ਜੀ ਕੇ ਸਭ ਸਿਖਾਂ ਸੰਤਾ
ਕੇ ਸੁਖਦਾਈ ਹੈ ਸੋ ਜਿਸ ਵੇਲੇ ਉਸ ਦੇਵ ਦੇ ਸਿਰ ਨੂੰ ਸ੍ਰੀ ਗੁਰੂ ਜੀ ਕਾ ਚਰਨ
ਛੁਹਿਆ ਤਾਂ ਉਸ ਦੇਵ ਦੀ ਮੂਰਛਾ ਖੁਲ ਗਈ ਤੇ ਸੁਚੇਤ ਹੋਇ ਗਇਆ ਤੇ
ਉਠ ਕਰ ਸ੍ਰੀ ਗੁਰੂ ਜੀ ਦੇ ਚਰਨੀ ਆਇ ਲਗਾ ਅਰ ਜਿਸ ਤਰਹ ਸੋਏ
ਪੁਰਸ਼ ਨੂੰ ਸੰਜੀਵਨੀ ਹੱਥ ਆਵੈ ਤਾਂ ਚੇਤੰਨ ਹੋਇ ਜਾਂਦਾ ਹੈ ਇਸੇ ਤਰਹ ਗੁ
ਰੂ ਜੀ ਕੇ ਚਰਨਾਂ ਵਿਚ ਆਇ ਆਪਣਾ ਸਿਰ ਰਖਿਆ ਅਰ ਗੁਰੂ ਜੀ ਕਾ
ਤੇਜ ਪ੍ਰਤਾਪ ਦੇਖ ਕਰ ਬਹੁਤ ਦੀਨ ਹੋਇਆ ਅਤੇ ਕਹਿਣ ਲਗਾ ਹੇ ਪ੍ਰਭੁ
ਜੀ ਮੈਂ ਤੁਹਾਡੀ ਸਰਣ ਹਾਂ ਮੇਰੀ ਰਖਿਆ ਕਰੋ ਮੇਰਾ ਅਪਰਾਧ ਖਿਮਾ ਕ
ਰੋ ਕਿਓਂਕਿ ਤੁਸੀਂ ਪਰਮੇਸਰ ਹੋ ਅਰ ਤੁਮਾਰੇ ਮੈਂ ਤੇ ਪਰਮੇਸਰ ਮੈਂ ਭੇਦ ਕੁਛ
ਨਹੀਂ ਜੀ ਅਤੇ ਮੈਂ ਅਜਾਣ ਸੀ ਅਰ ਤੁਹਾਡੀ ਮਹਿਮਾ ਮੈਨੇ ਜਾਣੀ ਨਹੀਂ ਸੀ
ਪਰ ਆਪ ਮਹਾਂ ਪੁਰਖ ਹੋ ਅਰ ਸਰਬ ਗੁਣਾਂ ਕੀ ਖਾਣ ਹੋ ਅਰ ਮੈਂ ਇਨਾਂ ਲੋ
ਕਾਂ ਪਾਸੋਂ ਆਪਣੀ ਦੀਨ ਮਨਾਂਵਦਾ ਸੀ ਸੋ ਇਸ ਵਾਸਤੇ ਇਨਾਂ ਦੇ ਘਰਸ
ਨੂੰ ਜਾਂਦਾ ਸੀ ਪਰ ਹੁਣ ਮੈਂ ਭੁਲਾ ਹਾਂ ਜੋ ਤੁਹਾਡੇ ਉਦਿਆਂ ਏਹ ਕਰਮ ਕਮਾਨਾ
ਇਆਂ ਸਾਂ ਸੋ ਹੁਣ ਮੈਨੂੰ ਬਖਸੀਏ ਕਿਓਂ ਜੋ ਅਬ ਇਨ ਕੇ ਭੁਗਾਨ ਲਾਗੇ ਹੈਂ
ਜੋ ਤੁਸੀਂ ਮਹਾਂ ਪੁਰਖ ਇਥੇ ਆ ਪਹੁੰਚੇ ਹੋ ਸੋ ਹੁਣ ਸਭ ਕਾਂ ਕਾਲਿਆਣ ਕਰ
ਹੁ ਜੀ ਅਰ ਤੁਸੀਂ ਕ੍ਰਿਪਾ ਕੀ ਨਿਧ ਹੋ ਅਤੇ ਪਰਉਪਕਾਰੀ ਹੋ ਅਰ ਮੈ ਭੀ
ਆਪਕਾ ਦਾਸ ਹੈਂ ਅਤੇ ਜੋ ਆਗਿਆ ਕਰੋਗੇ ਸੋਈ ਮੈਂ ਕਰਾਂਗਾ ਸੋ ਅਬ
ਸਰਬ ਪ੍ਰਕਾਰ ਕਰ ਕਸਟ ਮੇਟੀਏ ਜੀ ॥ ਏਹ ਬਾਤ ਸੁਣ ਕਰ ਸ੍ਰੀ ਗੁਰੂ ਜੀ
ਦੀਨਾਂ ਕੇ ਦਾਇਆਲ ਸਰਬ ਪ੍ਰਤਿਪਾਲ ਬਾਣੀ ਬੋਲਤੇ ਭਏ ਕਿ ਉਸ
ਸਰਬ ਸਿਖਾਂ ਕੋ ਕਹਾ ਇਸ ਨਗਰ ਮੈਂ ਇਕ ਧਰਮਸਾਲਾ ਬਣੀ ਸੁੰਦਰ ਬ
ਣਵਾਓ ਸੋ ਤਹਾਂ ਕੀਰਤਨ ਹੋਇਆ ਕਰੇ ਅਰ ਨਿਤ ਹੀ ਸਤਨਾਮ ਕਾ ਸਿ
ਮਰਨ ਕਰਿਆ ਕਰੋ ਰਾਤ ਦਿਨ ਜੋ ਜਿਸ ਤੇ ਤੁਮਾਰੇ ਸਭ ਲੋਕਾਂ ਦੇ ਪਾਪ
ਦੂਰ ਹੋਇ ਜਾਵਨਗੇ ਅਤੇ ਉਸ ਦੇਵ ਕੋ ਕਹਿਆ ਕਿ ਤੇਰੀ ਕਲਿਆਣ

ਹੋਵੇਗੀ ਪਰੰਤੂ ਇਸ ਧਰਮਸਾਲ ਦਾ ਜਲ ਭਰਿਆ ਕਰ ਕਿਉਂਕਿ ਅਸੀਂ ਤੂੰ
ਬਖਸਿਆ ਹੈ ਜੋ ਆਪਣੇ ਸਿਰ ਪਰ ਰਖਕੇ ਇਨਾਂ ਸਿਖਾਂ ਕੀ ਧਰਮਸਾ
ਲ ਮੇਂ ਜਲ ਭਰ ਲਿਆਇਆ ਕਰ ਅਤੇ ਫੇਰ ਸ੍ਰੀ ਗੁਰੂ ਨਾਨਕ ਜੀ ਬਚਨ
ਕਰਤੇ ਹੈਂ ਕਿ ਹਰ ਏਕ ਧਰਮਸਾਲਾ ਮੇਂ ਜੋ ਕੋਈ ਮਾਨੁਖ ਸੇਵਾ ਕਰੈਗਾ
ਅਥਵਾ ਜਲ ਭਰੈਗਾ ਜਾਂ ਧਰਮਸਾਲਾ ਮੈਂ ਦੀਪਕ ਜਗਾਵੈਗਾ ਯਾ ਝਾੜੂ
ਸੂਹਣੀ ਕਰੈਗਾ ਉਸਕਾ ਮਨ ਨਿਰਮਲ ਹੋਵੇਗਾ ਅਰ ਪਾਪ ਦੂਰ ਹੋਵਨਗੇ
ਅਤੇ ਅੰਤ ਸਮੇ ਸਤਿਗਤਿ ਕਾ ਅਧਕਾਰੀ ਹੋਵੇਗਾ ਅਰ ਜੋ ਸਤਿਨਾਮ ਸਿ
ਮਰੇਗਾ ਜੋ ਸਰਬ ਸੁਖਾਂ ਕਾ ਅਧਕਾਰੀ ਹੋਵੇਗਾ ਏਹ ਬਚਨ ਜਗਤ ਗੁਰੂ
ਸ੍ਰੀ ਗੁਰੂ ਨਾਨਕ ਦੇਵ ਜੀ ਕੇ ਉਨਾਂ ਮੰਨ ਲੀਤੇ ਅਰ ਧਰਮਸਾਲਾ ਕੀ ਰਚਨਾ
ਰਚੀ ਅਤੇ ਸੰਤਾਂ ਦੀ ਸੇਵਾ ਲਗੀ ਹੋਵਣ ਅਤੇ ਉਸ ਦੇਵ ਨੂੰ ਗੁਰੂ ਜੀ ਨੇ
ਕਹਿਆ ਭਾਈ ਜੋ ਕੁਛ ਸੁਭ ਕਰਮ ਕਰੇਗਾ ਸੋਈ ਤੇਰੇ ਕੰਮ ਆਵੇਗਾ ਤਾਂ
ਦੇਵ ਮਥਾ ਟੇਕ ਕੇ ਚਲਦਾ ਰਹਿਆ ਅਰ ਓਹ ਸਾਰਾ ਦੇਸ ਗੁਰੂ ਜੀ ਕਾ ਸਿਖ
ਹੋਇਆ ਅਰ ਗੁਰੂ ਜੀ ਕੀ ਚਰਨੀ ਲਗੇ ਅਤੇ ਹੋਰ ਆਸ ਪਾਸ ਦੇ ਲੋਕ
ਗੁਰੂ ਜੀ ਕਾ ਨਾਮ ਸੁਣਕਰ ਆਵਨ ਅਤੇ ਭਗਤੀ ਦੀ ਰੀਤ ਸਿਖਣ ਅਰ
ਸਤਨਾਮ ਜਪਣੇ ਸੇ ਪਰਮਪਦ ਕੇ ਅਧਕਾਰੀ ਹੋਕਰ ਆਪਣੇ ਗਰਿ ਕੇ
ਜਾਵਨ ਅਰ ਸਿਖੀ ਕੀ ਰੀਤ ਸਾਰੇ ਦੇਸ ਮੇਂ ਵਿਦਤ ਹੋ ਗਈ ਅਰ ਲੋਕ ਲ
ਗੇ ਗੁਰੂ ਗੁਰੂ ਜਪਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਰਮਤੇ ਹੋਏ। ੧੫
ਅਗੇ ਸਾਖੀ ਆਜਿਤੇ ਨਾਲ ਹੋਈ ॥ ਤਾਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ
ਸਮੁੰਦ੍ਰ ਦੇ ਕਿਨਾਰੇ ਜਾਇ ਬੈਠੇ ਤਾਂ ਆਜਿਤੇ ਨੇ ਸੁਨਿਆਂ ਜੋ ਗੁਰੂ ਨਾਨਕ
ਜੀ ਫਲਾਨੀ ਜਗਾਹ ਆਏ ਹੈਨ ਤਾਂ ਆਜਿਤੇ ਨੂੰ ਦਰਸਨ ਕਰਨ ਦੀ ਬਹੁਤ ਸ
ਰਧਾ ਹੈਸੀ ਤੇ ਸ਼ਾਹ ਨੇ ਆਜਿਤੇ ਨੂੰ ਰੋਕ ਛਡਿਆ ਸੀ ਤਾਂ ਆਜਿਤੇ ਨੇ ਸ਼ਾਹ
ਨੂੰ ਕਹਿਆ ਕਿ ਮੈਂ ਆਪਣੇ ਗੁਰੂ ਜੀ ਨੂੰ ਮਿਲ ਆਵਾਂ ਤਾਂ ਉਸਨੇ ਆਜਿ
ਤੇ ਨੂੰ ਛੋੜ ਦਿਤਾ ਤਾਂ ਫਿਰ ਆਜਿਤਾ ਗੁਰੂ ਨਾਨਕ ਜੀ ਦੇ ਪਾਸ ਆਇਆ
ਅਤੇ ਆਇਕਰ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾਂ ਗੁਰੂ ਜੀ ਨੇ ਕਹਿਆ

ਅਜਿਤਿਆ ਸੁਖ ਹੈ ਤਾਂ ਅਜਿਤੇ ਆਖਿਆ ਗੁਰੂ ਜੀ ਤੇਰਾ ਸਦਕਾ ਸੁਖ ਹੈ ਜੀ ਸੋ ਜਾਂ ਕਿਤਨੇਕ ਦਿਨ ਗੁਜਰੇ ਤਾਂ ਅਜਿਤੇ ਦੇ ਮਨ ਵਿਚ ਆਈ ਕਿ ਮੈਂ ਭੀ ਵੇਂਗੀ ਇਸ ਫਕੀਰ ਨਾਲ ਇਤਨਾ ਚਿਰ ਰਹਿਆ ਹਾਂ ਅਤੇ ਭੀ ਵੇਂਗੀ ਮੈਂ ਇਸ ਦੀ ਖਿਦਮਤ ਕੀਤੀ ਹੈ ਇਕ ਸੌ ਰੁਪਯਾ ਮੈਂ ਸਾਹੁ ਦਾ ਦੇਣਾ ਹੈ ਅਤੇ ਓਸਨੇ ਮੇਰੇ ਬਾਲਿਆਂ ਨੂੰ ਅਰ ਕੋੜਮਾਂ ਮੇਰਾ ਪਕੜ ਰਖਿਆ ਹੈ ਸ ਅਤੇ ਮੈਂ ਫਕੀਰ ਦੇ ਪਾਸ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਅਜਿਤੇ ਦੇ ਮਨ ਦੀ ਜਾਣ ਕੇ ਆਖਿਆ ਹੇ ਅਜਿਤਿਆ ਗਿਣਤੀਆਂ ਵਿਚ ਕਿਓਂ ਪਾਇਆ ਹੈ ਅਰ ਬਹੁਤੁ ਕਾਹਤੋਂ ਕਿਓਂ ਕਰਦਾ ਹੈਂ ਅਰ ਕਿਆ ਤੇਰੀ ਖਬਰ ਹੈ ਅਤੇ ਅਜਿਤਿਆ ਤੇਰੇ ਅਤਮੇ ਕਿਆ ਫਿਰਤੀ ਹੈ ਤਾਂ ਫੇਰ ਅਜਿਤੇ ਨੇ ਕਹਿਆ ਹੇ ਗੁਰੂ ਜੀ ਤੁਸੀਂ ਅੰਤਰ ਕੀ ਸਭ ਬੁਝ ਜਾਨਦੇ ਹੋ ਜੀ ਅਰ ਤੁਹਾਡੇ ਕੋਲੋਂ ਕਿਛ ਛਪਿਆ ਨਹੀ ਜੀ ਤਾਂ ਗੁਰੂ ਜੀ ਨੇ ਕਹਿਆ ਅਜਿਤਿਆ ਉਸ ਜਾਗਾ ਜਾਇਕਰ ਅਰ ਮਿਟੀ ਦੀ ਢੀਮ ਉਠਾਇ ਕਰ ਜਿਤਨੇ ਰੁਪਯਾ ਦੀ ਤੈਨੂੰ ਲੋੜ ਹੈ ਉਤਨੇ ਰੁਪਯੇ ਲੈ ਆਵੀਂ ਤਾਂ ਅਜਿਤੇ ਕਹਿਆ ਭਲਾ ਗੁਰੂ ਜੀ ਤਾਂ ਫਿਰ ਅਜਿਤੇ ਨੇ ਤਿਵੇਂ ਹੀ ਕੀਤਾ ਪਰ ਜਿਸ ਵੇਲੇ ਉਥੇ ਜਾਇਕਰ ਢੀਮ ਮਿਟੀ ਦੀ ਉਠਾਈ ਤਾਂ ਰੁਪਏ ਦੇਖਕੇ ਲੋਭ ਕੀਤਾ ਜੋ ਬਹੁਤ ਸਾਰੇ ਰੁਪਯੇ ਲੈਕੇ ਗੁਰੂ ਨਾਨਕ ਜੀ ਦੇ ਪਾਸ ਆਇਆ ਤਾਂ ਗੁਰੂ ਜੀ ਨੇ ਕਹਿਆ ਅਜਿਤਿਆ ਰੁਪਏ ਲੀਤੇ ਹੈਨੀ ਤਾਂ ਅਜਿਤੇ ਨੇ ਕਹਿਆ ਔਹੋ ਗੁਰੂ ਜੀ ਮੈਂ ਰੁਪਯੇ ਲੈ ਆਂਦੇ ਹੈਨ ਤਾਂ ਫਿਰ ਗੁਰੂ ਨਾਨਕ ਜੀ ਨੇ ਕਹਿਆ ਅਜਿਤਿਆ ਰੁਪਯੇ ਗਿਣਕੇ ਪਲੇ ਬੰਨ ਲੈ ਤਾਂ ਅਜਿਤੇ ਕਹਿਆ ਭਲਾ ਗੁਰੂ ਜੀ ਤਾਂ ਫਿਰ ਅਜਿਤੇ ਨੇ ਰੁਪਯੇ ਗਿਣੇ ਤਾਂ ਸਗਵਾਂ ਦੋ ਰੁਪਯੇ ਘਟ ਗਏ ਤਾਂ ਅਜਿਤਾ ਹੈਰਾਨ ਹੋਇ ਗਇਆ ਅਤੇ ਕਹਿਓਸੁ ਮੈਂ ਤਾਂ ਸਗੋਂ ਦੇ ਬਹੁਤ ਰੁਪਏ ਲੀਤੇ ਹੈਂ ਸਨ ਪਰ ਇਥੇ ਸਗੋਂ ਦੋ ਰੁਪਯੇ ਘਟ ਗਏ ਹੈਨ ਤਾਂ ਗੁਰੂ ਨਾਨਕ ਜੀ ਕਹਿਆ ਅਜਿਤਿਆ ਤੂੰ ਉਥੇ ਹੀ ਜਾਇਕਰ ਦੇਖ ਸੋ ਜਦ ਅਜਿਤੇ ਨੇ ਉਥੇ ਜਾਇਕਰ ਦੇਖਿਆ ਤਾਂ ਦੋਇ ਰੁਪਯੇ ਪਏ ਹੋਏ ਦੇਖੇ ਤਾਂ ਅਜਿਤੇ ਨੇ ਦੋਇ ਰੁਪਯੇ ਲੈਕੇ ਗੁਰੂ ਨਾਨਕ ਜੀ ਅਗੇ ਮਥਾ ਆਇ ਟੇਕਿਆ ਅਰ

ਲਗਾ ਸ੍ਰੀ ਗੁਰੂ ਜੀ ਕੀਉ ਜਤਤੀ ਕਰਨਾ ॥ ॥ਅਗੇ ਸਾਖੀ ਹੋਰ ਦੇਸ ਕੀ
ਚਲੀ ॥ਗੁਰੂ ਜੀ ਜਾਂਦੇ ਜਾਂਦੇ ਇਕ ਸਹਰ ਦੇਸ ਵਿਚ ਜਾਇ ਬੈਠੇ ਤਾਂ ਉਥੋਂ
ਦਿਆ ਲੋਕਾਂ ਨੇ ਮਰਦਾਨੇ ਨੂੰ ਅੰਨ ਕੋਰਾ ਹੀ ਦਿਤਾ ਅਤੇ ਪਾਣੀ ਅਰ ਅੰਗੀਠੇ
ਨੇ ਵਸਤੂ ਮਨਾਂ ਕਰ ਛਡੀਆ ਤਾਂ ਮਰਦਾਨੇ ਸਾਰੇ ਸਹਿਰ ਵਿਚ ਫਿਰਿਆ
ਪਰ ਅਗ ਅਤੇ ਪਾਣੀ ਕੋਈ ਦੇਵੈ ਨਾਹੀ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਭਾਈ
ਬਾਲਾ ਤੇ ਮਰਦਾਨਾਂ ਓਥੋਂ ਉਠ ਕੇ ਹੋਰ ਥਾਇ ਜਾਇ ਬੈਠੇ ਤਉ ਗੁਰੂ ਜੀ ਨੇ ਬ
ਚਨ ਕੀਤਾ ਮਰਦਾਨਿਆਂ ਤੂੰ ਇਥੋਂ ਪੰਥਰ ਚੁੱਕ ਤਾਂ ਮਰਦਾਨੇ ਨੇ ਉਥੋਂ ਪਥਰ
ਚੁਕਿਆ ਸੋ ਉਸ ਪਥਰ ਦੇ ਹੇਠੋਂ ਕੁਦਰਤ ਦਾ ਤਲਾ ਨਿਕਲਿਆ ਜਲ ਦਾ ਭ
ਰਿਆ ਹੋਇਆ ਤਾਂ ਬਚਨ ਹੋਇਆ ਮਰਦਾਨਿਆਂ ਤੂੰ ਇਸ ਕੁੰਡ ਦੇ ਵਿਚ ਰੋ
ਟੀਆਂ ਘੜ ਕੇ ਪਾਇਦੇ ਅਤੇ ਹੋਰ ਅਨਾਜ ਕਪੜੇ ਵਿਚ ਬੰਨ੍ਹ ਕੇ ਪਾਇ ਦੇਹ
ਪਰ ਵਾਹਿਗੁਰੂ ਆਖਕੇ ਤਾ ਮਰਦਾਨੇ ਕਹਿਆ ਸਤ ਬਚਨ ਸੋ ਵਾਹਿਗੁਰੂ
ਆਖਕੇ ਉਸ ਕੁੰਡ ਵਿਚ ਰੋਟੀਆਂ ਘੜਕੇ ਪਾਇ ਦਿਤੀਆਂ ਅਤੇ ਹੋਰ ਅਨਾਜ
ਕਪੜੇ ਵਿਚ ਬੰਨ੍ਹ ਕੇ ਉਸ ਜਲ ਦੇ ਕੁੰਡ ਵਿਚ ਪਾਇ ਦਿਤਾ ਤਾ ਸਭ ਕੁਛ ਪਾਣੀ ਦੇ
ਨਾਲ ਸਾਰਾ ਅੰਨ ਪਾਣੀ ਵਿਚ ਡੁਬ ਗਿਆ ਤਾਂ ਮਰਦਾਨੇ ਨੇ ਆਖਿਆ ਹੇ
ਗੁਰੂ ਜੀ ਅਨਾਜ ਤਾਂ ਅਸਾਡਾ ਏਵੇਂ ਹੀ ਗਇਆ ਤਾਂ ਗੁਰੂ ਜੀ ਨੇ ਬਚਨ ਕੀ
ਤਾ ਮਰਦਾਨਿਆ ਤੂੰ ਵਾਹਿਗੁਰੂ ਆਖ ਕੇ ਕਹੁ ਹੇ ਸਚੇ ਪਾਤਸਾਹ ਏਹ ਅਨਾ
ਜ ਨਿਕਲੈ ਤਾਂ ਮੈ ਇਕ ਰੋਟੀ ਤੇਰੇ ਨਮਿਤ ਦੇਵਾਂ ਗਾ ਜੀ ਤਾਂ ਮਰਦਾਨੇ ਕਹਿ
ਆ ਹੇ ਗਰੀਬ ਨਿਵਾਜ ਜੀ ਇਕ ਰੋਟੀ ਮੈਂ ਤੇਰੇ ਨਮਿਤ ਦਿਤੀ ਸੀ ਏਹ ਅਨਾ
ਜ ਅਸਾਡਾ ਬਾਹਰ ਨਿਕਲੇ ਜੀ ਤਾਂ ਭਾਈ ਮਰਦਾਨੇ ਦੇ ਇਤਨੇ ਆਖਣੇ ਦੇ
ਨਾਲ ਤੁਰਤ ਹੀ ਓਹ ਰੋਟੀਆਂ ਪਕ ਕੇ ਬਾਹਰ ਨਿਕਲ ਆਈਆਂ ਅਤੇ ਹੋ
ਰ ਅਨਾਜ ਭੀ ਰਿਝ ਕੇ ਬਾਹਰ ਨਿਕਲ ਆਇਆ ਤਾਂ ਗੁਰੂ ਨਾਨਕ ਜੀ ਆ
ਖਿਆ ਸੁਣ ਮਰਦਾਨਿਆ ਜੋ ਕੋਈ ਮਾਨੁਖ ਸ੍ਰੀ ਪਰਮੇਸਰ ਜੀ ਕੇ ਅ
ਰਥ ਕਰ ਦਿੰਦਾ ਹੈ ਸੋ ਏਸੇ ਤਰਹ ਡੁਬਿਆ ਹੋਇਆ ਤਰ ਆਉਂਦਾ ਹੈ
ਤਾ ਮਰਦਾਨਾ ਗੁਰੂ ਜੀ ਦੀ ਪੈਰੀਂ ਆਇ ਪਇਆ ਫੇਰ ਉਸ ਸਾਰੇ ਦੇਸ ਨੇ

ਇਹ ਕੌਤਕ ਦੇਖਿਆ ਅਤੇ ਬੜੇ ਹੈਰਾਨ ਹੋਇ ਗਏ ਲੋਕ ਅਤੇ ਆਪਸ ਵਿਚ ਆਖਣ ਲਗੇ ਹੇ ਸ੍ਰੀ ਪਰਮੇਸਰ ਜੀ ਇਸ ਫਕੀਰ ਨੇ ਤਾਂ ਪਾਣੀ ਵਿਚੋ ਰੋਟੀਆਂ ਪਕਾਇ ਲੀਤੀਆਂ ਹੈਨ ਦੇਖੋ ਭਾਈ ਅਸਾਂ ਇਸ ਨੂੰ ਅੰਗਤੇ ਪਾਣੀ ਭੀ ਨਹੀ ਸੀ ਦਿਤਾ ਪਰ ਇਸ ਨੇ ਕੁਦਰਤ ਨਾਲ ਪਾਣੀ ਭੀ ਕਢ ਲਿਆ ਹੈ ਅਤੇ ਫਿਰ ਅੰਨ ਭੀ ਪਕਾਇ ਖਾਇਆ ਹੈ ਸ ਤਾਂ ਤੇ ਏਹ ਤਾਂ ਕੋਈ ਬੜਾ ਮਹਾਂ ਪੁਰਖ ਹੈ ਅਰ ਬਲਵਾਨ ਸਾਧ ਹੈ ਤਾਂ ਫਿਰ ਉਸ ਦੇਸ ਦੇ ਰਾਜੇ ਨੇ ਸੁਣਿਆਂ ਜੋ ਆਪਣੇ ਵਜੀਰਾਂ ਨੂੰ ਅਤੇ ਆਪਣੀ ਪਰਜਾ ਨੂੰ ਨਾਲ ਲੈਕਰ ਗੁਰੂ ਜੀ ਕੀ ਚਰਨੀ ਆਇ ਲਗਾ ਅਤੇ ਹਥ ਜੋੜ ਕੇ ਅਰਦਾਸ ਕੀਤੀਓਸ ਹੇ ਮਹਾਂ ਪੁਰਖ ਜੀ ਸਾਨੂੰ ਬਖਸੀਏ ਜੀ ਜੋ ਸਾਥੋਂ ਬੜੀ ਬੇਅਦਬੀ ਹੋਈ ਹੈ ਅਤੇ ਤੁਸੀਂ ਸੰਤ ਪਰਉਪਕਾਰੀ ਹੋ ਅਤੇ ਦਇਆਲਤਾ ਵਾਲੇ ਹੋ ਸੋ ਅਸਾਂ ਤੇ ਉਪਰ ਖਿਮਾ ਕਰੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਬਚਨ ਕੀਤਾ ਕਿ ਸੁਣੋ ਪਰਮੇਸਰ ਦੇ ਲੋਕਹੁ ॥ ।ਵਾਸਦੇਵ ਸਰਬਤ੍ਰ ਮਹਿ ਊਨ ਨ ਕਤਹੂੰ ਠਾਇ॥ ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥੧॥ ਓਹ ਪਰਮੇਸਰ ਸਰਬ ਅਸਥਾਨਾਂ ਮੈਂ ਵਸਦਾ ਹੈ ਅਰ ਜਿਥੇ ਕਿਥੇ ਹਾਜਰ ਹਜੂਰ ਹੈ ਅਰ ਕੋਈ ਅਸਥਾਨ ਐਸਾ ਨਹੀ ਜਿਥੇ ਓਹ ਹੈ ਨਹੀ ਸਾਰੇ ਓਹ ਪਰਮੇਸਰ ਵਰਤਦਾ ਹੈ ਅਰ ਅੰਗ ਸੰਗ ਹੈ ਅਰ ਜਹਾਂ ਕਹਾਂ ਲੋਕ ਪਰਲੋਕ ਵਿਚ ਸਹਾਇਕ ਹੈਂ ਅਤੇ ਉਸ ਪਰਮੇਸ੍ਵਰ ਕੋਲੋਂ ਕੁਝ ਭੁਲਿਆ ਹੋਇਆ ਨਹੀਂ ਸੋ ਤੁਸੀ ਭੀ ਉਸ ਪਰਮੇਸ੍ਵਰ ਦਾ ਨਾਮ ਜਪਿਆ ਕਰੋ ਤਾਂ ਤੁਸਾਂ ਨੂੰ ਭੀ ਸੁਖ ਹੋਵੇਗਾ ਤਾਂ ਰਾਜਾ ਪਰਜਾ ਉਸ ਦੇਸ ਦੇ ਸਭੇ ਹੀ ਸ੍ਰੀ ਗੁਰੂ ਜੀ ਕੇ ਸਿਖ ਹੋਏ ਅਤੇ ਗੁਰੂ ਗੁਰੂ ਜਪਣ ਲਗੇ ਅਤੇ ਗੁਰੂ ਜੀ ਉਨਾ ਲੋਕਾਂ ਨੂੰ ਇਹ ਬਚਨ ਕੀਤਾ ਜੋ ਹੇ ਭਾਈ ਤੁਹਾਡਾ ਕਲਿਆਣ ਤਦ ਹੋਵੇਗਾ ਜਦ ਤੁਸੀਂ ਕਿਰਤ ਕਮਾਈ ਕਰਕੇ ਤਿਸ ਵਿਚੋਂ ਕੁਛ ਸਾਧ ਸੰਤ ਦੇ ਮੂੰਹ ਮੁਹਿ ਪਾਵੋਗੇ ਤਾਂ ਤੇ ਤੁਸਾਂ ਟਹਿਲ ਸੇਵਾ ਕਰਨੀ ਅਰ ਭਾਵ ਭਗਤ ਕਰਨੀ ਤਾਂ ਤੁਹਾਡਾ ਭਲਾ ਹੋਵੇਗਾ ਸੋ ਸ੍ਰੀ ਗੁਰੂ ਜੀ ਉਨਾਂ ਨੂੰ ਸਿਖ ਕਰਕੇ ਚਲੇ

॥ ਆਗੇ ਸਾਖੀ ਮਰਦਾਨੇ ਨਾਲ ਹੋਈ ॥

ਇਕ ਦਿਨ ਗੁਰੂ ਜੀ ਆਪਣੇ ਧਿਆਨ ਮੇ ਬੈਠੇ ਥੇ ਤਾ ਮਰਦਾਨੇ ਨੇ ਪੁਛਿਆ ਗੁਰੂ ਬਾਬਾ ਜੀ ਅਸਤੂਸੀ ਬਡੇ ਬੇਸੁਮਾਰ ਦੇਖਾ ਇਸਦੇ ਹੋਤ ਤਾ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਆਤਮੇ ਨਾਲ ਗਿਆਨ ਕਰਦੇ ਹਾਂ ਤਾ ਮਰਦਨੇ ਕਹਿਆ ਜੀ ਮੇਹਰਵਾਨ ਮੇਰੀ ਅਰਦਾਸ ਹੈ ਅਰ ਤੇਰੇ ਸੀਰੀ ਲਗਿਆਦਾ ਅਸਾਨੂੰ ਗੁਣ ਥੋੜੇ ਹੈ ਜੋ ਬਾਈ ਜੀ ਅਦੀ ਗੁਰਸਬਤ ਹੋਵੇ ਸੋ ਭੀ ਅਸਾਨਾਲ ਕੀਚੇ ਜੀ ਅਤੇ ਤਾਂ ਅਸਤਾਂ ਜੀ ਅਭੀ ਪਰਚਿਆ ਰਹੈ ਕਓਕਿ ਅਸਤ੍ਰਜੀ ਅਤੇਰੇ ਚਰਣਾਂ ਨਾਲ ਜੁੜਿਆ ਹੈ ਤਬ ਗੁਰੂ ਬਾਬਾ ਜੀ ਮਰਦਾਨੇ ਉਪਰ ਮੇਹਰਵਾਨ ਹੋਇਆ ਅਰ ਜੀ ਅਕੀ ਜੋ ਆਹੀ ਸੋ ਮਰਦਾਨੇ ਨੂੰ ਆਖ ਸੁਣਾਈ ਅਤੇ ਰਾਗ ਤੁਖਾਰੀ ਦੇ ਵਿਚ ਸਬਦ ਬੋਲਿਆ ॥ਤੁਖਾਰੀ ਮਹਲਾ ੧ ॥ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ਏ ਮਨ ਮੇਰਿਆ ਛਡਿ ਅਵਗੁਣ ਗੁਣਾਹ ਸਮਾਣਿਆ ਰਾਮ ॥ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥ਮਨ ਰਾਮ ਨ ਜਾਤਾ ਸਾਂਝ ਪਰਭਾਤਾ ਅਵਘਟ ਰੁਧਾ ਕਿਆ ਕਰੇ ॥ਬੰਧਨ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥੧॥ ਤਬ ਗੁਰੂ ਬਾਬੇ ਜੀ ਕਹਿਆ ਮਰਦਾਨਿਆ ਇਹ ਮਨ ਅਚੇਤ ਇਆਣਾ ਕਿਉ ਹੋਇ ਰਹਿਆ ਹੈਂ ਅਰ ਤੂ ਸਮਝਦਾ ਕਓਂ ਨਹੀ ਮੇਰੇ ਮਨਾ ਤੂੰ ਔਗੁਣ ਛਡ ਕੇਹੜੇ ਜੋ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਿੰਦਿਆ ਖੁਦੀ ਅਭਿਮਾਨ ਅਤੇ ਕਮਾਉ ਕਿਆ ਨਾਮ ਦਾਨ ਇਸਨਾਨ ਸਚ ਸੀਲ ਸੰਜਮ ਸੰਤੋਖ ਦਇਆ ਭਾਉ ਭਗਤਿ ਅਤੇ ਗਰੀਬੀ ਅਰ ਹਰਿ ਕੇ ਸੇਵਕਾਂ ਉਪਰ ਮੇਹਰਵਾਨ ਏਹ ਗੁਣ ਕਮਾਵੈਂ ਤੂੰ ਅਤੇ ਪਰਮੇਸਰ ਜੀ ਕਾ ਨਾਮ ਜੋ ਸਤ ਹੈ ਸੋ ਗੁਰ ਕੇ ਪ੍ਰਸਾਦਿ ਜਪਣਾ ਅਰ ਜਹਾਂ ਇਸ ਜੀਅ ਕੋ ਕੋਈ ਨ ਸਹਾਇਕ ਹੋਵੈ ਗਾ ਤਹਾਂ ਹਰਜੀ ਕਾ ਨਾਮ ਸਹਾਇਕ ਹੋਵੈ ਗਾ ਅਰ ਏਹ ਜੋ ਦੁਨੀਆਂ ਕੇ ਸੁਆਦ ਰਸ ਭੋਗਤਾ ਤੂੰ ਲੇਤਾ ਹੈ ਪਰਮੇਸ

ਰਜੀਕਾ ਨਾਮ ਵਿਸਰਕਰ ਸੋ ਤੁਝ ਕਉ ਛੋਰ ਵਿਛੋੜਨਗੇ ਪਰਮੇਸਰ ਤੇ ਜੋ
ਤੂੰ ਅਬਕਾ ਵਿਛੜਿਆ ਕਬ ਮਿਲੈਗਾ ਤੇ ਜੂਨੀ ਭਵਨ ਪੜੇਗਾ ਅਰ ਤੁਝ
ਕਉ ਜਮਕਾ ਡੰਡ ਸੁਝਤਾ ਨਹੀ ਜੋ ਨਿਤਾ ਪ੍ਰਤਿ ਸਿਸਾਰ ਕੇ ਲੀਏ ਜਾਤਾ ਹੈ ਅ
ਜ ਕਿ ਕਲ ਤੇਰੇ ਸਿਰ ਪਰ ਭੀ ਆਇ ਕੜਕਦਾ ਹੈ ਅਰ ਤੂੰ ਜਮ ਤੇ ਨਹੀਂ ਡ
ਰਤਾ ਜੋ ਮਹਾ ਬਿਖਮ ਪੰਥ ਜਮਕਾਲ ਕਾ ਸੁਣੀਦਾ ਹੈ ਅਰ ਮਨ ਕੇ ਅੰਤਰ
ਲੋਭ ਬਿਆਪਤਾ ਹੈ ਨਿਕਸਨ ਨਹੀ ਦੇਤਾ ਤੇਰੇ ਸੁਆਸ ਜਮਕਾਲ ਦੇਖਦਾ
ਹੈ ਇਕ ਪਲਕ ਮਹਿ ਪਕੜ ਲੇਵੈਗਾ ਦੁਸਤਰ ਸਾਗਰ ਅਗਨ ਕਾ ਹੈ ਜੋ
ਤੈ ਨੇ ਲੰਘਣਾ ਹੈ ਅਰ ਮਹਾ ਬਿਖਮ ਪੈਂਡਾ ਤੇਰੇ ਸਿਰ ਉਪਰ ਹੈ ਸੋ ਵੇਤਮ
ਮਲੇ ਤੇਰੇ ਉਪਰ ਹੈਨ ਅਤੇ ਤੈਨੂੰ ਨਿੰਦ੍ਰਾ ਕਲੇਸ਼ ਕਰ ਆਵਦੀ ਹੈ ਅਰ ਤਿਨ ਸੈ
ਸੱਠ ਦਿਨਾ ਦਾ ਪੈਂਡਾ ਤੇਰੇ ਸਿਰ ਤੇ ਅਰ ਖਰਚ ਪਲੈ ਤੇਰੇ ਹੈ ਨਹੀ ਅਤੇ ਅ
ਗਨ ਕਾ ਪਾਣੀ ਕਾ ਸਾਗਰ ਤੈ ਨੇ ਲੰਘਣਾ ਹੈ ਪਰ ਜਿਨਾ ਪਰਮੇਸਰ ਅਰਾ
ਧਿਆ ਹੈ ਹੇ ਮਰਦਾਨਿਆ ਉਨਾ ਨੂੰ ਏਸ ਰਾਹ ਨਹੀ ਲੰਘਣਾ ਪੈਂਦਾ ਤਾ
ਤੇ ਜਬ ਸੰਝ ਕਾ ਸਮਾ ਹੋਇ ਸਵੇਰ ਕਾ ਸਮਾ ਹੋਇ ਤਬ ਭੀ ਪਰਮੇਸਰ ਕੋ
ਅਰਾਧੈ ਤਉ ਇਸ ਕਾ ਭਲਾ ਹੋਵੈ ਇਉ ਨ ਕਰੈ ਜੇ ਪਜਿ ਪਾਹਿਰ ਧੀਪੇਬ
ਮਾਵੈ ਤੇ ਤਿੰਨ ਪਹਿਰ ਸੋਇ ਰਹੇ ਸੋ ਪਰਮੇਸਰ ਕਿਸ ਵਕਤ ਮਿਲੇਗਾ
ਅਰ ਜੀਵ ਕੀ ਕਲਿਆਣ ਕਬ ਹੋਵੈਗੀ ॥੨॥ ਏ ਮਨ ਮੇਰਿਆ ਤੂੰ ਛੋ
ਡੁ ਆਲ ਜੰਜਾਲਾ ਰਾਮਾ ਏ ਮਨ ਮੇਰਿਆ ਹਰਿ ਸਿਮਰਹੁ ਪੁਰਖੁ ਨਿਰਾ
ਲਾ ਰਾਮਾ ਹਰਿ ਸਿਮਰਹੁ ਏਕੰਕਾਰ ਸਚਾ ਸਭੁ ਜਗਤ ਜਿਨਿ ਉਪਾਇਆ
ਜਿਨਿ ਪਉਣ ਪਾਣੀ ਅਗਨਿ ਬਾਧੀ ਗੁਰੂ ਖੇਲ ਜਗਤ ਦਿਖਾਇਆ ॥ ਆ
ਚਾਰ ਤੂੰ ਹੈਂ ਬੀਚਾਰ ਆਪੇ ਹਰਿ ਨਾਮ ਸੰਜਮ ਜਪ ਤਪੋ ॥ ਸਖਾ ਸੈਣ
ਪਿਆਰ ਪ੍ਰੀਤਮ ਨਾਮ ਹਰਿ ਕਾ ਜਪ ਜਪੋ ॥ ਹੇ ਮਰਦਾਨਿਆ ਏ
ਹ ਸੰਸਾਰ ਕੇ ਆਲ ਜੰਜਾਲ ਹੈਨ ਜੋ ਇਸ ਪ੍ਰਾਣੀ ਕੇ ਕਿਤੇ ਕੰਮ ਨਹੀਂ ਆ
ਵਨਗੇ ਮਾਤਾ ਪਿਤਾ ਭੈਣ ਭਾਈ ਸਕ ਸੈਣ ਇਸਤ੍ਰੀ ਪੁਤ੍ਰ ਧੀਆਂ ਘਰ
ਵਰ ਪਦਾਰਥ ਪਰਵਾਰ ਇਹ ਜਿਤਨੀਆਂ ਵਸਤੂ ਆਪ ਦੀਆਂ ਕਰ ਜਾ

ਤੀਆਂ ਹੈਨ ਸੋ ਇਨਾਂ ਵਿਚ ਤੇਰਾ ਕੋਈ ਸਹਾਈ ਨਾਹੀ ਅਤੇ ਏਹ ਜੋ ਜੋਰੜੀ
ਏਹੀ ਤੇਰੀ ਹੈ ਜੋ ਜਿਸ ਨੂੰ ਤੂੰ ਆਪਨੀ ਕਰਕੇ ਜਾਨਦਾ ਹੈ ਸੋ ਏਹ ਦੇਹੀ ਤੇਰੀ
ਤੇਰੇ ਨਾਲੋਂ ਅਗੇ ਹੀ ਵਿਦਿਆ ਲੈਂਦੀ ਜਾਂਦੀ ਹੈ ਪ੍ਰਥਮੇ ਕਾਲੇ ਵਾਲ ਜੋ ਧਉ
ਲੇ ਸੁਫੈਦ ਹੋਇ ਜਾਂਦੇ ਹਨ ਸੋ ਇਹ ਮੂਰਖ ਮਨੁਖਾਂ ਨੇ ਨਿਸਾਨੀ ਦੇਂਦੇ ਹੈਨ
ਜੈਸੇ ਲਕੜੀਆਂ ਜਲਾਇ ਕਰ ਕੇ ਲੋ ਤਿਨਾਂ ਕੋਲਿਆ ਕੀ ਚਿਟੀ ਸੁਆਹ ਹੋ
ਕਰ ਭਸਮਾ ਹੋਇ ਗੀਆ ਜਾਣ ਤੂੰ ਹੇ ਮਨਾ ਮਰਨਾ ਤੇਰੇ ਨਜੀਕ ਆਇਆ
ਹੈ ਅਤੇ ਅਖੀਆਂ ਤੇਰੀਆਂ ਤੈਥੋਂ ਬੀ ਅਗੇ ਹੀ ਵਿਦਿਆ ਹੋਦੀਆਂ ਹੈਨ ਅ
ਰ ਬੁਢੇਪਾ ਆਂਵਦਾ ਹੈ ਤਾਂ ਅਖੀਆਂ ਕੰਨ ਵਿਣਾ ਹੋਇ ਜਾਂਦੇ ਹੈਨ ਅਰ ਦੰਦ
ਮੂੰਹ ਬੀ ਨਿਕਲ ਜਾਂਦੇ ਹੈਨ ਅਤੇ ਮੂੰਹ ਏਸਾ ਹੋਇ ਜਾਂਦਾ ਹੈ ਏਹ ਦੇਹੀ ਰਾ
ਣੀ ਕਰਦੀ ਹੈ ਸੀ ਬੋਲਦੇ ਚਲਦੇ ਦੀ ਜਿਥੇ ਕਿਥੇ ਉਥੇ ਜਾਣ ਤੇ ਇਸ ਦੇਹੀ
ਨੂੰ ਦਰਮਾਹਾਂ ਮਿਲਦਾ ਸੀ ਖਾਵਨਾਂ ਪੈਨਣਾ ਤੇ ਭੋਗ ਬਿਲਾਸ ਕਰਤੀ ਥੀ ਤੇ
ਪੁਰਾਣੀ ਹੋਇ ਗਈ ਜੈਸੇ ਪੁਰਾਣਾ ਘਰ ਗਿਰ ਜਾਂਦਾ ਹੈ ਸੋ ਹਡ ਪੈਰ ਜੋ ਥੇ ਸੋ
ਥਕ ਗਏ ਚੋਲ ਤਾਂ ਚਲਤਾ ਕਾਹਿਤਾ ਹੈ ਕਿ ਫਲਾਨੇ ਅਸਥਾਨ ਜਾਂਹਗਾਂ ਜਾਣੂ
ਜਾਂਦਾ ਹੈ ਪਰ ਭ੍ਰਾਈ ਚਲਿਆ ਨਹੀਂ ਜਾਤਾ ਸੋ ਬੁਢੇਪੇ ਦੀ ਮਾਰੀ ਦੇਹੀ ਹੈਰਾਨ ਹੋ
ਇਕਰ ਗਿਰਿਆ ਹੀ ਚਾਹੇਰੀ ਸੋ ਮਰਦਾਨਿਆਂ ਪੁਰਖ ਦੇ ਕੰਮ ਸੋਂ ਗਈ ਤੇ ਚਾਕ
ਰੀ ਤੇ ਭੀ ਰਹੀ ਸੋ ਏਹ ਦੇਹੀ ਜੀਂਵਦਿਆਂ ਹੀ ਵਿਦਿਆ ਲੈਂਦੀ ਹੈ ਅਤੇ ਕੰਮ
ਕਰਨੇਂ ਰਹਿ ਗਈ ਅਤੇ ਜਿਨਾਂ ਦੇ ਵਾਸਤੇ ਮਾਇਆ ਦੇ ਜੰਜਾਲ ਕਰਦਾ ਸੀ
ਤੇ ਪਾਪ ਕਮਾਂਵਦਾ ਸੀ ਸੋ ਤੈਨੂੰ ਅਗੇ ਹੀ ਤਿਆਗ ਖੜੋਏ ਹੈਨ ਅਤੇ ਇ
ਸਤ੍ਰੀ ਘਰ ਕੀ ਜੋਹੜੀ ਆਪਨੀ ਹੈ ਸੋ ਤੇਰੀ ਕਿਸੇ ਤਰਾਂ ਨਹੀਂ ਜੇਕਰ ਤੂੰ ਕਿ
ਸੇ ਕੀ ਇਸਤ੍ਰੀ ਵਲ ਦੇਖੇਂਗਾ ਤਾਂ ਛਿਣ ਭੀ ਪਰ ਪੁਰਖ ਕੇ ਤਕੇਗੀ ਅਤੇ
ਜੋਹੜੀ ਤੂੰ ਇਹ ਜਾਣਨਾ ਹੈਂ ਕਿ ਪੁਤ੍ਰ ਮੇਰਾ ਹੈ ਸੋ ਜਿਸ ਵਕਤ ਵਿਆਹ ਕੀ
ਤਾ ਤਿ ਤਾਂ ਆਪਨੀ ਇਸਤ੍ਰੀ ਕਾ ਹੋਇ ਗਇਆ ਅਰ ਧੀਆਂ ਜੋ ਤੂੰ ਆ
ਪਣੀ ਜਾਣਦਾ ਸੀ ਸੋ ਜਬ ਉਸ ਕੋ ਬਿਆਹਿਆ ਤਬ ਏਹ ਪਰਾਈ ਹੋ
ਇ ਗਈ ਸੋ ਨਾਂ ਤਾ ਤੇਰਾ ਪੁਤ੍ਰ ਅਤੇ ਨਾਂ ਉਹ ਤੇਰੀ ਧੀਆਂ ਜੋ ਤੇਰੇ ਕਿਸੇ ਤਰ

੫੫੮ ਨਹੀ ਹੁੰਦੇ ਹੈ ਮਰਦਾਨਿਆਂ ਇਹ ਨਾਨਕ ਜਿਹ ਗੁਣ ਆਖਾ ਕਿਤ ਗੁਣ ਪਰ
ਮੇਸਰ ਪਾਵੈ ਜੋ ਗੋਬਿੰਦ ਸੇ ਪ੍ਰੀਤ ਕਰੇਗਾ ਤਾਂ ਮਿਲੈਗਾ ਅਤੇ ਪਰਮੇਸਰ
ਜੀ ਭੀ ਤਬ ਸਹਾਇ ਹੁੰਦਾ ਹੈ ਜਾਂ ਪਰਮੇਸਰ ਕਾ ਸਿਮਰਨ ਕਰੀਐ ਏਹ
ਸ ਮਾਨੁਖ ਦੇਹ ਵਿਖੇ ਜੋ ਇਹ ਜੀਵ ਆਇਆ ਹੈ ਤੇ ਇਸ ਵਿਖੇ ਭੀ ਤਿਨ
ਗੁਣ ਹਨ ਪਉਣ ਪਾਣੀ ਅਗਨੀ ਇਹ ਤਿਨੇ ਆਪਸ ਮੈਂ ਵੈਰੀ ਹਨ ਅਰ
ਇਸ ਦੇਹੀ ਮੈਂ ਇਕਠੇ ਰਹਿਤੇ ਹਨ ਐਸਾ ਓਹ ਪਰਮੇਸਰ ਕਰਨਹਾਰ ਹੈ ਇ
ਨਾਂ ਤਿਨਾਂ ਨੂੰ ਸਾਰੇ ਬ੍ਰਹਮੰਡ ਵਿਖੇ ਇਕਠੇ ਕਰ ਰਖੇ ਹਨ ਤਿਸ ਪਰਮੇਸਰ
ਐਸੇ ਸਾਮਰਥ ਕੇ ਰਤਾ ਦੇਨਹਾਰ ਦੇਖਕੇ ਜਪੇ ਸਾਂਝ ਭੀ ਸਵੇਰੇ ਭੀ ਜਪੇ ਜੋ
ਗੁਰੂ ਨੇ ਪਰਮੇਸਰ ਕਾ ਨਾਮ ਮੰਤ੍ਰ ਦੀਆ ਹੈ ਤਿਸ ਕੋ ਜਪਤੇ ਰਹੋ ਜਹਾਂ ਸਾ
ਧ ਸੰਗਤ ਹੋਵੈ ਤਹਾਂ ਬਾਸ ਪਾਵੈ ਤੋ ਮਹਾਂ ਖੁਸੀ ਹੋਵੈਗੇ ਅਤੇ ਜੋ ਅਧਰਮੀ
ਹੋਇਗਾ ਸੋ ਗਲ ਜਾਵੇਗਾ ਹੰਕਾਰ ਭੀ ਤੇ ਅਨਹੰਕਾਰੀ ਆਗੀਏ ਗਾ ਕੋਏ ਜੋ
ਧਰਮ ਵਿਚ ਵਿਸਨ ਜੀ ਕਾ ਵਾਸਾ ਹੈ ਅਤੇ ਅਧਰਮ ਵਿਚ ਸੈਤਾਨ ਕਾ ਵਾਸ
ਹੈ ਸੋ ਸੈਤਾਨ ਕੋ ਵਿਸਨ ਜੀ ਮਾਰ ਨਿਕਾਲਤੇ ਹੈਂ ਅਰ ਤਕੜੀ ਸਜਾਇ ਦੇਤੇ
ਹੈਨ ਜਮ ਸੈਤਾਨ ਕੇ ਹਵਾਲੇ ਅਧਰਮੀ ਕੋ ਕਰੀਏਗਾ ਅਤੇ ਜਮ ਮਾਰ ਕਰ
ਘੋਰ ਨਰਕ ਮੈਂ ਪਾਵੈਗਾ ਜੋ ਹੇ ਮਰਦਾਨਿਆਂ ਕਦਾ ਕਦਾ ਇਸ ਜੀਓ ਕੋ ਰਾ
ਮ ਕਾ ਨਾਮ ਹੀ ਸਹਾਈ ਹੋਵੈਗਾ ਸੋ ਆਪਣੀ ਕਿਰਤ ਭੀ ਕਰੇ ਅਤੇ ਪਰਮੇ
ਸਰ ਕੋ ਭੀ ਸਿਮਰਤਾ ਰਹੇ ਤਬ ਇਸ ਜੀਵ ਕਾ ਛੁਟਕਾਰਾ ਹੋਵੈਗਾ ਅਤੇ ਪ
ਰਮੇਸਰ ਜੀ ਕੇ ਨਾਮ ਕੀ ਮਹਿਮਾ ਜਾਨਤਾ ਨਹੀ ਪਰਤਖ ਮਹਿਮਾ ਜਾਣੈ
ਗਾ ਜਬ ਆਗੇ ਜਾਵੈਗਾ ਅਤੇ ਨਾਮ ਬਿਨਾ ਇਸ ਪ੍ਰਾਣੀ ਕੋ ਦੁਖ ਹੋਵੈਗਾ ਸੋ
ਦੁਖੀ ਹੋਇ ਕਰ ਹਾਇ ਹਾਇ ਕਰਕੇ ਪਛਤਾਵੈਗਾ ਤਾਂ ਓਹ ਵੇਲਾ ਹੱਥ
ਆਵਨੇ ਕਾ ਨਹੀ ਅਤੇ ਪਰਮੇਸਰ ਕੇ ਭਜਨ ਵਾਲਿਆਂ ਕੋ ਜਮ ਆਂਖੋਂ
ਸੇ ਭੀ ਨਹੀਂ ਦੇਖੇਗਾ ਸੋ ਜਮ ਕੀ ਜਾਸਨਾ ਤੇ ਛੁਟੈਗਾ ਸਤਿਗੁਰੂ ਕਾ ਸਬ
ਦ ਕਾਵਤਾ ਪੁਰਤਾਰਥੁ ਅਰ ਏਹੀ ਸਚ ਤੂੰ ਜੋ ਸਤਿਗੁਰੂ ਪਰਮੇਸਰ ਮੇ
ਰੇ ਸੰਗਿ ਹੀ ਹੈ ਅਰ ਏਕ ਪਲਕ ਭਰ ਭੀ ਦੂਰ ਨਹੀ ਹੈ ॥ ੦ ॥

ਨਾਨਕਾ ਸਿਮਰਹੁ ਨਾਮ ਜੋ ਸਭ ਦੁਖ ਹੈ ਹਰਨਾ ॥ ਇਤਕਰ ਸਿਮਰਹੁ ਸ
ਹੇਲੀਓ ਨਹਿ ਕਰਤ ਪੀਵਨਾ ॥੧॥ ਤਾਂ ਮਰਦਾਨੇ ਮਥਾ ਟੇਕਿਆ ਅਰ ਬਾ
ਬੇ ਜੀ ਕਹਿਆ ॥ ਏ ਮਨ ਮੇਰਿਆ ਤੂੰ ਥਿਰ ਰਹੁ ਚੋਟ ਨ ਖਾਵਹੀ ਰਾਮ ॥
ਏ ਮਨ ਮੇਰਿਆ ਗੁਣ ਗਾਵਹਿ ਸਹਜ ਸਮਾਵਹੀ ਰਾਮ ॥ ਗੁਣ ਗਾਵ
ਐ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨ ਸਾਰਏ ॥ ਤ੍ਰੈਲੋਕ ਦੀਪਕ ਸ
ਬਦ ਚਾਨਣ ਪੰਚ ਦੂਤ ਸੰਘਾਰਏ ॥ ਭੈ ਕਾਟਿ ਨਿਰਭਉ ਤਰਹਿ ਦੁਤਰ ਗੁ
ਰਿ ਮਿਲਿਐ ਕਾਰਜ ਸਾਰਏ ॥ ਰੂਪ ਰੰਗ ਪਿਆਰ ਹਰਿ ਸਿਉ ਹਰਿ ਆਪਿ ਕ੍ਰਿ
ਰਪਾ ਧਾਰਏ ॥੧॥ ਸੁਣ ਮਰਦਾਨਿਆ ਤੂੰ ਮੇਰਾ ਸਮੀਪ ਰਹਿਣੇ ਵਾ
ਲਾ ਹੈਂ ਸੋ ਮੇਰਾ ਕਹਿਣਾ ਕੰਨੀ ਸੁਣ ਪ੍ਰੇਮ ਨਾਲ ਜੇ ਅਪਣੇ ਮਨ ਨੂੰ ਇਨਾਂ
ਬਚਨਾਂ ਪਰ ਇਸਥਿਰ ਕਰੈਂਗਾ ਤਾਂ ਜਮ ਦੀ ਚੋਟ ਤੇ ਬਚਾਹਿਗਾ ਜੇ ਤੂੰ ਪ੍ਰੇ
ਮ ਪ੍ਰੀਤ ਲਾਇ ਕਰ ਹਰ ਜੀ ਪਿਆਰੇ ਕੀ ਭਗਤਿ ਭਾਉ ਕਰੇਂਗਾ ਅਤੇ ਹਰ
ਨਾਮ ਪੜਹਿਗਾ ਗਾਵਹਿਗਾ ਜਾਂ ਹਿਰਦੇ ਬਸਾਵਹਿਗਾ ਤਾਂ ਤੁਝ ਕਉ
ਸਦਾ ਸਹਿਜ ਸੁਖ ਮੈਂ ਪਰਮੇਸਰ ਰਖੇਗਾ ਤੇ ਤੁਮ ਕਉ ਚਿੰਤਾ ਨਾ ਬਿ
ਆਪੇਗੀ ਸਤਿਗੁਰੁ ਕਾ ਆਸਰਾ ਮਨ ਮੇ ਲੀਏ ਰਹੁ ਤਾਂ ਤੇਰੀਆਂ ਸਗ
ਲ ਆਸਾਂ ਸਤਿਗੁਰੁ ਪਰਮੇਸਰ ਪੂਰਨ ਕਰੇਗਾ ਆਵਿਤ ਰਿਜਕ ਪਹੁੰ
ਚਾਵੇਗਾ ਪਰ ਤੂੰ ਰਸਾਇ ਰਸਾਇ ਕਰ ਹਰਿ ਜੀ ਕੇ ਗੁਣ ਗਾਵਤਾ ਰਹੁ ਤਾਂ
ਇਸੀ ਬਿਰਤ ਮੇ ਤੇਰੀ ਦੇਹ ਛੁਟੈਗੀ ਤਬ ਪਰਮੇਸਰ ਜੀ ਮਿਲੇਗਾ ਅਤੇ
ਪਰਮੇਸਰ ਜੀ ਕਾ ਸਿਮਰਨ ਕੈਸਾ ਹੈ ਕਿ ਜੋ ਸ੍ਰੀ ਭਗਵੰਤ ਕੋ ਸਿਮਰਤੇ
ਹੈਂ ਤਿਨ ਕੇ ਨੇਤ੍ਰ ਲਾਲ ਭਿਨੇ ਹੋਇ ਰਹਿਤੇ ਹੈਂ ਅਰ ਤਿਨ ਕੇ ਮਥੇ ਪੇ ਤਿਲਕ
ਕੀ ਜੋਤਿ ਜਾਹਰ ਹੋ ਜਾਤਾ ਹੈ ਅਰ ਜਿਹਬਾ ਭੀ ਰਸੀਲੀ ਹੋਇ ਜਾਤੀ ਹੈ ਅ
ਤੇ ਤਿਨਾਂ ਲੋਕਾਂ ਵਿਚ ਸ੍ਰੀ ਪਰਮੇਸਰ ਕੇ ਨਾਮ ਕਾ ਉਜਾਲਾ ਹੋਤਾ ਹੈ ਅਤੇ
ਜੇ ਗੁਰੂ ਕਾ ਸਬਦ ਨ ਹੋਤਾ ਤਬ ਜਗਤ ਸੰਸਾਰ ਕਾ ਅੰਧਕਾਰ ਦੂਰ ਨਾ ਹੋ
ਤਾ ਏਹ ਸਬਦ ਕਾ ਹੀ ਪਰਗਾਸ ਹੈ ਹੇ ਮਰਦਾਨਿਆ ਜਗਤ ਸੰਸਾਰ
ਕਾ ਸੁਖ ਦੇਖ ਕਰ ਭੁਲਣਾ ਨਹੀਂ ਗੁਰੂ ਜੀ ਦੇ ਵਲ ਸਾਵਧਾਨ ਰਹਿਣਾ

ਅਗੇ ਦੁਤਰ ਸਾਗਰ ਅਗਾਨ ਕਾ ਜੋ ਹੈ ਸੋ ਗੁਰੂ ਕੇ ਆਸਰੇ ਪਾਰ ਲੰਘ-
ਹਿਗਾ ਤਾਂ ਮਰਦਾਨੇ ਸ੍ਰੀ ਗੁਰੂ ਜੀ ਕੀ ਉਸਤਤ ਕੀਤੀ ਜੋ ਧੰਨ ਨਾਨਕ ਕਾਲੂ
ਆਣ ਨਿਮਾਣਿਆਂ ਦਾ ਮਾਣ ਨਿਤਾਣਿਆਂ ਦਾ ਤਾਣ ਤੂ ਸਚਾ ਗੁਰੂ ਅਭੁਗ
ਦੀ ਬਾਣੀ ॥ ਬਾਬਾ ਜੀ ਕਹਤੇ ਹੈਂ ॥ ਏ ਮਨ ਮੇਰਿਆ ਤੂ ਕਿਆ ਲੈ ਆ
ਇਆ ਕਿਆ ਲੈ ਜਾਇਸੀ ਰਾਮ ॥ ਏ ਮਨ ਮੇਰਿਆ ਤਾ ਛੁਟਸੀ ਜਾ ਭਰ
ਮੁ ਜਾਇਸੀ ਰਾਮ ॥ ਧਨ ਸੰਚਹੁ ਹਰਿ ਨਾਮੁ ਵਖਰ ਗੁਰ ਸਬਦਿ ਭਉ ਪ
ਛਾਣੈ ॥ ਮੈਲ ਪਰਾਛਤ ਹਰਿ ਸਬਦਿ ਨਿਰਮਲ ਮਹਿਲ ਸਚ ਘਰ ਆਣੈ ॥ ਪ
ਤਿ ਨਾਮ ਪਾਇਆ ਘਰਿ ਸਿਧਾਇਆ ਤ੍ਰੈ ਲੋਇਆ ਅੰਮ੍ਰਿਤ ਪੀਜੈ ॥ ਹਰਿ ਨਾ
ਮੁ ਧਿਆਈਐ ਗੁਰ ਸਬਦਿ ਰਸ ਪਾਈਐ ਵਡਭਾਗਿ ਜਪੀਐ ਹਰਿ ਜਸੋ
॥੧॥ ਹੇ ਮਰਦਾਨਿਆਂ ਜਿਤਨਾ ਚਿਰ ਇਹ ਪ੍ਰਾਣੀ ਪਹਿਲਾ ਆਪਣੇ ਆ
ਪ ਨੂੰ ਨਹੀਂ ਪਛਾਣਦਾ ਕਿ ਜਦ ਜੰਮਿਆਂ ਹੈ ਤਾਂ ਕਿਆ ਲੈ ਆਇਆ ਤੇ ਅ
ਰ ਜਦ ਇਥੋਂ ਜਾਇਗਾ ਤਦ ਕਿਆ ਲੈ ਜਾਵੇਗਾ ਅਰ ਕਿਤਨੀਆਂ ਕੁ ਪੰਡੀਂ
ਬੰਨਕੇ ਲੈ ਜਾਵੇਗਾ ਇਕ ਨੌਂ ਗਜ ਕਪੜਾ ਤੇ ਤਖਤਾ ਤੇ ਨੌ ਮਣ ਲਕੜੀ
ਆਂ ਅਰ ਮਿਟੀ ਦੀ ਕੁਨਾਲੀ ਪਾਉਭਰ ਆਟਾ ਜਮਾਂ ਦਾ ਏਹ ਸਾਥ ਨਹੀਂ
ਜਾਂਦਾ ਏਹ ਏਥੇ ਹੀ ਆਟਾ ਜਵਾਂਦਾ ਕੁਤਿਆਂ ਖਾਧਾ ਅਰ ਧਰਤੀ ਕੁਨਾਲੀ
ਜਿਮੀ ਤੇ ਭੰਨੀ ਅਤੇ ਲਕੜੀਆਂ ਕਪੜਾ ਅਗਨ ਜਲਾਇਆ ਤੇ ਨੰਗਾ
ਹੀ ਆਇਆ ਤੇ ਨੰਗਾ ਹੀ ਗਇਆ ਅਤੇ ਵਲਛਲ ਕਰਕੇ ਜੋ ਖਾਇਆ
ਸੀ ਕਮਾਇਆ ਸੀ ਜੋੜਿਆ ਸੀ ਸੋ ਜੇਹੜਾ ਜੇਹੜੇ ਦੇ ਹਥ ਆਇਆ
ਉਸ ਨੇ ਲੀਤਾ ਅਰ ਜੋ ਪੁਤ੍ਰ ਧੀਆਂ ਦੇ ਵਿਆਹੁ ਕੀਤੇ ਸੋ ਓਨਾਂ ਵੰਡਾ
ਇਆ ਅਰ ਜੋ ਨਫਰਾਂ ਚਾਕਰਾਂ ਦੇ ਹਥ ਲਗਾ ਸੋ ਚਾਕਰਾਂ ਚਾਕਰੀ ਲੀ
ਤੀ ਏ ਮੂਰਖ ਖਾਲੀ ਹਥੀ ਆਇਆ ਤੇ ਖਾਲੀ ਹਥੀਂ ਗਇਆ ਅਤੇ
ਪਾਪ ਕਰਕੇ ਜੇਹੜਾ ਧਨ ਕਮਾਇਆ ਸੀ ਜੋ ਜਨ ਥੀ ਪੀ ਲੈ ਗਏ ਇ
ਸਕੇ ਸਾਥ ਨਹੀਂ ਗਇਆ ਨਾਂ ਕੋਈ ਮਿਤ੍ਰ ਨਾਂ ਸਾਕ ਨਾਂ ਕੁਟੰਬੀ ਜੋ
ਓਥੇ ਕੋਈ ਨਾਂ ਪੁਕਾਰਿਆ ਕੇ ਜੇਹੜਾ ਇਸ ਦੇ ਨਾਲ ਜਾਂਇਆ ਕਮਿਆਂ

ਵਦਾ ਜੋਏ ਬਲਦ ਕਮਾਈ ਕਰਦੇ ਹਨ ਤੇ ਰਾਜੇ ਰਾਉ ਰੰਕ ਸਭ ਕੋਈ ਖਾਂਦੇ
ਹੈਨ ਤੇ ਬਲਦਾਂ ਦੇ ਮੂੰਹੁ ਛਿਕਲੇ ਘਾਸ ਵਿਚ ਫਿਰਦੇ ਹੈਨ ਤੈਸੇ ਇਨਾ ਪ੍ਰਾਣੀ
ਆਂ ਦੀ ਕਮਾਈ ਤਰੀ ਦੇ ਅਰਥ ਕੋਈ ਨਹੀਂ ਲਾਇ ਸਕਦੇ ਹੇ ਮਰਦਾਨਿਆਂ
ਸਬਦ ਕੀ ਕਹਿੰਦਾ ਹੈ ਅਤੇ ਏਹ ਪ੍ਰਾਣੀ ਕਿਆ ਕਮਾਂਵਦਾ ਹੈ ਅਤੇ ਏਹ ਜੋ ਮ
ਇਆ ਹੈ ਕਿਸੇ ਦੇ ਪਿਛੇ ਨਾਂ ਚਲੀ ਤੇ ਅਗੇ ਕਵਨ ਲੈ ਜਾਇਗਾ ਅਰ ਮਾ
ਇਆ ਤਿਸ ਕੀ ਜੋ ਹਰਿ ਅਰਥ ਖਰਚ ਕਰਦਾ ਹੈ ਸੋਈ ਧਨ ਵਾਲਾ ਹੈ ਸੋ ਪ
ਰਮੇਸਰ ਪਾਸ ਲੈਂਦਾ ਹੈ ਇਸ ਜੀਵ ਕੋ ਭ੍ਰਮ ਮਾਇਆ ਦਾ ਡਾਢਾ ਲਗਾ
ਹੈ ਜੇ ਏਹ ਭ੍ਰਮ ਗਵਾਏ ਤੇ ਜਮ ਦੀ ਮਾਰ ਤੇ ਛੁਟ ਜਾਵੇ ਇਸ ਪ੍ਰਾਣੀ ਕਵਨ
ਧਨ ਜੋੜਿਆ ਹੈ ਜੋ ਸ੍ਰੀ ਰਾਮ ਨਾਮ ਕਾ ਜਪ ਕੀਤਾ ਹੈ ਸੋ ਇਸ ਕੇ ਸਾਥ ਚ
ਲੇਗਾ ਸੋਈ ਏਹ ਧਨ ਪ੍ਰਾਣੀ ਸੰਚਦਾ ਨਾਹੀ ਬਾਬਾ ਰਾਮ ਨਾਮ ਬੈਸੰਤਰ
ਹੈ ਗੁਰ ਕਹਿਆ ਏਹ ਮੰਤ੍ਰ ਤਾਂ ਮਰਦਾਨੇ ਅਰਦਾਸ ਕੀਤੀ ਹੇ ਗੁਰੂ ਜੀ
ਹੇ ਗੁਰੂ ਮੇਹਰਵਾਨ ਜੀ ਏਹ ਜੀਵ ਗੁਰੂ ਵਿਚੋਂ ਮਿਲਦਾ ਹੈ ਕਿ ਗੁਰੂ ਤੇ
ਬਗੈਰ ਭੀ ਮਿਲਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਏ ਮਨ ਮੇਰਿਆ
ਬਿਨ ਪਉੜੀ ਮੰਦਰ ਕਿਉਂ ਚੜ੍ਹੀਆ ਹਰਿ ਰਾਮਾ ਏ ਮਨ ਮੇਰਿਆ ਬਿਨ ਬੇੜੀ
ਪਾਰ ਨ ਪਵੀਐ ਰਾਮਾ ਪਾਰ ਸਾਜਨ ਅਪਾਰ ਪ੍ਰੀਤਮ ਗੁਰ ਸਬਦ ਸੁ
ਰਤਿ ਲੰਘਾਵਏ ਮਿਲ ਸਾਧ ਸੰਗਤਿ ਕਰਹਿ ਰਲੀਆਂ ਫਿਰ ਨਾਂ ਪਛਤਾਵ
ਏ ਕਰਿ ਕਿਰਪਾ ਦੇਹੁ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤ ਪਾਵਏ
ਨਾਨਕ ਪੈਅੰਪੈ ਸੁਨਹੁ ਪ੍ਰੀਤਮ ਗੁਰ ਸਬਦਿ ਮਨ ਸਮਝਾਵਏ। ੬
ਹੇ ਮਰਦਾਨਿਆਂ ਬਿਨਾਂ ਪਉੜੀ ਤੇ ਮੰਦਰ ਮਹਿਲਾਂ ਪਰ ਨਹੀਂ ਚ
ੜ੍ਹਿਆ ਜਾਂਦਾ ਜਿਉਂ ਬੇੜੀ ਬਿਨਾਂ ਪਾਰ ਨਹੀਂ ਉਤਰਦਾ ਤਿਉਂ ਗੁਰ ਬਿਨਾ
ਪਰਮੇਸਰ ਨਹੀਂ ਮਿਲਦਾ ਅਤੇ ਪਰਮੇਸਰ ਨੇ ਮਾਇਆ ਕਾ ਦਰੀਆ
ਉ ਜਗਤ ਮੈਂ ਚਲਾਇਆ ਹੈ ਦਰੀਆਓ ਪਾਰ ਪਰਮੇਸਰ ਹੈ ਜੋ ਮਾਇ
ਆ ਕੋ ਤਰੈ ਸੋ ਪਰਮੇਸਰ ਕੋ ਮਿਲੇ ਮਾਇਆ ਕਾ ਤਰਨਾ ਏਹ ਹੈ ਪਰਮੇ
ਸਰ ਅਰਥ ਖਰਚ ਕਰਨੇ ਤੇ ਜਾਇ ਪਾਰ ਪਵੈਗਾ ਅਰ ਪਰਮੇਸਰ

੫੬੮ ਕੇ ਮਿਲੇਗਾ ਅਰ ਜੋ ਮਾਇਆ ਨਾਲ ਖਪ ਰਹਿਆ ਹੈ ਅਰ ਤਿਆਗ ਕਰ
ਨਹੀਂ ਸਕਤਾ ਸੋ ਵਿਚੇ ਹੀ ਡੂਬਤਾ ਹੈ ਤਾਂਤੇ ਪਰਮੇਸਰ ਕਾ ਨਾਮ ਲੇਵਹੁ ਹੇ
[illegible] ਮਾਇਆ ਕੇ [illegible] ਨਰਕ ਜਾਵਹਿਗੇ ਅਤੇ ਪਰਮੇਸਰ
ਕਾ ਸਿਮਰਨ ਕਰਨੇ ਵਾਲੇ ਸੁਖ [illegible] ਰਹੇ ਹੈਂ ਆਗੇ ਸੁਰਗ ਮਹਿ ਜਾਵਹਿਗੇ
ਫੇਰ ਮੁਕਤਿ ਕਉ ਪ੍ਰਾਪਤਿ ਹੋਵਹਿਗੇ ਗੁਰਮੁਖਾਂ ਕਉ ਫੁਰਕਾ ਨਾਹੀ ਹਾਂ ਸ੍ਰੀ ਤੇ
ਅਜੋਨੀ ਹੋਇਕਾ ਅਤੇ [illegible] ਕਉ ਫੇਰ ਕੋਈ ਨਾਹੀ ਅਤੇ ਜੋ ਸਾਰ
ਸਦ ਚਲਣਾ ਕਹਿਤਾ ਹੈਂ ਪਰ ਜੀਤਾ ਤੇ ਗੁਰੂ ਸਾਬ ਮਿਲਕਰ ਪੂਛਦੇ ਸ੍ਰੀ
ਨਹੀਂ ਕਿ ਦਿਆ ਸਬਦ ਕਹਤਾ ਹੈ ਜਿਥੇ ਜਾ ਇਕਰ ਬਸਨਾ ਹੈ ਉਹ ਪੁਰ
ਸ ਅੰਧੇ ਆਗੀਆ ਨੀ [illegible] ਜੇਹੜੇ ਗੁਰੂ ਕੇ ਭੂਮਤ ਜਾਨਤੇ ਹਨ ਗੁਰੂ ਪਰ
ਮੇਸਰ [illegible] ਹੈ ਜੋ [illegible] ਗੁਰੂ ਤੇ ਗੁਰੂ ਕੇ ਪ [illegible] ਹੋਵੇ ਤੌ ਬਚ ਰਹਿਤਾ ਹੈ ਅਤੇ
ਜੋ ਗੁਰੂ ਗੁਰੂ ਕੇ ਤਉ ਅਸਥਾਨ ਕੋਈ ਨਹੀਂ ਜਹਾਂ ਸਮਾਈ ਹੋਵੇ ਫੇਰ ਬਾਬਾ
ਜੀ ਨੇ ਕਰਤਾਰ ਕਾ ਧੰਨਿਬਾਦ ਕਰ ਕੇ ਮਥਾ ਟੇਕਿਆ ਅਤੇ ਮਰਦਾਨਾ ਜੀ
ਨੂੰ ਸੀਗੀ [illegible] ਪਾਇਆ ॥ ਆਗੇ ਸਾਖੀ ਸਬਦ ਕੇ ਪਰਥਾਇ
ਸੋਤ੍ਰ ਜੇ ਹੋਈ ॥ ਸਬਦ ਰਾਗ ਮਾਰੂ ਮੈਂ ਗੁਰੂ ਜੀ ਕਹਿਆ ॥ ਮਾਰੂ
ਮਹਲਾ ੧ ॥ ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ
ਦੁਨੀਆ ॥ ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥੧॥
ਨਿਰਭਉ ਨਿਰੰਕਾਰੁ ਦਇਅਲੀਆ ॥ ਜੀਅ ਜੰਤ ਸਗਲੇ ਪ੍ਰਤਿਪਲੀ
ਆ ॥੧॥ ਰਹਾਉ ॥ ਏਕੈ ਸ੍ਰਮੁ ਕਰਿ ਗਾਡੀ ਗਡਹੈ ਏਕਹਿ ਸੁਪਨੈ ਦਾ
ਮਨਿ ਛਲੀਆ ॥ ਰਾਜੁ ਮਾਲੁ ਕਰਿ ਸੂਚੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲ
ਚਲੀਆ ॥੨॥ ਏਕੈ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾ
ਪ ਮਹਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀ
ਆ ॥੩॥ ਹੋਇ ਅਉਧੂਤ ਬੈਠੇ ਲਾਇ ਤਾੜੀ ॥ ਜੋਗੀ ਜਤੀ ਪੰਡਿਤ ਬੀ
ਚਾਰੀ ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪ
ਲੀਆ ॥੪॥ ਕਾਢੇ ਬੰਧਨ ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ ਬਸਿ [illegible] ਜੀ

ਅਤਰਕੇ॥ ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈਅਨਿ ਨਾਨਕ ਨਦਰਿ ਨਿਹਾਲੀ
ਆ॥੫॥੧॥ ਉਸ ਵਕਤ ਸਭ ਸੰਗਤਿ ਗੁਰੂ ਜੀ ਕੇ ਹਜੂਰ ਬੈਠੀ ਥੀ
ਅਤੇ ਉਸ ਅਸਥਾਨ ਇਕ ਖਤ੍ਰੀ ਸੀ ਓਹ ਧਾਰ ਕਰੋੜ ਰੁਪਯਾ ਜਮਾਂ
ਰਖਦਾ ਸੀ ਦੇਂਦਾ ਕਿਸੀ ਕੇ ਨਹੀਂ ਸੀ ਸਨਬੰਧੀ ਉਸਕੇ ਵਿਚਲੇ ਥੇ ਅਰ ਨੇ
ਸੀ ਧਰਮ ਕੇ ਰਾਹ ਪਰ ਭੀ ਨਹੀਂ ਲਗਾਂਵਦਾ ਸੀ ਕਿਸੀ ਮਿਤ੍ਰ ਕੇ ਕਿਸੀ ਸੰਤ
ਸੰਗ ਕੇ ਅਰਥ ਭੀ ਨਹੀਂ ਲਗਾਂਵਦਾ ਸੀ ਸੋ ਇਕ ਦਿਨ ਓਹ ਧਨੀ ਸਬਦ ਸੁ
ਣਕੇ ਬਡੇ ਭੈ ਕੋ ਪ੍ਰਾਪਤਿ ਹੂਆ ਅਤੇ ਹਥ ਜੋੜਕੇ ਅਰਦਾਸ ਕੀਤੀ ਹੇ ਸਚੇ
ਗੁਰੂ ਜੀ ਮੇਰੀ ਕਲਿਆਣ ਕਿਸਤਰਹ ਹੋਵੇਗੀ ਜੀ ਤਾਂ ਸ੍ਰੀ ਗੁਰੂ ਜੀ ਕਹਿ
ਆ ਸੁਣ ਭਾਈ ਤੇਰੇ ਜੈਸਾ ਇਕ ਪਦਾਰਥ ਵਾਲਾ ਸੀ ਜੋ ਸੰਕਟ ਉਸਕੋ ਹੋਇ
ਆ ਸੀ ਤੇਰੇ ਪ੍ਰਤਿ ਸੁਣਾਂਵਦੇ ਹਾਂ ਤੂੰ ਸੁਣ ਉਸਦੇ ਪਾਸ ਪਦਾਰਥ ਬਹੁਤ ਸੇ
ਸੀ ਅਰ ਉਸੇ ਦੌਲਤ ਕੇ ਊਪਰ ਬੈਠਾ ਰਹੇ ਵਿਸਾਹੁ ਕਿਸੀ ਕਾ ਕਰੇ ਨਾਹੀ
ਦੇਵੇ ਕਿਸੀ ਕੇ ਨਹੀਂ ਅਤੇ ਆਪ ਭੀ ਖਾਵੇ ਨਹੀਂ ਬਡਾ ਸੰਕਟ ਸਹਾਰ ਪਦਾ
ਰਥ ਕੀ ਰਾਖੀ ਕਰਦਿਆਂ ਉਸਕੀ ਆਰਬਲਾ ਗੁਜਰ ਗਈ ਤਾਂ ਆਗਿਆ ਨਿ
ਰੰਕਾਰ ਕੀ ਹੂਈ ਕਿ ਫਲਾਨੇ ਅਸਥਾਨ ਤੇ ਉਸ ਮਾਇਆਧਾਰੀ ਕੋ ਪਕ
ੜ ਲਿਆਵੋ ਤਾਂ ਉਨਾਂ ਜਮਦੂਤਾਂ ਨੇ ਉਸਕੋ ਕੇਸਾਂ ਤੇ ਆਇ ਪਕੜਿਆ ਧ
ਰਤੀ ਸੋਂ ਪਟਕਾਇਆ ਤਾਂ ਸਿੰਝਤੇ ਹੂਏ ਨੇ ਕਹਿਆ ਹਾਇ ਹਾਇ ਤੂੰ ਮਰਿ
ਨੇਰੇ ਰਾਮ ਨਾਮ ਕਾ ਸਬਦ ਉਸਕੇ ਮੁਖ ਤੇ ਭੀ ਨਾਂ ਨਿਕਲਿਆ ਜਮਦੂਤ
ਮਾਰਨੇ ਲਗੇ ਅਤੇ ਕਹਿਨੇ ਲਗੇ ਹਮ ਧਰਮਰਾਜ ਕੇ ਦੂਤ ਹੈਂ ਤੇਰੇ ਕੋ ਜ
ਮਪੁਰੀ ਮੈਂ ਲੈ ਜਾਵਹਿਗੇ ਤਾਂ ਮਾਇਆਧਾਰੀ ਨੇ ਕਹਿਆ ਤੁਸੀਂ ਮੇਰੀ
ਬਾਤ ਤੇ ਸੁਣੋ ਦੂਤਾਂ ਨੇ ਕਹਿਆ ਤੂੰ ਕਿਆ ਕਹਿਤਾ ਹੈ ਮਾਇਆਧਾਰੀ ਨੇ
ਕਹਿਆ ਜਿਤਨਾਂ ਪਦਾਰਥ ਮੇਰਾ ਹੈ ਸੋ ਉਸਕਾ ਏਕ ਹਿਸਾ ਲੇਵਹੁ ਅਤੇ
ਮੈਨੂੰ ਛੋੜਿ ਦੇਵੋ ਦੂਤਾਂ ਨੇ ਉਸਕੋ ਬਹੁਤ ਮਾਰ ਮਾਰੀ ਅਰ ਧ੍ਰਜੀਟ ਕਰਕੇ
ਉਸਕੇ ਘਰ ਤੇ ਬਾਹਰ ਕੀਤਾ ਧਨੀ ਨੇ ਕਹਾ ਅੱਧਾ ਧਨ ਤੁਮ ਲੇ ਜਾਵੋ ਅਰ
ਮੁਝਕੋ ਛੋੜ ਜਾਵੋ ਤੌ ਦੂਤਾਂ ਨੇ ਉਸ ਤੇ ਭੀ ਅਧਿਕ ਮਾਰਿਆ ਅਰ ਕਹਿਆ

ਹਮ ਤੇਰੇ ਕੋ ਹੀ ਲੈ ਜਾਵਹਿਗੇ ਫੇਰ ਧਨੀ ਨੇ ਕਹਿਆ ਤੀਨ ਹਿਸੇ ਤੁਮ ਲੇਵੋ ਅਰ ਮੇਰੇ ਕੋ ਛੋੜਿ ਦਿਓ ਤਾਂ ਦੂਤਾਂ ਨੇ ਹੋਰ ਆਧਿਕ ਮਾਰ ਕੀਤੀ ਤੇ ਕਹਾ ਤੁਝ ਕਉ ਨਹੀਂ ਛੋੜਨੇ ਕੇ ਔਰ ਧਨ ਹਮ ਨਹੀਂ ਲੇਤੇ ਫਿਰ ਧਨੀ ਨੇ ਕਹਾ ਸਭ ਦੌਲਤ ਲੈ ਜਾਵਹੁ ਤੇ ਮੇਰੇ ਕੋ ਮਤ ਲੈ ਜਾਵਹੁ ਦੂਤਾਂ ਨੇ ਕਹਾ ਰੇ ਬੇਧੇ ਇਸ ਲਛਮੀ ਸਾਥ ਤੇ ਹਮਾਰ ਕੁਝ ਕਾਮ ਨਹੀਂ ਅਰ ਸਾਰੀ ਪ੍ਰਿਥੀ ਕਾ ਰਾਜ ਭੀ ਹਮਾਰੇ ਕਿਸੇ ਕਾਮ ਨਹੀਂ ਹਮਾਰਾ ਤੋ ਤੇਰੇ ਕੋ ਪਕੜ ਲੇ ਜਾਨੇ ਕਾ ਕਾਮ ਹੈ ਤਾਂ ਧਨੀ ਨੇ ਕਹਿਆ ਸੁਣੋ ਪਰਮੇਸਰ ਦੇ ਵਾਸਤੇ ਮੈਨੂੰ ਇਸ ਲਛਮੀ ਸਾਥੋ ਦੋਇ ਚਾਰ ਬਾਤਾਂ ਕਰ ਲੈਣੇ ਦੇਵੋ ਪੀਛੇ ਲੈ ਜਾਵੋ ਤਾਂ ਦੂਤਾਂ ਨੇ ਉਸ ਧਨ ਕੇ ਪਾਸ ਜਾਇ ਖੜਾ ਕੀਤਾ ਧਨੀ ਨੇ ਕਹਿਆ ਹੇ ਲਛਮੀ ਤੁਝ ਕੋ ਮੈਂ ਅਤਿ ਸਨੇਹ ਸੇ ਰਾਖਿਆ ਕਿ ਕਿਸੇ ਦਿਨ ਤੂੰ ਮੇਰੇ ਕਾਮ ਆਵੈਂਗੀ ਸੋ ਤੂੰ ਮੇਰੀ ਸਹਾਇਤਾ ਕਰ ਮੈਂ ਤੁਝ ਕੋ ਬੜੀ ਪਿਆਰੀ ਕਰ ਜਾਣਤਾ ਥਾ ਅਤੇ ਖਰਚ ਨਹੀਂ ਕਰਦਾ ਸਾ ਜੋ ਨਿਖੁਟੇ ਨਾਹੀ ਮੈਂ ਤੇਰੀ ਰਖਵਾਲੀ ਕਰਦੇ ਕਰਦੇ ਇਸ ਦੇਹੀ ਕੋ ਭੀ ਸੁਕਾਇਆ ਦਿਨ ਰਾਤ ਸੇਵਾ ਤੇਰੀ ਹੀ ਕਰਦਾ ਰਹਿਆ ਅਰ ਰਜ ਕੇ ਖਾਧਾ ਪਹਿਧਾ ਭੀ ਨਾ ਕਿ ਅੰਤ ਕੋ ਮੇਰੇ ਤਾਂਈ ਛੁਡਾਵੈਂਗੀ ਜਿਤਨਾ ਚਿਰ ਮੈਂ ਜੀਵਿਆ ਤੇਰੇ ਅਰਥ ਹੀ ਦੇਹ ਗੁਵਾਈ ਸਭਨਾਂ ਤੇ ਤੁਝ ਕਉ ਪਿਆਰੀ ਕਰਕੇ ਰਖਦਾ ਰਿਹਾ ਹੋਂ ਹੋਰ ਸੁਣ ਤੈਂ ਸਭ ਰਹੇ ਚਾਰ ਕਦਮ ਮੇਰੇ ਸਾਥ ਪਹੁੰਚਾਵਨੇ ਤੇ ਚਲ ਮੇਰੇ ਕੋ ਛੁਡਾਇ ਨਹੀ ਸਕਦੀ ਇਹ ਬਾਤਾਂ ਸੁਣ ਕੇ ਲਛਮੀ ਬੋਲੀ ਹੇ ਪਾਪੀ ਜਿਸ ਤਰਹਿ ਪ੍ਰਿਥਵੀ ਖੋਦ ਕੇ ਮੇਰੇ ਕੋ ਤੈਨੇ ਗਾਡਿਆ ਹੈ ਤਿਸੀ ਤਰਹਿ ਮੈਂ ਤੁਝ ਕੋ ਨਰਕ ਮੈਂ ਪਾਵੈਂਗੀ ਹੇ ਦੁਸਟ ਤੈਨੇ ਮੇਰੇ ਕੋ ਕਿਸੀ ਸੁਭ ਕੇ ਅਰਥ ਤੇ ਅਰ ਨਾ ਕਿਸੀ ਤੀਰਥ ਜਾਤ੍ਰਾ ਮੈਂ ਨਾਂ ਕਿਸੀ ਸੰਤ ਸੇਵਾ ਮੈਂ ਅਰ ਨਾਂ ਕਿਸੀ ਖੂਹ ਬਾਵਲੀ ਤਾਲਾਬ ਬਾਗ ਬਨਾਇਆ ਹੈ ਅਤੇ ਨਾਂ ਕਿਸੀ ਅਤਿਥ ਕਉ ਸੀਤ ਧੂਪ ਨਿਵਾਰਣ ਕਰਨੇ ਕਉ ਬਸਤ੍ਰ ਬਨਾਇ ਦੀਏ ਅਰ ਕਿਸੀ ਧਰਮ ਕੇ ਮਾਰਗ ਮੈਂ ਮੁਝ ਕੋ ਨਹੀਂ ਖਰਚ ਕੀਆ ਹੈ ਅਤੇ ਤੈਨੇ ਪਰਉਪਕਾਰ ਭੀ ਨਹੀਂ ਕੀਆ ਹੈ ਅਤੇ ਨਾਂ ਕਿਸੀ ਸਨਬੰਧੀ ਕੋ ਮੇਰੇ ਕਰਕੈ ਸੁਖ

ਦੀਆ ਅਤੇ ਨਾ ਪਰਮੇਸਰ ਕਾ ਜਸ ਕੀਨੀ ਸੁਣਿਆ ਅਰ ਮੁਖੋਂ ਗੋਬਿੰਦ
ਕਾ ਨਾਮ ਭੀ ਨਹੀ ਲੀਆ ਹੇ ਪਾਪੀ ਮੇਰੇ ਹੁੰਦਿਆਂ ਤੈਨੇ ਮਨ ਭੁੰਦਾਵੇ ਪਦ
ਰਥ ਭੀ ਨਾਂ ਖਾਧੇ ਪੀਤੇ ਪਾਹੇ ਨੇ ਇਸ ਸੀਆ ਜੈਸਾ ਪਰਾਹੁਣਾਂ ਹੋਰ ਕੋਈ
ਨਹੀਂ ਇਸ ਕੇ ਭੀ ਤੂੰ ਤਰਸੰਦਾ ਰਿਹਾ ਹੈਂ ਹੇ ਅਭਾਗੀ ਮੈਂ ਕਿਆ ਕਰਾਂ ਮੇਰੇ
ਹੁੰਦਿਆਂ ਕੋਈ ਸੁਭ ਕਰਮ ਕਰਣਾ ਕਿਸੀ ਧੀ ਆ ਭੈਣ ਕੇ ਅਰਥ ਖਰਚ ਕ
ਰਦਾ ਸੋ ਜੇ ਸੰਸਾਰ ਵਿਖੇ ਭੀ ਸੋਭਾ ਹੋਤੇ ਤੇ ਭੀ ਆਜ ਕੇ ਦਿਨ ਬਜਿੰਦ੍ਰ ਕੇ ਬ
ਜਤੇ ਪਰਬ੍ਰਹਮ ਕੇ ਪਾਸ ਮੈਂ ਤੁਝ ਕੋ ਲੇ ਜਾਤੀ ਬੈਕੁੰਠ ਮੈਂ ਬਸਤੀ ਤੁਝ ਕੋ ਸੁਖ
ਮਿਲਤਾ ਹੇ ਪਾਪੀ ਤੂੰ ਸੁਣ ਦਈ ਕੇ ਮਾਰੇ ਇਸ ਆਪਣੇ ਮਨ ਕੇ ਭੀ ਸੁਖੀ
ਨਹੀ ਕੀਆ ਛੁਦਨ ਭੋਜਨ ਕਰਕੇ ਅਤੇ ਨਾਂ ਕਿਸੀ ਕੋ ਛਾਦਨ ਭੋਜਨ ਦੇ ਸਕੀ
ਆ ਹੇ ਪਾਪੀ ਜਿਸ ਜਿਸ ਜੂਨ ਮੈਂ ਤੂੰ ਜਾਵੇਂਗਾ ਤਹਾਂ ਹੀ ਦਾਲਿਦ੍ਰੀ ਹੋਵੇਂਗਾ
ਉਹ ਧਨੀ ਜੈਸਾ ਸੀ ਤੈਸਾ ਹੀ ਉਹ ਪਕੜਾ ਗਿਆ ਫੇਰ ਜਮ ਗਣ ਉਸ ਕੋ ਮਾ
ਰਤੇ ਪੀਟਤੇ ਧਰਮਰਾਜ ਕੇ ਪਾਸ ਲੈ ਗਏ ਤਾਂ ਧਰਮ ਰਾਇ ਨੇ ਉਸ ਕੋ ਅੰ
ਧ ਘੋਰ ਨਰਕ ਮੈਂ ਜਾਇ ਸੁਟਿਆ ਤਾਂ ਇਹ ਬਾਰਤਾ ਸੁਣ ਕੇ ਬਡਾ ਭੈ ਭੀਤ
ਹੋਇਆ ਅਤੇ ਕਹਿਆ ਹੇ ਗੁਰੂ ਜੀ ਮੇਰੇ ਪਰ ਕਿਰਪਾ ਕਰਹੁ ਤਾਂ ਗੁਰੂ ਜੀ
ਕਹਿਆ ਧਰਮਸਾਲਾ ਬਣਾਇ ਕਰ ਆਏ ਗਏ ਸੰਤ ਦੀ ਟਹਿਲ ਸੇਵਾ
ਕਰ ਭੁਖੇ ਕਉ ਅੰਨ ਨੰਗੇ ਕਉ ਕਪੜਾ ਦੇਹ ਅਰ ਮਿਠਾ ਬੋਲਿਆ ਕਰ
ਅਤੇ ਅਭਿਮਾਨ ਨਹੀ ਕਰਨਾਂ ਨਿੰਮ੍ਰ ਹੋਇ ਕੇ ਸੇਵਾ ਕਰਨੀ ਗੋਬਿੰਦ ਕਾ ਨਾ
ਮ ਜਪਣਾ ਭੀ ਤੇ ਸੁਣਨਾ ਭੀ ਅਰ ਧਰਮ ਦੀ ਕਿਰਤ ਕਰਨੀ ਜੋ ਲਾਭ ਹੋਵੇ ਤਿ
ਸ ਦਾ ਦਸਵੰਧ ਜਿਸ ਪਰਮੇਸਰ ਨਮਿਤ ਦੇਵਣਾਂ ਤੇਰੀ ਕਾਲਿਆਣ ਹੋਵੈ
ਗੀ ਏਹੁ ਮਾਇਆ ਮੋਹਨੀ ਹੈ ਜੋ ਸਨੇਹ ਇਸ ਨੂੰ ਆਪਣੀ ਜਾਣ ਕੇ ਸਿਰੀ
ਹੈ ਤਿਸ ਦੇ ਅੰਤ ਨੂੰ ਸਹਾਇਕ ਨਹੀ ਹੁੰਦੀ ਏਹ ਛਲ ਰੂਪ ਹੈ ਜੀਅ ਜੰਤ
ਕੀ ਪਾਲਨਾਂ ਭੀ ਇਸੀ ਕਰ ਹੁੰਦੀ ਹੈ ਇਸ ਕੋ ਪਰਮੇਸਰ ਦੀ ਜਾਣ ਕੇ ਮੋਹ
ਨਾਂ ਕਰੇ ਪਰਮੇਸਰ ਅਰਥ ਖਰਚੇ ਤੋਂ ਰੀਝਦਾ ਹੈ ॥ ਭਾਈ ਮਨੀ
ਸਿੰਘ ਜੀ ਕਹਿ ਹੈਂ ਕਿ ਸੁਣੋ ਸਾਧ ਸੰਗਤਿ ਜੀ ਸ੍ਰੀ ਗੁਰੂ ਨਾਨਕ ਜੀ ਕੀ

ਆ ਕਥਾ ਬਿਅੰਤ ਹੈ ਅਰ ਜੇ ਕੋਈ ਰੇਤ ਦੇ ਕਿਣਕਿਆਂ ਦਾ ਅੰਤ ਪਾ
ਲਵੇ ਤਾਂ ਪਾ ਲਵੇ ਪਰ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਚਰਿਤ੍ਰ ਹਨ ਅਰ
ਗੁਣ ਅਤੇ ਉਪਕਾਰ ਹਨ ਤਿਨਾਂ ਦਾ ਅੰਤ ਨਹੀਂ ਪਾਇਆ ਜਾਂਦਾ ਸੋ
ਮਹਾਰਾਜ ਅਨੇਕ ਕੌਤਕ ਕਰਦੇ ਕਰਦੇ ਮਰਦਾਨੇ ਸੰਜੁਗਤ ਸ੍ਰੀ ਮਹਾ
ਰਾਜ ਕਰਤਾਰ ਪੁਰ ਆਏ ਅਰ ਮਾਤਾ ਪਿਤਾ ਦੇ ਅਗੇ ਮਥਾ ਆਣ ਟਿਕਿ
ਆ ਤੇ ਲਹਿਣਾਂ ਤੇ ਬਾਲਾ ਤੇ ਸ੍ਰੀ ਚੰਦ ਤੇ ਲਖਮੀ ਦਾਸ ਹੋਰ ਸਭ ਸਿਖ
ਚਰਨੀ ਲਗੇ ਅਰ ਪਰਸੰਨ ਹੋਏ ਤਾਂ ਲਹਿਣੇ ਕਹਿਆ ਜੀ ਸਰਬ
ਜਗਤ ਕਾ ਤੁਸਾਂ ਕਲਿਆਣ ਕੀਤਾ ਹੈ ਪਰ ਤੁਸਾਡੇ ਮਾਤਾ ਪਿਤਾ ਭੀ ਅ
ਤੇ ਦਾਸ ਭੀ ਅਸੀਂ ਤੁਸਾਡੀ ਰਸਨਾਂ ਤੇ ਬਚਨ ਸੁਣੇ ਚਾਹੁਨੇ ਹਾਂ ਜੋ ਅਸਾ
ਡਾ ਅਹਿੰਕਾਰ ਮਿਟੇ ਅਤੇ ਘਰ ਹੋਂਦੇ ਭੁਖਾ ਕੋਈ ਨਹੀਂ ਮਰਦਾ ਤਾਂ ਬਚ
ਨ ਹੋਇਆ ਤੁਸੀਂ ਮੇਰੇ ਸਨਮੁਖ ਹੋਇ ਬੈਠੋ ਤਾਂ ਕਾਲੂ ਅਤੇ ਮਾਤਾ
ਤ੍ਰਿਪਤਾ ਤੇ ਲਹਿਣਾ ਅਰ ਬਾਲਾ ਤੇ ਸਿਰੀ ਚੰਦ ਅਰ ਲਖਮੀ ਦਾਸ ਹੋਰ
ਸਿਖਾ ਸਿਖਣੀਆਂ ਸਭ ਪੰਗਤ ਕਰ ਬੈਠੇ ਤਾਂ ਬਾਬਾ ਬੋਲਿਆ ਕਿ ਅਹਿ
ਕਾਰ ਬਿਨਾਂ ਤਾਂ ਹੋਰ ਕੋਈ ਨਹੀਂ ਪਾਲਨਾਂ ਕਰਦਾ ਜੋ ਜੀਵਾਇ ਅਹਿੰਕਾਰ



ਦੇ ਨਹੀਂ ਹੁੰਦੀ ਪਰ ਅਗਿਆਨੀ ਦਾ ਅਹਿੰਕਾਰ ਦੂਣਾ ਹੋਇਆ ਹੈ ਅਰ ਗਿ
ਆਨਵਾਨ ਦਾ ਪੇਲਾ ਹੰਕਾਰ ਹੈ ਜੋ ਇਕ ਅਗਿਆਨ ਰੂਪੀ ਬਾਲਕ ਹੈ

ਅਤੇ ਉਸ ਨੇ ਆਪਣੇ ਪਰਛਾਵੇਂ ਵਿਚ ਬੇਤਾਲ ਰੂਪੀ ਅਹੰਕਾਰ ਕਲ
ਪਿਆ ਹੈ ਸੋ ਤਿਸ ਨੂੰ ਕਲਪ ਕੇ ਆਪੇ ਦੁਖੀ ਹੋਂਦਾ ਹੈ ਪਰ ਜੇ ਸਤਿਗੁਰੂ
ਮਿਲਣ ਤਾਂ ਉਸ ਨੂੰ ਆਪਣਾ ਸਰੂਪ ਦਿਖਾਲਣ ਤੇ ਹੰਕਾਰ ਰੂਪੀ ਪ੍ਰੇਤ
ਜੋ ਉਸ ਕਲਪਿਆ ਹੈ ਸੋ ਉਸ ਦਾ ਦੂਰ ਹੋ ਜਾਵੇ ਤਾਂ ਫਿਰ ਪਰਛਾਵੇਂ ਵਿ
ਖੇ ਭੀ ਉਸ ਨੂੰ ਬੇਤਾਲ ਨਹੀਂ ਭਾਸਦਾ ਗੁਰੂ ਅੰਗਦ ਜੀ ਕਹਿਆ ਬਾ
ਲਕ ਨੇ ਕਿਸੇ ਥੋਂ ਬੇਤਾਲ ਸੁਣਿਆ ਹੈ ਤਾਂ ਉਸ ਨੇ ਬੇਤਾਲ ਕਲਪਿਆ
ਹੈ ਬਾਬੇ ਕਹਿਆ ਜਿਸ ਤੇ ਉਸ ਸੁਣਿਆ ਹੈ ਉਸ ਭੀ ਭਰਮ ਕਰ ਪਰਛਾ
ਵੇਂ ਨੂੰ ਹੀ ਬੇਤਾਲ ਜਾਤਾ ਹੈ ਵਾਸਤਵ ਬੇਤਾਲ ਕੋ ਹੋਇਆ ਹੀ ਨਹੀ ॥ ਜ
ਤੈਸੇ ਮਨ ਨੇ ਅਗਿਆਨ ਕਰ ਜਗਤ ਰੂਪੀ ਬੇਤਾਲ ਕਲਪਿਆ ਹੈ ਵਾ
ਸਤਵ ਜਗਤ ਹੀ ਨਹੀਂ ਸਤ ਰੂਪ ਦਾ ਪਰਮਾਦ ਹੋਣਾ ਏਹੀ ਜਗਤ ਹੈ ਜਿ
ਸ ਵੇਲੇ ਸਤਿਗੁਰਾਂ ਨੂੰ ਮਿਲ ਕੇ ਸਤਿ ਸਰੂਪ ਨੂੰ ਪਛਾਤਾ ਤਾਂ ਜਗਤ ਭਰਮ
ਦੂਰ ਹੋ ਜਾਂਦਾ ਹੈ ਜੈਸੇ ਸੁਪਨੇ ਕੀ ਸ੍ਰਿਸ਼ਟ ਜਾਗੇ ਹੋਇਆਂ ਦੂਰ ਹੋ ਜਾਂਦੀ ਹੈ ਤੈ
ਸੇ ਜੋ ਗਿਆਨ ਕਰ ਜਾਗਦੇ ਹਨ ਜਗਤ ਸੁਪਨਾ ਉਨਾ ਦਾ ਦੂਰ ਹੋ ਜਾਂਦਾ
ਹੈ ਕਾਲੂ ਕਹਿਆ ਤੁਸਾਡੇ ਬਚਨ ਅਸਾਂ ਸੁਣੇ ਭੀ ਤੇ ਅਸਾਡਾ ਅਗਿਆਨ
ਨਹੀਂ ਮਿਟਦਾ ਬਾਬਾ ਬੋਲਿਆ ਜੈਸੇ ਸੂਰਜ ਦੇ ਆਇਆਂ ਪ੍ਰਕਾਸਿਆਂ ਰਾਤ
ਦਾ ਅੰਧੇਰਾ ਮਿਟ ਜਾਂਦਾ ਹੈ ਅਰ ਸੀਤ ਕਾਲ ਜੋ ਹੈ ਸਨੇ ਸਨੇ ਜਿਉਂ ਜਿ
ਉਂ ਸੂਰਜ ਬਲ ਪਾਂਵਦਾ ਹੈ ਤਾਂ ਸਰਦ ਕਾਲ ਮਿਟ ਜਾਂਦਾ ਹੈ ਤੈਸੇ ਜੋ ਅਗਿ
ਆਨੀ ਹੈਨ ਤਿਨਾਂ ਨੂੰ ਈਸਵਰ ਵਿਚ ਭੀ ਭਰਮ ਹੈ ਜੋ ਈਸਰ ਹੈ ਕਿ ਨ
ਹੀ ਅਰ ਸਤਿਗੁਰਾਂ ਦਾ ਸਬਦ ਸੁਣਦਾ ਹੈ ਤਾਂ ਈਸਰ ਨੂੰ ਸਤਿ ਜਾਣ
ਦਾ ਹੈ ਸਖਿਆਤ ਕਾਰ ਸਨੇ ਸਨੇ ਸਬਦ ਦੇ ਅਭਿਆਸ ਕਰ ਹੋਂਦਾ
ਹੈ ਤੇ ਸੂਰਜ ਦੇ ਚੜ੍ਹਿਆਂ ਜਿਥੇ ਨਿਵਾਰਨ ਜਗਾ ਹੋਂਦੀ ਹੈ ਉਥੇ ਉਜਾਲਾ
ਤਤਕਾਲ ਹੋ ਜਾਂਦਾ ਹੈ ਅਤੇ ਜਿਥੇ ਪਰਬਤਾਂ ਦੀਆਂ ਗੁਫਾਂ ਅਤੇ ਅਨੇਰੀ
ਆਂ ਕੋਠੜੀਆਂ ਹੋਂਦੀਆਂ ਹੈਨ ਉਥੇ ਅੰਧੇਰਾ ਰਹਿੰਦਾ ਹੈ ਤੈਸੇ ਸਬਦ
ਦੇ ਸੁਣਣੇ ਕਰ ਭੀ ਜੋ ਨਿਧਕਾਮੀ ਹੈਨ ਉਨਾਂ ਨੂੰ ਗਿਆਨ ਦਾ ਪ੍ਰਕਾਸ ਹੋ

ਦਾ ਹੈ ਅਤੇ ਜੋ ਵਾਸਨਾ ਦੇ ਬਧੇ ਹੋਏ ਹੈਨ ਸੋ ਜਬ ਲਗ ਵਾਸਨਾ ਨਾ ਮਿਟ
ਏ ਤਬ ਲਗ ਗਿਆਨ ਵਿਚ ਨਹੀਂ ਹੁੰਦਾ ਤਾਂ ਕਲੂ ਕਹਿਆ ਗਿਆਨ ਦ੍ਰਿ
ੜ੍ਹ ਕਿਉਂ ਕਰ ਹੋਵੈ ਤਾਂ ਬਾਬੇ ਕਹਿਆ ਜੋ ਸਪਤ ਭੂਮਕਾ ਗਿਆਨ ਦੀਆਂ ਹੈ
ਨ ਸੋ ਜੋ ਸਪਤਮੀ ਭੂਮਕਾ ਵਿਚ ਪ੍ਰਾਪਤਿ ਹੋਂਦਾ ਹੈ ਤਾਂ ਜਨਮ ਮਰਨਾਇ
ਸਦਾ ਮਿਟ ਜਾਂਦਾ ਹੈ । ਤਾਂ ਕਲੂ ਕਹਿਆ ਸਪਤ ਭੂਮਕਾ ਕੌਨ ਹਨ ਤਾਂ
ਬਾਬੇ ਕਹਿਆ ਕਿ ਪ੍ਰਥਮੇ ਸੁਭ ਇਛਾ ਸੁਭ ਇਛਿਆ ਇਸਨੂੰ ਕਹਿੰਦੇ
ਹੈਨ ਜੋ ਮੈਂ ਅਗਿਆਨ ਦੇ ਵਿਚ ਬਧਾ ਹੋਇਆ ਹਾਂ ਜੋ ਮੈਂ ਸੰਤਾਂ ਦੀ ਸੰਗਤ
ਕਰਾਂ ਤੇ ਪੁਛਾਂ ਜੋ ਅਗਿਆਨ ਦਾ ਬੰਧਨ ਕਿਉਂ ਕਰ ਮਿਟਦਾ ਹੈ ॥ ਅਰ ਦੂ
ਜੀ ਵਿਚਾਰਨਾ ਹੈ ਜੋ ਸੰਤਾਂ ਦੀ ਬਚਨ ਸੁਣੀਅਨ ਉਨਾਂ ਨੂੰ ਵੀਚਾਰੀਐ
ਜੋ ਸੰਤਾਂ ਨੇ ਖੋਟੇ ਕਰਮ ਕੌਨ ਦਸੇ ਹਨ ਅਤੇ ਖਰੇ ਕਰਮ ਕੌਨ ਦਸੇ ਹਨ
ਅਤੇ ਮੇਰੇ ਵਿਚ ਸੁਭ ਕਰਮ ਕੌਨ ਹਨ ਅਤੇ ਅਸੁਭ ਕੌਨ ਹਨ ਤਾਂ ਫਿਰ ਅ
ਸੁਭ ਕਰਮਾਂ ਨੂੰ ਹਟਾਏ ਅਰ ਸੁਭ ਕਰਮਾਂ ਨੂੰ ਅੰਗੀਕਾਰ ਕਰੇ ਅਰ ਤੀਜੀ
ਭੂਮਕਾ ਤਨਮਾਨਸਾ ਹੈ ਜੋ ਆਪਨੇ ਮਨ ਨੂੰ ਸੂਖਮ ਕਰਨ ਅਰ ਜਪ
ਤਪ ਦਾਤੇ ਸੁਵਨ ਮਨ ਨਦਾ ਅਭਿਮਾਨ ਨਹੀਂ ਕਰਨਾ ਅਤੇ ਸੰਤਾਂ ਦੀ ਟ
ਹਿਲ ਸੇਵ ਕਰਨੀ ਅਰ ਏਕਾਂਤ ਬੈਠਕੇ ਵੀਚਾਰਨਾ ਜੋ ਮੇਰੇ ਵਿਚੋਂ ਕੌਨ
ਜੇ ਵਿਕਾਰ ਘਟੇ ਹਨ ਅਰ ਕੌਨ ਜੇ ਸੁਭ ਲਛਨ ਆਏ ਹੈਨ ਅਰ ਮਨ
ਦੀ ਹਉਮੈਂ ਘਟਾਵਨੀ ਏਹ ਤਨਮਾਨਸਾ ਹੈ ਅਰ ਚੌਥੀ ਭੂਮਕਾ ਸਤ
ਵਾਪਤੀ ਹੈ ਸਤਵਾਂਪਤਿ ਕਹੀਦੇ ਹਨ ਕਿ ਜੋ ਸਤ ਆਤਮ ਗਿਆਨ ਹੈ
ਉਸ ਦਾ ਪ੍ਰਾਪਤਿ ਹੋਨਾ ਜੋ ਸਰਬ ਜਗਤ ਨੂੰ ਅਨਿਤ ਜਾਣਨਾ ਸੋ ਤਿਨ
ਭੂਮਕਾ ਆਗਿਆਨ ਵਿਚ ਤ੍ਰੀਦੀਆਂ ਹੈਨ ਅਰ ਉਨਾਂ ਵਿਚ ਜਗਤ ਜਾ
ਗਤ ਦੀ ਸਾਮਗ੍ਰੀ ਦੀ ਨਿਆਈ ਭਾਸਦਾ ਹੈ ਤੇ ਸਪਤਵਾਂ ਪਤ ਜਦ
ਆਂਵਦੀ ਹੈ ਤਬ ਜਗਤ ਸੁਪਨੇ ਦੀ ਨਿਆਈਂ ਭਾਸਤਾ ਹੈ ਅਰ ਅ
ਸੰਸਕਤ ਪੰਜਮੀ ਭੂਮਕਾ ਹੈ ਜੈਸੇ ਜੋ ਸਖੋਪਤਿ ਆਦਿ ਹੋਂਦਾ ਹੈ ਤੇ ਆਪੇ
ਉਠਦਾ ਨਹੀਂ ਜੋ ਕੋਈ ਉਠਾਏ ਤਾਂ ਉਠਦਾ ਹੈ ਅਰ ਪੰਜਮੀ ਭੂਮਕਾ ਵਾਲੇ

ਦੇ ਜੈਸੇ ਸਭ ਨਿਵਰਤ ਹੋਂਦੇ ਹਨ ਆਪੇ ਸਿਮਟਕੇ ਥੀਨਗੀਂ ਇੰਦ੍ਰਾ ਪਰ ਜੇ ਕੋਈ
ਕਹੇ ਜੇ ਜਗਤ ਹੈ ਤਾਂ ਭੁਝਕ ਸਿਜਾ ਪਉਂਦਾ ਹੈ ਅਰ ਵਿਵਹਾਰ ਖਾਣਾ ਪੀ
ਣਾ ਮਾਤ੍ਰ ਜੈ ਕੋਈ ਉਠਕੇ ਸਰੀਰ ਦਾ ਬਿਵਹਾਰ ਕਰਾਵੇ ਤਾਂ ਕਰਦਾ ਹੈ ਪਰ
ਆਪੇ ਉਸਨੂੰ ਭੁਖ ਨਹੀਂ ਹੋਂਦੀ ਅਤੇ ਚੌਥੀ ਅਵਸਥਾ ਵਾਲੇ ਨੂੰ ਆਪੇ ਭੀ
ਸਰੀਰ ਦਾ ਬਿਵਹਾਰ ਫੁਰਦਾ ਹੈ॥ ਅਤੇ ਛਟੀ ਭੂਮਕਾ ਪਦਾਰਥ ਅਭਾ
ਵਨੀ ਹੈ ਜੈਸੇ ਸਖੇਪਤ ਦਾ ਮਧ ਹੋਤਾ ਹੈ ਅਰ ਆਪੇ ਭੀ ਅਤੇ ਪਰ ਥੋਂ
ਭੀ ਉਸਨੂੰ ਜਾਗਰਤ ਨਹੀਂ ਹੋਂਦੀ ਤੇ ਸੈ ਛਠੀ ਅਵਸਥਾ ਵਾਲੇ ਨੂੰ ਸਰੀਰ
ਦੀ ਕਿਰਿਆ ਭੀ ਭੁਲੀ ਹੋਈ ਹੋਂਦੀ ਹੈ ਜੇ ਕਿਸੇ ਮੂੰਹ ਵਿਚ ਗ੍ਰਾਸ ਪਾਇਆ
ਹੈ ਤਾਂ ਓਹ ਲਿਘਾ ਲੈਂਦਾ ਹੈ ਅਤੇ ਜੇ ਨਹੀਂ ਪਾਇਆ ਤਾਂ ਚਿਤ ਨਹੀਂ ਤਾਂ ਹੋਰ
ਜਗਤ ਕਦਾਚਿਤ ਆਂਵਦਾ ਹੈ ਅਰ ਜਪਤਮੀ ਭੂਮਕਾ ਤੁਰੀਆ ਹੈ ਇ
ਕ ਵਾਹਿਗੁਰੂ ਹੀ ਭਾਸਤਾ ਹੈ ਅਤੇ ਹੋਰ ਦੂਜਾ ਨ ਕੋਈ ਹੋਇਆ ਹੈ ਨ ਹੋ
ਵਨਾ ਹੈ ਆਪਨੂੰ ਸਭ ਸਦਾ ਸਾਖੀ ਰੂ ਨਿਰਾਲਾ ਕੂਟਸਥ ਭੀ ਭਿਨਸਨ
ਦਾ ਹੈ ਤਾਂ ਦ੍ਰਿੜ੍ਹ ਗਿਆਨ ਹੋਂਦਾ ਹੈ ਤਾਂ ਤੇ ਜੇ ਤੁਸੀ ਸਾਧ ਸੰਗਤ ਵਿਚ ਬੈ
ਠਕੇ ਜੋ ਬਚਨ ਸੁਣੋਂ ਤਾਂ ਇਕਠੇ ਬੈਠਕੇ ਵੀਚਾਰਨੇ ਜੋ ਜੋ ਕਿਸੇ ਦੇ ਚਿਤ
ਵਿਚ ਹੋਵੇ ਸੋ ਕਰਣਾ ਕਰੋ ਜੋ ਸਭੇ ਮਿਲਕੇ ਗਿਆਨ ਦ੍ਰਿੜ੍ਹ ਹੋਂਦਾ ਹੈ ਤਾਂ
ਕਾਲੂ ਕਹਿਆ ਜੀ ਚਰਚਾ ਕਰਣੀ ਕਿਤਨੇ ਪ੍ਰਕਾਰ ਦੀ ਹੈ ਤਾਂ ਬਾਬਾ ਬੋਲਿ
ਆ ਚਰਚਾ ਚਾਰ ਪ੍ਰਕਾਰ ਦੀ ਹੈ ਸੋ ਗੁਰਮੁਖ ਦੁਇ ਪ੍ਰਕਾਰ ਦੀ ਚਰਚਾ ਕ
ਰਦੇ ਹਨ ਅਰ ਦੁਇ ਪ੍ਰਕਾਰ ਦੀ ਤਿਆਗ ਦੇਂਦੇ ਹਨ ਤਾਂ ਕਾਲੂ ਕਹਿਆ ਉਨਿ
ਚਰਚਾ ਦੇ ਕੀ ਨਾਮ ਹਨ ਤਾਂ ਬਾਬਾ ਬੋਲਿਆ ਕਿ ਇਕ ਵਾਦ ਚਰਚਾ ਹੈ ਇ
ਕ ਹੇਤ ਚਰਚਾ ਹੈ ਇਕ ਜਲਪ ਚਰਚਾ ਹੈ ਇਕ ਵਿਤੰਡਾ ਚਰਚਾ ਹੈ
ਤਾਂ ਕਾਲੂ ਕਹਿਆ ਉਨ ਦਾ ਸਰੂਪ ਕਿਆ ਹੈ ਬਾਬੇ ਜੀ ਕਹਿਆ ਵਾਦ
ਚਰਚਾ ਏਹ ਹੈ ਜੋ ਪ੍ਰਯੋਜਨ ਅਰਥ ਦੇ ਸਮਝਨ ਦਾ ਹੈ ਅਰ ਸਭਸ
ਦੇ ਹਿਰਦੇ ਪ੍ਰਸਿੰਨ ਕਰਨ ਨਾਲ ਪ੍ਰਯੋਜਨ ਹੈ ਅਤੇ ਹਾਰ ਜੀਤ ਦਾ ਪ੍ਰ
ਯੋਜਨ ਨਹੀਂ ਅਰ ਸਭਨਾਂ ਦਾ ਕਹਿਆ ਸੁਨਕੇ ਆਪ ਵਿਚ ਵਿਚਾਰ

ਨ ਜੋ ਵਿਸੇਖ ਮਤ ਹੋਵੇ ਸੋ ਸਭ ਨ ਮੰਨਣੀ ਅਤੇ ਜੇ ਕੁਛ ਸੰਸਾ ਹੋਵੇ ਤਾਂ ਫੇਰ ਸਤਿਗੁਰਾਂ ਥੀਂ ਪ੍ਰਸਨ ਕਰਕੈ ਪੁਛ ਲੈਣਾ ਅਰ ਫੇਰ ਰਿਦੇ ਵਿਚ ਦ੍ਰਿੜ ਕਰਨਾ ਸੋ ਏਹ ਵਾਦ ਚਰਚਾ ਹੈ ਅਰ ਦੂਜੀ ਹੇਤ ਚਰਚਾ ਹੈ ਜੋ ਆਪਣੇ ਹੇਤ ਹੈ ਕਿ ਕਿਸੇ ਪ੍ਰਕਾਰ ਸਬਦ ਦਾ ਵਿਚਾਰ ਸਮਝ ਕੇ ਰਿਦਾ ਨਿਰਸੰਸਾ ਹੋਵੇ ਗੁਰੂ ਨਿਕਟ ਨਹੀ ਇਸ ਵਾਸਤੇ ਆਪਸ ਵਿਚ ਜੋ ਸਿਖ ਬੈਠਦੇ ਹਨ ਤਾਂ ਜਿਉਂ ਜਿਉਂ ਕਿਸੇ ਦੇ ਰਿਦੇ ਵਿਚ ਆਂਵਦਾ ਹੈ ਤੇ ਵਚਨ ਸੁਣਿਆ ਹੋਇਆ ਹੋਂਦਾ ਹੈ ਸੋ ਆਪਣਾ ਭੀ ਕਹੇ ਤੇ ਅਗਲੇ ਦਾ ਭੀ ਸੁਣੇ ਜੈਸੇ ਇਕ ਦੀਵਾ ਬਲਦਾ ਹੈ ਸੋ ਘਰ ਨੂੰ ਉਜਿਆਰਾ ਕਰਦਾ ਹੈ ਪਰ ਉਸਦੇ ਪਿਠ ਪਿਛੇ ਅੰਧੇਰਾ ਹੁੰਦਾ ਹੈ ਅਰ ਜੌ ਦੀਵੇ ਆਮ੍ਹੇ ਸਾਮ੍ਹਣੇ ਬਲਦੇ ਹਨ ਤਾਂ ਉਜਾਲਾ ਭੀ ਵਿਸੇਖ ਹੁੰਦਾ ਹੈ ਅਰ ਅੰਧਕਾਰ ਭੀ ਦੁਹਾਂ ਦੇ ਪਿਛੋਂ ਦੂਰ ਹੋ ਜਾਂਦਾ ਹੈ ਤੈਸੇ ਜੋ ਏਕਹੀ ਚਰਚਾ ਕਰਦਾ ਹੈ ਅਰ ਦੂਸਰੇ ਦੀ ਨਹੀਂ ਸੁਣਦਾ ਸੋ ਹੋਰਨਾਂ ਨੂੰ ਸਮਝਾਂਵਦਾ ਹੈ ਪਰ ਆਪਣੇ ਵਿਚ ਹੰਕਾਰ ਰਹਿੰਦਾ ਹੈ ਜੋ ਆਪਣੀ ਕਹਿੰਦਾ ਹੈ ਅਰ ਅਗਲੇ ਦੀ ਸੁਣਦਾ ਹੈ ਸੋ ਜੇ ਆਪਣਾ ਵਚਨ ਵਿਸੇਖ ਹੋਂਦਾ ਹੈ ਤਾਂ ਉਸਨੂੰ ਮਨਾਂਵਦਾ ਹੈ ਅਰ ਜੇ ਉਸਕਾ ਵਿਸੇਖ ਹੋਂਦਾ ਹੈ ਤਾਂ ਆਪ ਮੰਨਦਾ ਹੈ ਤਾਂ ਦੋਨਾਂ ਦਾ ਹੰਕਾਰ ਦੂਰ ਹੋ ਜਾਂਦਾ ਹੈ ਅਰ ਵਚਨਾਂ ਦਾ ਨਿਰਨੇ ਹੋਇ ਜਾਂਦਾ ਹੈ ਸੋ ਇਹ ਹੇਤ ਚਰਚਾ ਹੈ ਏਹੋ ਦੋਇ ਚਰਚਾ ਗੁਰਮੁਖ ਕਰਦੇ ਹਨ ਤਾਂ ਲਹਿਣੇ ਕਹਿਆ ਹੇ ਗਰੀਬ ਨਿਵਾਜ ਜੋ ਦੋ ਚਰਚਾ ਤਿਆਗ ਦੇ ਕੇਹੜੀਆਂ ਹਨ ਤਾਂ ਬਾਬੇ ਕਹਿਆ ਤੀਜੀ ਚਰਚਾ ਜਲਪ ਹੈ ਕਿ ਆਪ ਜੋ ਵਚਨ ਕਹਿਆ ਹੈ ਸੋ ਭਾਵੇਂ ਸਤਿ ਹੈ ਅਤੇ ਭਾਵੇਂ ਅਸਤ ਹੈ ਆਪਣੇ ਵਚਨਾਂ ਦੀ ਹੀ ਪਾਲਣਾ ਕਰਨੀ ਅਤੇ ਅਗੋ ਭਾਵੇਂ ਕਿਸੇ ਨੇ ਵਚਨ ਸਤ ਹੀ ਕਹੇ ਹੈਂ ਪਰ ਉਸਦਾ ਵਚਨ ਨਹੀਂ ਮੰਨਣਾ ਕਿਉਂਕਿ ਜੋ ਇਸਦਾ ਵਚਨ ਮੰਨਨਾ ਹਾਂ ਤਾਂ ਮੇਰੀ ਵਿਦਿਆ ਹੰਕਾਰ ਖੀਣ ਹੋ ਜਾਂਦੀ ਹੈ ਤਾਂ ਫਿਰ ਨਾਨਾਂ ਪ੍ਰਕਾਰ ਦੇ ਵਚਨ ਤੇ ਦ੍ਰਿਸਟਾਂਤ ਪ੍ਰਮਾਨ ਸਾਖੀਆਂ ਸਾਸਤ੍ਰਾਂ ਦੀਆਂ ਦੇਕੇ ਆਪਣੇ ਬਚਨਾਂ ਦੀ ਪਾਲਨਾ ਕਰਨੀ ਸੋ ਇਸ ਚਰਚਾ ਨੂੰ

ਪ੍ਰੀਤਿ ਕਰਦੇ ਹਨ ਅਤੇ ਗੁਰਮੁਖ ਤਿਆਗ ਦੇਂਦੇ ਹਨ ਕਿਉਂਕਿ ਪੰਡਿਤਾਂ ਨੇ
ਆਪਣਾ ਮਾਣ ਵਧਾਵਣਾ ਹੈ ਅਤੇ ਗੁਰਮੁਖਾਂ ਮਾਣ ਤਿਆਗਣਾ ਹੈ ਅ
ਰ ਮਾਣ ਵਧਾਇਆਂ ਜਗਤ ਪ੍ਰਸੰਨ ਹੁੰਦਾ ਹੈ ਅਤੇ ਮਾਨ ਘਟਾਇਆਂ
ਪਰਮੇਸਰ ਪਰਸੰਨ ਹੋਂਦਾ ਹੈ ਸੋ ਇਹ ਜਲਪ ਚਰਚਾ ਹੈ ਜਹਉਭੀ
ਵਿਤੰਡ ਚਰਚਾ ਹੈ ਜੋ ਆਪਣੀ ਸਮਝ ਵਿਚ ਇਸਟ ਕੋਈ ਨਾ ਹੋਵੇ ਹੋ
ਰਸ ਦਾ ਕਹਿਆ ਭੀ ਨਾ ਮੰਨਣਾ ਅਤੇ ਜੇ ਹੋਰ ਸਾਧ ਸੰਤ ਆਖੇ ਤਾਂ ਉਸ
ਦਾ ਕਹਿਆ ਭੀ ਨਾਂ ਮੰਨਨਾਂ ਅਰ ਜੇ ਓਹ ਪੁਛਣ ਕਿ ਤੁਸੀਂ ਕੁਝ ਹੋਰ ਕਹੋ ਤਾਂ
ਕਹੇ ਕਿ ਮੈਂ ਕੁਝ ਨਹੀਂ ਜਾਨਦਾ ਤੁਸਾਂ ਕਿਸੇ ਹੋਰਸੋਂ ਪੁਛਿਆ ਹੋਵੇਗਾ ਤਾਂ ਕਹੇ ਮੈਂ
ਅਗਲਿਆਂ ਦਾ ਭੀ ਨਹੀਂ ਮੰਨਦਾ ਅਰ ਆਪਣੀ ਵਡਿਆਈ ਵਲ ਹੀ ਧਿ
ਆਨ ਰਖਨਾਂ ਸੋ ਇਹ ਚਰਚਾ ਭੀ ਗੁਰਮੁਖ ਤਿਆਗ ਦੇਂਦੇ ਹਨ ਅਤੇ ਗੁਰ
ਮੁਖ ਸੋਈ ਚਰਚਾ ਕਰਦੇ ਹਨ ਜਿਸ ਵਿਚ ਮਨ ਨੀਵਾਂ ਹੋਵੇ ॥ ਸੋ ਐਸੇ
ਹੀ ਕਰਤਾਰਪੁਰ ਵਿਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜ੍ਹਦਿਆਂ ਤੀ
ਕਰ ਬਾਣੀ ਦੀ ਚਰਚਾ ਹੋਵੇ ਅਰ ਉਪਰੰਤ ਕੀਰਤਨ ਹੋਵੇ ਅਰ ਫਿਰ ਆਰ
ਤੀ ਪੜ੍ਹੀਏ ਅਰ ਤੀਸਰੇ ਪਹਿਰ ਫਿਰ ਕੀਰਤਨ ਕਰੀਏ ਅਰ ਸੋਧਿਆ
ਨੂੰ ਰਹਰਾਸ ਪੜ੍ਹੀਏ ਅਰ ਫੇਰ ਕੀਰਤਨ ਗਾਵੀਏ ਅਤੇ ਪਹਿਰ ਰਾਤ
ਗਈ ਸੋਹਿਲਾ ਪੜ੍ਹੀਏ ਅਰ ਫੇਰ ਪਿਛਲੀ ਰਾਤ ਜਪੁ ਪੜ੍ਹੀਏ ਅਰ ਆ
ਸਾ ਦੀ ਵਾਰ ਸੋ ਇਸੇ ਪ੍ਰਕਾਰ ਕੋਈ ਸਮਾਂ ਬੀਤਿਆ ਤਾਂ ਬਹੁਤ ਸਿਖ ਇ
ਕਠੇ ਹੋਏ ਅਰ ਮਰਦਾਨੇ ਇਕ ਸਾ ਦਿਨ ਕਹਿਆ ਜੋ ਮੈਨੂੰ ਦੋਇ ਪੁ
ਖ ਮਹਾਂ ਸੁੰਦਰ ਮਿਲੇ ਹੈਨ ਅਰ ਇਕ ਫੁਲਾਂ ਦੀ ਮਾਲਾ ਮੈਨੂੰ ਦਿਤੀ
ਹੈ ਅਰ ਓਹ ਅਸਚਰਜ ਫੁਲ ਹੈਨ ਅਰ ਕੁਮਲਾਂਵਦੇ ਨਹੀਂ ਤਾਂ ਮਰਦਾ
ਨੇ ਨੂੰ ਬਾਬੇ ਜੀ ਕਹਿਆ ਮਰਦਾਨਿਆਂ ਓਹ ਹਾਹਾ ਤੇ ਹੂਹੂ ਦੋਨੋ ਗੰਧਰ
ਬ ਹੈਸਨ ਅਰ ਤੇਰੇ ਲੈਣ ਵਾਸਤੇ ਆਏ ਹੈਨ ਸੋ ਇਸ ਵਾਸਤੇ ਤੈਨੂੰ ਸੁ
ਰਗ ਦੇ ਫੁਲ ਆਣ ਦਿਖਾਏ ਹੈਨ ਅਤੇ ਅਸੀ ਜਦ ਮਾਤ ਲੋਕ ਵਿਚ ਆ
ਏ ਸਾਂ ਤਾਂ ਤੈਨੂੰ ਗੰਧਰਬ ਲੋਕ ਤੇ ਲੈ ਆਏ ਸਾ ਸੋ ਹੁਣ ਅਸੀ ਪ੍ਰਿਥਵੀ

ਦਾ ਕਾਰਜ ਕਰ ਆਏ ਹਾਂ ਅਤੇ ਤੂੰ ਅਗੇ ਗੰਧਰਬ ਲੋਕ ਵਿਚ ਚਲ ਜਦ
ਅਸੀਂ ਬੈਕੁੰਠ ਧਾਮ ਜਾਵਾਂਗੇ ਤਾਂ ਤੈਨੂੰ ਨਾਲ ਲੈ ਜਾਵਾਂਗੇ ਤਾਂ ਮਰਦਾਨੇ ਕ
ਹਿਆ ਜੀ ਜਿਵੇਂ ਤੁਹਾਡੀ ਆਗਿਆ ਹੋਵੇ ਅਤੇ ਫਿਰ ਬਚਨ ਹੋਇਆ ਮ
ਰਦਾਨਿਆਂ ਤੈਨੂੰ ਮੋਇਆਂ ਅਸੀਂ ਕੇਹੜਾ ਦਾਗ ਦੇਵੀਏ ਕਯੋਂਕਿ ਬ੍ਰਾਹਮ
ਣ ਦਾ ਦਾਗ ਜਲ ਵਿਚ ਡਾਲ ਦੇਂਦੇ ਹੈਨ ਅਰ ਖਤ੍ਰੀ ਅਗਨ ਵਿਚ ਜਲਾਂ
ਦੇ ਹਨ ਅਰ ਵਈਸ ਪਉਣ ਵਿਚ ਸੁਟ ਘਤ ਦੇਹਨ ਅਰ ਸੂਦਰ ਧਰਤੀ
ਦੇ ਵਿਚ ਦਬਦੇ ਹੈਨ ਸੋ ਤੂੰ ਜੇਹੜਾ ਕਹੇਂ ਸੋਈ ਦਾਗ ਤੈਨੂੰ ਦਈਏ ਤਾਂ ਮਰ
ਦਾਨੇ ਕਹਿਆ ਤੇਰੇ ਸਬਦ ਕਰ ਮੇਰੇ ਵਿਚੋਂ ਦੇਹ ਅਭਿਮਾਨ ਦੂਰ ਹੋ ਗਇ
ਆ ਅਰ ਚਾਰੇ ਵਰਨ ਦੇਹ ਅਭਿਮਾਨ ਉਤੇ ਹਨ ਅਰ ਮੈਂ ਆਪ ਨੂੰ ਦੇਹ
ਦਾ ਸਾਖੀ ਜਾਤਾ ਹੈ ਸੋ ਜਿਵੇਂ ਤੁਹਾਡੀ ਇਛਿਆ ਹੋਵੇ ਤਿਵੇਂ ਦਾਗ ਦੇਵੋ ਤਾਂ
ਬਚਨ ਹੋਇਆ ਤੇਰੀ ਮੜ੍ਹੀ ਬਣਾ ਕਰਕੇ ਜਗਤ ਤੋਂ ਪੁਜਾਈਏ ਤਾਂ ਮ
ਰਦਾਨੇ ਕਹਿਆ ਸਰੀਰ ਦੀ ਮੜ੍ਹੀ ਵਿਚੋਂ ਕਢ ਦੇਹੋ ਅਰ ਫੇਰ ਪਥਰਾਂ ਦੀ
ਮੜ੍ਹੀ ਵਿਚ ਕੀ ਪਾਂਵਦੇ ਹੋ ਤਾਂ ਬਾਬੇ ਮਰਦਾਨੇ ਨੂੰ ਕਹਿਆ ਤੁਧ ਬ੍ਰਹਮ ਨੂੰ
ਪਛਾਤਾ ਹੈ ਤੂੰ ਬ੍ਰਹਮਣ ਹੋਇਆ ਹੈਂ ਸੋ ਤੈਨੂੰ ਜਲ ਦਾ ਦਾਗ ਦੇਵਣਗੇ ਅ
ਰ ਰਾਵੀ ਨਦੀ ਦੇ ਵਿਚ ਤੈਨੂੰ ਪਰਵਾਹ ਦੇਵਾਂਗੇ ਸੋ ਤੂੰ ਰਾਵੀ ਨਦੀ ਦੇ ਕੰ
ਢੇ ਆਸਣ ਮਾਰਕੇ ਅਰ ਤ੍ਰਿਕੁਟੀ ਦਾ ਧਿਆਨ ਕਰਕੇ ਸ੍ਵਾਸ ਸ੍ਵਾਸ ਵਾ
ਹਿਗੁਰੂ ਜਪ ਤਾਂ ਬ੍ਰਹਮਰੰਧ੍ਰ ਨੂੰ ਫੋੜ ਕੇ ਤੇਰੇ ਪ੍ਰਾਣ ਗੰਧਰਬ ਲੋਕ
ਨੂੰ ਜਾਇ ਪ੍ਰਾਪਤਿ ਹੋਣਗੇ ਤਾਂ ਐਸੇ ਹੀ ਰਾਵੀ ਤੇ ਮਰਦਾਨੇ ਆਸ
ਣ ਜਾਇ ਮਾਰਿਆ ਜੋ ਉਸ ਦੇ ਬ੍ਰਹਮਰੰਧ੍ਰ ਨੂੰ ਫੋੜ ਕਰਕੇ ਪਹਿਰ
ਰਾਤ ਰਹਿੰਦੀ ਪ੍ਰਾਣ ਨਿਕਲ ਗਏ ਤਾਂ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ
ਕਰਾਕੇ ਅਰ ਸਿਖਾਂ ਦੇ ਨਾਲ ਜਾਕੇ ਮਰਦਾਨੇ ਦਾ ਪਰਵਾਹ ਕੀਤਾ ਅ
ਰ ਕੜਾਹ ਵਰਤਾਇ ਦਿਤਾ ਅਰ ਉਸ ਦੇ ਪੁਤ੍ਰਾਦਿਕ ਸਜਾਦੇ ਨੂੰ ਕਹਿ
ਆ ਕਿ ਜੋ ਆਪਣੇ ਘਰ ਜਾਂਦੇ ਹਨ ਤਿਨਾਂ ਦਾ ਸੋਕ ਨਹੀ ਕਰੀਦਾ ਸੋ
ਤੁਸਾਂ ਮਰਦਾਨੇ ਦਾ ਸੋਕ ਨਹੀ ਕਰਨਾ ਅਰ ਬਾਬਾ ਜੀ ਆਪਣੇ

ਘਰ ਆਏ ਤਾਂ ਸਿਖਾਂ ਭਾਈ ਮਨੀ ਸਿੰਘ ਥੀ ਪੁਛਿਆ ਜੀ ਖੁਰਮੇ
ਦੇਸ ਦੇ ਵਿਚ ਮਰਦਾਨੇ ਦੀ ਕਬਰ ਜਨਮ ਗੋਸਟ ਵਿਚ ਲਿਖੀ ਹੈ
ਅਰ ਸਿਖ ਦੇਖ ਆਏ ਹਨ ਤਾਂ ਭਾਈ ਮਨੀ ਸਿੰਘ ਜੀ ਕਹਿਆ ਜੋ
ਸਾਹਿਬਾਂ ਬਚਨ ਕੀਤਾ ਸੀ ਕਿ ਤੇਰੀ ਮੜ੍ਹੀ ਪੁਜਾਈਐ ਸੋ ਉਨਾਂ ਦੇ ਵ
ਚਨ ਕਰ ਇਉਂ ਹੀ ਹੋਇਆ ਹੋਵੇਗਾ ਕਾਹੇ ਕਿ ਗੁਰਾਂ ਦੇ ਬਚਨ ਅਸ
ਥਿਰ ਹੈਨ ਸੋ ਜਬ ਬਾਬਾ ਜੀ ਘਰ ਬੈਠੇ ਤਾਂ ਬਚਨ ਕੀਤਾ ਅੰਗਦ ਦਾ
ਕਾਮਨਾ ਵਾਲੇ ਹਜਾਰਾਂ ਲੋਕਾਂ ਦੇ ਇਕਠੇ ਆਣ ਹੋਏ ਹੈਨ ਅਤੇ ਜਿਉਂ
ਮਠਿਆਈ ਨੂੰ ਕੀੜੀਆਂ ਚਮੜਦੀਆਂ ਹੈਨ ਅਰ ਉਸ ਦਾ ਰਸ ਵਿਰ
ਜਬਰ ਦੇਂਦੀਆਂ ਹੈਨ ਤੈਸੇ ਇਹ ਜੀਵ ਸਾਹਿਕਾਮੀ ਇਕਠੇ ਆਣ ਹੋ
ਏ ਹੈਨ ਸੋ ਇਹ ਭਜਨ ਵਿਖੇ ਵਿਖੇਪ ਪਾਂਵਦੇ ਹਨ ਤਾਂ ਤੇ ਅਬ ਇਨਾਂ ਦੇ
ਵਿਚੋਂ ਪਰੀਖੀਏ ਜੋ ਪਾਤ੍ਰ ਕਉਨ ਹੈ ਅਰ ਕਾਮਨਾਂ ਵਾਲਾ ਕਉਨ ਹੈ
ਤਾਂ ਬਾਬਾ ਜੀ ਘਰ ਥੀ ਬਾਹਰ ਟੁਰੇ ਅਰ ਬਚਨ ਕੀਤਾ ਕਿ ਜਿਸ ਕਾ ਅ
ਸਾਡੇ ਨਾਲ ਪਰੋਜਨ ਹੈ ਸੋ ਅਸਾਡੇ ਨਾਲ ਚਲੇ ਤਾਂ ਸਭ ਸਿਖ ਨਾਲ ਹੋ
ਏ ਅਰ ਬਾਹਰ ਜਾਕੇ ਬਾਬਾ ਜੀ ਨੇ ਆਪਣੇ ਬਸਤ੍ਰ ਉਤਾਰੇ ਅਤੇ ਸਿ
ਕਾਰੀ ਦਾ ਭੇਖ ਧਾਰ ਲੀਤਾ ਅਰ ਨਾਲ ਕੁਤੀਆਂ ਕੁਤੇ ਲੀਤੇ ਅਰ ਹਥ
ਛੁਰਾ ਸਿਕਾਰ ਦੇ ਮਾਰਨ ਵਾਸਤੇ ਅਰ ਬਚਨ ਕੀਤਾ ਕਿ ਜਿਸ ਸਿਖ
ਦਾ ਅਸਾਡੇ ਨਾਲ ਪਰੋਜਨ ਹੈ ਸੋ ਅਸਾਡੇ ਨਾਲ ਹੋਵੇ ਤਾਂ ਸਭ ਸਿਖ
ਉਠ ਤੁਰੇ ਸੋ ਬਾਬਾ ਜੀ ਸਿਕਾਰ ਮਾਰਣ ਅਤੇ ਸਿਖ ਖਾਣ ਨਹੀਂ
ਅਰ ਕੰਦ ਮੂਲ ਤੇ ਗੁਜਰਾਨ ਕਰਨ ਅਤੇ ਫਿਰ ਇਜੇਹੀ ਪਰਬਤ
ਦੀ ਕੰਦਰਾ ਵਿਚ ਜਾ ਪਏ ਜਿਥੈ ਵਸਤੀ ਕੋਈ ਨਦਰ ਨਹੀਂ ਆਵੈ ਸੋ
ਕਈ ਸਿਖ ਭੁਖੇ ਮਰਦੇ ਉਠ ਆਏ ਅਰ ਥੋੜੇ ਰਹਿ ਗਏ ਤਾਂ ਬਾਬੇ ਕ
ਹਿਆ ਵਸਤੀ ਵਿਚ ਜਾਇਕੇ ਕਣਕ ਇਕੈ ਜੌ ਲੈ ਆਵੋ ਜੋ ਬੀਜ ਬੀ
ਜੀਏ ਤਾਂ ਸਿਖ ਕਣਕ ਜਉ ਲੈ ਆਏ ਅਰ ਹਲ ਵਾਹਣ ਅਤੇ ਬੀ
ਜ ਬੀਜਨ ਸੋ ਸਾਰਾ ਦਿਨ ਹਲ ਵਾਹਣ ਅਰ ਕੁਝ ਕੰਦ ਮੂਲ ਹਥ ਲਗੇ

ਸੋ ਖਾਵਣ ਤਾਂ ਕਈ ਸਿਖ ਹੋਰ ਉਠ ਗਏ ਅਰ ਜਬ ਅੰਨ ਪਕਾ ਅਤੇ



ਖਰਵਾਰੇ ਕੀਤੇ ਤਾਂ ਬਚਨ ਹੋਇਆ ਅਗਨ ਲਗਾਇ ਦੇਵੈ ਤਾਂ ਫਿਰ ਥੋੜ੍ਹੇ ਜਿਹੇ ਰਹਿ ਗਏ ਅਰ ਬਾਬਾ ਜੀ ਖਰਵਾਰੇ ਸਤ੍ਰ ਕਰਕੇ ਅਗੇ ਤੁਰੇ ਸੋ ਜਿਤਨੇ ਸਿਖ ਪਿਛੇ ਆਂਵਦੇ ਸੀ ਅਗੋ ਇਕ ਮੁਰਦਾ ਪਾਇਆ ਹੋਇਆ ਸੀ ਤਾਂ ਬਚਨ ਹੋਇਆ ਭਾਈ ਸਿਖੋ ਇਸ ਮੁਰਦੇ ਨੂੰ ਖਾਵੋ ਤਾਂ ਸਭੇ ਹਟ ਖਲੋਤੇ ਅਰ ਲਹਿਣੇ ਆਪਣੀ ਚਾਦਰ ਮੁਰਦੇ ਦੇ ਉਤੇ ਪਾਇ ਦਿਤੀ ਅਰ ਲਹਿਣੇ ਕਹਿਆ ਜੀ ਕਹੋ ਤਾਂ ਸਿਰ ਵਲੋਂ ਖਾਵਾਂ ਅਤੇ ਕਹੋ ਤਾਂ ਪੈਰਾਂ ਵਲੋਂ ਖਾਵਾਂ ਤਾਂ ਬਚਨ ਹੋਇਆ ਅਧ ਵਿਚੋ ਖਾਉ ਤਾਂ ਲਹਿਣੇ ਹਥ ਜੋੜ ਕਰਕੇ ਅਰਦਾਸ ਕੀਤੀ ਅਰ ਅਰਦਾਸ ਕਰਕੇ ਫਿਰ ਮਥਾ ਟੇਕਿਆ ਸੋ ਜਾਂ ਚਾਦਰ ਉਠਾ ਕਰਕੇ ਦੇਖੇ ਤਾਂ ਕੜਾਹ ਦਾ ਥਾਲ ਭਰਿਆ ਹੋਇਆ ਹੈ ਸੋ ਜੇਹੜੇ ਸਿਖ ਹਟ ਖਲੋਤੇ ਸੇ ਸਭਨਾ ਨੂੰ ਸਦਿਆ ਅਰ ਢਾਲਾ ਪਲਾਸ ਦੇ ਪਤ੍ਰ ਲਿਆਈਆ ਤਾਂ ਪਹਿਲਾਂ ਪਤ੍ਰ ਦੇ ਵਿਚ ਪਾਇ ਕਰ ਬਾਬੇ ਦੇ ਅਗੇ ਰਖਿਆ ਤਾਂ ਫਿਰ ਸਭਨਾਂ ਨੂੰ ਪਤ੍ਰ ਤੇ ਪਾਇ ਕਰ ਵਰਤਾਇਆ ਤਾਂ ਬਚਨ ਹੋਇਆ ਪੁਰਖਾ ਜੋ ਮਾਇਆ ਆਪਣੀ ਜਾਣ ਕੇ ਘੁਟ ਰਖਦੀ ਹੈ ਸੋ

ਸੋ ਮੁਰਦੇ ਕੇ ਸਮਾਨ ਹੈ ਅਰ ਜੋ ਵਾਹਿਗੁਰੂ ਦੀ ਜਾਣ ਕੇ ਵੰਡ ਖਾਂਦੇ ਹੈ 
ਨ ਸੋ ਕੜਾਹ ਦੇ ਸਮਾਨ ਹੈ ਤਾਂ ਲਹਿਣੇ ਨੂੰ ਬਾਬੇ ਅੰਗ ਨਾਲ ਲਾਇ
ਆ ਅਰ ਸਿਰ ਤੇ ਹਥ ਫੇਰਿਆ ਜੋ ਤੂੰ ਮੇਰਿਆਂ ਅੰਗਾਂ ਤੇ ਉਤਪਤਿ ਹੋ
ਇਆ ਹੈਂ ਤਾਂ ਤੇ ਤੇਰਾ ਨਾਮ ਅੰਗਦ ਕਰਿਆ ਹੈ ਤਾਂ ਸ੍ਰੀ ਰਾਗ ਵਿਚ
ਸਬਦ ਹੋਇਆ ॥ ਸਿਰੀ ਰਾਗੁ ਮਹਲਾ ੧ ॥ ਏਕੁ ਸੁਆਨੁ
ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ
ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪ
ਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥
ਰਹਾਉ ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀ
ਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕ
ਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰੁ ॥੩॥
ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰੁ ॥ ੪॥
ਤਿਸ ਕਾ ਬੀਚਾਰ ॥ ਬਾਬਾ ਬੋਲਿਆ ਮਨ ਮੇਰਾ ਕੂਕਰ ਦੀ
ਨਿਆਈ ਹੈ ਅਰ ਆਸਾ ਤੇ ਮਨਸਾ ਦੁਇ ਨਾਲ ਕੁਤੀਆਂ ਹੈਨ ਸੋ
ਸਰੀਰ ਵਿਚ ਹੈਨ ਅਤੇ ਜਿਸ ਤਰਾਂ ਅੰਧਾ ਕੁਤਾ ਵਾਇ ਨੂੰ ਭਉਂਕਦਾ
ਹੈ ਤੈਸੇ ਇਹ ਭਲਾਂਗੇ ਉਠ ਕਰਕੇ ਤ੍ਰਿਸਨਾਂ ਅਤੇ ਖੁਧਿਆ ਨੂੰ ਭ
ਉਂਕਦੇ ਹੈਨ ਅਰ ਕੂੜ ਮੇਰੇ ਹਥ ਛੁਰਾ ਹੈ ਅਰ ਪਾਪ ਕਰਕੇ ਲੈ
ਖਾਣਾ ਇਹ ਮੁਰਦਾਰ ਹੈ ਅਰ ਮੈਂ ਸਿਕਾਰੀ ਦੇ ਰੂਪ ਰਹਿਨਾ ਹਾਂ
ਜੈਸੇ ਸਿਕਾਰੀਆਂ ਦੇ ਘਰ ਹਰ ਚੰਮ ਮਾਸ ਹੋਂਦਾ ਹੈ ਜੈਸਾ ਮੇਰੇ ਸਰੀਰ
ਵਿਚ ਹੈ ਅਰ ਮੈਂ ਗੁਰਾਂ ਦੇ ਉਪਦੇਸ ਦੀ ਪਤਿ ਭੀ ਨਹੀਂ ਲਾਈ ਅਰ ਜੋ
ਹਰੀਆਂ ਕਰਨੀਆਂ ਸਤਿਗੁਰਾਂ ਕਹੀਆਂ ਹੈ ਸੋ ਭੀ ਮੈਂ ਨਹੀਂ ਕੀਤੀਆਂ

ਅਰ ਤਿਨਾਂ ਕਰਨੀਆਂ ਦੀ ਮੈਨੂੰ ਸੋਝੀ ਭੀ ਨਹੀਂ ਅਰ ਮੈਂ ਆਪ ਵਿਭ੍ਰਾਤ੍ਰਿ
ਕਰਾਲ ਰੂਪ ਗਹਿਨਾ ਹਾਂ ਅਰ ਜੈਸੇ ਜਹਾਜ ਸਮੁੰਦ੍ਰ ਸੇ ਤਾਰਦਾ ਹੈ ਤੈਸੇ
ਤੇਰਾ ਨਾਮ ਜੋ ਸਾਰ ਭਉਜਲ ਤੇ ਤਾਰਦਾ ਹੈ ਸੋ ਤੇਰੇ ਨਾਮ ਹੀ ਦਾ ਮੈਨੂੰ
ਆਸਰਾ ਹੈ ਅਰ ਤੇਰੇ ਨਾਮ ਹੀ ਦਾ ਭਰੋਸਾ ਹੈ ਅਰ ਮੁਖ ਕਰਕੇ ਦਿਨ
ਰਾਤ ਲੋਕਾਂ ਦੀ ਨਿੰਦਿਆ ਕਰਦਾ ਹਾਂ ਅਰ ਪਰਾਏ ਪਾਰ ਤੇ ਇਸਤ੍ਰੀਆਂ
ਨੂੰ ਮੇਰਾ ਮਨ ਜੋ ਨੀਚ ਹੈ ਸੋ ਲੋੜਦਾ ਹੈ ਅਰ ਕਾਮ ਕ੍ਰੋਧਾਦਿਕ ਮੇਰੇ ਮਨੀ
ਰ ਵਿਚ ਵਸਦੇ ਹਨ ਅਰ ਮੈਂ ਸਿਕਾਰੀ ਦੇ ਰੂਪ ਗਹਿਨਾ ਹਾਂ ਅਰ ਸੂਰਤ
ਮੈਨੀ ਲੋਕਾਂ ਦੇ ਫਾਹਣ ਵਾਸਤੇ ਜੋ ਸਾਧਾਂ ਸੰਤਾਂ ਦਾ ਭੇਸ ਧਾਰਿਆ ਹੈ
ਅਰ ਮੈਂ ਠਗ ਹਾਂ ਤੇ ਠਗੀ ਮੇਰਾ ਦੇਸ ਹੈ ਅਰ ਜਿਤਨੀਆਂ ਸਿਆਣਪਾਂ
ਪਨ ਸੁਣਕੇ ਕਰਦਾ ਹੈ ਤਿਤਨਾ ਮੇਰੇ ਸਿਰ ਭਾਰ ਹੈ ਅਰ ਤੈਂ ਟੇਕੇ ਗਨੇ ਕੇਹ
ਕੇ ਗੁਣ ਚਾਹੀਂ ਹੂੰਦੇ ਵਡੇ ਗੁਣ ਕੀਤੇ ਹੈਨ ਮੈਂ ਨਾਸਾ ਖੋਰ ਹਾਂ ਮਹਾਂ ਦੁਸ਼
ਟ ਹਾਂ ਤੇ ਚੋਰ ਹਾਂ ਵਾਹਗੁਰੂ ਦੇ ਗੁਣ ਛਿਪਾਏ ਫਿਰਨਾ ਗੁਰੂ ਨਾਨਕ ਜੀ
ਕਹਿੰਦੇ ਹੈਨ ਕਿ ਮੈਂ ਸਭਨਾਂ ਥੀਂ ਨੀਚ ਹਾਂ ਅਰ ਸਿਕਾਰੀਆਂ ਦੇ ਰੂਪ ਜਗ
ਤ ਵਿਚ ਰਹਿੰਦਾ ਹਾਂ ਏਹ ਮੇਰੇ ਮਨ ਦਾ ਵੀਚਾਰ ਹੈ ਸੋ ਜਾਂ ਇਹ ਬਚਨ
ਬਾਬੇ ਕਹਿਆ ਤਾਂ ਸਭਨਾਂ ਸਿਖਾਂ ਮਥਾ ਟੇਕਿਆ ਤੇ ਕਹਿਆ ਜੀ ਇਹ
ਲਛਣ ਅਸਾਡੇ ਵਿਚ ਪਾਏ ਜਾਂਦੇ ਹੈਨ ਸੋ ਤੁਸਾਂ ਕ੍ਰਿਪਾ ਕਰਕੇ ਅਸਾ
ਨੂੰ ਆਪਣਾਂ ਰੂਪ ਹੀ ਕਰ ਦਿਖਾਇਆ ਕਾਹੇ ਕਿ ਅਸੀਂ ਆਪਨੂੰ ਦੇਹ
ਅਭਿਮਾਨੀ ਜੀਵ ਚੰਡਾਲ ਦੀ ਨਿਆਈਂ ਜਾਣਦੇ ਹਾਂ ਜੋ ਆਪਣੀ ਦੇਹ
ਦੇ ਪਾਲਣਾਂ ਵਿਚ ਲਗੇ ਹੋਏ ਹਾਂ ਸੋ ਦੇਹ ਵਿਚ ਹਡ ਚੰਮ ਮਾਸ ਵਿਸਟਾ
ਹੈ ਪਰ ਜੇ ਤੁਸਾਡੀ ਕ੍ਰਿਪਾ ਹੋਵੈ ਤਾਂ ਅਸਾਨੂੰ ਆਪਣੇ ਰੂਪ ਦੀ ਸੋਝੀ ਪ
ਵੈ ਜੋ ਜਿਸਦੀ ਸਤਿਆ ਕਰ ਏਹ ਸਰੀਰ ਪਵਿਤ੍ਰ ਹੋਇਆ ਹੈ ਤਾਂ
ਬਾਬੇ ਕਹਿਆ ਜੋ ਈਸਰ ਦਾ ਨਾਮ ਜਪੇ ਤਾਂ ਇਸਦੇ ਮਨ ਦੀ ਹਉ
ਮੈਂ ਦੀ ਮੈਲ ਨਿਵਰਤ ਹੋਵੈ ਪਰ ਨਾਮ ਦੇ ਜਪਣੇ ਦੇ ਦੋਇ ਪ੍ਰਕਾਰ ਦੇ
ਅਧਿਕਾਰੀ ਹੈਨ ਜੋ ਇਕ ਤਾ ਸਤਿ ਜੋਗ ਕਰ ਜਪਦੇ ਹੈਨ ਸੋ ਜੋ ਉਤਮ

ਅਧਿਕਾਰੀ ਹੈ ਅਤੇ ਜਿਨਾਂ ਦਾ ਮਨ ਕੋਮਲ ਹੈ ਜੋ ਪਰਮੇਸਰ ਦੇ ਭਜਨ ਵਲ 
ਮਨ ਤਿਨਾਂ ਦਾ ਇਕਾਗਰ ਹੋ ਜਾਂਦਾ ਹੈ ਅਤੇ ਜਿਨਾਂ ਦੇ ਮਨ ਦੇ ਸੰਕਲਪ ਠਹਿ
ਰਦੇ ਨਹੀਂ ਉਨਾਂ ਨੂੰ ਹਠ ਜੋਗ ਭੀ ਕੀਤਾ ਚਾਹੀਦਾ ਹੈ ਜੈਸੇ ਘੋੜਾ ਛੁਟ ਜਾਂਦਾ
ਹੈ ਤਾਂ ਤੋਬੜਾ ਦਾਣੇ ਪਾਣੇ ਦਿਖਾਇ ਕਰ ਵਸ ਹੋ ਜਾਂਦਾ ਹੈ ਤੇ ਉਸ ਨੂੰ ਪਕ
ੜ ਕੇ ਅਸਵਾਰ ਹੋਂਦਾ ਹੈ ਅਰ ਜੇ ਵਸ ਨਹੀਂ ਹੋਂਦਾ ਤਾਂ ਰਸੇ ਦੇ ਚੌਫੇਰੇ ਘੇਰ
ਕੇ ਭੀ ਉਸ ਨੂੰ ਪਕੜੀਦਾ ਹੈ ਤੈਸੇ ਮਨ ਜੇ ਭਗਤ ਜੋਗ ਕਰ ਵਸ ਆਵੈ ਤਾਂ
ਭਲਾ ਹੈ ਨਹੀਂ ਤਾਂ ਜੋਗ ਕਰ ਭੀ ਪਕੜਿਆ ਲੋੜੀਦਾ ਹੈ ਤਾਂ ਅੰਗਦ ਕਹਿ
ਆ ਭਗਤ ਜੋਗ ਤੇ ਹਠ ਜੋਗ ਦੋਨੋਂ ਕਹੇ ਅਤੇ ਅਸੀਂ ਜਿਸ ਅਧਿਕਾਰ
ਦੇ ਹਾਂ ਸੋ ਭੀ ਕਿਰਪਾ ਕਰ ਕਹੀਦੇ ਤਾਂ ਬਾਬੇ ਕਹਿਆ ਤੁਸੀਂ ਭਗਤ ਜੋਗ
ਦੇ ਅਧਿਕਾਰੀ ਹੋ ਅਰ ਅਠ ਅੰਗ ਹਠ ਜੋਗ ਦੇ ਹੈਨ ਜੋ ਯਮ ੧ ਨੇਮ ੨
ਆਸਨ ੩ ਇਕਾਂਤ ਦੇਸ ੪ ਪ੍ਰਾਣਾਯਾਮ ੫ ਧਾਰਨਾ ੬ ਧਿਆਨ ੭ ਸ
ਮਾਧ ੮ ਏਹ ਅਠ ਅੰਗ ਜੋਗ ਦੇ ਹਨ ਅਰ ਜੋ ਜੋਗ ਕਰਦੇ ਹੈਂ ਆਪਣਿ
ਆਂ ਪਵਣਾਂ ਦੀ ਸੁਚੇਤਗੀ ਰਖਦੇ ਹਨ ਅਤੇ ਪ੍ਰਾਣਾਂ ਦੇ ਆਂਵਦਿਆਂ ਜਾਂਦਿ
ਆਂ ਸੋਹੰ ਦਾ ਜਾਪ ਜਪਦੇ ਹਨ ਉਨਾਂ ਦਾ ਮਨ ਨੀਦ੍ਵਾਂ ਹੁੰਦਾ ਹੈ ਤੇ ਨਿਰਮ
ਲ ਹੋਂਦਾ ਹੈ ਸੋ ਜਿਸ ਸਮੇਂ ਤ੍ਰਿਕੁਟੀ ਦਾ ਧਿਆਨ ਹੋਵੇ ਤਿਸ ਸਮੇਂ ਅੰਤਰ
ਜਾਪ ਜਪਨਾ ਅਰ ਜਿਸ ਸਮੇਂ ਸਮਾਧ ਖੁਲੇ ਬਾਹਰ ਜਾਪ ਜਪਣਾਂ ਏ
ਹ ਸਹਜ ਜੋਗ ਹੈ ਤੇ ਭਗਤ ਜੋਗ ਭੀ ਏਹੋ ਹੈ ਜੋ ਮਨ ਆਪਣਾਂ ਸਬਦ ਦੇ
ਲਭ ਕਥਾ ਨਾਲ ਪਰਚਾਵਣਾਂ ਅਰ ਜਿਸ ਸਮੇਂ ਨਿਆਰਾ ਹੋਣਾ ਤਾਂ
ਸਾਸਾਂ ਦੀ ਸੋਝੀ ਕਰਨੀ ਅਰ ਸਾਸ ਸਾਸ ਵਾਹਿਗੁਰੂ ਦਾ ਭਜਨ ਕਰ
ਨਾ ਸੋ ਮਨ ਦੇ ਸੁਧ ਕਰਨ ਦਾ ਏਹੋ ਉਪਾਵ ਹੈ ਜੋ ਸਾਧ ਸੰਗਤ ਕਰਨੀ
ਤੇ ਸਭਸ ਵਿਚ ਕਰਤਾਰ ਸਮਾਇਆ ਜਾਣਨਾ ਤੇ ਰਾਗ ਦ੍ਵੈਖ ਤਿਆ
ਗਣਾਂ ਇਸ ਕਰ ਮਨ ਠਹਿਰਦਾ ਹੈ ਇਹ ਪ੍ਰਾਣਾਂ ਦਾ ਅਸਿਪਦ ਜੋ ਹੈ ਉ
ਸ ਦੀ ਸੋਝੀ ਰਖਿਆਂ ਪਰਮੇਸਰ ਦੀ ਪ੍ਰਾਪਤਿ ਹੋਂਦੀ ਹੈ ਤੇ ਨਾਮ ਤੇ ਨ
ਸੀ ਵਿਚ ਭੇਦ ਨ ਜਾਨਨਾਂ ਤੇ ਦੋਹਾਂ ਨੂੰ ਨਾਸਵੰਤ ਜਾਣਨਾ ਅਰ ਨਾਮ ਦਾ

ਵਿਸਾਹ ਕਰਨਾ ਸੋ ਜੇ ਸਾਸ ਨਾਲ ਨਾਲ ਰਲੇ ਹੋਏ ਬਾਹਰ ਨਿਕਲਨ ਗੇ ਤਾਂ
ਨਾਮ ਜੀਵ ਨੂੰ ਪਰਮੇਸਰ ਨੂੰ ਜਾ ਪਹੁੰਚਾਏਗਾ ਤਾਂ ਛਾਹਿਟੇ ਕਹਿਆ ਤੁਸੀਂ
ਈਸਰ ਰੂਪ ਧਾਰਕੇ ਚਤੁਰ ਸਲੋਕੀ ਸ੍ਰੀ ਭਾਗਵਤ ਕਾ ਬ੍ਰਹਮੇ ਨੂੰ ਉਪਦੇਸ
ਕੀਤਾ ਹੈ ਜਿਸ ਕਰ ਉਹ ਜਗਤ ਨੂੰ ਘੜ੍ਹ ਢਾਹੀ ਦੇਤੇ ਗਿਆਨ ਭੀ ਉਸ ਦਾਸ
ਦਾ ਫਿਰ ਰਹਿੰਦਾ ਹੈ ਅਰ ਮੋਹ ਨੂੰ ਪ੍ਰਾਪਤਿ ਨਹੀਂ ਹੋਂਦਾ ਤੇ ਹੁਣ ਭੀ ਤੁਸਾਂ ਗੁਰ
ਰੂਪ ਧਾਰਿਆ ਹੈ ਸੋ ਸਾਨੂੰ ਭੀ ਚਤੁਰ ਸਲੋਕੀ ਸਬਦਾਂ ਵਿਚ ਉਪਦੇਸ ਕਰੋ
ਜਿਸਦੇ ਅਭਿਆਸ ਕਰਨ ਤੇ ਅਸਾਨੂੰ ਦ੍ਰਿੜ ਗਿਆਨ ਹੋਵੈ ਅਤੇ ਮੋਹ
ਨਾਂ ਪ੍ਰਾਪਤਿ ਹੋਵੈ ਤਾਂ ਬਾਬੇ ਚਤੁਰ ਸਲੋਕੀ ਕਹਾ   ਸਲੋਕ ਸਹਿਸਕ੍ਰਿਤੀ
ਮਹਲਾ ੧ ॥ ਪੜ੍ਹਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ
ਸਮਾਧੰ ॥ ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ
ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੇ ਜਾਨਸਿ ਬ੍ਰਹਮੰ
ਕਰਮੰ ॥ ਸਭਿ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਹਚਉ ਧਿਆਵੈ ॥ ਬਿ
ਨੁ ਸਤਿਗੁਰ ਵਾਟ ਨ ਪਾਵੈ ॥੧॥ ਨਿਹਫਲੰ ਤਸਿ ਜਨਮਸ੍ਯ ਜਾਵਦ ਬ੍ਰਹਮ
ਨ ਬਿੰਦਤੇ ॥ ਸਾਗਰੰ ਸੰਸਾਰਸ ਗੁਰ ਪ੍ਰਸਾਦੀ ਤਰਹਿ ਕੇ ॥ ਕਰਣ ਕਾਰਣ
ਸਮਰਥ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ
ਰਖੀ ਧਾਰਿ ॥੨॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣ
ਹ ॥ ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥ ਸਰਬ ਸਬ
ਦੰ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ
ਦੇਉ ॥੩॥ ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਾਹ ॥ ਆਤ
ਮਾਂ ਸ੍ਰੀ ਬਾਸੁਦੇਵਸ੍ਯ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕਾ ਦਾਸੁ ਹੈ ਸੋਈ ਨਿ
ਰੰਜਨ ਦੇਵ ॥੪॥ ਤਿਸਦਾ ਵੀਚਾਰ ॥ ਗੁਰੂ ਨਾਨਕ ਜੀ ਕਹਿੰਦੇ ਹੈਨ
ਜਉ ਲਗ ਬ੍ਰਹਮ ਨੂੰ ਨਾਂ ਪਛਾਣੇ ਤੋ ਜਿਤਨੇ ਕਰਮ ਹੈਂ ਸਾਸਤ੍ਰੀ ਜੇ ਉਨਾਂ ਦੇ
ਵਿਚ ਅਭਿਮਾਨ ਹੋਂਦਾ ਹੈ ਤਾਂ ਸਭੇ ਅਸਾਸਤ੍ਰੀ ਹੋ ਜਾਂਦੇ ਹੈਨ ਇਕ ਕਰਮ ਹੈ
ਇਕ ਵਿਕਰਮ ਹੈ ਇਕ ਅਕਰਮ ਹੈ ਕਰਮ ਕਉਣ ਜੋ ਸਾਸਤ੍ਰੀ ਕਰਮ ਕਰ

ਨੇ ਅਰ ਮਨ ਵਿਚ ਹੰਕਾਰ ਕਰਨਾ ਅਰ ਵਿਕਰਮ ਕਉਣ ਹੈਂ ਕਿ ਜੋ ਸਾਸਤ੍ਰ
ਵਿਚ ਕਰਮ ਵਰਜੇ ਹਨ ਸੋ ਕਰਨੇ ਅਰ ਜੇ ਐਸੀ ਸਾਸਤ੍ਰੀ ਕਰਮ ਕਰਨੇ
ਤਾਂ ਭੀ ਮਨ ਵਿਚ ਹੰਕਾਰ ਕਰਨਾ ਅਰ ਅਕਰਮ ਓਹ ਹੈਂ ਕਿ ਜੋ ਮੋਨ ਧਾਰ ਕੇ
ਬੈਠ ਰਹਿਣਾ ਅਰ ਇੰਦ੍ਰੀਆਂ ਨਾਲ ਕਰਮ ਕੋਈ ਨਾ ਕਰਨਾ ਤੇ ਮਨ ਵਿਚ
ਨਾਨਾ ਪ੍ਰਕਾਰ ਦੇ ਸੰਕਲਪ ਫੁਰਨੇ ਪਰ ਸਬਦ ਬ੍ਰਹਮ ਨੂੰ ਜਾਣੀਦਾ ਹੈ ਤਾਂ
ਹੰਕਾਰ ਨਿਵਿਰਤ ਹੋਂਦਾ ਹੈ ਅਰ ਜੋ ਪੁਸਤਕ ਵੀ ਪੜ੍ਹੇ ਅਰ ਤ੍ਰੈਕਾਲ ਸੰਧਿ
ਆਂ ਭੀ ਕਰੈ ਤੇ ਲੋਕਾਂ ਨਾਲ ਵਾਦ ਕਰਨਾ ਤੇ ਦੁਆਦਸ ਸਿਲਾ ਪੂਜਣੀਆਂ
ਤੇ ਬਗਲੇ ਦੀ ਨਿਆਈਂ ਸਮਾਧ ਲਗਾਵਨੀ ਅਰ ਮਨ ਵਿਚ ਮਾਇਆ
ਦੀ ਆਸ ਹੋਵੈ ਅਰ ਮੁਖ ਵਿਚ ਝੂਠ ਤੇ ਨਿੰਦਿਆ ਭੇਖ ਪੰਡਿਤਾਂ ਦਾ ਸਾਧ
ਰ ਕਰਨਾ ਤੇ ਤੀਨ ਪਦੀ ਜੋ ਗਾਇਤ੍ਰੀ ਹੈ ਸੋ ਤੀਨੋਂ ਸੰਧਿਆ ਮੇਂ ਵਿਚਾਰਨੀ
ਅਰ ਗਲ ਵਿਚ ਮਾਲਾ ਤਾ ਪਾਵਣੀਆਂ ਅਰ ਤਿਲਕ ਲਾਵਣੇ ਅਰ ਦੂਹਰੀ
ਆਂ ਧੋਤੀਆਂ ਰਖਣੀਆਂ ਅਰ ਸਿਰ ਦੇ ਉਪਰ ਪਰਨਾ ਰਖਣਾ ਪਰੰਤੂ
ਸਬਦ ਬ੍ਰਹਮ ਨੂੰ ਅਕਰਮ ਜਾਣਤਾ ਹੈ ਅਰ ਜੋ ਤੀਨੋਂ ਕਰਮੋਂ ਤੇ ਨਿਆਰਾ ਹੈ ਸੋ ਕ
ਰਮ ਕਰਦੇ ਭੀ ਕਰਮਾਂ ਦਾ ਅਭਮਾਨ ਨਹੀਂ ਕਰਦੇ ਅਰ ਕਰਮ ਸਰੀਰ ਦਾ ਧ
ਰਮ ਜੋ ਫੋਕਟ ਜਾਣਦੇ ਹਨ ਅਰ ਸਾਮਗ੍ਰੀ ਕਰਮ ਕਰ ਆਪਣਾ ਰਿਦਾ ਸੁਧ
ਕਰਦੇ ਹਨ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜੋ ਪਰਮੇਸਰ ਦਾ ਨਾਮ ਜਪ
ਦੇ ਹਨ ਸੋ ਨਾਮ ਹੀ ਨਿਸਚਾ ਕੀਤਾ ਹੋਇਆ ਜਹਾਜ ਦੀ ਨਿਆਈਂ ਕਲ
ਜੁਗ ਵਿਚ ਭਉਜਲ ਤਾਰਦਾ ਹੈ ਤਾਂ ਗੁਰੂ ਅੰਗਦ ਜੀ ਪ੍ਰਸਨ ਕੀਤਾ ਕਿ ਗਿ
ਆਨ ਰੂਪ ਕਿਆ ਹੈ ਜੋ ਜਿਸਦੇ ਜਾਣਤਿਆਂ ਸਭ ਕਰਮ ਫੋਕਟ ਹੋਂਦੇ ਹੈਨ ਤਾਂ
ਬਾਬੇ ਕਹਾ ਗੀਆਨ ਜੋ ਹੈ ਸੋ ਅਧਿਕਾਰੀ ਬੀ ਬਿਨਾ ਮਹਾਂ ਪੁਰਖਾਂ ਨੇ ਗੁ
ਜ ਰਖਿਆ ਹੈ ਅਤੇ ਅਧਿਕਾਰੀ ਦੇ ਅਗੇ ਪ੍ਰਗਟ ਕਰੀਦਾ ਹੈ ਅਰ ਜਿਸਦੇ
ਜਾਣਤਿਆਂ ਜੋ ਕਰਮ ਸਾਮਗ੍ਰੀ ਹੈਂ ਸੋ ਰਾਜਸ ਹੋਂਦੇ ਹਨ ਤੇ ਨਾਮ ਜੋ ਗੁਪਤ ਸਦੇ
ਅਖ ਹੈਨ ਸੋ ਗਿਆਨ ਤੂੰ ਸਮਝੇਂਗਾ ਤਾਂ ਮੋਹ ਨੂੰ ਨਾ ਪ੍ਰਾਪਤਿ ਹੋਵੇਂਗਾ
ਅਰ ਮੈਂ ਹੀ ਜਗਤ ਦੇ ਆਦਿ ਹਾਂ ਅਰ ਮੈਂ ਹੀ ਜਗਤ ਦੇ ਮਧ ਹਾਂ ਅਰ ਮੈਂ

੫੮੦ ਹੀ ਜਗਤ ਦੇ ਅੰਤ੍ਰ ਹਾਂ ਜੈਸੇ ਮਹਾਂ ਭੂਤ ਸਭਨਾਂ ਕਾਰਜਾਂ ਵਿਚ ਪ੍ਰਤੱਖ ਹੈ
ਨ ਤੇ ਕਾਰਜ ਦੇ ਉਪਜਨੇ ਕਰ ਉਪਜਦੇ ਨਹੀਂ ਤੇ ਕਾਰਜ ਦੇ ਬਿਨਸਨੇ ਕਰ
ਬਿਨਸਦੇ ਨਹੀਂ ਅਰ ਜੈਸੇ ਆਕਾਸ ਘਟ ਮਟ ਦੇ ਉਪਜਣੇ । ਬਿਨਸਣ
ਤੇ ਨਿਆਰਾ ਹੈ ਤੇ ਜਲ ਤਰੰਗਾਂ ਤੇ ਬੁਦ ਬੁਦਿਆਂ ਦੇ ਉਪਜਣੇ ਬਿਨਸਣ
ਤੇ ਨਿਆਰਾ ਹੈ ਤੇ ਪਉਣ ਵਿਰੋਲਿਆਂ ਦੇ ਉਪਜਣ ਬਿਨਸਣ । ਬਿਨਾਸ
ਵੀ ਨਹੀਂ ਤੇ ਪ੍ਰਿਥਵੀ ਘੜਿਆਂ ਇੱਟਾਂ ਦੇ ਉਪਜਣ ਬਿਨਸਣ ਤੇ ਬਿਨਸਦੀ
ਨਹੀਂ ਅਰ ਜੈਸੇ ਅਗਨ ਦੀਪਕਾਂ ਤੇ ਮਸਾਲਾਂ ਦੇ ਉਪਜਣ ਬਿਨਸਣ ਤੇ
ਬਿਨਸਦੀ ਨਹੀਂ ਤੈਸੇ ਮੈਂ ਜਗਤ ਦੇ ਉਪਜਣ ਬਿਨਸਣ ਬੀ ਨਿਆਰਾ
ਹਾਂ ਜੋ ਕੋਈ ਤੂੰ ਇਹ ਗਿਆਨ ਸਮਝੇਂ ਗਾ ਤਾਂ ਸਭ ਕਰਮ ਕਰਦੇ ਸਾਂਤੀ
ਮੋਖ ਨੂੰ ਪ੍ਰਾਪਤ ਹੋਵੇਂ ਗਾ । ੧ । ਨਿਹਫਲ ਤਿਨਾਂ ਦਾ ਜਨਮ ਹੈ ਜੋ ਮਨੁਖਾ
ਜਨਮ ਪਾਇ ਕਰ ਸ੍ਰਮ ਨੂੰ ਨਹੀਂ ਪਛਾਣਦੇ ਅਰ ਏਹ ਅਗਿਆਨ ਦਾ ਭ
ਉ ਜਲ ਜੋ ਸਾਨਾਂ ਅਤੇ ਇਸ ਦਾ ਜਹਾਜ ਤਰਾਵਨੇ ਵਾਲੇ ਗੁਰੂ ਹੈਨ ਅਰ
ਗੁਰਾਂ ਦੇ ਵਾਕ ਸਬਦ ਹੈਨ ਅਤੇ ਨਾਮ ਜਹਾਜ ਵਿਚ ਧੁਜਾ ਹੈ ਤੇ ਹਰਿ ਜਸ ਦੀ
ਕਿਰਪਾ ਅਨਕੂਲ ਪਵਨ ਹੈ ਤੇ ਅਗਿਆਨ ਦਾ ਜਲ ਹੈ ਤੇ ਭੀ ਜਲ ਦੇ
ਸਦੇ ਵਿਚ ਮਾਹਾ ਹੈ ਸੋ ਜਿਨਾਂ ਦੇ ਉਪਰ ਗੁਰਾਂ ਦੀ ਕਿਰਪਾ ਹੋਂਦੀ ਹੈ
ਸੋ ਇਮ ਤ ਤੂ ਜਲ ਵਿਚੋਂ ਤਰਦੇ ਹੈਨ ਅਰ ਜੋ ਇਸ ਸਮੁੰਦਰ ਵਿਚ ਡੁ
ਬੇ ਹੋਏ ਜੀਵ ਅਤੇ ਜੋ ਮਨੁਖਾ ਜਨਮ ਪਾਇ ਕਰ ਆਪਣਾ ਉਧਾਰ ਨ
ਕੀਤੀ ਤਿਸ ਦੀ ਆਤਮ ਹਤਿਆਰੇ ਹੈਨ ਏਹ ਜੋ ਜੀਵ ਮਾਇਆ ਹੈ ਮ
ਰਬ ਸਭ ਜੀਵ ਮਨੁਖ ਮਾਇਆ ਦੇ ਮੋਹੇ ਹੋਏ ਨਹੀਂ ਜਾਣਦੇ ਤੇ ਜਗਤ ਦੇ ਪ
ਦਾਰਥਾਂ ਨੂੰ ਸਤ ਜਾਣਦੇ ਹੈਨ ਤਾਂ ਤੇ ਸੋਈ ਮਾਇਆ ਹੈ ਜੈਸੇ ਸਿਪੀ ਦਾ
ਨ ਜਾਨਣਾ ਤੂ ਭ੍ਰਮ ਕਰਕੇ ਰੁਪਾ ਕਲਪਣਾਂ ਜੈਸੇ ਹੀ ਭ੍ਰਮ ਅਗਿਆ
ਨੀ ਨੂੰ ਵਿਆਪਿਆ ਹੋਇਆ ਹੈ ਤੇ ਵੇਖਣ ਵਾਲੇ ਜੋ ਸਿਪੀ ਵਿਕਟ ਤੇ
ਜਿਆ ਅਪਿ ਸਦ ਚਕਰ ਲਖਾਂਵਦਾ ਹੈ ਤਉ ਭ੍ਰਮ ਵਿਸਦੂਾਰੇਂ ਵੀ ਹੋਤੇ ਤੈਸੇ
ਜੋ ਮਤਿ ਗੁਰੂ ਗਿਆਨ ਕਰਕੇ ਸਤ ਚਿਤ ਆਨੰਦ ਰੂਪ ਨੂੰ ਜਾਣਦਾ ਹੈ ਅਰ ਜ

ਗਤ ਭ੍ਰਮ ਰੂਪ ਜਾਣਦਾ ਹੈ ਤਾਂ ਜਗਤ ਭਰਮ ਉਨਾਂ ਦਾ ਦੂਰ ਹੋ ਜਾਂਦਾ ਹੈ ਰ
ਜੋਗੀ ਆਪਣੇ ਜੋਗ ਧਰਮ ਦੇ ਵਿਚ ਗਿਆਨ ਨੂੰ ਪ੍ਰਾਪਤਿ ਹੋਂਦੇ ਹੈਨ
ਅਤੇ ਬ੍ਰਾਮਣ ਵੇਦਾਂ ਦੇ ਪਰਚੇ ਕਰ ਭੀ ਗਿਆਨ ਨੂੰ ਪ੍ਰਾਪਤਿ ਹੋਂਦੇ ਹੈਨ
ਤਾਂ ਕਲਿਆਣ ਹੋਂਦਾ ਹੈ ਅਰ ਖਤ੍ਰੀ ਦਾ ਸੂਰਮਤ ਧਰਮ ਹੈ ਜੋ ਜੁਧ ਕਰਨਾ
ਅਰ ਦਾਨ ਦੇਵਨਾ ਨਿਹਕਾਮ ਹੋਕੇ ਅੰਤਾਹਕਰਨ ਦੇ ਸੁਧ ਵਾਸਤੇ ਅਤੇ ਸੂਦ੍ਰ
ਸਰਬ ਦੀ ਟਹਿਲ ਨਿਹਕਾਮ ਹੋਕੇ ਕਰਦੇ ਹੈਨ ਏਹ ਸਾਸਤ੍ਰੀ ਕਰਮ ਅਭ੍ਰਮ
ਨਖੀ ਗਤਿ ਕੀਏ ਗਿਆਨ ਦਾ ਰਹਸ ਸੋ ਹੋਂਦਾ ਹੈ ਪਰ ਗੁਰਾਂ ਦਾ ਸਬਦ ਸ੍ਰਵਨ
ਅਨਨ ਕਰਨਾ ਤੇ ਨਾਮ ਜਪਣਾ ਏਹ ਸਭਸੰਦਾ ਧਰਮ ਹੈ ਜੋ ਜਿਸਨੇ ਨਾਮ
ਦਾ ਭੇਉ ਜਾਤਾ ਹੈ ਤੇ ਵੇਦੰਤ ਦੇ ਸਬਦ ਦਾ ਮਰਮ ਪਛਾਤਾ ਹੈ ਗੁਰੂ ਨਾਨਕ
ਜੀ ਕਹਿੰਦੇ ਹੈਨ ਮੈਂ ਤਿਸ ਕਾ ਦਾਸ ਹੋਂ ਅਰ ਸੋਈ ਨਿਰੰਜਨ ਦੇਉ ਹੈ ਨਿਰੰ
ਜਨ ਕਹੀਏ ਸਰੀਰ ਆਦਿਕ ਜੋ ਮਾਇਆ ਦੀ ਉਪਾਧ ਹੈ ਜੋ ਮਾਇਆ
ਕਰਕੇ ਅਣਹੋਂਦੀ ਦੇਹ ਭਾਸਦੀ ਹੈ ਤੇ ਜੋ ਚੈਤਨ ਹੈਂ ਜਿਸ ਕਰ ਸਰੀਰ ਨੂੰ
ਚੇਤਨਤਾ ਹੈ ਸੋ ਨਹੀਂ ਭਾਸਤਾ ਪਰ ਜੋ ਗੁਰਾਂ ਦਾ ਸਬਦ ਸੁਣਦਾ ਹੈ ਤਾਂ ਆ
ਪਨੂੰ ਸਰੀਰ ਦਾ ਸਾਖੀ ਜਾਣਦਾ ਹੈ ਤਾਂ ਤੇ ਸੋਈ ਨਿਰੰਜਨ ਦੇਵ ਹੈ ॥੩॥
ਏਕ ਜੋ ਕ੍ਰਿਸਨ ਹੈ ਸੋ ਸਰਬ ਦੇਵਾਂ ਵਿਚ ਹੈ ਅਥਵਾ ਸਭ ਪ੍ਰਕਾਸਾਂ ਵਿਚ ਉ
ਸਦਾ ਪ੍ਰਕਾਸ ਹੈ ਅਰ ਕ੍ਰਿਸਨ ਕਹੀਏ ਜੋ ਪ੍ਰਿਥਮੀ ਦਾ ਨਾਥ ਹੋਵੈ ਅਥਵਾ
ਅਨਾਥਾਂ ਦਾ ਨਾਥ ਹੋਵੇ ਅਥਵਾ ਪਾਪਾਂ ਦੇ ਨਾਸ ਕਰਨ ਵਾਲਾ ਹੋਵੇ ਅਥ
ਵਾ ਸਿਆਮ ਰੂਪ ਹੋਵੇ ਸੋ ਕ੍ਰਿਸਨ ਕਹੀਏ ਤੇ ਪ੍ਰਕਾਸਾਂ ਦਾ ਭੀ ਪ੍ਰਕਾਸ ਹੈ ਸੋ
ਈ ਆਤਮਾ ਹੈ ਅਰ ਸੋਈ ਬਾਸਦੇਵ ਹੈ ਬਾਸਦੇਵ ਕਹੀਏ ਜੋ ਬਸਦੇਵ
ਦਾ ਪੁਤ੍ਰ ਹੋਵੇ ਅਥਵਾ ਸਭ ਦੇਵਤਿਆਂ ਦੇ ਵਿਚ ਜਿਸ ਦਾ ਵਾਸ ਹੋਵੇ ਅਥ
ਵਾ ਸਭ ਦੇਵਤਿਆਂ ਦਾ ਜਿਸ ਵਿਚ ਵਾਸਾ ਹੈ ਅਥਵਾ ਸਭ ਪ੍ਰਕਾਸਾਂ ਵਿਚ
ਜਿਸ ਦਾ ਪ੍ਰਕਾਸ ਹੋਵੇ ਅਥਵਾ ਸਭ ਪ੍ਰਕਾਸ ਜਿਸ ਦੇ ਪ੍ਰਕਾਸ ਕਰ ਪ੍ਰਕਾ
ਸਦੇ ਹੈਨ ਸੋ ਬਾਸਦੇਵ ਕਹੀਏ ਸੋ ਜੋ ਕੋਈ ਇਸ ਗਿਆਨ ਦਾ ਮਰਮ
ਨਹੀਂ ਜਾਣਦੇ ਸੋਈ ਜਨਮ ਮਰਨ ਵਿਚ ਆਂਵਦੇ ਹਨ ਅਰ ਜੋ ਇਸ ਦਾ ਭੇ

ਉ ਜਾਨਦਾ ਹੈ ਸੋਈ ਮੋਹ ਬੀਂਨਿਆਰ ਹੋਂਦਾ ਹੈ ਗੁਰੂ ਨਾਨਕ ਜੀ ਕਹਿੰਦੇ ਹੈ
ਨ ਕਿ ਮੈ ਤਿਨੰ ਦਾ ਦਾਸ ਹੋਂ ਅਰ ਸੋਈ ਨਿਰੰਜਨ ਦੇਵ ਹੈ ॥ ਏਹ ਚਤਰਸ
ਲੋਕੀ ਗੁਰੂ ਨਾਨਕ ਜੀ ਗੁਰੂ ਅੰਗਦ ਜੀ ਨੂੰ ਉਪਦੇਸ ਕੀਤ ਤਾਂ ਗੁਰੂ ਅੰ
ਗਦ ਜੀ ਕਹਿਆ ਜੈਸੇ ਚਤਰ ਸਲੋਕੀ ਨਾਰਾਇਨ ਨੇ ਉਪਦੇਸ ਬ੍ਰਮੇ ਨੂੰ
ਕੀਤੀ ਅਰ ਉਸ ਨੇ ਨਾਰਦ ਨੂੰ ਉਪਦੇਸ ਕੀਤੀ ਹੈ ਤੇ ਨਾਰਦ ਨੇ ਵਿਆਸ ਨੂੰ ਉ
ਪਦੇਸ ਕੀਤ ਤਾਂ ਵਿਆਸ ਨੇ ਉਸ ਦਾ ਵਿਸਥਾਰ ਸ੍ਰੀ ਭਾਗਵਤ ਕੀਤੀ ਹੈ
ਜੇ ਜੇ ਮੈਨੂੰ ਆਗਿਆ ਹੋਵੇ ਤਾਂ ਮੈ ਭੀ ਇਨੰ ਸਲੋਕਾਂ ਦਾ ਵਿਸਥਾਰ ਕਰਾਂ
ਤਾਂ ਬਾਬੇ ਕਹਿਆ ਜੇ ਇਨ ਸਲੋਕਾਂ ਦਾ ਵਿਸਥਾਰ ਕਰੈਂਗਾ ਤਾਂ ਤੇਰ ਬਾਣੀ
ਬੇਦ ਹੋ ਜਾਵੇਗੀ ਤਾਂ ਤੇ ਬਹੁਤੀ ਬਣੀ ਉਚਰਨੀ ਹੈ ਜੇ ਹੁਣੇ ਤੁਸੀਂ ਵਿਸਥਾ
ਰਨਾ ਕਰੋ ਤਾਂ ਸਦਾ ਕਥਾ ਕਰਤਾਰਪੁਰ ਵਿਚ ਹੋਵੇ ਤਾਂ ਫਿਰ ਇਕ ਦਿਨ ਕਾਲੂ
ਕਹਿਆ ਕਿ ਤੁਸੀਂ ਜੇਹੀ ਪ੍ਰੀਤ ਲਹਿਣੇ ਨਾਲ ਕਰਦੇ ਹੋ ਤੇਹੀ ਆਪਣਿਆਂ
ਪੁਤ੍ਰਾਂ ਨਾਲ ਨਹੀਂ ਕਰਦੇ ਤਾਂ ਬਾਬੇ ਕਹਿਆ ਪਿਤਾ ਜੀ ਇਕ ਨਾਦੀ ਪੁਤ੍ਰ
ਹੈਨ ਅਰ ਇਕ ਬਿੰਦੀ ਪੁਤ੍ਰ ਹੈਨ ਪਰ ਜੋ ਹੁਕਮ ਮੰਨਦਾ ਹੈ ਸੋਈ ਪਿਆ
ਰਾ ਲਗਦਾ ਹੈ ਤਾਂ ਕਾਲੂ ਕਹਿਆ ਤੇਰੇ ਪੁਤ੍ਰ ਭੀ ਸਭ ਹੁਕਮ ਮੰਨਿਦੇ ਹੈਨ ਤਾਂ
ਇਕ ਦਿਨ ਬਾਬਾ ਬਾਹਰ ਗਇਆ ਤਾਂ ਅਤੀਤਾਂ ਦਾ ਝੁੰਡ ਆਇਆ ਅਰ
ਓਹ ਭੁਖ ਕਰਕੇ ਆਤਰ ਸਨ ਤਾਂ ਬਾਬੇ ਕਹਿਆ ਜੀ ਚੰਦ ਇਸ ਕਿਕਰ



ਤੇ ਚੜ੍ਹਕੇ ਮਾਠਿਆਈ ਉਤਾਰ ਜੋ ਸਭਨਾਂ ਅਤੀਤਾਂ ਨੂੰ ਤ੍ਰਿਪਤ ਕੀਜੈ ਤਾਂ ਸ੍ਰੀ
ਚੰਦ ਹਾਸਿਆ ਅਰ ਫੇਰ ਲਖਮੀਦਾਸ ਨੂੰ ਕਹਿਆ ਤਾਂ ਉਸ ਕਹਿਆ ਕਿ
ਕਰ ਨਾਲ ਕੰਡੇ ਹੋਂਦੇ ਹੈਨ ਮਿਠਿਆਈ ਤਾਂ ਨਹੀਂ ਹੋਂਦੀ ਫੇਰ ਲਾਹਣੇ ਨੂੰ ਕ
ਹਿਆ ਤਾਂ ਲਾਹਿਣਾ ਕਿਕਰ ਤੇ ਚੜ੍ਹਿਆ ਤੇ ਝੂਣਿਆਂ ਤਾਂ ਮਿਠਿਆਈ ਅਰ
ਪਤਾਸਿਆਂ ਦਾ ਮੀਂਹ ਵੁਠਾ ਅਰ ਸਭ ਖਾਇਕਰ ਤ੍ਰਿਪਤ ਭਏ ਤਾਂ ਲਾਹਣੇ
ਕਹਿਆ ਕਿ ਜੋ ਗੁਰਾਂ ਦਾ ਹੁਕਮ ਮੰਨਦੇ ਹੈਨ ਸੋਈ ਸੁਖੀ ਹਨ ਤਾਂ ਫਿਰ ਬਾ
ਬਾ ਜੀ ਘਰ ਆਏ ਤਾਂ ਇਕ ਦਿਨ ਕਾਲੂ ਕਹਿਆ ਅਜ ਅਸਾਂ ਨੂੰ ਪਿਤਰ ਸੁ
ਪਨੇ ਵਿਚ ਆਏ ਹਨ ਜੋ ਤੁਸੀ ਬੈਕੁੰਠ ਧਾਮ ਨੂੰ ਚਲੋ ਤਾਂ ਬਾਬਾ ਜੀ ਨੇ ਕਹਿ
ਆ ਕਿ ਜੋ ਤੁਸਾਡੀ ਇਛਿਆ ਹੋਵੈ ਤਾਂ ਜਾਓ ਅਰ ਜੋ ਇਥੇ ਰਹਿਣਦੀ ਹੋਵੈ ਤਾਂ
ਤਾਂ ਜੁਗ ਪ੍ਰਜੰਤ ਤੁਸਾਡੀ ਅਵਜਾ ਕਰੀਏ ਤਾਂ ਕਾਲੂ ਕਹਿਆ ਤੁਸਾਡੀ ਕਿਰ
ਪਾ ਕਰਕੇ ਅਸਾਂ ਆਪ ਨੂੰ ਸਰੀਰ ਤੇ ਨਿਆਰਾ ਜਾਤਾ ਹੈ ਅਰ ਜਨਮਣੰ
ਮਰਣੰ ਸਰੀਰ ਦਾ ਧਰਮ ਹੈ ਅਤੇ ਅਸੀਂ ਤਾਂ ਸਰੀਰ ਦੇ ਸਾਖੀ ਹਾਂ ਅਰ ਤੁ
ਸਾਡੇ ਦਰਸਨ ਦੀ ਅਸਾਂ ਨੂੰ ਅਤਿਲਾਖਾ ਹੈ ਤਾਂ ਬਾਬੇ ਆਖਿਆ ਤੁਸੀਂ
ਬੈਕੁੰਠ ਨੂੰ ਚਲੋ ਅਸੀਂ ਭੀ ਤੁਹਾਨੂੰ ਆਇ ਦਰਸਨ ਦੇਵਾਂਗੇ ਤਾਂ ਕਾਲੂ ਜੀ
ਰਾਵੀ ਦੇ ਕੰਢੇ ਤੇ ਜਾਇ ਬੈਠੇ ਅਰ ਜਿਤਨੀ ਘਰ ਦੀ ਸਾਮਗ੍ਰੀ ਸੀ ਅ
ਧੀ ਲਖਮੀਦਾਸ ਤੇ ਸਿਰੀਚੰਦ ਨੂੰ ਦਿਤੀ ਅਰ ਅਧੀ ਦਾਨ ਕਰ ਦਿਤੀ ਅ
ਰ ਇਸਨਾਨ ਕਰਕੇ ਪਦਮ ਆਸਣ ਮਾਰਕੇ ਤ੍ਰਿਕੁਟੀ ਦਾ ਧਿਆਨ ਲਾ
ਇਕੇ ਸ੍ਵਾਸ ਸ੍ਵਾਸ ਵਾਹਿਗੁਰੂ ਜਪਣ ਲਗਾ ਸੋ ਜਾਂ ਚਾਰ ਘੜੀ ਰਾਤ
ਰਹੀ ਤਾਂ ਪ੍ਰਾਣ ਬ੍ਰਹਮਰੰਧ੍ਰ ਨੂੰ ਫੋੜਕੇ ਬੈਕੁੰਠ ਧਾਮ ਨੂੰ ਪ੍ਰਾਪਤ ਭਏ ਅਰ
ਪਿਛੇ ਮਾਤਾ ਤ੍ਰਿਪਤਾ ਤੇ ਨਾਨਕ ਜੀ ਸ੍ਰੀਚੰਦ ਤੇ ਲਖਮੀਦਾਸ ਅਰ ਹੋਰ
ਜਿਤਨੇ ਸਿਖ ਸੇ ਚੰਦਨ ਦੀ ਚਿਖਾ ਬਨਾਕੇ ਕਾਲੂ ਦਾ ਸਸਕਾਰ ਕੀਤਾ ਅਰ
ਕੜਾਹ ਵਰਤਾਇਆ ਅਰ ਜੈਸੀ ਸਾਸਤ੍ਰਾਂ ਦੀ ਰੀਤ ਸੋ ਕੀਤੀ ਸੋ ਜਾਂ ਚਉ
ਦਾਂ ਦਿਨ ਬੀਤੇ ਤਾਂ ਖੇਤ੍ਰਸਾਪਿੰਡ ਕਾਲੂ ਜੀ ਦਾ ਕੀਤਾ ਅਰ ਭੂਖਣ ਤੇ ਭਾਂਡੇ ਤੇ
ਬਸਤ੍ਰ ਆਚਾਰਜੀਆਂ ਨੂੰ ਦਿਤੇ ਅਰ ਫਿਰ ਕੜਾਹ ਵਰਤਾਇਆ ਤਾਂ ਫਿਰ

Death of Kalu

On the fourteenth day

 ਮਾਤਾ ਤ੍ਰਿਪਤਾ ਕਹਿਆ ਬਚਾ ਤੁਸਾਡੇ ਪਿਤਾ ਮੈਨੂੰ ਸੁਪਨੇ ਦੇ ਵਿਚ ਬੁਲਾਇਆ ਹੈ ਤਾਂ ਬਾਬੇ ਕਹਿਆ ਮਾਤਾ ਜੀ ਤੁਸਾਡੀ ਜਾਵਨ ਦੀ ਇਛਾ ਹੈ ਤਾਂ ਤੁਸੀਂ ਭੀ ਰਾਵੀ ਦੇ ਕੰਢੇ ਪਦਮ ਆਸਨ ਧਾਰ ਕੇ ਤ੍ਰਿਕੁਟੀ ਦਾ ਧਿਆਨ ਲਾਇ ਬੈਠੋ ਤੇ ਵਾਹ ਗੁਰੂ ਦਾ ਜਾਪ ਜਪੋ ਤਾਂ ਮਾਤਾ ਨੇ ਭੀ ਬਹੁਤ ਗਊਆਂ ਬਸਤ੍ਰ ਭੂਖਨ ਹੋਰ ਭੀ ਬਹੁਤ ਦਾਨ ਕਰਾਇਆ ਸੋ ਜਾਂ ਚਾਰ ਘੜੀਆਂ ਰਾਤ ਰਹੀ ਤਾਂ ਮਾਤਾ ਦੇ ਭੀ ਪ੍ਰਾਣ ਬ੍ਰਹਮ ਰੰਧ੍ਰ ਨੂੰ ਫੋੜ ਕਰ ਬੈਕੁੰਠ ਧਾਮ ਗਏ ਸੋ ਉਨਾਂ ਦੇ ਪਿਛੇ ਭੀ ਜੋ ਸਾਸਤ੍ਰਾਂ ਦੀ ਮ੍ਰਜਾਦਾ ਹੈ ਸੋ ਕੀਤੀ ਅਰ ਪਿਛੇ ਬਾਬਾ ਜੀ ਗੁਰੂ ਅੰਗਦ ਜੀ ਨੂੰ ਆਪਣੇ ਸਨਮੁਖ ਬੈਠਾਲ ਲੈਂਦੇ ਹੋਰ ਸਿਖ ਸਭ ਪੰਕਤ ਕਰ ਕੇ ਪਿਛੇ ਬੈਠਦੇ ਅਰ ਸਬਦ ਦੀ ਚਰਚਾ ਗਿਆਨ ਗੋਸ਼ਟ ਹੋਂਦੇ ਅਰ ਅਠ ਪਹਿਰ ਕੀਰਤਨ ਹੋਂਦੇ ਸੋ ਜਾਂ ਕਿਤਨਾ ਕੁ ਕਾਲ ਬੀਤਿਆ ਤਾਂ ਇਕ ਦਿਨ ਬਾਬੇ ਦਾ ਟਹਿਲੀਆ ਕਮਲਾ ਬਾਹਰ ਮਝੀ ਚਰਾਵਨ ਗਿਆ ਸੀ ਤਾਂ ਉਸ ਨੂੰ ਦੋਇ ਪੁਰਖ ਮਿਲੇ ਸਨ ਅਰ ਇਕ ਮਿਟੀ ਦਾ ਢੇਮ ਕਮਲੇ ਦੇ ਹਥ ਵਿਚ ਪਕੜਾਇਆ ਅਰ ਕਹਿਆ ਤੂੰ ਬਾਬੇ ਦੇ ਅਗੇ ਇਹ ਢੇਮ ਜਾ ਸਿਟੇ ਅਰ ਅਸਾਡਾ ਹਥ ਜੋੜ ਕੇ ਮਥਾ ਟੇਕੇਂ ਤਾਂ ਕਮਲਾ ਘਰ ਆਇਆ ਤੇ ਆ ਕਰ ਢੇਮ ਬਾਬੇ ਦੇ ਅਗੇ ਸੁਟ ਘਤਿਆ ਅਰ ਦੋਵੇਂ ਹਥ ਜੋੜ ਕਰ ਮਥਾ ਟੇਕਿਆ ਤੇ ਕਹਾ ਕਿ ਦੋ ਪੁਰਖ ਮੈਨੂੰ ਬਨ ਵਿਚ ਮਿਲੇ ਸੇ ਸੋ ਉਨਾਂ ਨੇ ਮਿਟੀ ਦਾ ਢੇਮ ਭੀ ਦਿਤਾ ਹੈ ਤੇ ਮਥਾ ਭੀ ਟੇਕਿਆ ਨੇ ਤਾਂ ਬਾਬੇ ਕਹਿਆ ਅੰਗਦਾ ਅਸਾਨੂੰ ਦਰਗਾਹ ਦਾ ਸਦਾ ਆਇਆ ਹੈ ਸੋ ਅਸੀਂ ਦਰਗਾਹ ਜਾਂਦੇ ਹਾਂ ਅਰ ਏਹ ਸਗੋਂ ਮਿਟੀ ਦੇ ਢੇਰ ਵਤ ਹੈ ਸੋ ਅਸੀਂ ਸੁਟਨੇ ਹਾਂ ਅਤੇ ਤੂੰ ਪਿਛੋਂ ਗਿਆਨ ਗੋਸਟ ਕਰ ਕੇ ਸਿਖਾਂ ਨੂੰ ਪਰਚਾਈ ਰਖੀਂ ਤਾਂ ਫਿਰ ਪੰਜ ਪੈਸੇ ਤੇ ਮਿਸਰੀ ਨਰੀਏਲ ਗੁਰੂ ਅੰਗਦ ਦੇ ਅਗੇ ਰਖ ਕੇ ਮਥਾ ਟੇਕਿਆ ਬਾਬੇ ਜੀ ਨੇ ਤਾਂ ਫਿਰ ਗੁਰੂ ਅੰਗਦ ਜੀ ਮਥਾ ਬਾਬੇ ਦੇ ਅਗੇ ਟੇਕਿਆ ਤੇ ਕਹਾ ਗਰੀਬ ਨਿਵਾਜ ਤੁਸੀਂ ਕਰਨਹਾਰ ਹੋ ਕੇ ਮੇਰੇ ਚਰਨਾਂ ਤੇ ਮਥਾ ਟੇਕਿਆ ਹੈ ਸੋ ਮੇਰੇ ਚਰਨਾਂ ਨੂੰ [illegible] ਪੈ ਜਾਵੇਗਾ ਕਿਉਂਕਿ ਮੈਂ ਆਜਿਤ ਨਿਆਣਾ ਹੋਂ ਤਾਂ ਬਚਨ ਹੋਗਇਆ ਅੰਗਦ ਤੂੰ ਆਪਣੇ ਸਰੂ



ਪ੍ਰਨੂੰ ਪਛਾਣਟੋ ਜੋ ਸਰੀਰ ਤੇਰਾ ਮੇਰਾ ਪੰਜਾਂ ਤਤਾਂ ਦਾ ਹੈ ਤੇ ਚੇਤਨ ਕਲਾ ਤੇਰੇ ਮੇਰੇ
ਮੇਂ ਵੇਖਗੀ ਹੈ ਸੋ ਜੈਸੇ ਸੂਰਜ ਦਾ ਪ੍ਰਤਿਬਿੰਬ ਸਭਨਾਂ ਘੜਾਂ ਮੇਂ ਉਜਾਲਾ ਕਰ
ਦਾ ਹੈ ਪਰ ਸੂਰਜ ਥੀ ਭਿੰਨ ਨਹੀਂ ਤੈਸੇ ਆਤਮਾਂ ਦੀ ਸਤਿਆ ਸਭ ਸਰੀਰਾਂ
ਨੂੰ ਚੇਤਨ ਕਰਦੀ ਹੈ ਪਰ ਆਤਮਾ ਤੇ ਭਿੰਨ ਨਹੀਂ ਸੋ ਤੂੰ ਸਭ ਗਿਆਨ ਦਾ ਜਾ
ਤਦਾ ਹੈਂ ਅਰ ਇਹ ਅਚਾਰਜਾਂ ਦੀ ਰੀਤ ਹੈ ਜੋ ਗੁਰੂ ਸਿਖੀ ਦਾ ਭਾਰ ਰਖਦੇ
ਆਏ ਹੈਨ ਸੋ ਤੂੰ ਸਾਡਾ ਵਚਨ ਕਦੀ ਅੰਨਥਾ ਨਹੀਂ ਹੋਣਾਂ ਤਾਂਤੇ ਕੁਲ੍ਹਕ ਭੂਸਾ
ਰੇਖਰਨਾਂ ਮੇਂ ਰੋਗ ਕਰਦੇਣਾ ਅਤੇ ਓਹ ਰੋਗ ਪਰਮੇਸਰ ਨੂੰ ਯਾਦ ਕਰਾਵੇਗਾ
ਕਿਉਂਕਿ ਜੇਹੜੀ ਸਮਸ਼ਟ ਅਗਿਆਨਤਾ ਸਾਨੂੰ ਪ੍ਰਾਪਤ ਹੋਇਆ ਹੈ ਉਸ
ਅਗੇ ਅਸਾਂ ਮਥਾ ਟੇਕਿਆ ਹੈ ਤਾਂ ਫਿਰ ਉਠਕਰ ਬਾਬੇ ਜੀ ਗੁਰੂ ਅੰਗਦ
ਨੂੰ ਕੰਠ ਨਾਲ ਲਾਇਆ ਅਰ ਆਪਣੇ ਸਿੰਘਾਸਣ ਦੇ ਬਰਾਬਰ ਬਿਠਾ
ਇਆ ਅਰ ਸ੍ਰੀਚੰਦ ਤੇ ਲਖਮੀਦਾਸ ਨੂੰ ਬੁਲਬਾਜਿਆ ਤਾਂ ਉਨਾਂ ਸੁਣਿ
ਆਂ ਜੋ ਅੰਗਦ ਨੂੰ ਪਾਸ ਬਹਾਲਕੇ ਅਸਾਨੂੰ ਬੁਲਾਇਆ ਹੈ ਸੋ ਉਨਾਂ ਆ
ਵਨੇ ਵਿਚ ਢਿਲ ਕੀਤੀ ਤਾਂ ਹੋਰ ਜਿਤਨੇ ਸਿਖ ਬੈਠੇ ਸਨ ਸੋ ਸਭਨਾਂ ਨੂੰ ਗੁਰੂ
ਅੰਗਦ ਜੀ ਦੇ ਅਗੇ ਮਥਾ ਟਿਕਾਇਆ ਅਰ ਬਾਬੇ ਨੇ ਪਦਮ ਆਸਨ
ਕਰ ਤ੍ਰਿਕੁਟੀ ਦਾ ਧਿਆਨ ਕੀਤਾ ਅਰ ਸੋਹੰ ਦਾ ਜਾਪ ਜਪਕੇ ਪਹਰ ਰਾਤ
ਰਹਿੰਦੀ ਬ੍ਰਹਮਰਿੰਧ ਨੂੰ ਫੋੜਕੇ ਉਨਾਂ ਦੇ ਪ੍ਰਾਣ ਬ੍ਰਹਮਲੋਕ ਨੂੰ ਗਏ ਅਰ

ਪਿਛੇ ਸ੍ਰੀਚੰਦ ਲਖਮੀਦਾਸ ਨੂੰ ਖਬਰ ਹੋਈ ਤਾਂ ਦੋਵੇਂ ਨੇ ਹਥ ਜੋੜਕੇ ਜੋ ਚਾਰ
ਘੜੀਆਂ ਤਾਂ ਅਸਾਡੇ ਨਾਲ ਭੀ ਵਰਤਾ ਕਰਦੇ ਤਾਂ ਸਾਹਿਬ ਨੇਤ੍ਰ ਖੋਲਕੇ ਬੋਲੇ
ਕਿ ਜੋ ਤੁਸਾਡੀ ਇਛਿਆ ਹੈ ਸੋ ਕਹੋ ਤਾਂ ਉਨਾਂ ਅਰਦਾਸ ਕੀਤੀ ਜੀ ਪੁਤ੍ਰਾਂ ਦੇ ਜੀ
ਵਾਇਆਂ ਸੇਵਕਾਂ ਨੂੰ ਰਾਜ ਦੇਣਾ ਜੋਗ ਨਹੀਂ ਤਾਂ ਬਾਬੇ ਕਹਿਆ ਮਹਾਂ ਪੁਰਖ
ਜੋ ਹੁੰਦੇ ਹੈਨ ਸੋ ਤਿਨਾਂ ਦੀ ਗੀ ਸਾਮਗ੍ਰੀ ਵਡੀ ਹੋਈ ਹੋਂਦੀ ਹੈ ਜੋ ਪਾਪ ਉਨਾ
ਦੇ ਨਿੰਦਕਾਂ ਦੇ ਹੋਂਦੇ ਹੈਨ ਅਰ ਪੁੰਨ ਉਨਾਂ ਦੇ ਸੇਵਕਾਂ ਦੇ ਹੁੰਦੇ ਹੈਨ ਅਰ ਧਨ ਮਾ
ਲ ਪਦਾਰਥ ਕੁਟੰਬੀਆਂ ਦੇ ਹੁੰਦੇ ਹੈਨ ਅਰ ਉਨਾਂ ਦੇ ਰਿਦੇ ਦਾ ਗਿਆਨ ਜਗੀ
ਆਸੀਆਂ ਦਾ ਹੁੰਦਾ ਹੈ ਤੇ ਆਪ ਜਗਤ ਦੇ ਹਰਖ ਸੋਗ ਤੇ ਨਿਆਰੇ ਰਹਿੰਦੇ
ਹੈਨ ਜੋ ਤੁਸਾਨੂੰ ਕਿਸੇ ਗਲ ਦੀ ਕਮੀ ਨਹੀਂ ਰਹੇਗੀ ਪਰ ਮੇਰੇ ਰਿਦੇ ਦਾ ਗਿ
ਆਨ ਗੁਰੂ ਅੰਗਦ ਲੀਤਾ ਹੈ ਤਾਂ ਤੇ ਤੁਸੀਂ ਇਸ ਅੰਗੇ ਮਥਾ ਟੇਕੋ ਸੋ ਉਨਾਂ ਢਿ
ਲ ਕੀਤੀ ਤਾਂ ਬਾਬੇ ਹੋਰ ਆਪਣਾ ਚੋਲਾ ਰਖਾ ਦਿਤਾ ਅਤੇ ਕਹਿਆ ਕਿ ਜੋ
ਸ਼ਕਤਵਾਨ ਹੈ ਜੋ ਇਸ ਚੋਲੇ ਨੂੰ ਪਾਇ ਲਵੇ ਤਾਂ ਸ੍ਰੀਚੰਦ ਅਰ ਲਖਮੀ ਦਾ
ਸ ਤੇ ਚੋਲਾ ਉਠਾਇਆ ਨ ਗਿਆ ਅਰ ਗੁਰੂ ਅੰਗਦ ਜੀ ਮਥਾ ਟੇਕਕੇ ਪ
ਹਿਲੀਤਾ ਤਾਂ ਫੇਰ ਬਚਨ ਹੋਇਆ ਪੁਰਖਾ ਤੂੰ ਅਗੇ ਕਿਥੇ ਰਹਿੰਦਾ ਸੇ ਤਾਂ ਉ
ਸ ਆਖਿਆ ਖਡੂਰ ਖਾਹਿਰਿਆਂ ਦੇ ਰਹਿੰਦਾ ਸਾ ਤਾਂ ਬਚਨ ਹੋਇਆ
ਫੇਰ ਤੂੰ ਉਥੇ ਹੀ ਜਾਇ ਰਹੁ ਜੋ ਇਹ ਬਚਨ ਕਹਿਕਰ ਬਾਬਾ ਜੀ ਬੈਕੁੰਠ ਗਏ



 ਪਉੜੀ ੪੬

੫੮੭

ਤਾਂ ਕੜ੍ਹਾ ਹੋਹੋਇਆ ਫਗੜਿਆਂ ਤੇ ਲਗ ਮੁਸਲਮਾਨ ਇਕਠੇ ਹੋਏ ਜੋ ਇਹ ਖੁ
ਦਾ ਦਾ ਵਲੀ ਸੀ ਅਸੀਂ ਇਸ ਨੂੰ ਦਬਾਂਗੇ ਤੇ ਹਿੰਦੂ ਕਹਿਣ ਸਾੜਾਂਗੇ ਸੋ ਬ
ੜਾ ਰੌਲਾ ਪਾਇਆ ਤਾਂ ਬਾਬਾ ਜੀ ਬਾਹਰ ਵੇਂ ਕੋਹਾਂ ਤੇ ਕਿਸੇ ਨੂੰ ਮਿਲੇ ਤੇ ਉਸ
ਨੂੰ ਕਹਿਆ ਕਿ ਤੂੰ ਮੁਸਲਮਾਨਾਂ ਤੇ ਹਿੰਦੂਆਂ ਦੀਆਂ ਪੰਕਤਾਂ ਵਖੋ ਵਖ ਬ
ਠਕਰ ਮੇਰਾ ਸਨੇਹਾ ਦੇਵਣਾ ਕਿ ਤੁਸੀਂ ਜੋ ਮੇਰਾ ਪੰਜਾਂ ਭੂਤਾਂ ਦਾ ਸਰੀਰ ਦੇਖ
ਦੇ ਸੇ ਸੋ ਤੁਸਾਡੀ ਭਟਨੀ ਕਰ ਦ੍ਰਿਸ਼ਟ ਆਂਵਦਾ ਸੀ ਪਰ ਮੈਂ ਸਰੀਰ ਨਹੀਂ ਸੀ
ਧਾਰਿਆ ਸੋ ਮੇਰੇ ਆਸਣ ਤੇ ਦੋਂਹ ਪਟਾਂ ਦੀ ਚਾਦਰ ਪਈ ਹੈ ਸੋ ਇਕ ਪਟ
ਹਿੰਦੂ ਸਿਸਕਾਰ ਕਰਨ ਇਕ ਪਟ ਮੁਸਲਮਾਨ ਦਬਕੇ ਕਬਰ ਕਰਨ ਤਾਂ
ਉਸ ਆਣਕੇ ਆਖਿਆ ਅਰ ਉਨ੍ਹਾਂ ਉਸੇ ਤਰਹਿ ਕੀਤਾ ਤੇ ਗੁਰੂ ਅੰਗਦ ਜੀ
ਖਡੂਰ ਜਾ ਰਹੇ ਸੰਮਤ ੧੫੯੬ ਅਸੂ ਸੁਦੀ ਦਸਮੀ ਗੁਰੂ ਨਾਨਕ ਜੀ
ਜੋਤੀ ਜੋਤ ਸਮਾਣੇ ਅਰ ਫੇਰ ਪੰਦ੍ਰਾਂ ਦਿਨ ਪਿਛੋਂ ਸ੍ਰੀ ਚੰਦ ਤੇ ਲਖਮੀਦਾਸ
ਦੀ ਮਾਤਾ ਅਸੂ ਵਦੀ ਇਕਾਦਸੀ ਥਿਤ ਨੂੰ ਸਮਾਣੀ ਸੋ ਸ੍ਰੀ ਚੰਦ ਤੇ ਲਖ
ਮੀਦਾਸ ਦੀ ਮਾਤਾ ਭੀ ਬੈਕੁੰਠ ਧਾਮ ਨੂੰ ਗਈ ਸੋ ਉਸ ਦਾ ਸਿਸਕਾਰ ਕੀਤਾ ਤੇ
ਕਿਰਿਆ ਕਰਮ ਕੀਤਾ ॥ ਪੌੜੀ ਛਿਤਾਲੀਵੀਂ ਚਲੀ॥ ਪਉੜੀ॥

Fifteen days after Guru Nanak's death Mata ji passes away

ਸੋ ਟਿਕਾ ਸੋ ਛਤ੍ਰ ਸਿਰ ਸੋਈ ਸਚਾ ਤਖਤ ਟਿਕਾਈ। ਗੁਰ ਨਾਨਕ ਹੰਦੀ ਮੁਹਰ
ਹਥਿ ਗੁਰ ਅੰਗਦ ਦੋਹੀ ਫਿਰਾਈ। ਦਿਤੋਂ ਛੋਡ ਕਰਤਾਰ ਪੁਰ ਬੈਠ ਖਡੂਰੇ
ਜੋਤਿ ਜਗਾਈ। ਜੰਮੇ ਪੂਰਬ ਬੀਜਿਆ ਵਿਚ ਵਿਚ ਹੋਰ ਕੂੜੀ ਚਤੁਰਾਈ।
ਲਹਿਣੇ ਪਾਈ ਨਾਨਕੋ ਦੇਣੀ ਅਮਰਦਾਸ ਘਰਿ ਆਈ। ਗੁਰ ਬੈਠਾ ਅਮ
ਰ ਸਰੂਪ ਹੋਇ ਗੁਰਮੁਖ ਪਾਈ ਦਾਤਿ ਇਲਾਹੀ। ਫੇਰ ਵਸਾਇਆ ਗੋ
ਇੰਦਵਾਲ ਅਚਰਜ ਖੇਲ ਨ ਲਖਿਆ ਜਾਈ। ਦਾਤਿ ਜੋਤਿ ਖਸਮੈ ਵਡਿ

ਪਉੜੀ ੪੬

46

ਆਈ॥ ੪੬॥ ਤਾਂ ਸਿਖਾਂ ਭਾਈ ਮਨੀ ਸਿੰਘ ਜੀ ਪਾਸ ਪ੍ਰਸ਼ਨ ਕੀਤਾ ਕਿ ਅਸੂ ਵਿ
ਚ ਤਾਂ ਸੂਰਜ ਦਖਣੇ ਹੋਂਦਾ ਹੈ ਤਾਂ ਭਾਈ ਕਹਿਆ ਦਖਣ ਤੇ ਪੂਰਬ ਕਰਮ ਕ
ਰੀਆਂ ਨੂੰ ਹੈ ਜੋ ਪਿਤਰ ਲੋਕ ਤੇ ਸੁਰਗ ਜਾਂਦੇ ਹੈਨ ਪਰ ਗਿਆਨੀਆਂ ਦਾ ਰੀ
ਆਨ ਭੂਖਣ ਨਾਂ ਦਖਣਾਇਣ ਹੈ ਤੇ ਗਿਆਨੀ ਚੇਤ ਲੱਖਣਾ ਏ ਹੀ ਉਤ ਰਾਇ

ਣ ਹੈ ਅਰ ਗੁਰੂ ਨਾਨਕ ਜੀ ਦਾ ਮੁਖ ਉਜਲਾ ਟਿਕਾ ਹੈਸੀ ਸੋਈ ਗੁਰੂ ਅੰਗ
ਦ ਜੀ ਦਾ ਟਿਕਾ ਮੁਖ ਉਜਾਲਾ ਹੋਇਆ ਹੈ ਤੇ ਜੋ ਨਾਮ ਦਾ ਛਤ੍ਰ ਗੁਰੂ ਨਾਨਕ ਜੀ
ਦਾ ਹੈਸੀ ਤੇ ਤਖਤ ਵੀਚਾਰ ਦਾ ਹੈਸੀ ਸੋਈ ਗੁਰੂ ਅੰਗਦ ਜੀ ਦਾ ਤਖਤ ਤੇ
ਛਤ੍ਰ ਹੋਇਆ ਤੇ ਸਬਦ ਦੀ ਮੋਹਰ ਗੁਰੂ ਅੰਗਦ ਜੀ ਚਲਾਈ ਅਰ ਕਰ
ਤਾਰਪੁਰ ਨੂੰ ਛੋਡ ਕੇ ਤੇ ਖਡੂਰ ਵਿਚ ਗੁਰੂ ਅੰਗਦ ਜੀ ਸਬਦ ਦੀ ਜੋਤਿ ਜ
ਗਾਈ ਅਰ ਜੋ ਉਨਾਂ ਦਾ ਦਰਸਨ ਕਰੈ ਸੋ ਗਿਆਨ ਦੀ ਜੋਤਿ ਕਰ ਤਿਸ ਦੇ
ਮਨ ਵਿਚ ਉਜਾਲਾ ਹੋਵੈ ਤੇ ਪੂਰਬਲਾ ਜਪ ਤਪ ਕੀਤਾ ਸੋਈ ਫਲਦਾ ਹੈ
ਅਰ ਹੋਰ ਚਤੁਰਾਈਆਂ ਭੁੜੀਆਂ ਹੈਨ ਪਰ ਲਾਹਣੇ ਜੀ ਦੀ ਸਰਨ ਗੁਰੂ
ਅਮਰਦਾਸ ਜੀ ਸੇਵਾ ਟਹਿਲ ਕਰਨ ਤੇ ਗਿਆਨ ਗੋਸ੍ਟ ਕਰਨ ਤਾਂ ਗੁਰੂ
ਅੰਗਦ ਜੀ ਸਮਝਿਆ ਜੋ ਇਹ ਗਿਆਨ ਅਮਰਦਾਸ ਜੀ ਨੂੰ ਪ੍ਰਪਕ
ਗਿਆਨ ਹੋਇਆ ਹੈ ਤਾਂ ਉਨਾਂ ਦੇ ਅਗੇ ਪੰਜ ਪੈਸੇ ਤੇ ਨਲੀਏਰ ਮਿਸਰੀ
ਦੀ ਰੋੜੀ ਰਖ ਕੇ ਮਥਾ ਟੇਕਿਆ ਤਾਂ ਦਾਸੂ ਤੇ ਦਾਤੂ ਜੋ ਗੁਰੂ ਅੰਗਦ ਜੀ ਦੇ ਪੁ
ਤ੍ਰ ਸਨ ਸੋ ਕਹਿਨ ਲਗੇ ਕਿ ਗੁਰਿਆਈ ਅਸਾਨੂੰ ਬਖਸਣੀ ਸੀ ਤਾਂ ਗੁਰੂ
ਅੰਗਦ ਜੀ ਕਹਿਆ ਕਿ ਅਧਿਕਾਰੀ ਦੀ ਵਸਤ ਗਮਨ ਹੈ ਤਾਂ ਤੇ ਤੁਸੀਂ ਅ
ਮਰਦਾਸ ਜੀ ਦੇ ਅਗੇ ਮਥਾ ਟੇਕੋ ਤਾਂ ਤੁਸੀਂ ਭੀ ਅਧਿਕਾਰੀ ਹੋਵੋਗੇ ਸੋ ਉ
ਨਾ ਮਥਾ ਨਾ ਟੇਕਿਆ ਤਾਂ ਗੁਰੂ ਅੰਗਦ ਜੀ ਕਹਿਆ ਹੇ ਪੁਰਖਾ ਤੂੰ ਗੋਇੰ
ਦਵਾਲ ਜਾ ਰਹੁ ਤਾਂ ਗੁਰੂ ਅੰਗਦ ਜੀ ਆਪਣੇ ਸਗੀਰ ਦਾ ਤਿਆਗ ਕੀਤਾ
ਸੰਮਤ ੧੬੦੯ ਚੇਤ ਸੁਦੀ ੪ ਸਤਿਗੁਰਾਂ ਦਾ ਅਸਚਰਜ ਖੇਲ ਹੈ
ਲਖਿਆ ਨਹੀਂ ਜਾਂਦਾ ਅਰ ਦਾਤ ਤੇ ਜੋਤਿ ਖਸਮ ਦੀ ਵਡਿਆਈ ਕ
ਰਕੈ ਪ੍ਰਾਪਤਿ ਹੋਂਦੀ ਹੈ ॥ ਪਉੜੀ ਸੈਂਤਾਲੀਸਵੀਂ ਚਲੀ॥ ੪੭॥

ਦਿਚੇ ਪੂਰਬ ਦੇਵਣਾ ਜਿਸ ਕੀ ਵਸਤ ਤਿਸੈ ਘਰਿ ਆਵੈ॥ ਬੈਠਾ ਸੋਢੀ ਪਾ
ਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ॥ ਪੂਰਨ ਤਾਲ ਖਟਾਇਆ ਅੰਮ੍ਰਿ
ਤਸਰ ਵਿਚ ਜੋਤਿ ਜਗਾਵੈ॥ ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰ
ਦ੍ਰ ਸਮਾਵੈ॥ ਦਿਤਾ ਲਈਏ ਆਪਣਾ ਅਣਦਿਤਾ ਕਛੁ ਹਥ ਨ ਆਵੈ॥ ਫਿ

ਆਈ ਧੁਰ ਅਰਜਨੇ ਪੁਤ ਜੋ ਸਾਰੀ ਗੁਰੂ ਕਹਾਵੈ ਜਿਣ ਨਦੇ ਸਾਆਂਵੀ ਲੋ
ਰਜਅਜਰਨ ਸਾਰਿਆ ਆਵੈ ਧੁਰ ਰਗੀ ਕਿ ਵਖ ਧਰੇ ਰਹਾਵੈ। ੪੭॥੭॥

ਤਿਸ ਦਾ ਵੀਚਾਰ ਪੂਰਬਲਾ ਜੋ ਲੇਖ ਹੋਂਦਾ ਹੈ ਅਰ ਜਿਸ ਦੀ ਵਸਤ ਹੋਂਦੀ ਹੈ ਤਿਸੇ ਦੇ ਘਰ ਆਂਵਦੀ ਹੈ ਤਾਂ ਪਿਛਲੇ ਜਨਮ ਜੋ ਸੋਢੀ ਵੇਦ ਪੜਦੇ ਭੇਦ ਅਰ ਰਾਜ ਸਿੰਘਾਸਨ ਦਿਤਾ ਸੀ ਤਾਂ ਬਾਬੇ ਕਹਿਆ ਸੀ ਜੋ ਕਲਜੁਗ ਅਸੀ ਚੌਥੇ ਜਨਮ ਗੁਰਿਆਈ ਤੁਸਾਂਨੂ ਦੇਵਾਂਗੇ ਸੋ ਬਾਬੇ ਦੀ ਰਾਮਦਾਸ ਜੀ ਹੋਏ ਹਨ ਅਤੇ ਇਨਾਂ ਨੂੰ ਨਾਲੇ ਬੀਬੀ ਜੀ ਦਿਤੀ ਤੇ ਨਾਲੇ ਗੁਰਿਆਈ ਦਿਤਾ ਤੇ ਬੀਬੀ ਕਹਿਆ ਕਿ ਗੁਰਿਆਈ ਸੋਢੀਆਂ ਦੇ ਘਰ ਰਹੇ ਤਾਂ ਸਤਿਗੁਰਾਂ ਕਹਿਆ ਕਿ ਇਸ ਤਾਂ ਅਧਿਕਾਰੀ ਦੀ ਵਸਤ ਹੈ ਤਾਂ ਬੀਬੀ ਕਹਿਆ ਤੁਸੀਂ ਸਮਰਥ ਹੋ ਅਧਿਕਾਰੀ ਮੇਰੀ ਕੁਖ ਵਿਚ ਆਵੈ ਤਾਂ ਬਚਨ ਹੋਇਆ ਇਵੇਂ ਹੀ ਹੋਇਗਾ ਤਾਂ ਫਿਰ ਅਮਰਦਾਸ ਜੀ ਜੋਤੀ ਜੋਤਿ ਸਮਾਣੇ ਸੰਮਤ ੧੬੩੧ ਭਾਦੋਂ ਸੁਦੀ ੧੫ ਪੂਰਨਮਾਸੀ ਕੋ ਅਰ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਦਿਤੀ ਤਾਂ ਬੇਟਿਆਂ ਨੂੰ ਕਹਿਆ ਕਿ ਤੁਸੀਂ ਮਥਾ ਟੇਕੋ ਅਰ ਫਿਰ ਮੁਹਰੀ ਨੂੰ ਬਚਨ ਹੋਇਆ ਤੂੰ ਮੁਹਰੀ ਹੈ ਤਾਂ ਮੁਹਰੀ ਆਣ ਮਥਾ ਟੇਕਿਆ ਤੇ ਮੋਹਨ ਘਰ ਨਹੀਂ ਸੀ ਉਸ ਮਥਾ ਨਾ ਟੇਕਿਆ ਅਤੇ ਗੁਰੂ ਰਾਮਦਾਸ ਜੀ ਨੇ ਜਗਤ ਦੇ ਉਧਾਰ ਵਾਸਤੇ ਅੰਮ੍ਰਿਤ ਸਰ ਦਾ ਤੀਰਥ ਕੀਤਾ ਅਰ ਵਿਚ ਸਬਦ ਦੀ ਜੋਤਿ ਜਗਾਈ ਅਬ ਵਾਸਗੀਰ ਦਾ ਹੈ ਮਤ ਹੀ ਅੰਮ੍ਰਿਤ ਸਰ ਦੇ ਅਧ ਵਿਚ ਹਰਿ ਮੰਦਰ ਦੇ ਹੇਠ ਜੋਤਿ ਜਗਾਈ ਅਰ ਉਲਟਾ ਖੇਲ ਖਲੋਂਦਾ ਹੈ ਕਿ ਜੈਸੇ ਗੰਗਾ ਸਮੁੰਦ੍ਰ ਵਿਚ ਸਮਾਂਵਦੀ ਹੈ ਤੈਸੇ ਅੰਮ੍ਰਿਤਸਰ ਸਾਰੇ ਜਗਤ ਨੂੰ ਉਧਾਰ ਕਰਦਾ ਹੈ ਅਰ ਆਪਣਾ ਦਾਨ ਦਿਤਾ ਲਈਦਾ ਹੈ ਅਰ ਅਣਦਿਤਾ ਕੁਝ ਹਥ ਨਹੀਂ ਆਂਵਦਾ ਸੋ ਫਿਰ ਗੁਰੂ ਅਰਜਨ ਜੀ ਨੂੰ ਗੁਰਿਆਈ ਬਖਸੀ ਅਰ ਪ੍ਰਿਥੀਆ ਤੇ ਮਹਾਦੇਵ ਲਗੇ ਈਰਖਾ ਕਰਨ ਤੇ ਉਹ ਮਥਾ ਨ ਟੇਕਨ ਅਰ ਜਰੀ ਕੀ ਕਰਨ ਤਾਂ ਸਾਹਿਬ ਕਹਿਆ ਵਸਤ ਅਧਿਕਾਰੀ ਦੀ ਹੈ ਸੋ ਫਿਰ ਗੁਰੂ ਰਾਮਦਾਸ ਜੀ ਸਮਾਣੇ ਸੰਮਤ

੧੬੩੮ ਜੇਠ ਸੁਦੀ ੪ ਤਾਂ ਗੁਰੂ ਅਰਜਨ ਜੀ ਗੁਰਿਆਈ ਪਾਈ ਅਰ
ਅੰਮ੍ਰਿਤਸਰ ਜੀ ਦਾ ਤਲਾ ਪੱਕਾ ਕੀਤਾ ਜੋ ਵਿਚ ਜਹਾਜ਼ ਹਰਿਮੰਦਰ ਜੀ ਬ
ਣਾਇਆ ਤੇ ਗੁਰਮੁਖੀ ਅੱਖਰ ਕੀਤੇ ਤੇ ਗੋਬ ਜੀ ਬਾਣੀਆਂ ਪੋਥੀਆਂ ਇ
ਕਠੀਆਂ ਕਰਕੇ ਗਾਵਿਆ ਅਤੇ ਸੋਢੀ ਜੋ ਬਾਣੀਆਂ ਕਰਨ ਲਗੇ ਤਾਂ ਬ
ਣੀਆਂ ਬੀੜ ਕੀਤੀਆਂ ਜੋ ਗੋਬ ਜੀ ਦੀ ਬਾਣੀ ਵਿਚ ਨਾ ਕੋਈ ਨਾ ਪਵੇ ਤਾਂ ਭਾਈ
ਗੁਰਦਾਸ ਨੂੰ ਕਹਿਆ ਕਿ ਮਤਾ ਇਹ ਜਨਮ ਸਾਖੀ ਵਿਚ ਕੁਝ ਅਨੁਗਤਾਂ
ਪਾਂਵਦੇ ਹੋਣ ਤਾਂ ਤੁਸੀਂ ਆਨ ਕਤਨ ਵਾਲੀ ਦੀ ਵਾਰ ਕਰਕੇ ਜੋ ਕੋਈ ਇਸ ਸਾ
ਖੀ ਨੂੰ ਜੋ ਸਿਖ ਹੋਵਨਗੇ ਜੋ ਪੜ੍ਹਨਗੇ ਤੇ ਹੋਰ ਫਕੀਰ ਤੇ ਛੋਟੇ ਮੇਲਾਂ ਵਾਲੇ
ਓਹ ਜਨਮਸਾਖੀ ਪੜ੍ਹਨਗੇ ਅਰ ਜਿਨਾਂ ਨੂੰ ਸਬਦ ਦੀ ਸਮਝ ਨ ਹੋਵੇਗੀ
ਜੋ ਈਹ ਸਾਖੀ ਪੜ੍ਹਨਗੇ ਤਾਂ ਗੁਰੂ ਅਰਜਨ ਜੀ ਕਹਿਆ ਕਿ ਮੈਂ ਸੋਢੀਆਂ
ਦੇ ਘਰ ਗੁਰਿਆਈ ਨ ਜਾਨ ਦੇਵਾਂਗਾ ਕਿਉਂਕਿ ਕਲਜੁਗ ਵਿਚ ਇਹ ਗੁਰਿਆ
ਈ ਕਿਸੇ ਹੋਰ ਦੇ ਵਿਚ ਨਹੀਂ ਸਮਾਵਣੀ ਪਉੜੀ ਅਠਤਾਲੀਸਵੀਂ ਚਲੀ॥

ਪੰਜਿ ਪਿਆਲੇ ਪੰਜਿ ਪੀਰ ਛਠਮ ਪੀਰ ਬੈਠਾ ਗੁਰੁ ਭਾਰੀ॥ ਅਰਜਨ ਕਾਇ
ਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ॥ ਚਲੀ ਪੀੜ੍ਹੀ ਸੋਢੀਆਂ ਰੂਪ
ਦਿਖਾਵਣ ਵਾਰੋ ਵਾਰੀ॥ ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪ
ਕਾਰੀ॥ ਪੁਛਨ ਸਿਖ ਅਰਦਾਸ ਕਰ ਛਿਅ ਮਹਿਲਾਂ ਤਕ ਦਰਸ ਨਿਹਾਰੀ॥
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸਭਾਰੀ॥ ਕਲਜੁ
ਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਲਾਰੀ॥ ਜੁਗ ਜੁਗ ਸ
ਤਿਗੁਰੁ ਧਰੇ ਅਵਤਾਰੀ॥ ੪੮॥ ਤੇ ਜਦਾ ਬੀੜਾ॥

ਪੰਜ ਪੀਰ ਜੋ ਪੰਜ ਸਤਿਗੁਰੂ ਹਨ ਜੋ ਜੋਤੀ ਜੋਤ ਸਮਾਏ ਤੇ ਜਬ ਗੁਰੂ ਹਰਿ
ਗੋਵਿੰਦ ਜੀ ਦਾ ਜਨਮ ਹੋਇਆ ਤਾਂ ਗੁਰੂ ਅਰਜਨ ਬਚਨ ਕੀਤਾ ਕਿ ਏਹ ਵ
ਡਾ ਗੁਰੂ ਹੋਵੇਗਾ ਅਰ ਦੇਗ ਤੇਗ ਦਾ ਧਨੀ ਹੋਵੇਗਾ ਤੇ ਦਲਾਂ ਨੂੰ ਭੰਜਨ ਵਾਲਾ
ਸੂਰਮਾ ਹੋਵੇਗਾ ਤੇ ਨਾਲੇ ਬਾਹਰ ਦੇ ਵੈਰੀ ਮਲੇਛਾਂ ਨੂੰ ਵਸ ਕਰੇਗਾ ਅਰ
ਨਾਲੇ ਮਨ ਦੇ ਵੈਰੀ ਕਾਮ ਕ੍ਰੋਧਾਦਿਕਾਂ ਨੂੰ ਵਸ ਕਰੇਗਾ ਅਰ ਗੁਰੂ ਜੀ ਕਹਿ

ਆ ਕਿ ਮੈਂ ਆਪਣੀ ਜੋਤਿ ਇਸਦੇ ਵਿਚ ਧਾਰੀ ਹੈ ਤੇ ਗਿਆਨ ਦੀ ਸ਼ਕਤਿ ਬੀ
ਏਸਨੂੰ ਦਿਤੀ ਹੈ ਸੋ ਫਿਰ ਸੋਢੀਆਂ ਦੀ ਪੀੜ੍ਹੀ ਚਲੀ ਅਰ ਵਾਰੋ ਵਾਰੀ ਆ
ਪਣਾ ਰੂਪ ਦਿਖਾਵਨ ਲਗੇ ਅਰ ਦਸਾਂ ਦੇ ਤ੍ਰੈ ਜਨ ਵਾਲੇ ਗੁਰੂ ਹਰਿ ਗੋਬਿੰ
ਦ ਜੀ ਹੋਵੈਂਗੇ ਤੇ ਜੋਧਾ ਭੀ ਹੋਵੈਂਗੇ ਪਰਉਪਕਾਰੀ ਭੀ ਹੋਵੈਂਗੇ ਤਾਂ ਸੰਮਤ
੧੭੦੬ ਚੇਤ ਸੁਦੀ ੫ ਪੰਜਾਮੀ ਪਾਤਿਸ਼ਾਹੀ ਜੋਤੀ ਜੋਤਿ ਸਮਾਣੇ ਤਾਂ ਫਿ
ਰ ਛੇਵੇਂ ਪਾਤਿਸ਼ਾਹ ਥੀਂ ਸਿਖਾਂ ਪੁਛਿਆ ਕਿ ਸਤਿਗੁਰੂ ਜੇ ਅਵਤਾਰ ਧਾਰ
ਨਗੇ ਸੋ ਕਿਸਦੇ ਘਰ ਧਾਰਨਗੇ ਤਾਂ ਅਗਮ ਅਗੋਚਰ ਜੋ ਸਤਿਗੁਰੂ
ਹੈ ਸੋ ਬੋਲਿਆ ਕਿ ਕਲਜੁਗ ਵਿਚ ਸੋਢੀਆਂ ਦੇ ਘਰ ਵਿਚ ਸਤਿਗੁਰਾਂ
ਦਾ ਅਵਤਾਰ ਹੋਵੇਗਾ ਅਰ ਜੁਗਾਂ ਜੁਗਾਂ ਵਿਚ ਸਤਿਗੁਰਾਂ ਅਵਤਾਰ ਧਾਰੇ
ਹੋਏ ਹਨ ਸੋ ਕਈ ਪਰਗਟ ਅਵਤਾਰ ਹੋਵਨਗੇ ਅਰ ਕਈ ਗੁਪਤ ਹੋਵਨਗੇ

ਪਉੜੀ ॥ ਉਨ ਵਿਜਦੀ ਚਲੀ ॥ ਸਤਿਜੁਗ ਸਤਿਗੁਰੁ ਵਾਸਦੇਵ ਵਵਾ
ਵਿਸਨਾ ਨਾਮ ਜਪਾਵੈ ॥ ਦੁਆਪੁਰ ਸਤਿਗੁਰੂ ਹਰੀਕ੍ਰਿਸ਼ਨ ਹਾਹਾ ਹਰਿ
ਹਰਿ ਨਾਮ ਜਪਾਵੈ ॥ ਤ੍ਰੇਤੇ ਸਤਿਗੁਰੁ ਰਾਮ ਜੀ ਰਾਰਾ ਰਾਮ ਜਪੇ ਸੁਖ
ਪਾਵੈ ॥ ਕਲਜੁਗ ਨਾਨਕ ਗੁਰੁ ਗੋਵਿੰਦ ਗਗਾ ਗੋਬਿੰਦ ਨਾਮ ਜਪਾਵੈ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ ॥ ਚਾਰੇ ਅਛ
ਰ ਇਕ ਕਰ ਵਾਹਿਗੁਰੂ ਜਪੁ ਮੰਤ੍ਰ ਜਪਾਵੈ ॥ ਜਹਾਂ ਤੇ ਉਪਜਿਆ ਫਿ
ਰ ਤਾਹਿ ਸਮਾਵੈ ॥ ੪੯ ॥੧॥ ਤਿਸ ਦਾ ਵੀਚਾਰ ॥ ਸਤਿਜੁਗ ਮੈਂ ਸ
ਤਿਗੁਰਾਂ ਵਾਸਦੇਵ ਦਾ ਰੂਪ ਧਾਰਿਆ ਤਾਂ ਵਵਾ ਵਿਸ਼ਨ ਦੇ ਨਾਮ ਤੋਂ ਲਿਆ
ਅਰ ਦੁਆਪੁਰ ਵਿਖੇ ਸਤਿਗੁਰਾਂ ਹਰਿ ਕ੍ਰਿਸ਼ਨ ਦਾ ਰੂਪ ਧਾਰਿਆ ਤਾਂ ਹਾ
ਹਾ ਜੋ ਲਾਇਆ ਹਰਿ ਦੇ ਨਾਮ ਬੀ ਲਾਇਆ ਅਰ ਤ੍ਰੇਤੇ ਸਤਿਗੁਰਾਂ ਰਾਮ
ਜੀ ਦਾ ਰੂਪ ਧਾਰਿਆ ਤਾਂ ਰਾਰਾ ਅਖਰ ਰਾਮ ਥੋਂ ਲੀਤਾ ਅਰ ਕਲਜੁਗ
ਗੁਰੂ ਗੋਵਿੰਦ ਦਾ ਰੂਪ ਧਾਰਿਆ ਤਾਂ ਗਗਾ ਗੋਬਿੰਦ ਦੇ ਨਾਮ ਬੀ ਲਈ
ਆ ਅਰ ਕਲਜੁਗ ਵਿਚ ਚਾਰੇ ਅਖਰ ਇਕਠੇ ਕਰਕੇ ਵਾਹਿਗੁਰੂ ਦਾ
ਜਾਪ ਜਪਾਇਆ ਸੋ ਇਕ ਮਨ ਹੋਕੇ ਵਾਹਗੁਰੂ ਦਾ ਜਾਪ ਜਪੇਂਗੇ ਸੋ ਜ

ਣੰ ਜੇ ਉਪਜੇ ਹੈ ਤਰੰਗ ਹੀ ਜਾ ਸਮਾਵੈਗੇ ਗੁਰੂ ਨਾਨਕ ਜੀ ਦੀ ਜੋ ਗੋਸਟ ਹੈ ਜੇਸ
ਪਰ ਅਪਾਰ ਹੈ ਜੈਸੇ ਚੀਰੀ ਜੋ ਸਮੁੰਦ੍ਰ ਤਰਿਆ ਨਹੀਂ ਜਾਂਦਾ ਜੈਸੇ ਪਿੰਗ
ਲ ਜੋ ਪਰਬਤ ਪਾਰ ਪਾਰਿਆ ਨਹੀਂ ਜਾਂਦਾ ਤੈਸੇ ਮੇਰੇ ਸੇ ਗੁਰੂ ਨਾਨਕ ਜੀ ਕੀ
ਉਪਮਾ ਕਹੀ ਨਹੀਂ ਜਾਂਦੀ ਪ੍ਰਿਥਮੇ ਭਾਈ ਗੁਰਦਾਸ ਜੀ ਕਥਾ ਦੀ ਸੂਚਨਾ
ਕਰਕੇ ਵਾਰ ਕਹੀ ਹੈ ਤੇ ਮੇਰੇ ਅਤ ਸੇਵਕ ਉਨ ਜੋ ਭੀ ਸੂਚਨਾ ਕੀਤੀ ਹੈ ਤਾਂ ਤੇ
ਮੇਰੀ ਭੁਲ ਚੁਕ ਸਤਿਗੁਰ ਖਿਮਾ ਕਰਨਗੇ ਜੋ ਏਹ ਵਾਰ ਦੀ ਟੀਕਾ ਲਿਖਕੇ
ਮਨੀ ਸਿੰਘ ਜੀ ਦਸਵੇਂ ਪਾਤਿਸਾਹ ਦੇ ਹਜੂਰ ਲੈ ਗਏ ਤਾਂ ਬਚਨ ਹੋਇਆ
ਗੋਸ੍ਰਟ ਸਿਖਾਂ ਦੇ ਪੜ੍ਹਨ ਦੀ ਹੈ ਤਾਂ ਮਨੀ ਸਿੰਘ ਅਰਦਾਸ ਕੀਤੀ ਗਰੀਬ ਨਿ
ਵਾਜ ਇਸ ਦੇ ਉਪਰ ਦਸੁਖਤ ਪਵਣ ਜੋ ਸਹੀ ਹੋਵੇ ਤਾਂ ਸਾਹਿਬ ਕਰਨ ਕਰ
ਨ ਸਹੀ ਪਾ ਦਿਤੀ ਤੇ ਕਹਾ ਜੋ ਪੜ੍ਹੇ ਸੁਨੇ ਗਾ ਸੋ ਸਿਖੀ ਨੂੰ ਪ੍ਰਾਪਤ ਹੋਵੇਗਾ
ਬੋਲੋ ਭਾਈ ਜੀ ਵਾਹਿਗੁਰੂ ਬਾਬੇ ਦੀ ਜਨਮ ਸਾਖੀ ਦੀ ਗੋਸਟ ਪੂਰੀ ਹੋਈ
ਭੁਲਿਆਂ ਚੁਕਿਆਂ ਬਖਸ ਲੈਣਾ ਗੁਰੂ ਬਖਸਿੰਦ ਹੈ ਵਾਹਿਗੁਰੂ ਜੀ ਕਾ
ਖਾਲਸ ਵਾਹਿਗੁਰੂ ਜੀ ਕੀ ਫਤੇ ਹੈ ਸਾਹਿਬ ਛੇਵੇਂ ਪਾਤਸਾਹ ਜੇਠੀ ਜੋਤਸ
ਮਟੇ ਸੰਮਤ ੧੯੨੫ ਕਤਕ ਵਦੀ ੮ ਆਇਤਵਾਰ ਪਹਰੀਆਂ ਛੇ ਦਿਨ ਰ
ਹੇ ਬੋਲੋ ਭਾਈ ਵਾਹਗੁਰੂ ਵਾਹਗੁਰੂ ਵਾਹਗੁਰੂ ਵਾਹਗੁਰੂ ਜੈਸੇ ਸਤਿਗੁਰੂ
ਅਪਾਰ ਹੈ ਤੈਸੇ ਗੁਰੂ ਕੀ ਜਨਮ ਸਾਖੀ ਭੀ ਅਪਾਰ ਹੈ ਜੈਸੇ ਆਕਾਸ ਕਾ
ਅੰਤ ਪੰਖੀ ਨਹੀਂ ਲਹਿੰਦੇ ਤੇ ਉਡਕੇ ਆਪਨੀ ਹੋਗਵਾ ਬਿਵਹਾਰ ਕਰਦੇ ਹ
ਨ ਤੇ ਭੂਮੀ ਗਹਿੰਦੇ ਹਨ ਤੈਸੇ ਸਤਿਗੁਰਾਂ ਦੀ ਮਹਿਮਾ ਕਿਸੇ ਥੋਂ ਕਹੀ ਨਹੀਂ
ਜਾਂਦੀ ਪਰ ਜੋ ਸਿਖ ਸੁਨਨਗੇ ਲਿਖਨਗੇ ਸੁਨਾਵਨਗੇ ਲਿਖਾਵਨਗੇ
ਸੇ ਸਭੇ ਸਿਖੀ ਨੂੰ ਪ੍ਰਾਪਤਿ ਹੋਵਨਗੇ ਵਾਹ ਗੁਰੂ ਵਾਹ ਗੁਰੂ ਜੇਵੇਂ ਸਾਸ
ਤ੍ਰਾਂ ਵਿਚੋਂ ਵਿਰੋਲਕਰ ਤਤ ਸਤਿਗੁਰਾਂ ਕਢਿਆ ਹੈ। ॥ਸਲੋਕ॥ ਸਾ
ਸਸਾ ਸਹਗਿ ਸਿਮਰੀਐ ਬਿਰਥਾ ਸ੍ਵਾਸ ਨ ਖੋਇ ਕਿਆ ਜਾਣਾ ਜੇਅੰ
ਤਕਾ ਏਗੀ ਸ੍ਵਾਸ ਮਤੋ ਹੋਇ ॥੧॥ ਸਮਾਪਤੀ ੧॥੮॥੮॥੮॥੮॥

੧ੴ ਸਤਿਗੁਰੁ ਪ੍ਰਸਾਦਿ॥
॥ਅਥ ਤਤਕਰਾ ਜਨਮ ਸਾਖੀ ਗ੍ਰੰਥ
ਮਨੀ ਸਿੰਘ ਜੀ ਕਾ ਲਿਖਿਆ ਤਾ॥

Multan

ਇਤਿ ਜਨਮ ਸਾਖੀ ਸੰਪੂਰਣ॥ 1947

ਜੇਹੀ ਭੁਲ ਚੁਕ ਲਿਖਨ ਸੋਧਨ ਦੇ

ਯਾ ਛਾਪਣ ਵਿਚ ਹੋਈ ਹੋ ਬਖਸ਼ਣੀ

ਜੋਗ ਪਈ॥ ਮਿਤੀ ਜੇ ਸੈਂਤਾਲੀ ਸੰਨੇ ਭਾਦ੍ਰ ਸੁਕਲ ਅਸ਼ਟਮੀ

ਸੰਨੇ ਗੁਰੂ ਗੋਬਿੰਦ ਸਿੰਘ ਜੀ ਕੇ ਦਾਸਾਂ ਦਸਖਾ ਸਿੰਘ ਲਿਖੇ ਜੋ

ਕਰਆਸਾ ੧

੧੦॥

